
ਕਸ਼ਮੀਰ
ਪਿਸ਼ਾਵਰ
ਗਜ਼ਨੀ
ਮਹਿਮੂਦ
ਗਜ਼ਨੀ
ਦਾ ਸਾਮਰਾਜ
ਜਿਹਲਮ
ਚਨਾਬ
ਕਾਂਗੜਾ
ਰਾਵੀ
ਲਾਹੌਰ
ਮੁਲਤਾਨ
ਬਠਿੰਡਾ
ਸਤਲੁਜ
ਸਿਰਸਾ
ਥਾਨੇਸਰ
ਜਮੁਨਾ
ਤੋਮਰ
ਬ੍ਰਹਮਪੁਤਰ
ਦਿੱਲੀ
ਚੌਹਾਨ
ਮਥਰਾ
ਗੰਗਾ
ਗੋਮਤੀ
ਘਾਘਰਾ
ਸਾਂਭਰ
ਚੰਬਲ
ਕਨੌਜ
ਪ੍ਰਤਿਹਾਰ
ਕਛਵਾਹ
ਪ੍ਰਮਾਰ (ਪਵਾਰ)
ਪ੍ਰਯਾਗ
ਬਨਾਰਸ
ਚੰਦੇਲ
ਅਨਹਿਲਵਾੜਾ
ਉਜੈਨ
ਪਲਾਸ
ਕਾਲਾਚੂਰ
ਚਾਲੂਕਯ
(ਸੋਲੰਕੀ)
ਨਰਮਦਾ
ਤਾਪਤੀ
ਮਹਾਨਦੀ
ਸੋਮਨਾਥ
ਦੇਵਗੀਰ
ਗੋਦਾਵਰੀ
ਕਲਿੰਗ
ਵਾਰਾਗਲ
ਕ੍ਰਿਸ਼ਨਾ
(ਵੈਂਗੀ)
ਤੁਗਭਦਰ
ਪਾਲੇਰ
ਚੋਲ
ਸਾਮਰਾਜ
ਗੰਗਈਕੋਂ ਡਾਚੋਂ ਲਾਪੁਰਮ
ਕਾਵੇਰੀ
ਚੋਲ

1030 ਈ: ਵਿੱਚ ਭਾਰਤ

ਫੁਟਕਲ ਪ੍ਰਕਾਸ਼ਨ ਪੁਸਤਕਮਾਲਾ

# ਅਲਹਿੰਦ

## ਅਲ-ਬਿਰੂਨੀ

ਡਾ ਐਡਵਰਡ ਸੀ ਜ਼ਖਾਓ
ਦੇ ਅੰਗ੍ਰੇਜ਼ੀ ਅਨੁਵਾਦ
ਦਾ ਸੰਖੇਪ ਰੂਪ

ਸੰਪਾਦਕ
ਕਯਾਮੁੱਦੀਨ ਅਹਮਦ
(ਭੂਮਿਕਾ ਅਤੇ ਵੇਰਵੇ ਦੇ ਨਾਲ)

ਅਨੁਵਾਦਕ
ਗੁਰਚਰਨ ਸਿੰਘ ਅਰਸ਼ੀ




ਨੈਸ਼ਨਲ ਬੁਕ ਟਰੱਸਟ, ਇੰਡੀਆ

# ਤਤਕਰਾ*



---

* ਪੁਸਤਕ ਦੀ ਅਧਿਆਇ-ਵੰਡ ਅਲ-ਬਿਰੂਨੀ ਦੀ ਆਪਣੀ ਰੂਪ-ਰੇਖਾ ਅਨੁਸਾਰ ਹੈ। ਅਧਿਆਵਾ ਦੇ ਪੰਨਾ-ਅੰਕ ਮੌਜੂਦਾ ਸੰਖਿਪਤ ਸੰਸਕਰਣ ਵਾਲੇ ਹਨ।

# ਸੰਪਾਦਕ ਦੀ ਭੂਮਿਕਾ

*ਮੇਰੀ ਕਿਤਾਬ ਤੱਥਾ ਦੀ ਮਹਿਜ਼ ਇਕ ਸਾਦਮੁਰਾਦੀ ਇਤਿਹਾਸਿਕ ਕਲਮਬੰਦੀ ਹੈ। ਮੈ ਪਾਠਕਾ ਸਾਹਮਣੇ ਹਿੰਦੂਆ ਦੇ ਸਿੱਧਾਂਤਾਂ ਨੂੰ ਹੂਬਹੂ ਉਵੇਂ ਪੇਸ ਕਰਾਂਗਾ ਜਿਵੇ ਕਿ ਉਹ ਹਨ, ਅਤੇ ਮੈ ਇਨ੍ਹਾ ਨਾਲ ਮੇਲ ਖਾਦੇ ਯੂਨਾਨੀਆ ਦੇ ਸਿੱਧਾਤਾ ਦਾ ਜ਼ਿਕਰ ਵੀ ਕਰਾਗਾ ਤਾ ਕਿ ਇਨ੍ਹਾ ਵਿਚਲੇ ਆਪਸੀ ਰਿਸ਼ਤੇ ਨੂੰ ਦਰਸਾਇਆ ਜਾ ਸਕੇ.*

*ਆਪਣੀ ਵਿਆਖਿਆ ਸੁਰੂ ਕਰਨ ਤੋ ਪਹਿਲਾ ਸਾਨੂੰ ਉਸ ਮਸਲੇ ਬਾਰੇ ਇਕ ਢੁਕਵਾ ਵਿਚਾਰ ਬਣਾ ਲੈਣਾ ਚਾਹੀਦਾ ਹੈ ਜੋ ਕਿਸੇ ਵੀ ਭਾਰਤੀ ਵਿਸੇ ਦੀ ਲਾਜਮੀ ਤਾਸੀਰ ਦੀ ਗਹਿਰਾਈ ਤਕ ਪਹੁੰਚਣਾ ਖਾਸ ਤੌਰ ਤੇ ਦੁਸ਼ਵਾਰ ਬਣਾ ਦਿੰਦਾ ਹੈ। ਇਨ੍ਹਾ ਦੁਸਵਾਰੀਆ ਬਾਰੇ ਜਾਣਕਾਰੀ ਜਾ ਤਾ ਸਾਡੇ ਕੰਮ ਦੇ ਵਿਕਾਸ ਵਿਚ ਮਦਦਗਾਰ ਸਾਬਤ ਹੋਵੇਗੀ, ਜਾ ਸਾਡੀਆ ਕੋਈ ਵੀ ਖਾਮੀਆ ਦੇ ਲਈ ਸਫਾਈ ਪੇਸ ਕਰੇਗੀ.*

*ਪਹਿਲੀ ਗੱਲ ਇਹ ਹੈ ਕਿ ਇਹ ਹਰ ਉਸ ਮੁਆਮਲੇ ਵਿਚ ਸਾਥੋ ਨਿਆਰੇ ਹਨ ਜਿਸ ਵਿਚ ਹੋਰ ਰਾਸਟਰ ਸਾਝ ਰੱਖਦੇ ਹਨ। ਅਤੇ ਇਥੇ ਸਭ ਤੋ ਪਹਿਲਾ ਅਸੀ ਭਾਸਾ ਦਾ ਜ਼ਿਕਰ ਕਰਦੇ ਹਾ ਜੇ ਤੁਸੀਂ ਇਸ ਮੁਸਕਿਲ ਉਤੇ ਫਤਹ ਹਾਸਲ ਕਰਨੀ ਚਾਹੁੰਦੇ ਹੋ (ਯਾਨੀ ਕਿ ਸੰਸਕ੍ਰਿਤ ਸਿਖਣੀ), ਤੁਹਾਨੂੰ ਇਹ ਸੌਖੀ ਨਹੀਂ ਲੱਗੇਗੀ ਕਿਉਂਕਿ ਲਫਜ਼ਾ ਅਤੇ ਵਿਭਕਤੀ-ਰੂਪਾ ਦੋਹਾ ਪੱਖਾ ਤੋ ਇਸ ਭਾਸਾ ਦਾ ਦਾਇਰਾ ਬਹੁਤ ਵੱਡਾ ਹੈ*

*ਇਸ ਨਾਲ ਇਹ ਗੱਲ ਵੀ ਜੋੜ ਲਈਏ ਕਿ ਭਾਰਤੀ ਕਾਤਬ ਲਾਪਰਵਾਹ ਹਨ, ਅਤੇ ਸਹੀ ਤੇ ਵਿਧੀਪੂਰਵਕ ਮਿਲਾਏ ਹੋਏ ਖਰੜੇ ਤਿਆਰ ਨਹੀਂ ਕਰਦੇ*

*ਦੂਜੀ ਗੱਲ ਇਹ ਧਰਮ ਦੇ ਮੁਆਮਲੇ ਵਿਚ ਸਾਥੋਂ ਪੂਰੀ ਤਰ੍ਹਾ ਭਿੰਨ ਹਨ.. ਇਹ ਕਿਸੇ ਵੀ ਉਸ ਵਸਤ ਨੂੰ ਅਪਵਿੱਤਰ ਮੰਨਦੇ ਹਨ ਜਿਸ ਨੂੰ ਕਿਸੇ ਬਦੇਸੀ ਦਾ ਅੱਗ-ਪਾਣੀ ਛੋਹ ਗਿਆ ਹੋਵੇ.*

*ਤੀਜੀ ਗੱਲ ਇਹ ਹੈ ਕਿ ਇਹ ਸਾਰੇ ਤੌਰ-ਤਰੀਕਿਆ ਅਤੇ ਵਰਤ-ਵਿਹਾਰਾ ਵਿਚ ਸਾਡੇ ਨਾਲ ਮਤਭੇਦ ਰੱਖਦੇ ਹਨ . ਸਾਡੇ ਪਹਿਰਾਵੇ ਨਾਲ, ਅਤੇ ਸਾਡੇ ਰਿਵਾਜਾ ਤੇ ਦਸਤੂਰਾਂ ਨਾਲ*

ਹੋਰ ਕਾਰਨ ਵੀ ਹਨ ..(ਜਿਵੇ ਕਿ) ਇਨ੍ਹਾ ਦੇ ਰਾਸ਼ਟਰੀ ਕਿਰਦਾਰ ਦੀਆ ਖ਼ਾਸੀਅਤਾ

ਹੁਣ ਭਾਰਤ ਦੀ ਵਸਤੂ-ਸਥਿਤੀ ਕੁਝ ਇਸ ਤਰ੍ਹਾ ਦੀ ਹੈ। ਮੈਨੂੰ ਇਸ ਵਿਸੇ ਦੀ ਡੂੰਘਾਈ ਤਕ ਪੁੱਜਣਾ ਕਾਫੀ ਔਖਾ ਜਾਪਿਆ ਹੈ, ਭਾਵੇ ਇਹ ਵਿਸਾ ਮੈਨੂੰ ਨਿਹਾਇਤ ਹੀ ਪਸੰਦ ਹੈ . ਅਤੇ ਭਾਵੇ ਮੈ ਸੰਸਕ੍ਰਿਤ ਦੀਆ ਕਿਤਾਬਾ ਇਕੱਠੀਆ ਕਰਨ ਸਮੇ ਔਕੜਾ ਝਾਗਣੋ ਜਾ ਮਾਇਕ ਕੁਰਬਾਨੀ ਕਰਨੋ ਬਿਲਕੁਲ ਨਹੀਂ ਝਿਜਕਿਆ ..

ਲਿਖਤ ਦੀ ਪੁਰਾਣੀ ਸੈਲੀ ਨੂੰ ਇਕ ਹੱਦ ਤਕ ਨਜਰਅੰਦਾਜ ਕੀਤਿਆ, ਇਹ ਪੰਕਤੀਆ ਸਹਿਜੇ ਹੀ ਇਕ ਬਦੇਸੀ ਸਮਾਜ-ਸਾਸਤ੍ਰੀ ਦੀ ਭਾਰਤ ਬਾਰੇ ਲਿਖੀ ਕਿਸੇ ਸੱਜਰੀ ਕਿਤਾਬ ਦੀ ਭੂਮਿਕਾ ਵਿਚੋ ਕੱਢੀਆ ਟੂਕਾ ਦਾ ਭਰਮ ਪੈਦਾ ਕਰ ਸਕਦੀਆ ਹਨ। ਅਸਲ ਵਿਚ ਇਹ

ਪੰਕਤੀਆ ਉਸ ਕਿਤਾਬ ਦੇ ਮੁੱਢਲੇ ਸਫ਼ਿਆਂ ਵਿਚੋਂ ਲਈਆ ਗਈਆ ਹਨ ਜਿਸ ਦਾ ਲੇਖਕ ਇਕ ਹਜ਼ਾਰ ਸਾਲ ਤੋਂ ਵੀ ਪਹਿਲਾ ਜਨਮਿਆ ਸੀ। ਇਸ ਦਾ ਲੇਖਕ ਭਾਰਤੀ ਤਹਿਜ਼ੀਬ ਤੋਂ ਨਾਵਾਕਿਫ਼ ਸੀ, ਪਰ ਉਸ ਨੇ ਇਸ ਨੂੰ ਸਮਝਣ ਅਤੇ ਆਪਣੇ ਲੋਕਾ ਅੱਗੇ ਹਮਦਰਦੀ ਸਹਿਤ ਪੇਸ਼ ਕਰਨ ਵਿਚ ਏਨੀ ਜ਼ਿਆਦਾ ਗ਼ੈਰਮਾਮੂਲੀ ਸਚੇਤ ਕੋਸ਼ਿਸ਼ ਕੀਤੀ ਕਿ ਉਸ ਨੂੰ ਜਾਇਜ਼ ਤੌਰ ਤੇ ਭਾਰਤ ਸੰਬੰਧੀ ਪਹਿਲਾ ਅਤੇ ਸਰਬ ਸਮਿਆ ਵਿਚ ਸਭ ਤੋਂ ਮਹਾਨ ਵਿਗਿਆਨਕ ਗਿਆਨਵੇਤਾ ਸਵੀਕਾਰਿਆ ਗਿਆ।[1] ਕਿਤਾਬ ਦਾ ਸਿਰਲੇਖ ***ਕਿਤਾਬ ਫ਼ੀ ਤਹਕੀਕ ਮਾ'ਲਿਲ ਹਿੰਦ ਮਿਨ ਮਕਾਲਾ ਮਕਬੂਲਾ ਫ਼ਿਲ ਅਕਲ ਔ ਮਰਦੂਲਾ*** ਹੈ, ਆਮ ਤੌਰ ਤੇ ਇਸ ਨੂੰ ***ਕਿਤਾਬੁਲ ਹਿੰਦ*** ਕਿਹਾ ਜਾਦਾ ਹੈ, ਅਤੇ ਇਸ ਦਾ ਲੇਖਕ ਅਬੂ ਰੀਹਾਨ ਮੁਹੰਮਦ ਇਬਨ ਅਹਮਦ ਸੀ, ਜਿਸ ਨੂੰ ਲੋਕਪ੍ਰਿਯ ਅੰਦਾਜ ਵਿਚ ਅਲ-ਬਿਰੂਨੀ ਕਿਹਾ ਜਾਦਾ ਹੈ।[2]

ਅਲ-ਬਿਰੂਨੀ ਦਾ ਜਨਮ 973 ਏ. ਡੀ. ਵਿਚ ਖਵਾਰਿਜ਼ਮ[3] ਦੇ ਇਲਾਕੇ ਵਿਚ ਹੋਇਆ ਸੀ ਜੋ ਉਸ ਸਮੇਂ ਟ੍ਰਾਂਸੋਕਸਿਆਨਾ ਤੇ ਪਰਸੀਆ ਦੇ ਸਾਮਾਨੀ ਰਾਜਬੰਸ (874-999) ਦੇ ਕਬਜੇ ਵਿਚ ਸੀ। ਉਹ ਸਹਿਰ ਵਿਚ ਨਹੀਂ, ਸਗੋਂ ਇਕ ਸ਼ਹਿਰੋਂ ਬਾਹਰਲੀ ਬਸਤੀ ਵਿਚ ਪੈਦਾ ਹੋਇਆ ਸੀ ਇਸੇ ਕਰਕੇ ਉਸ ਦੀ ਅੱਲ ਅਲ-ਬਿਰੂਨੀ ਪੈ ਗਈ ਜਿਸ ਨੇ ਆਮ ਵਰਤੋਂ ਵਿਚ ਉਸ ਦੇ ਅਸਲੀ ਨਾਮ ਦੀ ਲਗਭਗ ਥਾ ਹੀ ਲੈ ਲਈ। ਬਿਰੂਨੀ ਫ਼ਾਰਸੀ ਦਾ ਲਫ਼ਜ ਹੈ ਜਿਸ ਦਾ ਅਰਥ ਹੈ ਬਾਹਰਲੇ ਇਲਾਕੇ ਨਾਲ ਸੰਬੰਧ ਰੱਖਣ ਵਾਲਾ; ਅਤੇ ਮੌਜੂਦਾ ਸੰਦਰਭ ਵਿਚ ਇਸ ਦਾ ਅਰਥ ਖ਼ਵਾਰਿਜ਼ਮ ਸਹਿਰ ਦੇ ਬਾਹਰਵਾਰ ਇਲਾਕਾ ਹੈ।[4]

ਅਲ-ਬਿਰੂਨੀ ਦੀ ਜ਼ਿੰਦਗੀ ਨਾਲ ਸੰਬੰਧਿਤ ਕੁਝ ਮੁੱਢਲੀਆਂ ਅਰਬੀ ਕਿਤਾਬਾ ਵਿਚ ਇਹ ਦੱਸਿਆ ਗਿਆ ਹੈ ਕਿ ਬਰੂਨ ਸਿੰਧ ਵਿਚ ਇਕ ਨਗਰ ਦਾ ਨਾਮ ਸੀ, ਅਤੇ ਅਲ-ਬਿਰੂਨੀ ਦਾ ਇਹ ਨਾਮ ਇਸ ਲਈ ਪਿਆ ਸੀ ਕਿਉਂਕਿ ਇਹ ਉਥੇ ਜਨਮਿਆ ਸੀ। ਪਰ ਇਹ ਇਕ ਗ਼ਲਤਫ਼ਹਿਮੀ ਹੈ ਜੋ ਇਸ ਵਜਹ ਕਰਕੇ ਪੈਦਾ ਹੋਈ ਕਿਉਂਕਿ ਸਿੰਧ ਵਿਚ ਨਰੂਨ ਨਾਂ ਦਾ ਇਕ ਨਗਰ ਸੀ ਅਤੇ ਕਾਤਬ ਦੀ ਗ਼ਲਤੀ ਕਾਰਨ ਇਸ ਨੂੰ ਬਰੂਨ ਪੜ੍ਹਿਆ ਗਿਆ ਅਤੇ

---

1. ਐੱਸ. ਕੇ. ਚੈਟਰਜੀ, 'ਅਲ-ਬਿਰੂਨੀ ਅਤੇ ਸੰਸਕ੍ਰਿਤ', *ਅਲਬਿਰੂਨੀ ਸਿਮਰਤੀ ਗ੍ਰੰਥ*, 1951. (ਇਸ ਤੋਂ ਉਪਰੰਤ *ਅ ਸ ਗ੍ਰੰ* ਦੇ ਰੂਪ ਵਿਚ ਹਵਾਲਾ ਦਿਤਾ ਗਿਆ ਹੈ.' ਪੰਨਾ 83.

2. ਇਸ ਲਫ਼ਜ਼ ਦੇ ਸਹੀ ਲਿਪੀਅੰਤਰਣ ਬਾਰੇ ਪਰਸਪਰ ਵਿਰੋਧੀ ਰਾਵਾਂ ਹਨ। ਚਰਚਾ ਲਈ ਦੇਖੋ *ਅ ਸਿ ਗ੍ਰੰ* ਪੰਨੇ XIV, 195-196, 290. *ਕਿਤਾਬੁਲ ਹਿੰਦ* ਦੇ ਸੰਪਾਦਕ ਅਤੇ ਅਨੁਵਾਦਕ ਐਡਵਰਡ ਸੀ ਜ਼ਖਾਓ ਨੇ ਇਸ ਨੂੰ ਅਲ-ਬੈਰੂਨੀ ਲਿਖਿਆ ਹੈ, ਪਰ ਮੈਂ ਇਸ ਨੂੰ ਅਲ-ਬਿਰੂਨੀ ਲਿਖਣਾ ਮੁਨਾਸਿਬ ਸਮਝਿਆ ਹੈ, ਜਿਸ ਨੂੰ *ਅ ਸਿ ਗ੍ਰੰ* ਵਿਚ ਈਰਾਨ ਸੋਸਾਇਟੀ ਨੇ ਵੀ ਅਪਣਾਇਆ ਹੈ।

3. ਆਧੁਨਿਕ ਖੀਵਾ। ਉਨੀਵੀਂ ਸਦੀ ਵਿਚ ਕੇਂਦਰੀ ਏਸ਼ੀਆ ਵਿਚ ਤੁਰਕਿਸਤਾਨੀ ਖ਼ਾਨਾ ਦੀ ਇਕ ਸਲਤਨਤ। ਹੁਣ ਇਹ ਯੂ ਐਸ ਐਸ ਆਰ ਦੇ ਉਜ਼ਬੇਕਿਸਤਾਨ ਗਣਤੰਤਰ ਦਾ ਇਕ ਹਿੱਸਾ ਹੈ।

4. ਇਹ ਸੁਝਾਉ ਵੀ ਦਿੱਤਾ ਗਿਆ ਹੈ ਕਿ ਭਾਵੇਂ ਅਲ-ਬਿਰੂਨੀ ਖ਼ਵਾਰਿਜ਼ਮ ਵਿਚ ਪੈਦਾ ਹੋਇਆ ਸੀ, ਪਰ ਉਸ ਦੇ ਮਾਪੇ ਫ਼ਾਰਸੀ ਮੂਲ ਦੇ ਸਨ ਅਤੇ ਉਨ੍ਹਾ ਨੂੰ ਉਸ ਥਾ ਅਜਨਬੀ ਸਮਝਿਆ ਗਿਆ ਹੋਵੇਗਾ, ਇਸੇ ਲਈ ਫ਼ਾਰਸੀ ਅਲ-ਬਿਰੂਨੀ (ਬਾਹਰਲੇ) ਫ਼ਾਰਸੀ ਅੱਲ ਪਈ। ਏ ਯੂਸਫ਼ ਅਲੀ, 'ਅਲਬਿਰੂਨੀ ਦਾ ਹਿੰਦ', *ਇਸਲਾਮੀ ਸੰਸਕ੍ਰਿਤੀ*, ਜਿਲਦ ਪਹਿਲੀ, 1927, ਪੰਨਾ 33.

ਇਸੇ ਨੂੰ ਅਲ-ਬਿਰੂਨੀ ਦਾ ਜਨਮ-ਸਥਾਨ ਮੰਨ ਲਿਆ ਗਿਆ।[1] ਭਾਰਤੀ ਤਹਿਜ਼ੀਬ ਵਿਚ ਉਸ ਦੀ ਡੂੰਘੀ ਦਿਲਚਸਪੀ ਨੂੰ ਸਾਇਦ ਉਸ ਦੇ ਭਾਰਤੀ ਮੂਲ ਦਾ ਹੋਣ ਦਾ ਸੰਕੇਤਕ ਸਮਝਿਆ ਗਿਆ।

ਅਲ-ਬਿਰੂਨੀ ਈਰਾਨੀ ਵੰਸ਼ ਦਾ ਮੁਸਲਮਾਨ ਸੀ। ਉਸ ਦੀ ਮੁੱਢਲੀ ਜ਼ਿੰਦਗੀ ਤੇ ਪਾਲਣ-ਪੋਸਣ ਬਾਰੇ ਬਹੁਤੀ ਜਾਣਕਾਰੀ ਨਹੀਂ ਮਿਲਦੀ, ਪਰ ਇਉਂ ਪ੍ਰਤੀਤ ਹੁੰਦਾ ਹੈ ਕਿ ਬਚਪਨ ਵਿਚ ਉਸ ਨੂੰ ਸਿਖਿਆ ਹਾਸਲ ਕਰਨ ਦੇ ਬਹੁਤ ਚੰਗੇ ਮੌਕੇ ਮਿਲੇ। ਆਪਣੀ ਸਾਰੀ ਜ਼ਿੰਦਗੀ ਵਿਚ ਉਹ ਕਿਤਾਬੀ ਕੀੜਾ ਬਣਿਆ ਰਿਹਾ। ਇਕ ਕਹਾਣੀ ਵੀ ਜੋੜੀ ਗਈ ਹੈ ਕਿ ਜਦੋ ਉਹ ਮਰਨ ਕਿਨਾਰੇ ਸੀ ਅਤੇ ਇਕ ਦੋਸਤ ਉਸ ਨੂੰ ਮਿਲਣ ਲਈ ਆਇਆ, ਤਾ ਅਲ-ਬਿਰੂਨੀ ਨੇ ਕਿਸੇ ਹਿਸਾਬੀ ਮਸਲੇ ਦੇ ਹੱਲ ਬਾਰੇ ਪੁੱਛਗਿੱਛ ਕੀਤੀ ਜਿਸ ਬਾਰੇ ਉਸ ਦੇ ਦੋਸਤ ਨੇ ਪਹਿਲਾ ਉਸ ਨਾਲ ਗੁਫ਼ਤਗੂ ਕੀਤੀ ਸੀ। ਦੋਸਤ ਨੂੰ ਬਹੁਤ ਸਦਮਾ ਪਹੁੰਚਿਆ ਕਿ ਅਜਿਹੀ ਹਾਲਤ ਵਿਚ ਵੀ ਉਹ ਇਸ ਕਿਸਮ ਦੀਆ ਗੱਲਾ ਬਾਰੇ ਫਿਕਰਮੰਦ ਸੀ। ਅਲ-ਬਿਰੂਨੀ ਨੇ ਡਾਢੀ ਔਖ ਨਾਲ ਜਵਾਬ ਦਿੱਤਾ, ਅਤੇ ਉਹ ਇਹ ਜਾਣਨ ਦਾ ਖਾਹਿਸਮੰਦ ਸੀ ਕਿ ਕੀ ਇਹ ਮੁਨਾਸਿਬ ਨਹੀਂ ਕਿ ਉਹ ਇਸ ਮਸਲੇ ਦਾ ਹੱਲ ਸਮਝ ਕੇ ਮਰੇ ਬਨਿਸਬਤ ਇਸ ਦੇ ਕਿ ਉਹ ਇਸ ਤੋ ਅਗਿਆਨਤਾ ਸਹਿਤ ਦੁਨੀਆ ਤੋਂ ਕਿਨਾਰਾਕਸੀ ਕਰੇ। ਦੋਸਤ ਨੇ ਉਸ ਨੂੰ ਲੋੜੀਦੀ ਜਾਣਕਾਰੀ ਦਿੱਤੀ, ਅਤੇ ਜਿਉਂ ਹੀ ਉਹ ਕਮਰੇ ਵਿਚੋਂ ਬਾਹਰ ਨਿਕਲਿਆ, ਉਸ ਨੇ ਅਲ-ਬਿਰੂਨੀ ਦੀ ਮੌਤ ਉਤੇ ਲੋਕਾ ਨੂੰ ਵੈਣ ਪਾਉਂਦਿਆ ਸੁਣਿਆ।

ਅਲ-ਬਿਰੂਨੀ ਇਕ ਮਹਾਨ ਭਾਸ਼ਾ ਵਿਗਿਆਨੀ ਅਤੇ ਬਹੁਉਤਪਾਦੀ ਲੇਖਕ ਸੀ। ਆਪਣੀ ਮਾਦਰੀ ਜਬਾਨ ਖਵਾਰਿਜਮੀ — ਉੱਤਰ ਦੀ ਇਕ ਈਰਾਨੀ ਉਪਭਾਸ਼ਾ ਜਿਸ ਉਤੇ ਤੁਰਕੀ ਦਾ ਕਾਫ਼ੀ ਗੂੜਾ ਅਸਰ ਸੀ - ਤੋਂ ਇਲਾਵਾ ਉਹ ਇਬਰਾਨੀ, ਸੀਰੀਆਈ ਅਤੇ ਸੰਸਕ੍ਰਿਤ ਵੀ ਜਾਣਦਾ ਸੀ। ਯੂਨਾਨੀ ਭਾਸਾ ਦਾ ਉਸ ਨੂੰ ਸਿੱਧਾ ਗਿਆਨ ਨਹੀਂ ਸੀ, ਪਰ ਉਹ ਪਲੇਟੋ ਤੇ ਹੋਰ ਯੂਨਾਨੀ ਆਚਾਰੀਆ ਦੀਆਂ ਲਿਖਤਾ ਤੋਂ ਸੀਰੀਆਈ ਤੇ ਅਰਬੀ ਅਨੁਵਾਦਾ ਦੇ ਮਾਧਿਅਮ ਰਾਹੀਂ ਚੰਗੀ ਤਰ੍ਹਾ ਵਾਕਫ਼ ਸੀ। ਨਿਰਸੰਦੇਹ ਅਰਬੀ ਤੇ ਫ਼ਾਰਸੀ ਦਾ ਉਸ ਨੂੰ ਡੂੰਘਾ ਗਿਆਨ ਸੀ, ਅਤੇ *ਕਿਤਾਬੁਲ ਹਿੰਦ* ਸਮੇਤ ਉਸ ਨੇ ਆਪਣੀਆ ਬਹੁਤੀਆ ਕਿਤਾਬਾ ਅਰਬੀ ਭਾਸ਼ਾ ਵਿਚ ਲਿਖੀਆ, ਕਿਉਂਕਿ ਇਹ ਉਨ੍ਹਾ ਵੇਲਿਆ ਦੀ ਅੰਤਰਰਾਸ਼ਟਰੀ ਭਾਸਾ ਸੀ, ਅਤੇ ਇਸ ਵਿਚ ਸਮੂਹ ਸਭਿਅ ਸੰਸਾਰ ਦੀਆ ਵਿਗਿਆਨਿਕ ਕਿਰਤਾਂ ਦਾ ਭੰਡਾਰ ਸੀ, ਅਤੇ ਇਹ ਸਾਇੰਸ ਤੇ ਸਾਹਿਤ ਦੀਆ ਵੱਖੋ-ਵੱਖਰੀਆਂ ਸਾਖਾਵਾਂ ਨੂੰ ਮੁੱਲਵਾਨ ਦੇਣ ਦਾ ਮਾਧਿਅਮ ਸੀ।

ਅਲ-ਬਿਰੂਨੀ ਦੀ ਜ਼ਿੰਦਗੀ ਦੇ ਮੁੱਢਲੇ ਵਰ੍ਹੇ ਕੇਂਦਰੀ ਏਸੀਆ ਵਿਚ ਕਿਤੇ ਜ਼ਿਆਦਾ ਤੇਜ਼, ਹਿੰਸਕ, ਰਾਜਸੀ ਤਬਦੀਲੀਆ ਦੇ ਯੁਗ ਦੇ ਸਮਵਿੱਥ ਗੁਜ਼ਰੇ, ਅਤੇ ਇਨ੍ਹਾ ਵਿਚੋਂ ਕੁਝ ਕੁ ਤਬਦੀਲੀਆ ਨੇ ਉਸ ਦੇ ਜੀਵਨ ਅਤੇ ਰਚਨਾ ਉਤੇ ਅਸਰ ਪਾਇਆ। ਪਹਿਲਾਂ ਉਹ ਖਵਾਰਿਜ਼ਮ ਦੇ ਸਥਾਨਕ ਸ਼ਾਹੀ ਘਰਾਣੇ ਮੈਮੂਨੀਆਂ ਦੀ ਛਤਰਛਾਇਆ ਹੇਠ ਰਹਿੰਦਾ ਰਿਹਾ ਜਿਨ੍ਹਾ ਨੇ 995 ਦੇ ਲਗਭਗ ਸਾਮਾਨੀਆ ਦੇ ਜੂਲੇ ਨੂੰ ਗਲੋਂ ਲਾਹ ਸੁੱਟਿਆ ਸੀ। ਇਉਂ

1. ਅਬਦੁਸ਼ ਸਲਾਮ ਨਦਵੀ, 'ਅਲ-ਬਿਰੂਨੀ' (ਉਰਦੂ ਵਿਚ) ਅ ਸਿ ਗ੍ਰੰ, ਪੰਨਾ 255.

ਪ੍ਰਤੀਤ ਹੁੰਦਾ ਹੈ ਕਿ ਇਸ ਘਟਨਾ ਨੇ ਅਲ-ਬਿਰੂਨੀ ਦੇ ਨਸੀਬਾਂ ਉਤੇ ਪੁੱਠਾ ਅਸਰ ਪਾਇਆ ਉਸ ਨੇ ਖ਼ਵਾਰਿਜ਼ਮ ਨੂੰ ਤਿਆਗ ਦਿੱਤਾ ਅਤੇ ਕੁਝ ਸਮਾਂ ਜੁਰਜਨ (ਕੈਸਪੀਅਨ ਸਾਗਰ ਦੇ ਦੱਖਣ-ਪੂਰਬ ਵਲ ਦਾ ਇਲਾਕਾ) ਵਿਚ ਸ਼ਮਸੁਲ ਮਆਲੀ ਕਾਬੂਸ ਬਿਨ ਵਸ਼ਮਗੀਰ ਦੇ ਦਰਬਾਰ ਵਿਚ ਰਿਹਾ ਜਿਸ ਨੂੰ ਉਸ ਨੇ ਆਪਣੀ ਮੁੱਢਲੀ ਅਤੇ ਅਤਿਅੰਤ ਮੁੱਲਵਾਨ ਰਚਨਾ *ਆਸਾਰ-ਉਲ ਬਾਕੀਆ ਅਨ ਅਲ-ਕੁਰੂਨ ਅਲ-ਖ਼ਲੀਯਾਹ*[1] ਸਮਰਪਿਤ ਕੀਤੀ। ਇਉਂ ਜਾਪਦਾ ਹੈ ਕਿ ਉਹ ਖ਼ਵਾਰਿਜ਼ਮ ਵਲ ਪਰਤ ਆਇਆ ਅਤੇ ਕੁਝ ਅਰਸਾ ਉਥੇ ਰਿਹਾ, ਜਦੋਂ 1017 ਵਿਚ ਗਜ਼ਨੀ ਦੇ ਸੁਲਤਾਨ ਮਹਮੂਦ (999-1030) ਨੇ ਉਸ ਰਾਜਧਾਨੀ ਉਤੇ ਧਾਵਾ ਬੋਲਿਆ ਅਤੇ ਕਬਜ਼ਾ ਕੀਤਾ। ਖ਼ਵਾਰਿਜ਼ਮ ਦਰਬਾਰ ਦੀਆ ਕੁਝ ਅਹਿਮ ਸ਼ਖ਼ਸੀਅਤਾਂ ਵਿਚ, ਜਿਨ੍ਹਾਂ ਨੂੰ ਜੇਤੂ ਸੁਲਤਾਨ ਦੀ ਰਾਜਧਾਨੀ ਗ਼ਜ਼ਨੀ ਵਿਚ ਲਿਆਂਦਾ ਗਿਆ, ਅਲ-ਬਿਰੂਨੀ ਵੀ ਸੀ। ਉਦੋਂ ਤੋਂ ਮਗਰੋਂ ਉਹ ਵਧੇਰੇ ਸਮਾ ਉਥੇ ਹੀ ਰਿਹਾ ਅਤੇ ਆਪਣੇ ਕੰਮ-ਕਾਜ ਵਿਚ ਰੁੱਝਿਆ ਰਿਹਾ ਜਦ ਤਕ ਕਿ 75 ਵਰ੍ਹਿਆ ਦੀ ਉਮਰ ਵਿਚ 440 ਏ. ਐੱਚ. (1048-1049) ਵਿਚ ਉਸ ਦੀ ਮੌਤ ਨਾ ਹੋ ਗਈ।[2]

ਸੁਲਤਾਨ ਮਹਮੂਦ ਦੇ ਦਰਬਾਰ ਵਿਚ ਅਲ-ਬਿਰੂਨੀ ਦੇ ਰੁਤਬੇ ਬਾਰੇ ਸਪੱਸ਼ਟ ਜਾਣਕਾਰੀ ਨਹੀਂ ਮਿਲਦੀ। ਉਹ ਇਕ ਕਿਸਮ ਦਾ ਬੰਧੂਆ ਸੀ, ਪਰ ਆਪਣੀਆਂ ਵਿੱਦਵਤਾਪੂਰਨ ਪ੍ਰਾਪਤੀਆਂ ਕਰਕੇ, ਖ਼ਾਸ ਤੌਰ ਤੇ ਇਕ ਖਗੋਲ-ਵਿਗਿਆਨੀ ਤੇ ਜੋਤਸੀ ਦੇ ਤੌਰ ਤੇ ਆਪਣੀ ਉੱਚਪੱਧਰੀ ਸਾਖ ਕਰਕੇ ਬਾਇੱਜ਼ਤ ਵੀ ਸੀ। ਪਰ ਤਾਂ ਵੀ, ਸੁਲਤਾਨ ਮਹਮੂਦ ਨਾਲ ਉਸ ਦੇ ਸੰਬੰਧ ਬਹੁਤ ਨੇੜਲੇ ਤੇ ਸੁਖਾਵੇਂ ਨਹੀਂ ਸਨ। ਭਾਰਤ ਬਾਰੇ ਉਸ ਦੀ ਪ੍ਰਸਿੱਧ ਕਿਰਤ ਸੁਲਤਾਨ ਮਹਮੂਦ ਦੇ ਰਾਜ-ਕਾਲ ਵਿਚ ਹੀ ਤਿਆਰ ਕੀਤੀ ਗਈ ਸੀ, ਪਰ ਉਸ ਨੇ ਸੁਲਤਾਨ ਦਾ ਜ਼ਿਕਰ ਸਿਰਫ਼ ਕੁਝ ਕੁ ਥਾਂਵਾਂ ਉਤੇ ਹੀ ਕੀਤਾ ਹੈ ਅਤੇ ਉਹ ਵੀ ਬੜੇ ਰੁੱਖੇ ਜਿਹੇ ਅੰਦਾਜ਼ ਵਿਚ ਕੀਤਾ ਹੈ।[3]

ਭਾਰਤੀਆਂ ਵਿਚ ਪੈਦਾ ਹੋਈ ਦਿਲਚਸਪੀ ਦੀ ਸ਼ੁਰੂਆਤ ਦੀ ਪੈੜ ਗ਼ਜ਼ਨੀ ਵਿਚ ਉਸ ਦੇ ਨਿਵਾਸ ਦੇ ਇਸ ਕਾਲ ਵਿਚ ਫੜੀ ਜਾ ਸਕਦੀ ਹੈ। ਜਿਵੇਂ ਕਿ ਸਾਨੂੰ ਪਤਾ ਹੈ, ਖਗੋਲ-ਵਿਗਿਆਨ, ਗਣਿਤ-ਸ਼ਾਸਤਰ ਅਤੇ ਚਿਕਿਤਸਾ ਬਾਰੇ ਕਈ ਮਹੱਤਵਪੂਰਣ ਭਾਰਤੀ ਕਿਰਤਾਂ ਦਾ ਅਰਬੀ ਵਿਚ ਅਨੁਵਾਦ ਕਾਫ਼ੀ ਸਮਾਂ ਪਹਿਲਾਂ ਮੁੱਢਲੇ ਅੱਬਾਸੀ ਕਾਲ ਵਿਚ ਹੋ ਚੁੱਕਾ ਸੀ। ਇਨ੍ਹਾਂ ਵਿਚੋਂ ਕੁਝ ਇਕ ਤਾਂ ਜ਼ਰੂਰ ਅਲ-ਬਿਰੂਨੀ ਦੇ ਹੱਥ ਲੱਗੀਆਂ ਹੋਣਗੀਆਂ। ਇਹ ਗੱਲ *ਕਿਤਾਬੁਲ ਹਿੰਦ* ਪੁਸਤਕ ਵਿਚੋਂ ਵੀ ਆਪੇ ਹੀ ਸਾਖਿਆਤ ਹੋ ਜਾਂਦੀ ਹੈ ਜਿਸ ਵਿਚ ਅਲ-ਬਿਰੂਨੀ ਆਪ ਘੋਖੇ ਹੋਏ ਸੰਸਕ੍ਰਿਤ ਖਰੜਿਆਂ ਅਤੇ ਉਨ੍ਹਾਂ ਵਿਚੋਂ ਕੁਝ ਇਕ ਵਿਚਲੀਆਂ

---

1. ਐਡਵਰਡ ਸੀ. ਜ਼ਖਾਓ ਦੁਆਰਾ ਅੰਗਰੇਜ਼ੀ ਵਿਚ ਸੰਪਾਦਿਤ ਤੇ ਅਨੁਵਾਦਿਤ ਪੁਸਤਕ *ਦ ਕ੍ਰੋਨੋਲੋਜੀ ਆਫ਼ ਏਂਸ਼ਿਐਂਟ ਨੇਸ਼ਨਜ਼* ਸਿਰਲੇਖ ਹੇਠਾ ਲੰਡਨ ਵਿਚ 1879 ਵਿਚ ਛਪੀ।

2 *ਅ ਸਿ ਗ੍ਰੀ.* ਪੰਨਾ XVI.

3. ਮਹਮੂਦ ਦੇ ਪੁੱਤਰ ਸੁਲਤਾਨ ਮਸੂਦ (1030-1040) ਦੇ ਪ੍ਰਤਿ ਉਸ ਦਾ ਰਵੱਈਆ ਇਸ ਦੇ ਬਿਲਕੁਲ ਉਲਟ ਹੈ ਜਿਸ ਨੂੰ ਉਸ ਨੇ ਆਪਣੀ ਮਹਾਨਤਮ ਰਚਨਾ *ਅਲ-ਕਾਨੂੰਨ ਅਲ-ਮਸਊਦੀ ਫਿਲ ਹੈ-ਅਹਵਾਲ ਨੁਜੂਮ* ਸਮਰਪਿਤ ਕੀਤੀ ਅਤੇ ਭਰਪੂਰ ਸ਼ਲਾਘਾ ਕੀਤੀ। ਮਸੂਦ ਦੇ ਦਰਬਾਰ ਵਿਚ ਗੁਜ਼ਰਿਆ ਅਲ-ਬਿਰੂਨੀ ਦੀ ਜ਼ਿੰਦਗੀ ਦਾ ਆਖ਼ਰੀ ਹਿੱਸਾ ਮੁਕਾਬਿਲਤਨ ਪਦਾਰਥਕ ਖ਼ੁਸ਼ਹਾਲੀ ਅਤੇ ਅਮੀਰੀ ਦਾ ਸੀ।

ਨਕਲ ਉਤਾਰਨ ਵਾਲਿਆਂ ਵਲੋਂ ਕੀਤੀਆਂ ਗ਼ਲਤੀਆਂ ਆਦਿ ਵਲ ਇਸ਼ਾਰਾ ਕਰਦਾ ਹੈ।[1] ਗ਼ਜ਼ਨੀ ਵਿਚ ਕਿਆਮ ਕਰਨ ਸਮੇਂ ਅਲ-ਬਿਰੂਨੀ ਨੂੰ ਭਾਰਤ ਬਾਰੇ ਆਪਣਾ ਅਧਿਐਨ ਜਾਰੀ ਰੱਖਣ ਦੇ ਕਈ ਆਲ੍ਹਾ ਮੌਕੇ ਜ਼ਰੂਰ ਮਿਲੇ ਹੋਣਗੇ। ਪੂਰਬੀ ਹਲਕੇ ਵਿਚ ਇਹ ਨਗਰ ਇਸਲਾਮ ਦਾ ਮੁੱਖ ਰਾਜਸੀ ਅਤੇ ਤਹਿਜ਼ੀਬੀ ਕੇਂਦਰ ਸੀ, ਅਤੇ ਇਸ ਨੇ ਭਾਰਤ ਸਹਿਤ ਗੁਆਂਢੀ ਦੇਸ਼ਾਂ ਵਿਚੋਂ ਨਿਪੁੰਨ ਬੰਦਿਆਂ ਨੂੰ ਜ਼ਰੂਰ ਆਪਣੇ ਵਲ ਖਿੱਚਿਆ ਹੋਵੇਗਾ। ਇਸ ਵਿਚ ਕਈ ਭਾਰਤੀ ਜੰਗੀ ਕੈਦੀ, ਕਸਬੀ ਕਾਰੀਗਰ ਅਤੇ ਵਿਦਵਾਨ ਬੰਦੇ ਵੀ ਮੌਜੂਦ ਸਨ ਜਿਨ੍ਹਾਂ ਨੂੰ ਸੁਲਤਾਨ ਮਹਮੂਦ ਦੇ ਭਾਰਤ ਉਤੇ ਹਮਲਿਆ ਦੇ ਸਿੱਟੇ ਵਜੋਂ ਇਥੇ ਲਿਆਂਦਾ ਗਿਆ ਸੀ। ਇਸ ਤੋਂ ਇਲਾਵਾ, ਹਿੰਦੂਆ ਦੀ ਵਡੇਰੀ ਬਹੁਗਿਣਤੀ ਵਾਲਾ ਪੰਜਾਬ ਗ਼ਜ਼ਨਵੀ ਸਲਤਨਤ ਦਾ ਹਿੱਸਾ ਬਣ ਚੁੱਕਾ ਸੀ। ਗ਼ਜ਼ਨੀ ਵਿਚ, ਜਿਵੇਂ ਕੁਝ ਉਨ੍ਹਾਂ ਭਾਰਤੀ ਨਗਰਾ ਵਿਚ ਜਿਥੇ ਕਿ ਉਹ ਆਪ ਗਿਆ ਸੀ, ਅਲ-ਬਿਰੂਨੀ ਕਈ ਭਾਰਤੀ ਵਿਦਵਾਨਾ ਤੇ ਪੰਡਿਤਾਂ ਦੇ ਸੰਪਰਕ ਵਿਚ ਜ਼ਰੂਰ ਆਇਆ ਹੋਵੇਗਾ। ਐੱਸ ਕੇ ਚੈਟਰਜੀ ਦਾ ਸੁਝਾਉ ਹੈ[2] ਕਿ ਅਲ-ਬਿਰੂਨੀ ਨੇ ਉਨ੍ਹਾਂ ਨਾਲ ਪੱਛਮੀ ਪੰਜਾਬੀ ਉਪਭਾਸ਼ਾ ਦੇ ਜ਼ਰੀਏ ਜੋ ਉਸ ਨੇ ਸਿੱਖ ਲਈ ਹੋਵੇਗੀ, ਜਾਂ ਫ਼ਾਰਸੀ ਦੇ ਮਾਧਿਅਮ ਰਾਹੀਂ ਜੋ ਕੁਝ ਕੁ ਭਾਰਤੀਆਂ ਨੇ ਜ਼ਰੂਰ ਸਿੱਖੀ ਹੋਵੇਗੀ, ਇਕ ਤਰ੍ਹਾਂ ਦਾ ਰਾਬਤਾ ਕਾਇਮ ਕਰ ਲਿਆ ਸੀ।

ਅਲ-ਬਿਰੂਨੀ ਇਕ ਖਤ ਵਲ ਸੰਕੇਤ ਕਰਦਾ ਹੈ (ਪੰਨਾ 194)[3] ਜੋ ਹਿੰਦੂ ਸ਼ਾਹੀਆ ਰਾਜਬੰਸ ਦੇ ਅਨੰਦਪਾਲ ਨੇ ਸੁਲਤਾਨ ਮਹਮੂਦ ਨੂੰ ਲਿਖਦਿਆਂ ਹੋਇਆਂ ਖ਼ੁਰਾਸਾਨ ਵਿਚ ਇਕ ਤੁਰਕੀ ਬਗ਼ਾਵਤ ਨੂੰ ਦਬਾਉਣ ਲਈ ਉਸ ਨੂੰ ਫ਼ੌਜੀ ਇਮਦਾਦ ਦੇਣ ਦੀ ਪੇਸ਼ਕਸ਼ ਕੀਤੀ ਸੀ। ਆਨੰਦਪਾਲ ਨੇ ਲਿਖਿਆ ਸੀ ਕਿਉਂਕਿ ਉਹ ਆਪ ਸੁਲਤਾਨ ਮਹਮੂਦ ਦੁਆਰਾ 'ਪਛਾੜਿਆਂ' ਗਿਆ ਹੈ, ਇਸ ਲਈ ਉਹ ਇਹ ਨਹੀਂ ਚਾਹੁੰਦਾ ਕਿ ਸੁਲਤਾਨ ਨੂੰ ਕੋਈ ਹੋਰ ਸ਼ਖ਼ਸ 'ਪਛਾੜ' ਦੇਵੇ।[4] ਅਜਿਹੇ ਸਫ਼ਾਰਤੀ ਵਟਾਦਰੇ ਉਨ੍ਹਾਂ ਬੰਦਿਆ ਦੀ ਮੌਜੂਦਗੀ ਦੀ ਪੂਰਵ-ਮਨੌਤ ਨਾਲ ਹੁੰਦੇ ਹਨ ਜਿਹੜੇ ਸੁਲਤਾਨ ਮਹਮੂਦ ਅਤੇ ਕੁਝ ਭਾਰਤੀ ਹੁਕਮਰਾਨਾਂ ਦੇ ਦਰਬਾਰਾ ਵਿਚ ਵਰਤੀਆ ਜਾਦੀਆਂ ਸਰਕਾਰੀ ਭਾਸ਼ਾਵਾਂ ਤੋਂ ਜਾਣੂ ਹੁੰਦੇ ਹਨ।[5] ਇਸ ਦੇ ਨਾਲ ਹੀ ਅਲ-ਬਿਰੂਨੀ ਦੇ ਨਾ ਸਿਰਫ਼ *ਕਿਤਾਬੁਲ ਹਿੰਦ* ਦੇ ਸਗੋਂ ਉਸ ਦੀਆਂ ਹੋਰ ਕਿਤਾਬਾਂ ਦੇ ਪਾਠਕਾਂ ਦਾ ਸਵਾਲ ਵੀ ਜੁੜਿਆ ਹੋਇਆ ਹੈ। ਇਹ ਗੱਲ ਕਿ ਕੁਝ ਮੁਸਲਮਾਨੀ ਦਾਇਰਿਆਂ ਵਿਚ ਭਾਰਤੀ ਵਿਗਿਆਨਿਕ ਖੋਜ-ਗ੍ਰੰਥਾਂ ਅਤੇ ਹੋਰ ਕਿਰਤਾਂ ਵਿਚ ਨਿਰੰਤਰ ਦਿਲਚਸਪੀ ਬਣੀ ਹੋਈ ਸੀ,

---

1. ਆਪਣੇ ਇਕ ਲਗਭਗ ਅਣਗੌਲੇ ਪੈਰੇ ਵਿਚ ਅਲ-ਬਿਰੂਨੀ ਕੁਝ ਉਨ੍ਹਾਂ ਭਾਰਤੀ ਨਗਰਾਂ ਦਾ ਜ਼ਿਕਰ ਕਰਦਾ ਹੈ, ਜਿਨ੍ਹਾ ਵਿਚ ਉਹ ਸੱਚਮੁਚ ਆਪ ਗਿਆ ਸੀ। (ਪੰਨਾ 154).

2 ਉਪਰ ਹਵਾਲੇ ਦੇ ਤੌਰ ਤੇ ਅੰਕਿਤ ਲੇਖ।

3. ਭੂਮਿਕਾ ਵਿਚ ਪੰਨਿਆ ਦੇ ਅੰਕਾਂ ਬਾਰੇ ਇਥੇ ਅਤੇ ਅਗਾਹ ਦਿਤੇ ਬ੍ਰੈਕਟਾ ਵਿਚਲੇ ਸੰਕੇਤ ਮੌਜੂਦਾ ਮੁਖ਼ਤਸਰ ਸੰਸਕਰਣ ਦੇ ਪੰਨਿਆ ਵਲ ਇਸ਼ਾਰਾ ਕਰਦੇ ਹਨ।

4. ਰਾਜਸੀ ਵਤੀਰੇ ਅਤੇ ਸੂਰਬੀਰਤਾ ਦੇ ਸਮਕਾਲੀਨ ਵਿਚਾਰਾਂ ਬਾਰੇ ਇਹ ਇਕ ਦਿਲਚਸਪ ਟੀਕਾ-ਟਿੱਪਣੀ ਹੈ।

5. ਦੇਖੋ ਨੋਟ 46.

*ਕਿਤਾਬੁਲ ਹਿੰਦ* ਪੁਸਤਕ ਦੇ ਲਿਖੇ ਜਾਣ ਤੋਂ ਵੀ ਆਪੇ ਹੀ ਜ਼ਾਹਰ ਹੋ ਜਾਂਦੀ ਹੈ। ਅਲ-ਬਿਰੂਨੀ ਦੀ ਇਹ ਮਾਅਨੀਖ਼ੇਜ਼ ਸਮਾਪਤੀਮੂਲਕ ਟਿੱਪਣੀ ਕਿ ਉਸ ਕਿਤਾਬ ਵਿਚ ਜੋ ਕੁਝ ਵੀ ਉਸ ਨੇ ਬਿਆਨ ਕੀਤਾ ਹੈ ਉਹ ਉਸ ਹਰ ਕਿਸੇ ਲਈ ਕਾਫ਼ੀ ਹੈ ਜਿਹੜਾ. ਉਨ੍ਹਾ (ਹਿੰਦੂਆਂ) ਨਾਲ ਧਰਮ, ਸਾਇੰਸ ਜਾਂ ਸਾਹਿਤ ਦੇ ਸਵਾਲ ਬਾਰੇ ਉਨ੍ਹਾਂ ਦੀ ਆਪਣੀ ਤਹਿਜ਼ੀਬ ਦੇ ਆਧਾਰ ਉਤੇ ਬਹਿਸ ਕਰਨ ਦਾ ਖ਼ਾਹਿਸ਼ਮੰਦ ਹੈਂ ਸਪੱਸ਼ਟ ਤੌਰ ਤੇ ਜ਼ਾਹਰ ਕਰਦੀ ਹੈ ਕਿ ਅਜਿਹੇ ਬੰਦੇ ਮੌਜੂਦ ਸਨ। ਪਰ ਇਸ ਤੱਥ ਨੂੰ ਬਹੁਤ ਜਿਆਦਾ ਪਸੰਦ ਨਹੀਂ ਕੀਤਾ ਗਿਆ ਕਿ ਅਲ-ਬਿਰੂਨੀ ਦੇ ਜ਼ਿਹਨ ਵਿਚ ਕੁਝ ਭਾਰਤੀ ਹਿੰਦੂ ਪਾਠਕ ਵੀ ਸਨ। ਉਹ ਹਿੰਦੂਆਂ ਦੇ ਲਈ ਯੂਸਲਿਡ ਅਤੇ ਆਲਮਾਜੈਸਟ ਦੀਆ ਕਿਤਾਬਾ ਦੇ ਅਨੁਵਾਦ ਦੀ ਤਿਆਰੀ ਵਿਚ ਅਤੇ ਨਛੱਤਰੀ-ਉੱਚਤਾਮਾਪਕ ਯੰਤਰ ਬਣਾਉਣ ਬਾਰੇ ਉਨ੍ਹਾ ਨੂੰ ਇਕ ਕਿਤਾਬ ਲਿਖਵਾਉਣ ਵਿਚ ਆਪਣੇ ਮਸਰੂਫ਼ ਹੋਣ ਦਾ ਜ਼ਿਕਰ ਖ਼ਾਸ ਤੌਰ ਤੇ ਕਰਦਾ ਹੈ (ਪੰਨਾ 71) ਇਕ ਹੋਰ ਥਾ ਉਤੇ ਇਕ ਅਰਬੀ ਕਿਤਾਬ ਖਲਨਦਾ ਵਲ ਸੰਕੇਤ ਕਰਦਾ ਹੈ ਜਿਹੜੀ ਉਸ ਨੇ ਸਿਆਵਬਲ ਨਾ ਦੇ ਇਕ ਕਸ਼ਮੀਰੀ ਭਾਰਤੀ ਲਈ ਲਿਖੀ ਸੀ (ਪੰਨਾ 282)।

ਇਹ ਸੁਝਾਉ ਦਿੱਤਾ ਗਿਆ ਹੈ ਕਿ ਸਾਂਝੀ ਬਦਨਸੀਬੀ ਦੀ ਭਾਵਨਾ ਨੇ ਅਲ-ਬਿਰੂਨੀ ਤੇ ਹਿੰਦੂਆਂ ਨੂੰ ਇਕ ਦੂਜੇ ਦੇ ਨਜ਼ਦੀਕ ਲਿਆਦਾ ਸੀ।[1] ਇਸ ਦਾ ਸਾਡੇ ਕੋਲ ਕੋਈ ਸਿੱਧਾ ਸਬੂਤ ਨਹੀਂ, ਪਰ, ਜਿਵੇ ਕਿ ਸਾਨੂੰ ਪਤਾ ਹੈ, ਆਪਣੀ ਜ਼ਿੰਦਗੀ ਦੇ ਮੁੱਢਲੇ ਕਾਲ ਤੋ ਹੀ ਅਲ-ਬਿਰੂਨੀ ਦੀ ਖਗੋਲ-ਵਿਗਿਆਨ ਅਤੇ ਗਣਿਤ-ਸ਼ਾਸਤਰ ਵਿਚ ਡੂੰਘੀ ਦਿਲਚਸਪੀ ਸੀ, ਅਤੇ ਗ਼ਜ਼ਨੀ ਵਿਚ ਆਪਣੇ ਕਿਆਮ ਸਮੇਂ ਭਾਰਤੀ ਵਿਦਵਾਨਾ ਨਾਲ ਸਿੱਧੇ ਸੰਪਰਕ ਦੇ ਮੌਕਿਆ ਦਾ ਉਸ ਨੇ ਜ਼ਰੂਰ ਪੂਰਾ-ਪੂਰਾ ਲਾਭ ਉਠਾਇਆ ਹੋਵੇਗਾ। ਭਾਰਤੀ ਵਿਗਿਆਨਿਕ ਸਾਹਿਤ ਦਾ ਚੋਖਾ ਜ਼ਖੀਰਾ ਅਰਬੀ ਅਨੁਵਾਦਾਂ ਰਾਹੀਂ ਸੁਲੱਭ ਸੀ ਅਤੇ ਅਲ-ਬਿਰੂਨੀ ਇਸ ਵਿਚੋ ਕੁਝ ਕੁ ਰਚਨਾਵਾ ਬਾਰੇ ਲਾਜਮੀ ਤੌਰ ਤੇ ਵਾਕਿਫ਼ ਹੋਵੇਗਾ। ਗ਼ਜ਼ਨੀ ਵਿਚ ਰਹਿੰਦਿਆ ਹੋਇਆ ਭਾਰਤੀਆ ਨਾਲ ਸਿੱਧੇ ਸੰਪਰਕ ਰਾਹੀਂ ਅਤੇ ਸੰਸਕ੍ਰਿਤ ਸੋਮਿਆ ਦੇ ਸਿੱਧੇ ਅਧਿਐਨ ਦੁਆਰਾ ਉਸ ਨੂੰ ਤਤਕਾਲਕ ਸੂਚਨਾ ਪ੍ਰਾਪਤ ਕਰਨ ਦੇ ਕਈ ਵਾਧੂ ਮੌਕੇ ਮਿਲੇ। ਜਿਵੇਂ ਕਿ ਅਸੀਂ ਜਾਣਦੇ ਹਾ, ਉਸ ਨੇ ਪੰਜਾਬ ਵਿਚ ਗੇੜੇ ਮਾਰੇ ਅਤੇ ਇਸ ਦੇ ਵੱਖੋ ਵੱਖ ਹਿੱਸਿਆ ਵਿਚ ਰਿਹਾ, ਅਤੇ ਭਾਰਤ ਦੇ ਹੋਰ ਇਲਾਕਿਆ ਵਿਚ ਉਸ ਦੀਆ ਫੇਰੀਆ ਦੀ ਸੰਭਾਵਨਾ ਤੋਂ ਇਨਕਾਰ ਨਹੀਂ ਕੀਤਾ ਜਾ ਸਕਦਾ। ਇਨ੍ਹਾ ਹਾਲਤਾ ਵਿਚ ਅਲ-ਬਿਰੂਨੀ ਦੀ ਭਾਰਤੀ ਵਿਗਿਆਨਾ, ਧਰਮ ਅਤੇ ਦਰਸ਼ਨ ਵਿਚ ਦਿਲਚਸਪੀ ਪੈਦਾ ਹੋਣੀ ਸ਼ੁਰੂ ਹੋਈ, ਅਤੇ *ਕਿਤਾਬੁਲ ਹਿੰਦ* ਪੁਸਤਕ ਲਈ ਸਾਮੱਗ੍ਰੀ-ਸੰਕਲਨ, ਅਤੇ ਸ਼ਾਇਦ ਇਸ ਦਾ ਮੁੱਢਲਾ ਖਰੜਾ ਵੀ ਇਸੇ ਕਾਲ ਵਿਚ ਪੂਰਾ ਹੋਇਆ।

ਅਲ-ਬਿਰੂਨੀ ਦੁਆਰਾ ਲਿਖੀਆਂ ਕਿਤਾਬਾਂ ਦੀ ਗਿਣਤੀ ਬਾਰੇ ਕਈ ਅਨੁਮਾਨ ਲਾਏ ਗਏ ਹਨ। ਯਾਕੂਤ (1179-1229) ਨੇ ਮਰਵ ਵਿਖੇ ਅਲ-ਬਿਰੂਨੀ ਦੁਆਰਾ ਲਿਖੀਆ ਕਿਤਾਬਾ ਦੀ ਇਕ ਫ਼ਹਿਰਿਸਤ ਦੇਖਣ ਦਾ ਦਾਅਵਾ ਕੀਤਾ ਹੈ ਜਿਹੜੀ ਸੰਘਣੀ ਲਿਖਾਈ ਵਾਲੇ ਸੱਠ

1. ਜ਼ਖਾਓ, *ਅਲ-ਬਿਰੂਨੀ'ਜ ਇੰਡੀਆ*, ਭੂਮਿਕਾ, ਪੰਨਾ XVII.

ਸਫ਼ਿਆ ਵਿਚ ਫੈਲੀ ਹੋਈ ਸੀ, ਜਦ ਕਿ ਇਕ ਹੋਰ ਲੇਖਕ ਜਿਕਰ ਕਰਦਾ ਹੈ ਕਿ ਅਲ-ਬਿਰੂਨੀ ਦੁਆਰਾ ਲਿਖੀਆ ਕਿਤਾਬਾ ਦਾ ਭਾਰ ਇਕ ਊਠ ਦੇ ਲੱਦ ਨਾਲੋਂ ਜ਼ਿਆਦਾ ਸੀ। ਵਧੇਰੇ ਪੱਕੀ ਪਰ ਕਿਤੇ ਜ਼ਿਆਦਾ ਅਚੰਭੇ ਵਿਚ ਪਾਉਣ ਵਾਲੀ ਸੂਚਨਾ ਅਲ-ਬਿਰੂਨੀ ਦੁਆਰਾ ਆਪ ਦਿੱਤੀ ਗਈ ਹੈ ਜੋ ਆਪਣੇ ਇਕ ਖਤ ਵਿਚ ਆਪਣੀਆ 114 ਕਿਤਾਬਾ ਦਾ ਜ਼ਿਕਰ ਕਰਦਾ ਹੈ ਜਿਹੜਾ ਉਸ ਨੇ ਆਪਣੇ ਇਕ ਦੋਸਤ ਨੂੰ ਆਪਣੀ ਮੌਤ ਤੋਂ ਲਗਭਗ ਤੇਰਾ ਵਰ੍ਹੇ ਪਹਿਲਾ ਲਿਖਿਆ ਸੀ।[1] ਇਹ ਫ਼ਹਿਰਿਸਤ ਵੀ ਪੂਰੀ ਨਹੀਂ। ਆਪਣੀ ਜ਼ਿੰਦਗੀ ਦੇ ਬਾਕੀ ਸਾਲਾਂ ਵਿਚ ਅਲ-ਬਿਰੂਨੀ ਦੁਆਰਾ ਕੁਝ ਹੋਰ ਕਿਤਾਬਾ ਲਿਖੇ ਜਾਣ ਦੀ ਸੰਭਾਵਨਾ ਤੋਂ ਛੁਟ ਕੁਝ ਹੋਰ ਸਿਰਲੇਖਾ ਵਲ ਸੰਕੇਤ ਵੀ ਹਨ ਜਿਨ੍ਹਾ ਦਾ ਜ਼ਿਕਰ ਉਸ ਦੀ ਸੂਚੀ ਵਿਚ ਨਹੀਂ। ਅਫ਼ਸੋਸ ਵਾਲੀ ਗੱਲ ਇਹ ਹੈ ਕਿ ਉਸ ਦੀਆ ਕਿਰਤਾ ਦਾ ਵਡੇਰਾ ਭਾਗ ਜਾਂ ਤਾ ਗੁਆਚ ਗਿਆ ਹੈ ਜਾਂ ਅਣਛਪਿਆ ਪਿਆ ਹੈ। ਸਿਰਫ਼ *ਆਸਾਰ ਬਾਕੀਆ* ਅਤੇ *ਕਿਤਾਬੁਲ ਹਿੰਦ* ਦੋ[2] ਕਿਤਾਬਾਂ ਛਪੇ ਹੋਏ ਰੂਪ ਵਿਚ ਸੁਲੱਭ ਹਨ, ਅਤੇ ਜਾ ਅੰਗਰੇਜ਼ੀ ਅਨੁਵਾਦ ਜੋ ਵਧੇਰੇ ਕਰਕੇ ਮਹਾਨ ਜਰਮਨ ਵਿਦਵਾਨ ਐਡਵਰਡ ਕਾਰਲ ਜ਼ਖਾਓ (1845-1930) ਦੀ ਵਿੱਦਵਤਾ ਭਰੀ ਲਗਨ ਦਾ ਪ੍ਰਤਿਫਲ ਹੈ।

ਜ਼ਖਾਓ ਦਾ ਜਨਮ 20 ਜੁਲਾਈ 1845 ਨੂੰ ਨਿਊਮੰਸਟਰ ਵਿਖੇ ਹੋਇਆ, ਅਤੇ ਵੀਅਨਾ ਯੂਨੀਵਰਸਿਟੀ ਵਿਚ ਸਾਮੀ ਭਾਸ਼ਾਵਾ ਦੇ ਪ੍ਰੋਫ਼ੈਸਰ (1869) ਅਤੇ ਮਗਰੋ ਬਰਲਿਨ ਦੀ ਰਾਇਲ ਯੂਨੀਵਰਸਿਟੀ ਵਿਚ ਪੂਰਬੀ ਭਾਸਾਵਾ ਦੇ ਪ੍ਰੋਫ਼ੈਸਰ ਦੇ ਤੌਰ ਤੇ ਉਸ ਨੇ ਮੁਲਾਜ਼ਮਤ ਕੀਤੀ। ਉਹ *ਕਿਤਾਬੁਲ ਹਿੰਦ* ਦੇ ਅਧਿਐਨ ਵਿਚ ਕਾਫ਼ੀ ਲੰਮੇ ਅਰਸੇ ਤਕ ਜੁੱਟਿਆ ਰਿਹਾ, ਅਤੇ ਇਸ ਸਿਲਸਿਲੇ ਵਿਚ ਇਸ ਦੇ ਪਾਠ ਦੇ ਸੰਪਾਦਨ ਅਤੇ ਅੰਗਰੇਜ਼ੀ ਤਰਜਮੇ ਦੇ ਅਤੇ ਇਸੇ ਤਰਜਮੇ ਦੇ ਮਗਰੋਂ ਆਉਣ ਵਾਲੇ ਸੰਸਕਰਣਾ ਅਤੇ ਉਨ੍ਹਾ ਦੇ ਅੰਗਰੇਜ਼ੀ ਤੋਂ ਇਲਾਵਾ ਹੋਰਨਾ ਭਾਸ਼ਾਵਾ ਵਿਚ ਅਨੁਵਾਦਾਂ ਦੇ ਕੁਝ ਵੇਰਵਿਆ ਨੂੰ ਧਿਆਨ ਵਿਚ ਰਖਿਆ ਜਾ ਸਕਦਾ ਹੈ। 1872-73 ਵਿਚ ਅਰਬੀ ਖਰੜੇ ਦੀ ਇਕ ਕਾਪੀ ਤਿਆਰ ਕੀਤੀ ਅਤੇ ਮਿਲਾਈ ਗਈ, ਅਤੇ ਜ਼ਖਾਓ ਨੇ ਇਸ ਦਾ ਪਹਿਲਾ ਜਰਮਨ ਭਾਸ਼ਾ ਵਿਚ ਅਨੁਵਾਦ ਕੀਤਾ। ਮਗਰੋਂ, ਜਿਸ ਵੇਲੇ 1885 ਵਿਚ ਅਰਬੀ ਪਾਠ ਛਾਪਿਆ ਜਾ ਰਿਹਾ ਸੀ, ਜਖਾਓ ਨੇ ਸਾਰੀ ਕਿਤਾਬ ਦਾ ਦੂਜੀ ਵਾਰ ਅੰਗਰੇਜ਼ੀ ਵਿਚ ਤਰਜਮਾ ਕੀਤਾ, ਅਤੇ ਜਿਉਂ ਜਿਉਂ ਮੂਲ ਪਾਠ ਪ੍ਰੈੱਸ ਵਿਚ ਛਪਦਾ ਰਿਹਾ, ਤਿਉਂ ਤਿਉਂ ਉਸ ਨੇ ਹਰ ਵਰਕੇ ਦਾ ਅਨੁਵਾਦ ਨਾਲੋ-ਨਾਲ ਮੁਕਾਇਆ।[3] ਤਫ਼ਸੀਲੀ ਟਿੱਪਣੀਆ ਸਹਿਤ ਅੰਗਰੇਜ਼ੀ ਅਨੁਵਾਦ ਪਹਿਲਾ ਪਹਿਲ 1888 ਵਿਚ ਦੋ ਜਿਲਦਾਂ ਵਿਚ

---

1. ਅਬਦੁਸ ਸਲਾਮ ਦੇ ਲੇਖ ਦਾ ਉਤੇ ਹਵਾਲਾ ਦਿਤਾ ਗਿਆ ਹੈ।

2. ਮੁਹੰਮਦ ਅਬਦੁਰ ਰਹਮਾਨ ਖਾਨ ਦਾ ਲੇਖ 'ਅਬੂ ਰੀਹਾਨ ਮੁਹੰਮਦ ਬਿਨ ਅਹਮਦ ਅਲ-ਬਿਰੂਨੀ ਦੇ ਛੋਟੇ ਟ੍ਰੈਕਟਾ ਬਾਰੇ,' *ਅ ਸਿ ਗ੍ਰੰ* ਪੰਨੇ 171-175, ਅਲ-ਬਿਰੂਨੀ ਦੀ ਇਕ ਹੋਰ ਕਿਤਾਬ ਦੇ ਪਾਠ ਅਤੇ ਤਰਜਮੇ ਦੇ ਪ੍ਰਕਾਸ਼ਨ ਵਲ ਸੰਕੇਤ ਕਰਦਾ ਹੈ—*ਕਿਤਾਬੁਲ ਤਫਹੀਮ ਲੀ ਅਵਾਇਲ ਸਵਾਅਤੁਲ ਤਨਜ਼ੀਮ,* ਅਨੁ ਆਰ ਰੈਮਜ਼ੇ ਰਾਈਟ, ਲੰਡਨ, 1934.

3. ਅਰਬੀ ਪਾਠ ਦਾ ਇਕ ਹੋਰ ਸੰਸਕਰਣ, ਜੋ ਬਿਬਲਿਉਤੀਕ ਨੈਸਨਲ, ਪੈਰਿਸ ਵਿਚ ਪਈ ਇਕ ਹੱਥਲਿਖਤ ਉਤੇ ਆਧਾਰਿਤ ਹੈ, *ਦਾਇਰਾਤੁਲ ਮਆਰਿਫ,* ਹੈਦਰਾਬਾਦ ਵਲੋ 1958 ਵਿਚ ਛਾਪਿਆ ਗਿਆ ਹੈ।

ਲੰਡਨ ਵਿਖੇ ਛਪਿਆ।[1] ਮਗਰੋਂ ਉਸੇ ਹੀ ਥਾਂ ਤੋਂ ਇਕ ਜਿਲਦ ਵਾਲਾ ਸੰਸਕਰਣ 1910 ਵਿਚ ਛਪਿਆ।[2] ਪਹਿਲਾ ਸੰਸਕਰਣ 1962 ਵਿਚ ਪਾਕਿਸਤਾਨ ਵਿਚ ਦੁਬਾਰਾ ਛਪਿਆ ਅਤੇ ਮਗਰਲਾ ਸੰਸਕਰਣ ਬਾਦ ਵਿਚ 1964 ਵਿਚ ਭਾਰਤ ਵਿਚ (ਐਸ ਚੰਦ, ਨਵੀਂ ਦਿੱਲੀ) ਛਪਿਆ।

ਇਸ ਪੁਸਤਕ ਦਾ ਤਰਜਮਾ ਹਿੰਦੀ ਵਿਚ ਸ਼ਾਂਤਾ ਰਾਮ ਦੁਆਰਾ ਕੀਤਾ ਗਿਆ ਅਤੇ ਇਹ ਇੰਡੀਅਨ ਪ੍ਰੈਸ ਲਿਮਿਟਿਡ, ਅਲਾਹਾਬਾਦ ਵਲੋਂ 1926-28 ਵਿਚ ਛਪਿਆ; ਇਸ ਨੂੰ ਰਜਨੀਕਾਤ ਸ਼ਰਮਾ ਦੁਆਰਾ ਫਿਰ ਹਿੰਦੀ ਵਿਚ ਅਨੁਵਾਦਿਆ ਗਿਆ ਅਤੇ ਇਹ ਤਰਜਮਾ ਉਸੇ ਥਾਂ ਤੋਂ 1967 ਵਿਚ ਛਪਿਆ। ਸੱਯਦ ਅਸਗਰ ਅਲੀ ਦੁਆਰਾ ਉਰਦੂ ਵਿਚ ਦੋ ਜਿਲਦਾਂ ਵਿਚ ਕੀਤਾ ਗਿਆ ਅਨੁਵਾਦ ਅੰਜੁਮਨ ਤਰੱਕੀਏ ਉਰਦੂ ਵਲੋਂ 1941-42 ਵਿਚ ਪ੍ਰਕਾਸ਼ਿਤ ਹੋਇਆ। ਏ. ਬੀ. ਖਾਲੀਦੋਵ ਅਤੇ ਵਾਈ ਐਨ ਜ਼ਵਾਦੋਵਸਕੀ ਦੁਆਰਾ ਰੂਸੀ ਵਿਚ ਕੀਤਾ ਗਿਆ ਤਰਜਮਾ ਏ. ਆਈ. ਬੇਲੀਏਵ ਦੇ ਸੰਪਾਦਨ ਅਧੀਨ ਤਾਸ਼ਕੰਤ (ਯੂ. ਐਸ. ਐਸ ਆਰ.) ਵਿਚ 1963 ਵਿਚ ਛਪਿਆ। ਜ਼ਿਆਦਾ ਹੁਣਵੇਂ ਸਮੇਂ ਵਿਚ ਏ. ਬੀ. ਐੱਮ. ਹਬੀ-ਬੁੱਲਾਹ ਨੇ ਅਰਬੀ ਪਾਠ ਦਾ ਬੰਗਾਲੀ ਵਿਚ ਅਨੁਵਾਦ ਕੀਤਾ, ਜਿਹੜਾ ਬੰਗਲਾ ਅਕਾਦਮੀ, ਢਾਕਾ, ਬੰਗਲਾ ਦੇਸ਼ ਦੁਆਰਾ 1974 ਵਿਚ ਛਪਿਆ। ਜ਼ਖਾਓ ਦੇ ਅੰਗਰੇਜ਼ੀ ਅਨੁਵਾਦ ਦਾ ਇਕ ਸੰਖਿਪਤ ਸੰਸਕਰਣ,[3] ਜਿਹੜਾ ਇਥੇ ਅਪਣਾਈ ਗਈ ਵਿਧੀ ਨਾਲੋਂ ਵੱਖਰੀ ਕਿਸਮ ਦੀ ਵਿਧੀ ਉਤੇ ਆਧਾਰਿਤ ਹੈ, ਆਇੰਜ਼ਲੀ ਟੀ. ਐਬਰੀ ਦੁਆਰਾ ਤਿਆਰ ਕੀਤਾ ਗਿਆ ਅਤੇ ਇਹ 1971 ਵਿਚ ਨਿਊਯਾਰਕ ਵਿਚ ਛਪਿਆ। ਹੱਥਲੇ ਸੰਖਿਪਤ ਸੰਸਕਰਣ ਵਿਚ ਅਲ-ਬਿਰੂਨੀ ਦੀ ਪਹੁੰਚ ਅਤੇ ਕਾਰਜ-ਵਿਧੀ, ਭਾਰਤੀ ਸਮਾਜ ਅਤੇ ਵਿਗਿਆਨਾ ਬਾਰੇ ਉਸ ਦੀਆਂ ਸਿੱਧੀਆ ਰਾਵਾਂ ਦੇ ਮਰਮ, ਅਤੇ ਕੁਝ ਕੁ ਉਨ੍ਹਾਂ ਮਹੱਤਵਪੂਰਨ ਖ਼ਾਸ ਹਿੱਸਿਆਂ ਵਲ ਆਮ ਪਾਠਕਾਂ ਦਾ ਧਿਆਨ ਖਿੱਚਣ ਦੀ ਕੋਸ਼ਿਸ਼ ਕੀਤੀ ਗਈ ਹੈ, ਜਿਨ੍ਹਾਂ ਵਲ ਲੋੜੀਂਦਾ ਧਿਆਨ ਨਹੀਂ ਦਿੱਤਾ ਗਿਆ।

ਅਲ-ਬਿਰੂਨੀ ਦਾ ਲੰਮਾ ਵੇਰਵਾ ਅੱਸੀ ਅਧਿਆਵਾ ਵਿਚ ਵੰਡਿਆ ਹੋਇਆ ਹੈ, ਹਰ ਅਧਿਆਇ ਦਾ ਉਪਸਿਰਲੇਖ ਦਿਤਾ ਗਿਆ ਹੈ ਜੋ ਸੰਬੰਧਿਤ ਵਿਸ਼ੇ ਜਾ ਵਿਸ਼ਿਆਂ ਬਾਰੇ ਜਾਣਕਾਰੀ ਦਿੰਦਾ ਹੈ। ਪਹਿਲਾ ਅਧਿਆਇ ਭੂਮਿਕਾਤਮਕ ਹੈ ਜਿਸ ਵਿਚ ਅਲ-ਬਿਰੂਨੀ ਉਨ੍ਹਾਂ ਮੁਸ਼ਕਲਾਂ (ਭਾਸ਼ਾ ਦਾ ਫ਼ਰਕ, ਧਾਰਮਿਕ ਤੇ ਨਸਲੀ ਵਿਤਕਰੇ, ਆਦਿ) ਬਾਰੇ ਚਰਚਾ ਕਰਦਾ

---

1. ਐਡਵਰਡ ਸੀ. ਜ਼ਖਾਓ, ਅੰਗਰੇਜ਼ੀ ਅਨੁ *ਅਲ-ਬਰੂਨੀਜ਼ ਇੰਡੀਆ*, ਨਵੀਂ ਦਿੱਲੀ, 1964, ਭੂਮਿਕਾ, ਪੰਨਾ XLVIII.

2. ਪਾਠ ਅਤੇ ਅਨੁਵਾਦ ਦੋਹਾਂ ਦੇ ਪ੍ਰਕਾਸ਼ਨ ਨੂੰ ਇੰਡੀਆ ਆਫ਼ਿਸ, ਲੰਡਨ ਦੀ ਸਰਪ੍ਰਸਤੀ ਮਿਲੀ।

3. ਇਹ 1888 ਵਿਚ ਲੰਡਨ ਵਿਖੇ ਛਪੇ ਦੋ ਜਿਲਦਾਂ ਵਾਲੇ ਸੰਸਕਰਣ ਦੀ ਫੋਟੋਕਾਪੀ ਹੈ। ਅਧਿਆਇ, ਸਫ਼ੇ ਜਾ ਪੈਰੇ ਵਿਚੋਂ ਬੇਲੋੜੀ ਸਾਮੱਗ੍ਰੀ ਕੱਢਣ ਦੇ ਰਾਹ ਵਿਚ ਆਉਣ ਵਾਲੀਆ ਵਿਹਾਰਿਕ ਔਕੜਾ ਲਈ ਸਾਇਦ ਇਹ ਪ੍ਰਕ੍ਰਿਆ ਜ਼ਿੰਮੇਵਾਰ ਸੀ। ਅਪ੍ਰਾਸੰਗਿਕ ਸਮਝੇ ਗਏ ਕਈ ਅਧਿਆਵਾ ਨੂੰ ਕੱਢ ਦਿੱਤਾ ਗਿਆ ਹੈ, ਪਰ ਉਨ੍ਹਾਂ ਤੋਂ ਪੂਰਬਲੇ ਅਧਿਆਵਾਂ ਦੇ ਅੰਤ ਵਿਚ ਸੰਬੰਧਿਤ ਵਿਸ਼ਿਆਂ ਬਾਰੇ ਸੰਖੇਪ ਜਿਹੇ ਸੰਕੇਤ ਦੇ ਦਿਤੇ ਗਏ ਹਨ। ਭੂਮਿਕਾ ਵਿਚ ਕਿਤਾਬ ਦੇ ਵਿਸ਼ੇ-ਵਸਤੂ ਦਾ ਆਲੋਚਨਾਤਮਕ ਸਰਵੇਖਣ ਪੇਸ਼ ਕੀਤਾ ਗਿਆ ਹੈ ਅਤੇ ਇਸ ਦੀ ਅਹਿਮੀਅਤ ਉਤੇ ਬਲ ਦਿਤਾ ਗਿਆ ਹੈ।

ਹੈ ਜਿਨ੍ਹਾਂ ਦਾ ਸਾਹਮਣਾ ਭਾਰਤੀ ਸਮਾਜ ਬਾਰੇ ਨਿਰਪੱਖ ਵੇਰਵਾ ਤਿਆਰ ਕਰਨ ਸਮੇਂ ਕਰਨਾ ਪੈਂਦਾ ਹੈ, ਅਤੇ ਉਹ ਆਪਣੇ ਦੁਆਰਾ ਅਪਣਾਏ ਗਏ ਵਿਧੀ-ਸ਼ਾਸਤਰ ਦੀ ਵਿਆਖਿਆ ਕਰਦਾ ਹੈ। ਇਸ ਤੋਂ ਉਪਰੰਤ ਧਰਮ ਅਤੇ ਦਰਸ਼ਨ (2-8) ਸਾਮਾਜਿਕ ਪ੍ਰਬੰਧ, ਨਾਗਰਿਕ ਤੇ ਧਾਰਮਿਕ ਕਾਨੂੰਨ, ਮੂਰਤਕਾਰੀ (9-11), ਧਾਰਮਿਕ ਅਤੇ ਵਿਗਿਆਨਿਕ ਸਾਹਿਤ (12-14,16), ਮਾਪਤੋਲ ਵਿਗਿਆਨ, ਵੱਟੇ ਅਤੇ ਪੈਮਾਨੇ, ਕੀਮੀਆਗਰੀ (15,17), ਭੂਗੋਲ, ਸ੍ਰਿਸ਼ਟੀ-ਵਿਗਿਆਨ, ਖਗੋਲ-ਵਿਗਿਆਨ, ਕਾਲਕ੍ਰਮ-ਵਿਗਿਆਨ ਅਤੇ ਸੰਬੰਧਿਤ ਵਿਸ਼ੇ (18-62), ਸਾਮਾਜਿਕ ਜੀਵਨ, ਜੀਵਨ-ਜਾਚ ਅਤੇ ਰਸਮ-ਰਿਵਾਜ, ਤਿਉਹਾਰ, ਆਦਿ (63-79) ਅਤੇ ਜੋਤਿਸ (80) ਆਦਿ ਅਧਿਆਇ ਆਉਂਦੇ ਹਨ।

ਕਿਸੇ ਹੱਦ ਤਕ ਰਲਗੱਡਤਾ ਤਾ ਹੈ, ਪਰ ਇਹ ਸਾਫ਼ ਦਿਸਦੇ ਦੁਹਰਾਉ ਕਿਸੇ ਬੇਧਿਆਨੀ ਕਾਰਣ ਨਹੀਂ, ਕਿਉਂਕਿ ਅਲ-ਬਿਰੂਨੀ ਆਪ ਇਹ ਤਸ਼ਰੀਹ ਕਰਦਾ ਹੈ ਕਿ ਹਮੇਸ਼ਾਂ ਅਜਿਹੀ ਜੁਮੈਟਰੀਨੁਮਾ ਵਿਧੀ ਨਾਲ ਨਹੀਂ ਬੱਝਿਆ ਜਾ ਸਕਦਾ ਜਿਸ ਅਨੁਸਾਰ ਸਿਰਫ਼ ਪੂਰਵਵਰਤੀ ਗੱਲਾਂ ਵਲ ਸੰਕੇਤ ਕੀਤਾ ਜਾਵੇ ਅਤੇ ਉੱਤਰਵਰਤੀ ਗੱਲਾਂ ਵਲ ਕੋਈ ਸੰਕੇਤ ਹੀ ਨਾ ਕੀਤਾ ਜਾਵੇ। ਕਈ ਵਾਰ ਕਿਸੇ ਅਧਿਆਇ ਵਿਚ ਕਿਸੇ ਅਨਜਾਣੇ ਤੱਥ ਨਾਲ ਪਰਿਚੈ ਕਰਾਉਣਾ ਪੈਂਦਾ ਹੈ ਜਿਸ ਦੀ ਵਿਆਖਿਆ ਪੁਸਤਕ ਦੇ ਅਗਲੇਰੇ ਹਿੱਸੇ ਵਿਚ ਹੀ ਦਿਤੀ ਜਾ ਸਕਦੀ ਹੈ (ਪੰਨਾ 13).[1]. ਅਲ-ਬਿਰੂਨੀ ਅਕਸਰ ਕਿਸੇ ਸੂਚਨਾ ਨੂੰ ਦੁਹਰਾਉਂਦਾ ਵੀ ਹੈ ਕਿਉਂਕਿ ਉਸਨੇ ਇਸ ਕਿਸਮ ਦੇ ਦੁਹਰਾਉ ਨੂੰ ਫ਼ਾਇਦੇਮੰਦ ਸਮਝਿਆ। ਇਸ ਨਾਲ ਕਿਸੇ ਵਿਸ਼ੇ ਨੂੰ ਜਾਣਨ ਵਿਚ ਮਦਦ ਮਿਲਦੀ ਸੀ (ਜਿਹੜਾ ਕਿ ਇਸ ਮੁਆਮਲੇ ਵਿਚ ਅਸਲੋਂ ਨਵਾਂ ਸੀ), ਕਿਉਂਕਿ ਜਾਣਕਾਰੀ 'ਦੁਹਰਾਉ ਸਦਕਾ ਹੀ ਤਾਂ ਮਿਲਦੀਂ ਸੀ।

ਅਧਿਆਇ ਆਮ ਤੌਰ ਤੇ ਵਿਸ਼ੇ ਨਾਲ ਸਬੰਧਿਤ ਇਕ ਸੰਖੇਪ, ਸਾਫ਼ ਭੂਮਿਕਾ ਨਾਲ ਸ਼ੁਰੂ ਹੁੰਦੇ ਹਨ, ਫਿਰ ਵਰਣਨ ਵਾਲਾ ਹਿੱਸਾ ਆਉਂਦਾ ਹੈ, ਮਗਰੋਂ ਮੂਲ ਸੋਮਿਆਂ ਵਿਚੋਂ ਪ੍ਰਾਸੰਗਿਕ ਹਵਾਲੇ ਆਉਂਦੇ ਹਨ। ਮੂਲ ਸੋਮਿਆਂ ਵਿਚਲੇ ਵਖਰੇਵਿਆ (ਜੇ ਕੋਈ ਹੋਣ ਤਾ), ਨਕਲ ਉਤਾਰਨ ਵਾਲੇ ਦੀਆ ਗ਼ਲਤੀਆਂ ਕਾਰਨ ਮੂਲ ਪਾਠ ਵਿਚਲੀਆ ਭੁੱਲਾ, ਕੁੰਜੀਵਤ ਲਫ਼ਜ਼ਾਂ ਦਾ ਸਹੀ ਲਿਪੀਅੰਤਰਣ ਅਤੇ ਵਿਆਖਿਆ (ਪੰਨਾ 12) ਅਤੇ ਕਿਸੇ ਵੀ ਖ਼ਾਸ ਵਿਸ਼ੇ ਬਾਰੇ ਜਾਣਕਾਰੀ ਦੇ ਅਧੂਰੇਪਨ ਆਦਿ ਬਾਰੇ ਸੰਕੇਤ ਕਰਨ ਦਾ ਖ਼ਾਸ ਧਿਆਨ ਰੱਖਿਆ ਗਿਆ ਹੈ। ਕੁਝ ਮੌਕਿਆ ਤੇ ਅਲ-ਬਿਰੂਨੀ ਗਿਣਤੀ ਦੇ ਭਾਰਤੀ ਵਿਅਕਤੀਆ ਜਾਂ ਉਨ੍ਹਾਂ ਦੇ ਸਮੂਹਾਂ ਦਾ ਜ਼ਿਕਰ ਕਰਦਾ ਹੈ ਜਿਨ੍ਹਾ ਪਾਸੋ ਉਸ ਨੇ ਜਾਣਕਾਰੀ ਹਾਸਲ ਕੀਤੀ। (ਪੰਨੇ 76, 77 ਅਤੇ 222) ਪਰ ਉਸ ਨੇ ਉਨ੍ਹਾ ਸ਼ਹਾਦਤਾਂ ਨੂੰ ਗ਼ੈਰਆਲੋਚਨਾਤਮਕ ਅੰਦਾਜ਼ ਵਿਚ ਸਵੀਕਾਰ ਨਹੀਂ ਕੀਤਾ। ਉਸ ਨੇ ਉਹੋ ਸਵਾਲ ਵੱਖੋ ਵੱਖਰੇ ਇਤਲਾਹੀਆਂ ਨੂੰ ਅਸਲੋਂ ਵੱਖਰੀ ਤਰਤੀਬ ਨਾਲ ਪੁੱਛ ਕੇ ਅਜਿਹੀ ਸੂਚਨਾ ਦੀ ਪੜਤਾਲ ਕਰਨ ਦੀ ਕੋਸ਼ਿਸ਼ ਕੀਤੀ। ਉਹ ਅਜਿਹੀ ਹੀ ਇਕ

---

1. ਸੋਲ੍ਹਵਾ ਅਧਿਆਇ ਉਨ੍ਹਾਂ ਵਿਭਿੰਨ ਭਾਸ਼ਾਵਾਂ, ਲਿਪੀਆਂ ਅਤੇ ਸੰਖਿਆਵਾਦੀ ਚਿੰਨ੍ਹਾਂ ਨਾਲ ਸੰਬੰਧਿਤ ਹੈ ਜਿਹੜੇ ਦੇਸ਼ ਦੇ ਵੱਖੋ-ਵੱਖਰੇ ਭਾਗਾਂ ਵਿਚ ਚਾਲੂ ਸਨ, ਪਰ ਇਸ ਦੇ ਸਮਾਪਤੀ ਵਾਲੇ ਹਿੱਸੇ ਵਿਚ ਹਿੰਦੂਆਂ ਦੇ ਅਜੀਬੋ ਗਰੀਬ ਜੀਊਣ-ਢੰਗਾਂ ਅਤੇ ਰੀਤਾਂ ਰਸਮਾ ਦਾ ਵੇਰਵਾ ਦਿਤਾ ਗਿਆ ਹੈ ਜਿਹੜਾ 63 ਤੋਂ 64 ਅਧਿਆਵਾ ਵਿਚ ਵਧੇਰੇ ਢੁਕਦਾ ਹੈ।

ਘਟਨਾ ਵਲ ਇਸ਼ਾਰਾ ਕਰਦਾ ਹੈ ਅਤੇ ਹੈਰਾਨੀ ਪ੍ਰਗਟ ਕਰਦਾ ਹੈ ਕਿ ਜਿਰ੍ਹਾ ਸਮੇਂ ਉਸ ਨੂੰ ਵੱਖੋ-ਵੱਖਰੇ ਲੋਕਾ ਪਾਸੋਂ 'ਅੱਡੋ-ਅੱਡਰੇ ਜਵਾਬ' ਮਿਲੇ। ਉਹ ਵਿਅੰਗਮਈ ਅੰਦਾਜ ਵਿਚ ਅੱਗੇ ਆਖਦਾ ਹੈ, 'ਪਰ ਐਹ ਲਉ ! ਕਿੰਨੇ ਵਿਕੋਲਿਤਰੇ ਜਵਾਬ ਮਿਲੇ ਨੇ ਮੈਨੂੰ ! ਰੱਬ ਜਾਣੀ-ਜਾਣ ਹੈ' (ਪੰਨਾ 234)

ਅਲ-ਬਿਰੂਨੀ ਕਿਸੇ ਵੀ ਮਜ਼ਮੂਨ ਬਾਰੇ ਆਪਣੀ ਜਾਣਕਾਰੀ ਦੇ ਅਧੂਰੇਪਨ ਸੰਬੰਧੀ ਈਮਾਨਦਾਰੀ ਨਾਲ ਟਿੱਪਣੀ ਦਿੰਦਾ ਹੈ (ਪੰਨੇ 65, 77, 82, 127 ਆਦਿ)। ਫਿਰ ਵੀ, ਜਦ ਕਿ ਉਹ ਅਧੂਰੀ ਜਾਣਕਾਰੀ ਵਲ ਧਿਆਨ ਦਿਵਾਉਂਦਾ ਹੈ, ਉਹ ਉਸ ਮਜਮੂਨ ਬਾਰੇ ਕੁਲ ਬਹਿਸ ਨੂੰ ਮੂਲੋਂ ਹੀ ਕੱਢ ਦੇਣ ਲਈ ਇਸ ਨੂੰ ਸਫ਼ਾਈ ਨਹੀਂ ਸਮਝਦਾ; ਉਹ ਜਿੰਨੀ ਵੀ ਸੂਚਨਾ ਸੁਲੱਭ ਹੈ, ਉਸ ਨੂੰ ਕਲਮਬੰਦ ਕਰਨ ਨੂੰ ਤਰਜੀਹ ਦਿੰਦਾ ਹੈ (ਪੰਨਾ 104)। ਅਖੀਰ ਵਿਚ ਮੁੱਢਲੇ ਕਾਲਾ ਵਿਚ ਹੋਰਨਾ ਰਾਸਟਰਾ ਵਿਚ ਮਿਲਦੇ-ਜੁਲਦੇ ਵਿਚਾਰਾ ਅਤੇ ਵਿਹਾਰਾ ਵਲ ਧਿਆਨ ਖਿੱਚਿਆ ਗਿਆ ਹੈ। ਇਹ ਸਭ ਇਕ ਹੈਰਾਨਕੁਨ ਆਧੁਨਿਕ ਵਿਗਿਆਨਿਕ ਵਿਧੀ-ਸ਼ਾਸਤਰ ਅਤੇ ਤੁਲਨਾਤਮਕ ਪਹੁੰਚ ਦਾ ਸੰਕੇਤਕ ਹੈ।

ਅਲ-ਬਿਰੂਨੀ ਦੀ ਸਮਾਜ-ਸ਼ਾਸਤਰੀ ਅੰਤਰ-ਦ੍ਰਿਸ਼ਟੀ ਖਾਸ ਤੌਰ ਤੇ ਅਹਿਮ ਹੈ, ਜਿਹੜੀ ਜਾਤ-ਪ੍ਰਬੰਧ, ਨਾਗਰਿਕ ਤੇ ਧਾਰਮਿਕ ਕਾਨੂੰਨਾਂ, ਬੁੱਤ ਅਤੇ ਬੁੱਤ-ਪੂਜਾ ਆਦਿ ਨਾਲ ਸੰਬੰਧਿਤ ਅਧਿਆਵਾ ਵਿਚੋਂ ਉਘੜਵੇਂ ਰੂਪ ਵਿਚ ਦੇਖੀ ਜਾ ਸਕਦੀ ਹੈ। ਮਿਸਾਲ ਦੇ ਤੌਰ ਤੇ, ਜਾਤ-ਪ੍ਰਬੰਧ ਦੀ ਉਤਪਤੀ ਦੀ ਵਿਆਖਿਆ ਕਰਦਿਆਂ ਹੋਇਆ ਉਹ ਇਸ਼ਾਰਾ ਕਰਦਾ ਹੈ ਕਿ ਜੇ ਕਿਸੇ ਮਜ਼ਬੂਤ ਇਰਾਦੇ ਵਾਲੇ ਬੰਦੇ ਦੁਆਰਾ ਰਾਜਸੀ ਜਾਂ ਸਾਮਾਜਿਕ ਜੀਵਨ ਵਿਚ ਮਾਮਲਿਆ ਦਾ ਇਕ ਨਵਾਂ ਸਿਲਸਿਲਾ ਸ਼ੁਰੂ ਕੀਤਾ ਜਾਂਦਾ ਹੈ ਅਤੇ ਉਸ ਨੂੰ ਧਾਰਮਿਕ ਮਨਜ਼ੂਰੀ ਮਿਲ ਜਾਂਦੀ ਹੈ, ਤਾਂ ਉਹ ਸਹਿਜੇ-ਸਹਿਜੇ ਮਨਜ਼ੂਰਸ਼ੁਦਾ ਸਾਮਾਜਿਕ ਮਾਪਦੰਡ ਬਣ ਜਾਦਾ ਹੈ (ਪੰਨਾ 48)। ਪ੍ਰਾਚੀਨ ਕਾਲ ਦੇ ਰਾਜਿਆ ਨੇ ਜਿਹੜੇ ਆਪਣੇ ਫ਼ਰਜਾ ਅਤੇ ਜਿੰਮੇਵਾਰੀਆਂ ਬਾਰੇ ਸਚੇਤ ਸਨ, ਆਪਣੀ ਰਈਅਤ ਨੂੰ ਵੱਖੋ-ਵੱਖਰੀਆਂ ਸ਼੍ਰੇਣੀਆਂ ਤੇ ਤਰਤੀਬਾਂ ਵਿਚ ਵੰਡਣ ਵਲ ਧਿਆਨ ਦਿਤਾ ਅਤੇ ਹਰੇਕ ਉਤੇ ਇਕ ਖ਼ਾਸ ਕਿਸਮ ਦਾ ਕੰਮ ਆਇਦ ਕਰ ਦਿਤਾ ਅਤੇ ਉਨ੍ਹਾ ਦੇ ਆਪਸ ਵਿਚ ਘੁਲਣ-ਮਿਲਣ ਉਤੇ ਪਾਬੰਦੀ ਲਾ ਦਿਤੀ ਸੀ (ਪੰਨੇ 48-49)। ਇਨ੍ਹਾਂ ਪਾਬੰਦੀਆ ਦੀ ਉਲੰਘਣਾ ਕਰਨ ਦੀ ਕੋਸ਼ਿਸ਼, ਭਾਵੇਂ ਕਿੰਨੀ ਵੀ ਸਾਫ਼ ਨੀਅਤ ਨਾਲ ਕਿਉਂ ਨਾ ਹੋਵੇ ਅਤੇ ਉਹ ਬੰਦਾ ਭਾਵੇਂ ਕਿੰਨਾ ਵੀ ਕਾਬਿਲੇ-ਤਾਰੀਫ ਕਿਉਂ ਨਾ ਹੋਵੇ, ਉਸ ਨੂੰ ਸਜ਼ਾ ਦਿਤੀ ਗਈ (ਪੰਨਾ 241)। ਉਹ ਸਥਾਪਿਤ ਸਾਮਾਜਿਕ ਵਿਵਸਥਾ ਨੂੰ ਕਾਇਮ ਰੱਖਣ ਵਿਚ ਹਕੂਮਤ ਦੀ ਭੂਮਿਕਾ ਉਤੇ ਵੀ ਜ਼ੋਰ ਦਿੰਦਾ ਹੈ ਅਤੇ ਅੱਗੇ ਕਹਿੰਦਾ ਹੈ ਕਿ 'ਹਕੂਮਤ ਤੇ ਧਰਮ, ਇਨ੍ਹਾਂ ਦੋਹਾਂ ਜੋੜਿਆਂ ਵਿਚਲੀ ਇਕਸੁਰਤਾ ਦਾ ਸਮਾਜ ਉਤੇ ਗੁਣਕਾਰੀ ਅਸਰ ਪੈਂਦਾ ਹੈ। ਫਿਰ, ਹਿੰਦੂ ਧਰਮ ਦੇ ਕਾਨੂੰਨ ਅਤੇ ਇਸ ਦੀ ਮਨਸੂਖ਼ੀ ਦੇ ਸਵਾਲ ਬਾਰੇ ਚਰਚਾ ਕਰਦਿਆਂ ਹੋਇਆਂ ਉਹ ਕਾਨੂੰਨ ਵਿਚ ਅਜਿਹੀ ਤਬਦੀਲੀ ਲਿਆਉਣ ਬਾਰੇ ਬੜੇ ਅਹਿਮ ਨੁਕਤੇ ਉਤੇ ਜ਼ੋਰ ਦਿੰਦਾ ਹੈ ਜਿਹੜੀ 'ਮਨੁੱਖ ਦੇ ਸੁਭਾ ਵਿਚ ਤਬਦੀਲੀ ਆਉਣ ਕਰਕੇ ਲਿਆਉਣੀ ਲਾਜ਼ਮੀ ਹੋ ਜਾਂਦੀ ਹੈ ਅਤੇ ਜਾਂ ਉਦੋਂ ਜਦੋਂ ਸੰਬੰਧਿਤ ਲੋਕਾਂ ਲਈ ਕਾਨੂੰਨ ਬਹੁਤ ਜ਼ਿਆਦਾ ਕਰੜੇ ਹੁੰਦੇ ਜਾਪਣ (ਪੰਨਾ 53)।

ਅਲ-ਬਿਰੂਨੀ ਪ੍ਰਾਚੀਨ ਭਾਰਤੀ ਪਰੰਪਰਾਵਾਂ ਵਲ ਹੀ ਧਿਆਨ ਦਿੰਦਾ ਹੈ ਜਿਨ੍ਹਾਂ ਵਿਚ ਅਜਿਹੀਆ ਸਮਾਜ-ਸਾਸਤ੍ਰੀ ਅੰਤਰਦ੍ਰਿਸ਼ਟੀਆ ਦ੍ਰਿਸ਼ਟੀਗਤ ਹੁੰਦੀਆ ਹਨ। ਮਿਸਾਲ ਦੇ ਤੌਰ ਤੇ, ਉਹ ਸ਼ਲਾਘਾਮਈ ਅੰਦਾਜ਼ ਵਿਚ ਸੌਨਕਾ (ਪੰਨੇ 246-247) ਵਿਚੋਂ ਇਕ ਪਰੰਪਰਾ ਦਾ ਹਵਾਲਾ ਦਿੰਦਾ ਹੈ, ਜੋ ਸ਼ਾਇਦ ਵੈਸਨਵ ਧਰਮ ਵਿਚੋਂ ਲਈ ਗਈ ਹੈ ਜਿਸ ਵਿਚ ਪਰਿਸਥਿਤੀ-ਵਿਗਿਆਨਿਕ ਵਖਰੇਵੇ ਅਤੇ ਸਾਮਾਜਿਕ ਸੰਗਠਨਾ ਦੀ ਅਨੇਕਤਾ ਮਾਨਵੀ ਸਭਿਅਤਾ ਦੇ ਵਿਕਾਸ ਲਈ ਲਾਜਮੀ ਸਮਝੀ ਗਈ ਹੈ। ਆਪਸੀ ਸਹਿਯੋਗ ਜਿਹੜਾ ਸਭਿਅਤਾ ਦੀ ਬੁਨਿਆਦ ਹੈ, ਆਪਸੀ ਵਖਰੇਵਿਆ ਨੂੰ ਪਹਿਲਾ ਹੀ ਮੰਨ ਕੇ ਚਲਦਾ ਹੈ 'ਜਿਸ ਦੇ ਸਿੱਟੇ ਵਜੋਂ ਇਕ ਨੂੰ ਦੂਜੇ ਦੀ ਮਦਦ ਦੀ ਲੋੜ ਪੈਂਦੀ ਹੈ। ਅਗਾਹ ਚਲ ਕੇ ਇਹ ਵੀ ਦੱਸਿਆ ਗਿਆ ਹੈ ਕਿ ਰੀਤ-ਰਿਵਾਜ ਅਤੇ ਵਰਤ-ਵਿਹਾਰ ਲੋਕਾ ਨੂੰ ਇਕ ਖ਼ਾਸ ਢੰਗ ਨਾਲ ਜੀਣਾ ਅਤੇ ਕੰਮਕਾਰ ਕਰਨਾ ਸਿਖਾਉਂਦੇ ਹਨ, ਅਤੇ ਜਦੋਂ ਇਨ੍ਹਾ ਉਤੇ ਧਾਰਮਿਕ ਹੁਕਮਨਾਮਿਆ ਦਾ ਬੋਝ ਪੈਂਦਾ ਹੈ, ਤਾ ਆਦਤਾ ਹੋਰ ਜਿਆਦਾ ਬੱਝਵੀਆ ਹੋ ਜਾਦੀਆਂ ਹਨ, ਕਿਉਂਕਿ ਜਿਥੇ ਪਹਿਲਿਆ ਉਤੇ ਨੁਕਤਾਚੀਨੀ ਜਾ ਉਨ੍ਹਾ ਵਿਚ ਤਰਮੀਮ ਕੀਤੀ ਜਾ ਸਕਦੀ ਹੈ, ਉਥੇ ਦੂਜਿਆ ਵਿਚ ਅਜਿਹੀ ਗੁੰਜਾਇਸ ਨਹੀ ਹੁੰਦੀ। ਵਤਨਪ੍ਰਸਤੀ ਦੀਆ ਜੜ੍ਹਾ ਵੀ ਕਿਸੇ ਹੱਦ ਤਕ ਲੋਕਾ ਦੇ ਉਨ੍ਹਾ ਇਲਾਕਿਆ ਦੀਆ ਮੌਸਮੀ ਪਰਿਸਥਿਤੀਆ ਅਤੇ ਸਾਮਾਜਿਕ-ਧਾਰਮਿਕ ਢਾਚੇ ਨਾਲ ਲਗਾਉ ਵਿਚ ਹੁੰਦੀਆ ਹਨ ਜਿਨ੍ਹਾ ਵਿਚ ਉਹ ਰਹਿੰਦੇ ਰਹੇ ਹਨ।

ਜੰਗਾ ਦੇ ਕਾਰਨਾ ਅਤੇ ਉਪਯੋਗਤਾ ਬਾਰੇ ਅਲ-ਬਿਰੂਨੀ ਦੀਆਂ ਉਨ੍ਹਾ ਟਿੱਪਣੀਆ ਵਲ ਧਿਆਨ ਦਿਵਾਉਣਾ ਵੀ ਬਣਦਾ ਹੈ ਜੋ ਉਸ ਨੇ ਮਹਾਨ ਮਹਾਭਾਰਤ ਜੁੱਧਾ ਦੇ ਵੇਰਵਿਆ ਦੇ ਪ੍ਰਸੰਗ ਵਿਚ ਦਿੱਤੀਆ। ਉਹ ਕੁਝ ਅਜਿਹੇ ਵਿਚਾਰ ਪ੍ਰਗਟਾਉਂਦਾ ਹੈ ਜਿਹੜੇ ਹੈਰਾਨੀਜਨਕ ਢੰਗ ਨਾਲ ਕੁਦਰਤੀ ਚੋਣ ਅਤੇ ਯੋਗਤਮ ਦਾ ਬਚਾਉ ਦੇ ਸਿੱਧਾਤ ਨਾਲ ਮੇਲ ਖਾਦੇ ਪ੍ਰਤੀਤ ਹੁੰਦੇ ਹਨ, ਅਤੇ ਜਿਹੜੇ ਉਸ ਨੂੰ ਸੰਭਾਲ ਕੇ ਰੱਖਣ ਦੀ ਲੋੜ ਬਾਰੇ ਥੋੜੀ ਜਾਗਰੂਕਤਾ ਵਲ ਸੰਕੇਤ ਕਰਦੇ ਹਨ ਜਿਸ ਨੂੰ ਅੱਜਕਲ੍ਹ ਪਰਿਸਥਿਤੀ-ਵਿਗਿਆਨਿਕ ਸੰਤੁਲਨ ਆਖਿਆ ਜਾਂਦਾ ਹੈ। ਉਹ ਲਿਖਦਾ ਹੈ :

*ਸੰਸਾਰ ਦੀ ਜ਼ਿੰਦਗੀ ਬੀਜਣ ਅਤੇ ਜਣਨ ਉਤੇ ਨਿਰਭਰ ਕਰਦੀ ਹੈ। ਦੋਵੇ ਪ੍ਰਕ੍ਰਿਆਵਾ ਵਕਤ ਦੇ ਗੁਜਰਨ ਨਾਲ ਵਧਦੀਆਂ ਹਨ, ਅਤੇ ਇਹ ਵਾਧਾ ਅਸੀਮ ਹੈ, ਜਦੋਂ ਕਿ ਸੰਸਾਰ ਸੀਮਿਤ ਹੈ।*

*ਜਦੋਂ ਬੂਟਿਆਂ ਜਾ ਜਾਨਵਰਾਂ ਦੀ ਇਕ ਕਿਸਮ ਆਪਣੇ ਗਠਨ ਵਿਚ ਉੱਕਾ ਹੀ ਨਹੀ ਵਧਦੀ ਫੁੱਲਦੀ ਅਤੇ ਇਸੇ ਦੀ ਇਕ ਖ਼ਾਸ ਕਿਸਮ ਨੂੰ ਇਸਦੇ ਆਪਣੇ ਹੀ ਜਾਤੀਗਤ ਨਮੂਨੇ ਵਜੋਂ ਮੁਕੱਰਰ ਕਰ ਦਿਤਾ ਜਾਂਦਾ ਹੈ, ਜਦੋਂ ਇਨ੍ਹਾਂ ਵਿਚੋਂ ਕੋਈ ਇਕ ਜਣਾ ਇਕ ਵਾਰ ਹੋਂਦ ਗ੍ਰਹਿਣ ਨਹੀ ਕਰਦਾ ਅਤੇ ਬਿਨਸ ਜਾਂਦਾ ਹੈ, ਪਰ ਨਾਲ ਹੀ ਉਹ੍ਹ ਆਪਣੇ ਵਰਗਾ ਕੋਈ ਹੋਰ ਜਾਂ ਆਪਣੇ ਜਿਹੇ ਕਈ ਹੋਰ ਪੈਦਾ ਕਰ ਜਾਂਦਾ ਹੈ .... ਤਾਂ ਫਿਰ ਬੂਟਿਆਂ ਜਾਂ ਜਾਨਵਰਾਂ ਦੀ ਇਕਮਾਤਰ ਕਿਸਮ ਦੇ ਤੌਰ ਤੇ ਇਹ ਪੈਦਾਵਾਰ ਧਰਤੀ ਮੱਲੇਗੀ ਅਤੇ ਆਪਣੇ ਆਪ ਨੂੰ ਅਤੇ ਆਪਣੀ ਨਸਲ ਨੂੰ ਏਨੇ ਦੂਰ ਦਰਾਜ਼ ਇਲਾਕੇ ਤਕ ਫੈਲਾਏਗੀ ਜਿੰਨਾ ਕਿ ਇਸ ਨੂੰ ਲੱਭ ਸਕੇਗਾ ....*

ਜੰਗਲਾਤ ਦਾ ਅਫ਼ਸਰ ਉਨ੍ਹਾਂ ਸ਼ਾਖਾਵਾ ਨੂੰ ਰਹਿਣ ਦਿੰਦਾ ਹੈ ਜਿਹੜੀਆਂ ਉਸ ਨੂੰ ਵਧੀਆ ਲੱਗਦੀਆਂ ਹਨ ਜਦੋਂ ਕਿ ਉਹ ਬਾਕੀ ਸਾਰੀਆਂ ਨੂੰ ਛਾਂਗ ਦਿੰਦਾ ਹੈ .....

ਕੁਦਰਤ ਵੀ ਇਸੇ ਢੰਗ ਨਾਲ ਹੀ ਚਾਲੇ ਪੈਂਦੀ ਹੈ; ਪਰ ਇਹ ਛਾਂਟੀ ਨਹੀਂ ਕਰਦੀ, ਕਿਉਂਕਿ ਇਸ ਦਾ ਅਮਲ ਸਭ ਹਾਲਤਾਂ ਵਿਚ ਇਕੋ ਜਿਹਾ ਹੁੰਦਾ ਹੈ .. ਜੇ ਇਸ ਤਰ੍ਹਾ ਲੋੜੋਂ ਵੱਧ ਬਾਸ਼ਿੰਦੇ ਹੋਣ ਨਾਲ ਧਰਤੀ ਤਬਾਹ ਹੁੰਦੀ ਹੈ, ਜਾ ਹੋਣ ਲੱਗਦੀ ਹੈ, ਤਾ ਇਸ ਦਾ ਹੁਕਮਰਾਨ ... ਬਹੁਗਿਣਤੀ ਨੂੰ ਘਟਾਉਣ ਅਤੇ ਬਦੀ ਦਾ ਸੰਘਾਰ ਕਰਨ ਦੇ ਮੰਤਵ ਦੀ ਸਿੱਧੀ ਲਈ ਆਪਣਾ ਏਲਚੀ ਭੇਜਦਾ ਹੈ। (ਪੰਨਾ 196)।

ਅਲ-ਬਿਰੂਨੀ ਦੁਆਰਾ ਨਜਿੱਠੇ ਗਏ ਖ਼ਾਸ ਵਿਸ਼ਿਆ ਵਲ ਮੁੜਦਿਆ ਹੋਇਆ, ਉਸ ਦੀ ਦਿਲਚਸਪੀ ਦਾ ਦਾਇਰਾ ਅਚੰਭੇ ਵਿਚ ਪਾਉਂਦਾ ਹੈ। ਭਾਵੇਂ ਉਸ ਦਾ ਮੁੱਖ ਸਰੋਕਾਰ ਧਾਰਮਿਕ ਅਤੇ ਬੌਧਿਕ ਪੱਖਾਂ ਨਾਲ ਸੀ, ਉਹ ਹੋਰ ਵੀ ਕਈ ਮਾਮਲਿਆਂ ਬਾਰੇ ਲਿਖਦਾ ਹੈ - ਜਿਵੇਂ ਸਾਮਾਜਿਕ ਤੇ ਰਾਜਸੀ ਹਾਲਾਤ, ਭੋਜਨ ਅਤੇ ਪਹਿਰਾਵਾ, ਖੇਡਾਂ ਅਤੇ ਸ਼ੁਗਲ, ਵੱਟੇ ਅਤੇ ਪੈਮਾਨੇ, ਕਾਨੂੰਨੀ ਦਾਅਵੇ ਅਤੇ ਵਹਿਮ-ਭਰਮ, ਆਦਿ। ਠੀਕ ਉਸੇ ਸਮੇਂ ਕੁਝ ਅਹਿਮ ਪੱਖਾ ਬਾਰੇ ਉਸ ਦੀ ਖ਼ਾਮੋਸ਼ੀ ਵਲ ਵੀ ਧਿਆਨ ਜਾਏ ਬਿਨਾ ਨਹੀਂ ਰਹਿੰਦਾ। ਰਾਜਸੀ ਪੱਖ ਬਾਰੇ ਤਾ ਗੱਲ ਸਮਝ ਆਉਂਦੀ ਹੈ, ਕਿਉਂਕਿ ਉਹ ਗੱਲਾ ਜ਼ਾਹਰ ਤੌਰ ਤੇ ਉਸ ਦੀ ਰਚਨਾ ਦੇ ਦਾਇਰੇ ਤੋਂ ਕਾਫ਼ੀ ਬਾਹਰ ਹਨ, ਅਤੇ ਇਸ ਤੋਂ ਇਲਾਵਾ ਉਹ ਮਸਲੇ ਹੋਰਨਾ ਪ੍ਰਚਲਿਤ ਕਿਰਤਾ ਵਿਚ ਛੋਹੇ ਗਏ ਸਨ। ਪਰ ਵਪਾਰ, ਸੱਨਅਤ, ਖੇਤੀਬਾੜੀ, ਕਲਾਵਾ ਅਤੇ ਭਵਨਨਿਰਮਾਣ ਕਲਾ ਆਦਿ ਅਜਿਹੇ ਹੋਰਨਾ ਮਜ਼ਮੂਨਾਂ ਬਾਰੇ ਉਸ ਦੀ ਖ਼ਾਮੋਸ਼ੀ ਸਮਝ ਤੋਂ ਬਾਹਰ ਹੈ।[1]

ਸਾਮਾਜਿਕ ਪਰਿਸਥਿਤੀਆ ਬਾਬਤ, ਜਾਤ-ਪ੍ਰਬੰਧ ਅਤੇ ਉਨ੍ਹਾ ਕਰਮਕਾਂਡਾ ਤੇ ਰਿਵਾਜਾਂ ਬਾਰੇ, ਜਿਨ੍ਹਾਂ ਨੂੰ ਬ੍ਰਾਹਮਣ ਅਤੇ ਹੋਰ ਜਾਤਾ ਦੇ ਲੋਕ ਮੰਨਦੇ ਸਨ, ਲਿਖੇ ਗਏ ਅਧਿਆਇ (ਪੰਨੇ 49-51, 235-242) ਕਿਤਾਬ ਦਾ ਅਤਿਅੰਤ ਮੁੱਲਵਾਨ ਹਿੱਸਾ ਹਨ। ਮੁੱਢਲੇ ਮੱਧਕਾਲੀਨ ਭਾਰਤ ਵਿਚ ਪ੍ਰਚਲਿਤ ਜਾਤ-ਪ੍ਰਬੰਧ ਦਾ ਏਨਾ ਵਿਸਤਾਰਪੂਰਨ ਅਤੇ ਸੰਵੇਦਨਸ਼ੀਲ ਵੇਰਵਾ ਕਿਸੇ ਵੀ ਹੋਰ ਗੈਰਭਾਰਤੀ ਸੋਮੇ ਤੋਂ ਨਹੀਂ ਮਿਲਦਾ। ਇਹ ਹਿੱਸਾ ਆਸਿਕ ਤੌਰ ਤੇ ਮਿਆਰੀ ਧਾਰਮਿਕ ਪਾਠਾ ਵਿਚ ਬਿਆਨ ਕੀਤੀ ਸਥਿਤੀ ਉਤੇ ਆਧਾਰਿਤ ਪ੍ਰਤੀਤ ਹੁੰਦਾ ਹੈ, ਪਰ ਇਸ ਵਿਚ ਕੁਝ ਨਵੀਂ ਰੌਸ਼ਨੀ ਵੀ ਪਾਈ ਗਈ ਹੈ।. ਇਉਂ, ਮਿਸਾਲ ਦੇ ਤੌਰ ਤੇ, ਇਕ ਪਾਸੇ ਤਾਂ ਬ੍ਰਾਹਮਣਾ ਤੇ ਖੱਤਰੀਆਂ ਦੀ ਅਤੇ ਦੂਜੇ ਪਾਸੇ ਵੈਸ਼ਾ ਤੇ ਸ਼ੂਦਰਾ ਦੀ ਕੁਝ ਉਨ੍ਹਾਂ ਗੱਲਾ ਦੇ ਪ੍ਰਸੰਗ ਵਿਚ ਜੋੜਬੰਦੀ ਕੀਤੀ ਦ੍ਰਿਸ਼ਟੀਗਤ ਹੁੰਦੀ ਹੈ ਜੋ ਉਹ ਕਰ ਸਕਦੇ ਸਨ ਜਾਂ ਨਹੀਂ ਕਰ ਸਕਦੇ ਸਨ (ਪੰਨੇ 51, 242, 254-255)।

ਵੱਖੋ ਵੱਖਰੇ ਵਰਣਾਂ ਦੇ ਉਨ੍ਹਾਂ ਲੋਕਾਂ ਵਲ ਇਸ਼ਾਰਾ, ਜਿਹੜੇ ਉਨ੍ਹਾ ਹੀ ਨਗਰਾ ਤੇ ਪਿੰਡਾ ਵਿਚ ਇਕੱਠੇ ਰਹਿੰਦੇ ਸਨ, ਉਨ੍ਹਾਂ ਹੀ ਘਰਾਂ ਅਤੇ ਰਿਹਾਇਸ਼ਗਾਹਾਂ ਵਿਚ ਘੁਲੇ ਮਿਲੇ-ਹੋਏ ਸਨ

---

1. ਇਕ ਸੰਖੇਪ ਸਲਾਘਾਮਈ ਇਸ਼ਾਰਾ ਪੌੜੀਆ ਵਾਲੇ ਤਲਾਬਾਂ (ਬਾਉਲੀਆਂ) ਦੀ ਉਸਾਰੀ ਵਲ ਕੀਤਾ ਗਿਆ ਹੈ (ਪੰਨਾ 245)। ਇਕ ਹੋਰ ਮੌਕੇ ਤੇ ਜਦੋਂ ਅਲ-ਬਿਰੂਨੀ ਭਵਨ-ਨਿਰਮਾਣ ਕਲਾ ਬਾਰੇ ਇਕ ਭਾਰਤੀ ਕਿਤਾਬ ਦੇ ਨਾਮ ਵਲ ਸੰਕੇਤ ਕਰਦਾ ਹੈ (ਪੰਨੇ 80-81), ਮੂਲ ਅਰਬੀ ਪਾਠ ਵਿਚ ਇਕ ਖੱਪਾ ਹੈ। ਇਹ ਯਕੀਨਨ ਬਦਕਿਸਮਤੀ ਵਾਲੀ ਗੱਲ ਹੈ, ਲੋਪ ਹੋਏ ਹਿੱਸੇ ਨੇ ਸਾਨੂੰ ਅਣਗੌਲੇ ਵਿਸ਼ੇ ਬਾਰੇ ਸੂਚਨਾ ਦੇਣੀ ਸੀ।

(ਪੰਨਾ 50), ਕਿਸੇ ਹੱਦ ਤਕ, ਘੱਟੋ ਘੱਟ ਵੈਸ਼ਾ ਤੇ ਸ਼ੂਦਰਾਂ ਵਿਚ, ਅੰਤਰਜਾਤੀ ਵਿਆਹਾ ਦਾ ਸੰਕੇਤਕ ਹੈ। *ਅੰਤਾਇਜਾਂ* ਵਿਚ ਜਿਹੜੇ ਕਿਸੇ ਜਾਤ ਵਿਚ ਸ਼ਾਮਲ ਨਹੀਂ ਕੀਤੇ ਸਨ, ਸਗੋਂ ਕਿਸੇ ਹੁਨਰ ਜਾਂ ਪੇਸ਼ੇ ਨਾਲ ਜੁੜੇ ਹੁੰਦੇ ਸਨ, ਅੰਤਰ-ਵਿਆਹ ਆਮ ਗੱਲ ਸੀ ਅਤੇ ਇਸ ਗੱਲ ਦਾ ਅਲ-ਬਿਰੂਨੀ ਨੇ ਖ਼ਾਸ ਤੌਰ ਤੇ ਜ਼ਿਕਰ ਕੀਤਾ ਹੈ (ਉਹੀ ਰਚਨਾ)।

ਇਹ ਵੀ ਪ੍ਰਤੀਤ ਹੁੰਦਾ ਹੈ ਕਿ ਸਾਮਾਜਿਕ ਅਤੇ ਧਾਰਮਿਕ ਮਾਮਲਿਆਂ ਵਿਚ ਜਾਤਗਤ ਦਰਜੇਬੰਦੀ ਦੀ ਉਚਿਤਤਾ ਤੋਂ ਛੁਟ ਹੋਰਨਾ ਮਾਮਲਿਆਂ ਵਿਚ ਵੀ ਇਸ ਦਾ ਅਸਰ ਸੀ ਜਿਵੇਂ ਕਿ ਮਿਸਾਲ ਦੇ ਤੌਰ ਤੇ ਬਹੁਵਿਆਹ ਪ੍ਰਥਾ[1] ਅਤੇ ਬੱਚੇ ਦੇ ਜੰਮਣ ਤੋਂ ਬਾਦ ਸੂਤਕ ਦਾ ਪਾਬੰਦੀ ਵਾਲਾ ਸਮਾ। ਅਲ-ਬਿਰੂਨੀ ਲਿਖਦਾ ਹੈ ਕਿ ਕੁਝ ਹਿੰਦੂਆ ਦਾ ਇਹ ਖ਼ਿਆਲ ਸੀ ਕਿ ਪਤਨੀਆਂ ਦੀ ਗਿਣਤੀ ਜਾਤ ਉਤੇ ਨਿਰਭਰ ਕਰਦੀ ਹੈ; ਅਤੇ ਲਿਹਾਜਾ, ਬ੍ਰਾਹਮਣ ਚਾਰ ਪਤਨੀਆਂ ਰੱਖ ਸਕਦਾ ਸੀ, ਖੱਤਰੀ ਤਿੰਨ ਰੱਖ ਸਕਦਾ ਸੀ, ਵੈਸ਼ ਦੋ ਅਤੇ ਸੂਦਰ ਇਕ (ਪੰਨਾ 254)। ਦੂਜੇ ਨੁਕਤੇ ਬਾਰੇ ਉਹ ਲਿਖਦਾ ਹੈ ਕਿ ਸੂਤਕ ਦੀ ਪਾਬੰਦੀ ਵਾਲਾ ਸਮਾਂ ਬ੍ਰਾਹਮਣ ਲਈ 8 ਦਿਨ ਸੀ, ਖੱਤਰੀ 12 ਦਿਨ ਸੀ, ਵੈਸ਼ ਲਈ 15 ਦਿਨ ਸੀ ਅਤੇ ਸ਼ੂਦਰ ਔਰਤਾ ਲਈ 30 ਦਿਨ ਦਾ ਸੀ (ਪੰਨਾ 255)। ਇਥੇ ਇਹ ਟਿੱਪਣੀ ਦੇਣੀ ਬਣਦੀ ਹੈ ਕਿ ਗਰੀਬ ਲੋਕਾ ਵਿਚ, ਜਿਨ੍ਹਾ ਲਈ ਹਰ ਕਾਮਾ ਮਹੱਤਵਪੂਰਨ ਸੀ, ਪਾਬੰਦੀ ਦਾ ਲੰਮੇਰਾ ਸਮਾ ਕੁਝ ਆਰਥਿਕ ਮੁਸਕਲ ਪੈਦਾ ਕਰਦਾ ਹੋਵੇਗਾ।

ਸਿਖਿਆ, ਇਲਾਕਾਈ ਭਾਸ਼ਾਵਾ ਤੇ ਲਿਪੀਆ ਬਾਰੇ ਵੀ ਸੂਚਨਾ ਦੇ ਮੁੱਲਵਾਨ ਜੁਜ਼ ਸੁਪ੍ਰਾਪਤ ਹਨ। ਸਕੂਲ ਵਿਚ ਲਿਖਣ ਲਈ ਬੱਚਿਆ ਦੁਆਰਾ ਸਲੇਟ ਤੇ ਚਾਕ ਦੀ ਵਰਤੋਂ ਬਾਰੇ ਸਾਨੂੰ ਦੱਸਿਆ ਗਿਆ ਹੈ (ਪੰਨਾ 95)। ਸਾਨੂੰ ਉਸ ਢੰਗ ਦਾ ਵਰਣਨ ਕੀਤਾ ਹੋਇਆ ਵੀ ਮਿਲਦਾ ਹੈ, ਜਿਸ ਨਾਲ ਅੱਡੋ ਅੱਡਰੇ ਦਰਖ਼ਤਾ ਦੇ ਛਿੱਲੜਾ ਤੇ ਪੱਤਿਆ ਤੋਂ ਲਿਖਣ-ਸਾਮੱਗ੍ਰੀ ਤਿਆਰ ਕੀਤੀ ਜਾਦੀ ਸੀ ਅਤੇ ਉਨ੍ਹਾ ਵਿਧੀਆ ਦਾ ਜ਼ਿਕਰ ਵੀ ਹੈ ਜਿਸ ਨਾਲ ਤਾੜ ਦੇ ਪੱਤਿਆ ਉਤੇ ਤਿਆਰ ਹੋਏ ਖਰੜਿਆ ਨੂੰ ਜਿਲਦਬੰਦ ਕੀਤਾ ਅਤੇ ਸਾਭਿਆ ਜਾਦਾ ਸੀ (ਪੰਨਾ 88)। ਲਿਖਣ ਲਈ ਰੇਸਮੀ ਕੱਪੜੇ ਦੇ ਟੁਕੜਿਆ ਨੂੰ ਵੀ ਵਰਤਿਆ ਜਾਂਦਾ ਸੀ, ਭਾਵੇਂ ਸਿਰਫ਼ ਬਹੁਤ ਹੀ ਖ਼ਾਸ ਹਾਲਤਾ ਵਿਚ ਅਜਿਹਾ ਕੀਤਾ ਜਾਦਾ ਸੀ।

ਲਿਖਤ ਜਾਂ ਹਿੰਦੂਆ ਦੀ ਵਰਣਮਾਲਾ ਦੇ 50 ਅੱਖਰ ਸਨ ਜਿਹੜੇ ਇਕ ਸਹਿਜ ਪ੍ਰਕ੍ਰਿਆ ਨਾਲ ਵਿਕਸਿਤ ਹੋਏ ਸਨ। ਅੱਖਰਾ ਦੀ ਬਹੁਗਿਣਤੀ ਹੋਰਨਾ ਕਾਰਣਾ ਵਿਚੋਂ ਇਸ ਅਸਲੀਅਤ ਕਰਕੇ ਵੀ ਸੀ ਕਿ ਉਨ੍ਹਾ ਦੀ ਭਾਸ਼ਾ ਵਿਚ ਕਈ ਅਜਿਹੀਆ ਧੁਨੀਆਂ ਸਨ, ਜਿਹੜੀਆ ਹੋਰਨਾ ਭਾਸਾਵਾਂ ਵਿਚ ਨਹੀਂ ਮਿਲਦੀਆ ਸਨ। ਇਸ ਤੋ ਅਗਾਹ 'ਹਿੰਦੂਆ ਦੀ' ਲਿਖਤ ਦਾ ਬੜਾ ਸਜੀਵ ਵਰਣਨ ਆਉਂਦਾ ਹੈ- 'ਹਿੰਦੂ ਯੂਨਾਨੀਆਂ ਵਾਗ ਖੱਬੇ ਤੋ ਸੱਜੇ ਪਾਸੇ ਵਲ ਨੂੰ ਲਿਖਦੇ ਹਨ। ਉਹ ਲਕੀਰ ਦੇ ਆਧਾਰ ਉਤੇ ਨਹੀਂ ਲਿਖਦੇ ਜਿਸ ਤੋਂ ਉਪਰ ਅੱਖਰਾ ਦੇ ਸਿਰ ਉਠਦੇ

---

1. ਉਹ ਦੇਸ ਦੇ ਉੱਤਰੀ ਭਾਗਾ ਵਿਚ ਇਕ ਹੋਰ ਬੜੀ ਦਿਲਚਸਪ ਰੀਤ ਦਾ ਜ਼ਿਕਰ ਕਰਦਾ ਹੈ ਜਿਸ ਅਨੁਸਾਰ ਛੋਟੇ ਬੱਚੇ ਨੂੰ ਇਸ ਲਈ ਜਿਆਦਾ ਪਿਆਰ ਕੀਤਾ ਜਾਦਾ ਹੈ ਕਿਉਂਕਿ ਵੱਡੇ ਬੱਚੇ ਦਾ ਜਨਮ ਪ੍ਰਬਲ ਹਵਸ ਦੇ ਸਿੱਟੇ ਵਲੋ ਹੋਇਆ ਸੀ ਜਦ ਕਿ ਛੋਟੇ ਦਾ ਜਨਮ ਪ੍ਰੌੜ੍ਹ ਪੁਨਰ-ਵਿਚਾਰ ਅਤੇ ਸਾਤ ਵਰਤਾਵੇ ਦੇ ਫਲਸਰੂਪ ਹੋਇਆ ਸੀ।

ਹਨ ਜਦ ਕਿ ਅਰਬੀ ਲਿਖਤ ਵਾਂਗ ਉਨ੍ਹਾ ਅੱਖਰਾ ਦੀਆਂ ਪੂਛਾ ਲਕੀਰ ਦੇ ਹੇਠਲੇ ਪਾਸੇ ਆਉਂਦੀਆ ਹਨ। ਇਸ ਦੇ ਉਲਟ, ਉਨ੍ਹਾ ਦੀ ਧਰਾਤਲੀ ਲਕੀਰ ਉਪਰ ਹੁੰਦੀ ਹੈ, ਹਰ ਇਕੱਲੇ ਅੱਖਰ ਦੇ ਉਪਰ ਇਕ ਸਿੱਧੀ ਲਕੀਰ ਹੁੰਦੀ ਹੈ, ਅਤੇ ਅੱਖਰ ਇਸ ਲਕੀਰ ਤੋ ਹੇਠਾ ਲਿਖਿਆ ਜਾਦਾ ਹੈ। ਇਸ ਤੋ ਉਤਾਹ ਕੋਈ ਵੀ ਚਿੰਨ੍ਹ ਇਕ ਅਜਿਹੇ ਵਿਆਕਰਣਿਕ ਨੁਕਤੇ ਤੋ ਵੱਧ ਕੁਝ ਵੀ ਨਹੀਂ ਜਿਹੜਾ ਉਸ ਹਰਫ ਦੇ ਉੱਚਾਰਣ ਨੂੰ ਪ੍ਰਗਟਾਉਣ ਲਈ ਅੰਕਿਤ ਕੀਤਾ ਜਾਂਦਾ ਹੈ ਜਿਸ ਦੇ ਉਪਰ ਉਹ ਲੱਗਾ ਹੋਇਆ ਹੈ (ਪੰਨਾ 90)।

ਅਲ-ਬਿਰੂਨੀ ਅਗਾਂਹ ਚਲ ਕੇ ਕੁਝ ਹੋਰ ਇਲਾਕਾਈ ਭਾਸਾਵਾ ਤੇ ਲਿਪੀਆ ਤੇ ਖਿੱਤਿਆ ਦਾ ਬਿਓਰਾ ਦਿੰਦਾ ਹੈ ਜਿਥੇ ਉਹ ਵਰਤੀਆ ਜਾਦੀਆ ਸਨ। ਉਹ ਇਸੇ ਪ੍ਰਸੰਗ ਵਿਚ 'ਭਿਕਸ਼ੁਕੀ' (ਪੰਨਾ 90) ਦਾ ਜ਼ਿਕਰ ਕਰਦਾ ਹੈ ਜਿਹੜੀ ਪੂਰਵਦੇਸ ਵਿਚ ਉਦਨਪੁਰ ਵਿਖੇ[1] ਵਰਤੀ ਜਾਦੀ ਸੀ, ਅਤੇ ਜਿਹੜੀ 'ਬੁੱਧ (ਬੋਧੀਆ) ਦੀ ਲਿਖਤ' ਸੀ। ਇਥੇ ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਭੂਖੰਡ ਅਨੁਸਾਰ ਤਰਤੀਬਬੱਧ ਕੀਤੀਆ ਹੋਰਨਾ ਭਾਸਾਵਾ ਵਾਗ, ਭਿਕਸੁਕੀ ਇਕ ਖਾਸ ਇਲਾਕੇ ਦੀ ਮਖਸੂਸ ਭਾਸਾ ਨਹੀਂ ਸੀ, ਸਗੋਂ ਉਸ ਇਲਾਕੇ ਵਿਚ ਵਸਦੇ ਇਕ ਧਾਰਮਿਕ ਸਮੂਹ ਦੀ ਭਾਸ਼ਾ ਸੀ।

ਮੁੱਖ ਤਿਉਹਾਰਾ ਦਾ ਵੇਰਵਾ (ਪੰਨੇ 272-276) ਦਿਲਚਸਪ ਸਾਮੱਗ੍ਰੀ ਪ੍ਰਦਾਨ ਕਰਦਾ ਹੈ। ਵਕਤ ਦੀ ਏਨੀ ਦੂਰੀ ਤੋਂ ਵੀ ਅਜੋਕਾ ਪਾਠਕ ਕੁਝ ਇਕ ਤਿਉਹਾਰਾ ਦੀ ਸਨਾਖਤ ਕਰ ਸਕਦਾ ਹੈ, ਜਿਵੇਂ ਕਿ *ਹੋਲੀ, ਦੁਰਗਾ ਪੂਜਾ* ਅਤੇ *ਦੀਵਾਲੀ*। ਉਹ ਇਨ੍ਹਾ ਮੌਕਿਆ ਉਤੇ ਹੁੰਦੇ ਕੁਝ ਕੁ ਕਰਮਕਾਡਾ ਅਤੇ ਰਸਮਾ ਦੀ ਲਗਾਤਾਰਤਾ ਅਤੇ ਨਾਲ ਹੀ ਇਨ੍ਹਾ ਵਿਚ ਆਈ ਤਬਦੀਲੀ ਦਾ ਜਾਇਜਾ ਵੀ ਲੈ ਸਕਦਾ ਹੈ। ਇਨ੍ਹਾ ਨੁਕਤਿਆ ਬਾਰੇ ਪ੍ਰਾਚੀਨ ਅਤੇ ਮੁੱਢਲੇ ਮੱਧਕਾਲੀਨ ਭਾਰਤੀ ਸਾਰ-ਸੰਗ੍ਰਹਿਆ ਵਿਚ ਮਿਲਦੀ ਸੂਚਨਾ ਬੇਸਕ ਸੁਪ੍ਰਾਪਤ ਹੈ, ਪਰ ਅਲ-ਬਿਰੂਨੀ ਦਾ ਵੇਰਵਾ ਸ੍ਰੋਤ-ਸਾਮੱਗ੍ਰੀ ਦੀ ਇਕ ਵੱਖਰੀ, ਸੰਪੂਰਕ ਸ੍ਰੇਣੀ ਹੋ ਨਿੱਬੜਦਾ ਹੈ ਅਤੇ ਇਕ ਵੱਖਰੇ ਜ਼ਾਵੀਏ ਤੋ ਰੌਸ਼ਨੀ ਪਾਉਂਦਾ ਹੈ।

ਅਲ-ਬਿਰੂਨੀ ਦਾ ਵਿਸਵਾਸ ਸੀ ਕਿ ਗਿਆਨ ਸੱਚਮੁਚ ਹੀ ਅੰਤਰਰਾਸਟਰੀ ਸੀ, ਅਤੇ ਵਿਚਾਰ ਤੇ ਵੱਡੀਆਂ ਲੱਭਤਾ ਭਾਵੇਂ ਕਿਸੇ ਦੀਆ ਵੀ ਹੋਣ ਅਤੇ ਕਿਸੇ ਥਾ ਦੀਆ ਵੀ ਹੋਣ, ਉਨ੍ਹਾਂ ਦਾ ਫ਼ਾਇਦਾ ਸਾਰੇ ਰਾਸਟਰਾ ਨੂੰ ਹੁੰਦਾ ਸੀ (ਪੰਨਾ 76)। ਉਹ ਆਪਣੀਆ ਹੱਦਬੰਦੀਆ ਤੋਂ ਪਾਰ ਗਿਆਨ-ਵਿਸਤਾਰ ਦੀ ਲਾਭਦਾਇਕਤਾ ਵਿਚ ਯਕੀਨ ਰੱਖਦਾ ਸੀ, ਇਸ ਦਾ ਸਬੂਤ ਹਿੰਦੂਆਂ ਲਈ ਯੂਸਲਿਡ ਤੇ ਆਲਮਾਜੈਸਟ ਦੀਆ ਕਿਤਾਬਾ ਦਾ ਤਰਜਮਾ ਕਰਨ ਵਿਚ ਮਸਰੂਫ਼ ਹੋਣ ਅਤੇ ਨਛੱਤਰੀਉੱਚਤਾਮਾਪਕ ਯੰਤਰ ਬਣਾਉਣ ਬਾਰੇ ਉਨ੍ਹਾਂ ਨੂੰ ਇਕ ਮਜਮੂਨ ਲਿਖਾਉਣ ਬਾਰੇ ਉਸ ਦੇ ਲਿਖਤੀ ਬਿਆਨ ਤੋਂ ਮਿਲ ਜਾਂਦਾ ਹੈ (ਪੰਨਾ 71)। ਉਹ ਇਹ ਵੀ ਮੰਨਦਾ ਸੀ ਕਿ ਰਾਜੇ ਅਤੇ ਸ਼ਹਿਜ਼ਾਦੇ ਵਿਗਿਆਨ-ਅਧਿਐਨ ਦੇ ਵਿਕਾਸ ਵਿਚ ਮਾਅਨੀਖੇਜ਼ ਹਿੱਸਾ ਲੈ ਸਕਦੇ ਸਨ ਕਿਉਂਕਿ ਸਿਰਫ਼ ਉਹੋ ਹੀ ਵਿਦਵਾਨਾ ਨੂੰ ਪਦਾਰਥਕ ਫ਼ਿਕਰਾ ਤੋਂ ਆਜ਼ਾਦ ਕਰ

---

1. ਜ਼ਖਾਓ ਠੀਕ ਤੌਰ ਤੇ ਸੁਝਾਉ ਦਿੰਦਾ ਹੈ ਕਿ ਉਦਨਪੁਰ ਨੂੰ ਉਦੰਡਪੁਰੀ ਦੇ ਮਸਹੂਰ ਬੋਧੀ ਵਿਹਾਰ ਨਾਲ ਜੋੜਿਆ ਜਾ ਸਕਦਾ ਹੈ। ਇਹ ਬਿਹਾਰ ਦੇ ਮੌਜੂਦਾ ਨਾਲੰਦਾ ਜਿਲੇ ਵਿਚ ਸਥਿਤ ਹੈ। ਟਿੱਪਣੀ ਨੰਬਰ 30 ਏ ਵੀ ਦੇਖੋ।

ਸਕਦੇ ਸਨ ਅਤੇ ਉਨ੍ਹਾ ਨੂੰ ਸੰਤੁਸ਼ਟਤਾ ਅਤੇ ਲਗਨ ਨਾਲ ਆਪਣੇ ਅਧਿਐਨ ਜਾਰੀ ਰੱਖਣ ਦਾ ਮੌਕਾ ਦੇ ਸਕਦੇ ਸਨ (ਪੰਨਾ 76)। ਮਗਰ, ਅਲ-ਬਿਰੂਨੀ ਪਸਚਾਤਾਪ ਸਹਿਤ ਇਹ ਗੱਲ ਜੋੜਦਾ ਹੈ, ਕਿ ਅਜੋਕੇ ਸਮੇਂ ਮੁਆਫ਼ਕ ਨਹੀਂ ਸਨ। ਨਾ ਤਾ ਸਾਹੀ ਤੇ ਸ਼ਹਿਜ਼ਾਦੇਹਾਰ ਸਰਪ੍ਰਸਤੀ ਲੱਭਦੀ ਸੀ, ਨਾ ਹੀ 'ਲੋਕ ਮਨ' ਦਾ ਰੁਝਾਨ ਵਿਗਿਆਨਾ ਵਲ ਸੀ। ਇਸ ਲਈ ਇਹ ਨਾਮੁਮਕਿਨ ਸੀ ਕਿ ਇਕ ਨਵੀਂ ਸਾਇੰਸ ਜਾ ਨਵੇ ਕਿਸਮ ਦੀ ਖੋਜ ਪੈਦਾ ਹੁੰਦੀ। ਜੋ ਕੁਝ ਮੌਜੂਦ ਸੀ ਉਹ 'ਵਿਹਾ ਚੁੱਕੇ ਚੰਗੇ ਵੇਲਿਆ ਦੀ ਰਹਿੰਦ-ਖੂੰਹਦ ਤੋ ਵੱਧ ਕੁਝ ਨਹੀਂ ਸੀ।' ਭਾਰਤੀ ਵਿਗਿਆਨਿਕ ਅਧਿਐਨਾ ਦੀ ਖੜੋਤਮਈ ਅਵਸਥਾ ਬਾਰੇ ਅਲ-ਬਿਰੂਨੀ ਦੀ ਇਸ ਟਿੱਪਣੀ ਦੀ ਪੁਸਟੀ ਇਸ ਤੱਥ ਤੋ ਹੋ ਜਾਦੀ ਹੈ ਕਿ ਉਸ ਦੁਆਰਾ ਵਰਤੇ ਗਏ ਕੁਝ ਸੁਲੱਭ ਮਿਆਰੀ ਗ੍ਰੰਥ ਉਹ ਸਨ ਜਿਹੜੇ ਸਦੀਆ ਪਹਿਲਾ ਲਿਖੇ ਗਏ ਸਨ। ਅਲ-ਬਿਰੂਨੀ ਹੋਰ ਅਗਾਹ ਟਿੱਪਣੀ ਦਿੰਦਾ ਹੈ ਕਿ ਸਾਰੇ ਹੀ ਹੁਕਮਰਾਨ ਤੇ ਅਮੀਰ ਲੋਕ 'ਸਾਇੰਸ ਦੀ ਸ੍ਰੇਸ਼ਠਤਾ ਬਾਰੇ' ਸਚੇਤ ਨਹੀਂ ਸਨ। ਇਸ ਤੋ ਗੱਲ ਸਾਫ ਹੋ ਜਾਦੀ ਹੈ ਕਿ ਉਹ ਵਿਦਵਾਨਾ ਦੇ ਦਰਵਾਜੇ ਕਿਉ ਨਹੀਂ ਸਨ ਖੜਕਾਉਦੇ ਜਦ ਕਿ ਵਿਦਵਾਨ ਹਮੇਸਾ ਹੀ ਅਮੀਰਾ ਦੇ ਬੂਹਿਆ ਅੱਗੇ ਝੁਰਮਟ ਪਾਈ ਰੱਖਦੇ ਸਨ (ਪੰਨਾ 99)। ਐਨ ਉਸੇ ਸਮੇ ਅਲ-ਬਿਰੂਨੀ ਦੀ ਇਹ ਧਾਰਣਾ ਵੀ ਸੀ ਕਿ ਰਾਜੇ ਅਤੇ ਸਹਿਜਾਦੇ ਕਲਾਵਾ ਤੇ ਵਿਗਿਆਨਾ ਦੇ ਵਿਕਾਸ ਵਿਚ ਅਹਿਮ ਭੂਮਿਕਾ ਨਿਭਾ ਸਕਦੇ ਸਨ ਕਿ ਕਿਉਂਕਿ ਸਿਰਫ਼ ਉਹੋ ਹੀ ਵਿਦਵਾਨਾ ਨੂੰ ਪਦਾਰਥਕ ਫਿਕਰਾ ਤੋ ਮੁਕਤ ਕਰ ਸਕਦੇ ਸਨ ਅਤੇ ਆਪਣੇ ਅਧਿਐਨ ਜਾਰੀ ਰੱਖਣ ਵਿਚ ਉਨ੍ਹਾ ਦੀ ਮਦਦ ਕਰ ਸਕਦੇ ਸਨ (ਪੰਨਾ 76)।

'ਹਿੰਦੂ' ਵਿਗਿਆਨਾ ਵਿਚੋ ਅਲ-ਬਿਰੂਨੀ ਖਗੋਲ-ਵਿਗਿਆਨ ਵਲ ਆਸਿਕ ਤੌਰ ਤੇ ਖਾਸ ਧਿਆਨ ਇਸ ਕਰਕੇ ਦਿੰਦਾ ਹੈ ਕਿ ਇਹ ਉਨ੍ਹਾ ਵਿਚ ਬਹੁਤ ਮਸ਼ਹੂਰ ਸੀ ਅਤੇ ਆਸਿਕ ਤੌਰ ਤੇ ਇਸ ਮਜਮੂਨ ਵਿਚ ਉਸ ਦੀ ਆਪਣੀ ਦਿਲਚਸਪੀ ਕਰਕੇ ਵੀ ਧਿਆਨ ਦਿੰਦਾ ਹੈ। ਗਿਆਨ ਦੀ ਇਸ ਸਾਖਾ ਵਿਚ ਉਨ੍ਹਾ ਦੀ ਮੁਹਾਰਤ ਦੀ ਤਾਰੀਫ਼ ਕਰਦਿਆ ਹੋਇਆ ਉਹ ਲੋਕਿਕ ਅਤੇ ਵਿਗਿਆਨਿਕ ਦੇ ਸਿੱਧਾਤਾ ਵਿਚਲੇ ਤਿੱਖੇ ਵਖਰੇਵੇਂ ਉਤੇ ਜ਼ੋਰ ਦਿੰਦਾ ਹੈ। ਵਕਤ ਦੇ ਗੁਜਰਨ ਨਾਲ ਇਹ ਦੋਵੇ ਆਪਸ ਵਿਚ ਖਲਤਮਲਤ ਹੋ ਗਈਆ ਅਤੇ ਇਸੇ ਵਜਹ ਕਰਕੇ ਉਨ੍ਹਾ ਦੇ ਗਣਿਤੀ ਅਤੇ ਖਗੋਲ-ਵਿਗਿਆਨੀ ਸਾਹਿਤ ਵਿਚ 'ਵਿਗਿਆਨਿਕ ਪ੍ਰਮੇਯ ਭੀੜ ਦੇ ਬੇਵਕੂਫ਼ਾਨਾ ਸੰਕਲਪਾਂ' ਵਿਚ ਗੱਡਮੱਡ ਹੋ ਗਏ (ਪੰਨਾ 12) ਇਹ ਮੋਤੀਆ ਵਾਲੀਆ ਸਿੱਪੀਆ ਅਤੇ ਖੱਟੇ ਛੁਹਾਰਿਆ ਦੀ . ਮਹਿੰਗੇ ਬਲੌਰਾ ਤੇ ਆਮ ਠੀਕਰੀਆ ਦੀ ਰਲੀਮਿਲੀ ਪਟਾਰੀ ਸੀ' (ਪੰਨਾ 12) ਅਜਿਹਾ ਇਸ ਕਰਕੇ ਸੀ ਕਿ ਉਨ੍ਹਾ ਨੇ 'ਕਰੜੀ ਵਿਗਿਆਨਿਕ ਕਾਟ' ਨੂੰ ਲਾਗੂ ਨਹੀਂ ਕੀਤਾ (ਪੰਨਾ 12)। ਇਕ ਹੋਰ ਥਾਂ ਤੇ, ਅਲ-ਬਿਰੂਨੀ ਅਜਿਹੇ ਰਵੱਈਏ ਲਈ ਜਿੰਮੇਵਾਰ ਕੁਝ ਘਟਕਾ ਦਾ ਜਿਕਰ ਕਰਦਾ ਹੈ। ਆਪਣੀਆ ਹੀ ਧਾਰਣਾਵਾਂ ਨਾਲ ਪੱਕੀ ਤਰ੍ਹਾਂ ਜੁੜੇ ਰਹਿਣ ਵਿਚ ਦਲੇਰੀ ਦੀ ਘਾਟ ਜਿਵੇਂ ਕਿ ਸੁਕਰਾਤ ਨੇ ਕੀਤਾ (ਪੰਨੇ 12, 230), ਸਾਮਾਜਿਕ ਬੰਧਨਾ ਦਾ ਦਬਾਉ ਅਤੇ ਸਾਮਾਜਿਕ ਫਿਟਕਾਰ ਦਾ ਡਰ ਇਨ੍ਹਾ ਵਿਚੋਂ ਕੁਝ ਇਕ ਸਨ (ਪੰਨੇ 229-230)।

ਅਲ-ਬਿਰੂਨੀ ਕੁਝ ਹੋਰ 'ਹਿੰਦੂ' ਵਿਗਿਆਨਾ ਬਾਰੇ ਵੀ ਲਿਖਦਾ ਹੈ, ਜਿਵੇ ਕਿ

ਕੀਮੀਆਗਰੀ, ਮੌਸਮ-ਵਿਗਿਆਨ ਅਤੇ ਦਵਾਈ। ਕੀਮੀਆਗਰੀ ਬਾਰੇ ਉਹ ਸੋਧਣ, ਭਸਮਾਉਣ ਅਤੇ ਅਬਰਕ ਨੂੰ ਚਿਕਨਾਉਣ ਦੀਆਂ ਪ੍ਰਕ੍ਰਿਆਵਾਂ ਦੀ ਵਰਤੋਂ ਦਾ ਜ਼ਿਕਰ ਕਰਦਾ ਹੈ। ਮਗਰ, ਉਹ *ਰਸਾਇਣ* ਦੇ ਅਖੌਤੀ ਵਿਗਿਆਨ ਬਾਰੇ ਵਿਅੰਗਮਈ ਅੰਦਾਜ਼ ਵਿਚ ਟਿੱਪਣੀ ਦਿੰਦਾ ਹੈ ਜਿਸ ਦੇ ਮਾਹਰ ਕੀਮੀਆਗਰ ਖ਼ਾਰਕ ਧਾਤਾਂ ਵਿਚੋਂ ਸੋਨਾ ਬਣਾਉਣਾ ਲੋਚਦੇ ਸਨ, ਅਤੇ ਸੋਨਾ ਬਣਾਉਣ ਲਈ 'ਅਗਿਆਨੀ ਹਿੰਦੂ ਸ਼ਹਿਜ਼ਾਦਿਆਂ ਦੇ ਲਾਲਚੀ ਸੁਭਾ ਦੀ ਨਿੰਦਿਆ ਕਰਦਾ ਹੈ।' ਉਹ ਤਾਂ ਬੱਚਿਆਂ ਨੂੰ ਅੱਗ ਵਿਚ ਸੁੱਟ ਕੇ ਜਾਨੋਂ ਮਾਰਨ ਵਰਗੀਆਂ ਗ਼ੈਰਮਾਨਵੀ ਰੀਤਾਂ ਉਤੇ ਅਮਲ ਕਰਨ ਲਈ ਵੀ ਤਿਆਰ ਹੋ ਜਾਣਗੇ ਜੇ *ਰਸਾਇਣ* ਦਾ ਕੋਈ ਗੁੰਮਰਾਹ ਪੇਸ਼ਾਵਰ ਉਨ੍ਹਾਂ ਨੂੰ ਸੋਨਾ ਬਣਾਉਣ ਦੀ ਕੋਈ ਅਜਿਹੀ ਵਹਿਸ਼ੀ ਤਰਕੀਬ ਬਾਰੇ ਦੱਸ ਪਾ ਦੇਵੇ।' ਅੰਤ ਵਿਚ, ਅਲ-ਬਿਰੂਨੀ ਧਾਰਨਾ ਪੇਸ ਕਰਦਾ ਹੈ ਕਿ 'ਹਿੰਦੂਆਂ ਨੇਂ ਸਾਇੰਸ ਅਤੇ ਸਾਹਿਤ ਦੀਆ ਹੋਰ ਅਨੇਕ ਸ਼ਾਖਾਵਾਂ ਨੂੰ ਵਿਗਸਾਇਆ, ਅਤੇ ਇਕ ਸੱਚੇ ਵਿਦਵਾਨ ਵਾਲੀ ਖ਼ਾਸ ਹਲੀਮੀ ਨਾਲ ਇਹ ਗੱਲ ਵੀ ਜੋੜਦਾ ਹੈ ਕਿ ਉਹ ਆਪਣੀ ਸੀਮਿਤ ਜਾਣਕਾਰੀ ਕਰਕੇ ਉਨ੍ਹਾ ਸਾਰੀਆਂ ਸ਼ਾਖਾਵਾਂ ਨੂੰ 'ਸ਼ਾਮਲ' ਨਹੀਂ ਕਰ ਸਕਿਆ।

ਧਰਮ ਵਿਚ ਵੀ, ਹਿੰਦੂਆਂ ਦੀ ਪੜ੍ਹੀ-ਲਿਖੀ ਸ਼੍ਰੇਣੀ ਅਤੇ ਆਮ ਲੋਕਾ ਦੇ ਵਿਸਵਾਸਾ ਵਿਚਕਾਰ ਨਿਖੇੜਾ ਕਰਨਾ ਲਾਜ਼ਮੀ ਸੀ। ਇਨ੍ਹਾਂ ਵਿਚੋਂ ਪਹਿਲੀ ਸ਼੍ਰੇਣੀ ਦੀ ਰੱਬ ਬਾਰੇ ਸੰਕਲਪਨਾ ਇਕੀਸ਼ਵਰਵਾਦੀ ਸੀ— 'ਰੱਬ . . .ਇਕ ਹੈ, ਸਦੀਵੀ ਹੈ, ਅਕਾਲ ਹੈ, ਸ੍ਵੈਇੱਛਾਧਾਰੀ ਹੈ, ਸਰਬਸ਼ਕਤੀਮਾਨ ਹੈ......ਰੋਮ ਰੋਮ ਵਿਚ ਵਸਦਾ ਹੈ, ਜੀਵਨਦਾਤਾ ਹੈ, ਹੁਕਮਰਾਨ ਹੈ, ਰੱਖਿਅਕ ਹੈ।' ਦੂਜੇ ਪਾਸੇ, ਆਮ ਲੋਕਾਂ ਵਿਚ ਬੁੱਤ ਪੂਜਾ ਦਾ ਰਿਵਾਜ ਆਮ ਪ੍ਰਚਲਿਤ ਸੀ। ਪਰ ਅਲ-ਬਿਰੂਨੀ ਇਸ ਦੀ ਨਿੰਦਾ ਨਹੀ ਕਰਦਾ, ਸਗੋਂ ਆਪਣੇ ਪਾਠਕਾ ਨੂੰ ਸਮਝਾਉਣ ਦੇ ਮੰਤਵ ਦੀ ਸਿੱਧੀ ਲਈ ਇਸ ਨੂੰ ਸਮਝਣ ਦੀ ਕੋਸ਼ਿਸ਼ ਕਰਦਾ ਹੈ। ਉਹ ਇਸ਼ਾਰਾ ਕਰਦਾ ਹੈ ਕਿ ਲੋਕ-ਮਨ ਨੂੰ ਅਮੂਰਤ ਖਿਆਲ ਤੋਂ ਘਿਰਣਾ ਸੀ ਅਤੇ ਇਸ ਲਈ ਉਸ ਦਾ ਝੁਕਾਅ ਭਾਵੁਕ ਜਗਤ ਵਲ ਸੀ। ਇਸੇ ਵਜਹ ਕਰਕੇ ਸਮਾਰਕ ਕਾਇਮ ਕੀਤੇ ਗਏ ਅਤੇ ਅਵਤਾਰਾ ਤ੍ਰੇ ਰਿਸ਼ੀਆ ਪ੍ਰਤਿ ਸ਼ਰਧਾ ਪ੍ਰਗਟਾਉਣ ਅਤੇ ਉਨ੍ਹਾਂ ਦੀ ਯਾਦ ਕਾਇਮ ਰੱਖਣ ਲਈ ਉਨ੍ਹਾ ਦੇ ਬੁੱਤ ਬਣਾਏ ਗਏ। ਵਕਤ ਦੇ ਗੁਜ਼ਰਨ ਨਾਲ ਉਦਗਮ ਦੀਆਂ ਪਰਿਸਥਿਤੀਆ ਬਦਲ ਗਈਆਂ ਅਤੇ ਰੀਤ-ਰਿਵਾਜ ਬਾਕੀ ਰਹਿ ਗਏ, ਅਤੇ ਬੁੱਤਾਂ ਪ੍ਰਤਿ ਸ਼ਰਧਾ ਦੀ ਭਾਵਨਾ ਲੋਕਾ ਵਿਚ ਸਹਿਜ-ਸੁਭਾਵਿਕ ਹੋ ਨਿੱਬੜੀ (ਪੰਨਾ 56)। ਇਹ ਸਪੱਸਟ ਹੈ ਕਿ ਅਲ-ਬਿਰੂਨੀ ਆਪਣੀ ਨਫ਼ਰਤ ਦੀ ਨਿਜੀ ਭਾਵਨਾ ਦੇ ਬਾਵਜੂਦ ਹਿੰਦੂਆਂ ਵਿਚ ਬੁੱਤ-ਪੂਜਾ ਦੇ ਰਿਵਾਜ ਬਾਰੇ ਆਪਣੇ ਪਾਠਕਾਂ ਨੂੰ ਬੇਲਾਗ ਵੇਰਵਾ ਦੇਣ ਦੀ ਕੋਸ਼ਿਸ ਕਰਦਾ ਹੈ।

ਆਰਥਿਕ ਦਿਲਚਸਪੀ ਵਾਲੇ ਮਸਲਿਆਂ ਵਲ ਮੁਕਾਬਿਲਤਨ ਘੱਟ ਧਿਆਨ ਦਿੱਤਾ ਗਿਆ ਹੈ ਪਰ ਸੋਮਨਾਥ ਦੀ ਅਹਿਮੀਅਤ ਦੇ ਆਰਥਿਕ ਕਾਰਣਾਂ (ਪੰਨੇ 225-226), ਗਊ-ਹੱਤਿਆ ਦੀ ਮਨਾਹੀ (ਪੰਨਾ 252), ਵੇਸਵਾਪੁਣੇ ਦਾ ਪ੍ਰਚਲਨ (ਪੰਨਾ 256) ਆਦਿ ਵੰਨ-ਸੁਵੰਨੇ ਮਸਲਿਆਂ ਬਾਰੇ ਅਲ-ਬਿਰੂਨੀ ਦੀ ਅੰਤਰ-ਦ੍ਰਿਸ਼ਟੀ ਕਮਾਲ ਦੀ ਹੈ। ਉਹ ਵਿਆਖਿਆਉਂਦਾ ਹੈ ਕਿ ਸੋਮਨਾਥ ਇਸ ਲਈ ਏਨਾ ਪ੍ਰਸਿੱਧ ਹੋਇਆ ਕਿਉਂਕਿ ਸਮੁੰਦਰੀ ਸਫਰ ਕਰਨ ਵਾਲਿਆ ਲਈ ਇਹ ਪੱਤਣ ਸੀ ਅਤੇ ਪੂਰਬੀ ਅਫਰੀਕਨ ਤੱਟ ਅਤੇ ਚੀਨ ਵਿਚਕਾਰ ਕਾਰੋਬਾਰ ਕਰਨ

ਵਾਲੇ ਵਪਾਰੀਆਂ ਲਈ ਇਹ ਇਕ ਅੱਡਾ ਸੀ। ਜਿਥੋਂ ਤਕ ਗਊ-ਹੱਤਿਆ ਦਾ ਸੰਬੰਧ ਹੈ, ਖੇਤੀਬਾੜੀ ਤੇ ਘਰੇਲੂ ਪ੍ਰਯੋਜਨਾ ਲਈ ਗਊ ਦੀ ਅਨੇਕਪੱਖੀ ਉਪਯੋਗਤਾ ਦੇ ਕਾਰਨ ਇਸ ਦੀ ਮਨਾਹੀ ਕੀਤੀ ਗਈ ਸੀ। ਵੇਸਵਾਵਾਂ ਬਾਰੇ ਉਹ ਟਿੱਪਣੀ ਦਿੰਦਾ ਹੈ ਕਿ ਰਾਜੇ 'ਆਪਣੇ ਨਗਰਾਂ ਨੂੰ ਪੁਰਕਸ਼ਿਸ਼ ਬਣਾਉਣ ਆਪਣੀ ਰਿਆਇਆ ਦੇ ਆਨੰਦ-ਮੰਗਲਾਚਾਰ ਲਈ ਲੋਭ ਦੇਣ, ਸਿਰਫ਼ ਮਾਇਕ ਕਾਰਨਾ ਲਈ ਉਨ੍ਹਾਂ ਨੂੰ ਵਰਤਦੇਂ ਸਨ। ਜੁਰਮਾਨਿਆਂ ਤੇ ਟੈਕਸਾਂ ਦੇ ਰੂਪ ਵਿਚ ਉਨ੍ਹਾਂ ਪਾਸੋਂ ਕਮਾਈ ਹੋਈ ਆਮਦਨ ਫੌਜ ਉਤੇ ਖਰਚ ਕੀਤੀ ਜਾਂਦੀ ਸੀ।

ਇਕ ਇਤਫ਼ਾਕੀਆ ਪਰ ਮਹੱਤਵਪੂਰਨ ਹਵਾਲਾ ਹੈ ਜਿਹੜਾ ਦਰਸਾਉਂਦਾ ਹੈ ਕਿ ਮੁੱਢਲੇ ਮੁਸਲਮਾਨ ਹੁਕਮਰਾਨਾਂ ਵਿਚੋਂ ਕੁਝ ਕੁ ਦੀਆ ਸਰਗਰਮੀਆ ਨੂੰ ਅਕਸਰ ਰਾਜਸੀ ਨੀਤੀ, ਨਾ ਕਿ ਧਾਰਮਿਕ ਭਾਵਨਾਵਾਂ, ਪਾਸੋਂ ਸੇਧ ਮਿਲਦੀ ਸੀ। ਮੁਹੰਮਦ ਬਿਨ ਕਾਸਿਮ ਦੁਆਰਾ ਮੁਲਤਾਨ ਦੀ ਜਿੱਤ ਦਾ ਜਿਕਰ ਕਰਦਿਆ ਹੋਇਆਂ, ਅਲ-ਬਿਰੂਨੀ ਲਿਖਦਾ ਹੈ ਕਿ ਜੇਤੂ ਨੇ ਬੁੱਤ ਨੂੰ ਉਥੇ ਹੀ ਰਹਿਣ ਦਿੱਤਾ ਜਿਥੇ ਉਹ ਪਿਆ ਸੀ (ਭਾਵੇਂ ਉਸ ਦੀ ਬੇਅਦਬੀ ਕਰਨ ਤੋਂ ਮਗਰੋਂ) ਜਦੋਂ ਉਸ ਨੂੰ ਇਹ ਪਤਾ ਲੱਗਾ ਕਿ ਮੰਦਰ ਤੇ ਬੁੱਤ ਨਗਰ ਵਿਚ ਖਜ਼ਾਨਿਆ ਦੇ ਢੇਰ ਲੱਗਣ ਅਤੇ ਇਸ ਦੀ ਵੱਧ ਰਹੀ ਖੁਸ਼ਹਾਲੀ ਵਾਲੀ ਸਥਿਤੀ ਦਾ ਕਾਰਨ ਸਨ (ਪੰਨਾ 57)। ਮੁਆਵੀਆਂ ਦੇ ਖ਼ਲੀਫ਼ੇ (651-680) ਦੇ ਵੇਲੇ ਸਿਸਲੀ ਵਿਚ ਜਿੱਤੇ ਮੁਕਟਾ ਤੇ ਹੀਰਿਆ ਨਾਲ ਸਜੇ ਸੋਨੇ ਦੇ ਬੁੱਤਾ ਨੂੰ ਸਿੰਧ ਵਿਚ ਇਸ ਲਈ ਭੇਜਣ ਦਾ ਵੇਰਵਾ ਹੋਰ ਵੀ ਜ਼ਿਆਦਾ ਟੁੰਬਵਾ ਹੈ ਕਿ ਉਨ੍ਹਾਂ ਨੂੰ ਉਸ ਮੁਲਕ ਦੇ ਸ਼ਹਿਜ਼ਾਦਿਆਂ ਕੋਲ ਵੇਚਿਆ ਜਾ ਸਕੇ। 'ਘਿਰਣਾ ਜਨਕ ਬੁੱਤਪੂਜਾ ਦੀਆਂ ਵਸਤਾਂ ਨੂੰ ਵੇਚ ਕੇ ਪੈਸੇ ਕਮਾਉਣ ਵਿਚ ਖਲੀਫ਼ੇ ਨੂੰ ਕੋਈ ਝਿਜਕ ਮਹਿਸੂਸ ਨਹੀਂ ਹੁੰਦੀ ਕਿਉਂਕਿ ਉਹ ਇਸ ਮਸਲੇ ਨੂੰ ਧਾਰਮਿਕ ਨਜ਼ਰੀਏ ਤੋਂ ਨਹੀਂ, ਸਗੋ ਰਾਜਸੀ ਦ੍ਰਿਸ਼ਟੀਕੋਣ ਤੋਂ ਦੇਖ ਰਿਹਾ ਸੀ (ਪੰਨਾ 61)।

ਟੈਕਸ ਲਾਉਣ ਦੇ ਨੇਮਾ ਅਤੇ ਆਮਦਨ ਦੀ ਵੰਡ ਬਾਰੇ ਵਿਚਾਰਾਂ ਵਲ ਸੰਕੇਤ (ਪੰਨੇ 249-250) ਵੀ ਧਿਆਨ ਦੀ ਮੰਗ ਕਰਦੇ ਹਨ। 'ਤੌਖਲੇ ਤੋਂ ਦਿਲ ਨੂੰ ਬਚਾਉਣ ਲਈ ਜ਼ਮਾਨਤ ਵਜੋਂ ਜਿਵੇਂ ਕਿ ਅਲਬਿਰੂਨੀ ਆਖਦਾ ਹੈ, ਔਖੇ ਵੇਲਿਆ ਲਈ ਰਾਖਵੀ ਸੰਪਤੀ ਕਾਇਮ ਰੱਖਣ ਉਤੇ ਜ਼ੋਰ ਤੋਂ ਜ਼ਖੀਰਾਖੇਜ਼ੀ ਦੀ ਆਦਤ ਅਤੇ ਵਪਾਰ ਤੇ ਉਤਪਾਦਨ ਵਿਚ ਪੂੰਜੀ ਨਾ ਲਾਉਣ ਦੀ ਰੁਚੀ ਸਪੱਸ਼ਟ ਹੋ ਜਾਂਦੀ ਹੈ। ਪੇਸ਼ਾਵਰੀ ਗਤੀਸ਼ੀਲਤਾ ਉਤੇ ਧਾਰਮਿਕ ਪਾਬੰਦੀਆਂ ਅਤੇ ਬ੍ਰਾਹਮਣਾ ਤੋਂ 'ਅੰਤਾ ਦੀ ਗੰਭੀਰ ਲੋੜ ਤੋਂ ਇਲਾਵਾਂ ਵਪਾਰ ਵਿਚ ਨਾ ਜਾਣ ਔਖੀ ਘੜੀ ਵਿਚ ਵੀ ਸਿਰਫ਼ ਕੱਪੜਿਆਂ ਤੇ ਸੁਪਾਰੀਆ ਦੇ ਵਪਾਰ ਕਰਨ ਦੀ ਲੋਚਾ (ਪੰਨਾ 237) ਵਲ ਸੰਕੇਤ ਵੀ ਧਿਆਨ ਦੇਣ ਵਾਲਾ ਹੈ। ਬ੍ਰਾਹਮਣਾ ਲਈ ਵਪਾਰ ਇਤਰਾਜ਼ਯੋਗ ਇਸ ਲਈ ਸੀ ਕਿਉਂਕਿ ਇਸ ਵਿਚ 'ਧੋਖਾਧੜੀ ਕਰਨੀ ਅਤੇ ਝੂਠ ਬੋਲਣਾਂ ਪੈਂਦਾ ਸੀ।' ਸੂਦਖੋਰੀ ਜਾਂ ਫ਼ੀਸਦੀ ਦੇ ਹਿਸਾਬ ਨਾਲ ਹਿੱਸੇਦਾਰੀ ਲੈਣੀ ਵੀ ਮਨ੍ਹਾ ਸੀ, ਪਰ ਸ਼ੂਦਰਾ ਨੂੰ ਇਸ ਦੀ ਛੋਟ ਸੀ ਜਿਹੜੇ ਦੋ ਫ਼ੀਸਦੀ ਤਕ ਵਿਆਜ ਲੈ ਸਕਦੇ ਸਨ (ਪੰਨਾ 250)। ਕਾਨੂੰਨੀ ਮਸਲਿਆ ਅਤੇ ਹੋਰਨਾਂ ਵਿਸਤਾਰਾਂ ਵਿਚੋਂ ਮਿਲਣ ਵਾਲੀ ਸੂਚਨਾ ਦੇ ਅਹਿਮ ਅੰਸ਼ਾਂ ਉਤੇ ਅਲ-ਬਿਰੂਨੀ ਦੀ ਨਜ਼ਰ ਟਿਕੀ ਹੋਣ ਦਾ ਪ੍ਰਮਾਣ ਵਿਰਾਸਤ ਦੇ ਪ੍ਰਯੋਜਨ ਲਈ ਦੁਲਿੰਗੀ ਜੀਵ ਨੂੰ ਮਰਦ ਮੰਨ ਲੈਣ ਵਲ ਉਸ ਦੇ ਇਸਾਰੇ ਤੋਂ ਮਿਲ ਜਾਂਦਾ ਹੈ।

ਦੇਸ਼ ਦੇ ਭੌਤਿਕ ਜੁਗਰਾਫ਼ੀਏ ਦਾ ਵੇਰਵਾ ਦੇਣ ਸਮੇ ਅਲ-ਬਿਰੂਨੀ ਦੀ ਅੱਖ ਚੱਟਾਨਾ ਤੇ ਪੱਥਰਾਂ ਦੀ ਸ਼ਕਲ, ਆਕਾਰ ਅਤੇ ਬਣਤ (ਪੰਨਾ 103) ਤੋਂ ਲੈ ਕੇ ਲੋਕਾਂ ਦੇ ਮਾਨਵ-ਸ਼ਾਸਤ੍ਰੀ ਚਿਹਨ-ਚੱਕਰਾਂ ਅਤੇ ਪੋਸਾਕਾਂ ਤਕ (ਪੰਨਾ 105) ਹਰ ਚੀਜ਼ ਉਤੇ ਜਾ ਟਿਕਦੀ ਪ੍ਰਤੀਤ ਹੁੰਦੀ ਹੈ। ਆਪਣੇ ਵੇਰਵੇ ਦੇ ਭੂਗੋਲਿਕ ਹਿੱਸੇ ਵਿਚ ਉਹ ਪੁਸਤਕਾਂ ਵਿਚੋਂ ਮਿਲੇ ਹਵਾਲਿਆ ਉਤੇ ਏਨਾ ਜ਼ਿਆਦਾ ਨਿਰਭਰ ਨਹੀਂ ਕਰਦਾ, ਜਿੰਨਾ ਕਿ ਵਿਗਿਆਨਿਕ ਮੁਲਾਹਜ਼ੇ ਅਤੇ ਗਿਣਤੀਆ-ਮਿਣਤੀਆਂ ਉਤੇ ਟੇਕ ਰੱਖਦਾ ਹੈ। ਦੇਸ਼ ਦੇ ਵੱਖੋ ਵੱਖ ਹਿੱਸਿਆਂ ਨੂੰ ਜਾਣ ਵਾਲੇ ਮੁੱਖ ਰਾਹਾਂ[1] ਦਾ ਵਰਣਨ ਅਤੇ ਮਹੱਤਵਪੂਰਨ ਨਗਰਾਂ ਵਿਚਲੇ ਫ਼ਾਸਲਿਆ ਦੀ ਨਪਾਈ ਅਲ-ਬਿਰੂਨੀ ਦੇ ਵੇਰਵੇ ਦਾ ਇਕ ਬਹੁਤ ਅਹਿਮ ਹਿੱਸਾ ਹੈ, ਪਰ ਇਸ ਦਾ ਸਹੀ ਲਾਭ ਉਠਾਉਣ ਲਈ ਸਾਰੀਆਂ ਥਾਂਵਾਂ ਦੇ ਨਾਂਵਾਂ ਦੀ ਸ਼ਨਾਖ਼ਤ ਕਰਨ ਅਤੇ ਅਲ-ਬਿਰੂਨੀ ਦੁਆਰਾ ਵਰਤੇ ਗਏ ਮਾਪਾ ਦੀਆ ਇਕਾਈਆਂ ਦੇ ਸਹੀ ਭਾਰਤੀ ਸਮਾਨਕ ਕੱਢਣ ਦਾ ਦੁਸ਼ਵਾਰੀ ਭਰਿਆ ਕੰਮ ਕਰਨ ਦੀ ਲੋੜ ਹੈ।

ਕਦੇ ਕਦਾਈ, ਕੋਈ ਅਸੰਗਤ ਮਜ਼ਮੂਨ ਬਾਰੇ ਚਰਚਾ ਕਰਦਿਆਂ ਹੋਇਆ ਅਲ-ਬਿਰੂਨੀ ਨੇ ਸੂਚਨਾ ਦੇ ਬੜੇ ਮੁੱਲਵਾਨ ਅੰਸ਼ ਪੇਸ਼ ਕੀਤੇ ਹਨ। ਇਉਂ, ਦੇਸ ਦੇ ਵੱਖ-ਵੱਖ ਹਿੱਸਿਆ ਵਿਚ ਵਰਤੀਆਂ ਜਾਂਦੀਆਂ ਹਿੰਦੂਆ ਦੀਆਂ ਵਰਣਮਾਲਾਵਾਂ ਦਾ ਵਰਣਨ ਕਰਦਿਆ, ਅਤੇ ਕਰਨਾਟ ਦੇਸ਼ ਵਿਚ ਵਰਤੀ ਜਾਂਦੀ 'ਕਰਨਾਟ' ਦਾ ਉੱਲੇਖ ਕਰਦਿਆ ਹੋਇਆ ਉਹ ਦੱਸਦਾ ਹੈ ਕਿ ਸੁਲਤਾਨ ਮਹਮੂਦ ਦੀਂ ਫੌਜ ਵਿਚ ਕੱਨੜ ਅਖਵਾਉਂਦੇ ਫੌਜੀਆਂ ਦੇ ਸਮੂਹ ਨੂੰ ਕਰਨਾਟ ਦੇਸ ਵਿਚੋ ਭਰਤੀ ਕੀਤਾ ਗਿਆ ਸੀ (ਪੰਨਾ 89)। ਫਿਰ, ਸਪਤਰਿਸ਼ੀਆ ਦੇ ਤਾਰਾਮੰਡਲ ਬਾਰੇ ਲਿਖਦਿਆਂ ਹੋਇਆ ਉਹ ਆਖਦਾ ਹੈ ਕਿ 'ਸਾਡਾ ਸਮਾਂ' (ਯਾਨੀ ਕਿ *ਕਿਤਾਬੁਲ ਹਿੰਦ* ਲਿਖਣ ਦਾ ਸਮਾ, ਜਾ ਏ ਐਚ 421) ਸਾਕਾ ਕਾਲ ਦੇ 952 ਵੇ ਸਾਲ ਦੇ ਅਨੁਰੂਪ ਸੀ। (ਪੰਨਾ 192)। ਇਹ ਸੰਕੇਤ ਸਾਕਾ ਕਾਲ ਦੀ ਈਸਾ ਕਾਲ ਨਾਲ ਇਕਸੁਰਤਾ ਦੀ ਪਰੋਖ ਪੁਸਟੀਕਾਰਕ ਗਵਾਹੀ ਦਿੰਦਾ ਹੈ, ਅਤੇ ਇਸ ਰਾਇ ਦੀ ਤਾਈਦ ਕਰਦਾ ਹੈ ਕਿ ਇਹ 78 ਏ ਡੀ ਵਿਚ ਸੁਰੂ ਹੋਇਆ ਸੀ। ਜਿਵੇਂ ਕਿ ਸਾਨੂੰ ਪਤਾ ਹੈ, ਏ. ਐਚ 421 ਏ ਡੀ 1030 ਦੇ ਅਨੁਰੂਪ ਹੈ, ਅਤੇ 78 ਵਿਚ 952 ਜਮ੍ਹਾ ਕਰਕੇ 1030 ਨਿਕਲਦਾ ਹੈ। ਇਕ ਹੋਰ ਥਾ ਉਤੇ, ਖਗੋਲੀ ਰੇਖਾਸ਼ਾ ਨੂੰ ਨਿਰਧਾਰਿਤ ਕਰਨ ਦੀਆ ਵਿਧੀਆ ਬਾਰੇ ਚਰਚਾ ਕਰਦਿਆਂ ਹੋਇਆ, ਉਹ ਭਾਰਤ ਵਿਚਲੇ ਕੁਝ ਉਨ੍ਹਾਂ ਨਗਰਾਂ ਦੀ ਸੂਚੀ ਦਿੰਦਾ ਹੈ ਜਿਨ੍ਹਾ ਵਿਚ ਉਹ ਆਪ ਗਿਆ ਸੀ ਅਤੇ ਜਿਥੋਂ ਦੇ ਖਗੋਲੀ ਰੇਖਾਂਸ਼ ਉਸ ਨੇ ਆਪ ਨਿਰਧਾਰਿਤ ਕੀਤੇ ਸਨ। ਇਹ ਜਾਣਕਾਰੀ, ਜਿਸ ਵਲ ਲੋੜੀਂਦਾ ਧਿਆਨ ਨਹੀਂ ਦਿੱਤਾ ਗਿਆ, ਦਾ ਅਸਰ ਅਲ-ਬਿਰੂਨੀ ਦੀਆ ਭਾਰਤ ਅੰਦਰ ਯਾਤਰਾਵਾਂ ਦੇ ਸਵਾਲ ਉਤੇ ਪੈਂਦਾ ਹੈ, ਜਿਸ ਬਾਰੇ ਰਾਵਾਂ ਵਿਚ ਮਤਭੇਦ ਹੈ। ਮਿਸਾਲ ਦੇ ਤੌਰ 'ਤੇ ਸਮੇਂ ਦੀ ਵੰਡ ਬਾਰੇ ਲਿਖਦਿਆਂ ਹੋਇਆ, ਉਹ ਜਲਘੜੀ ਦਾ ਜਿਕਰ ਕਰਦਾ ਹੈ, ਜੋ ਇਕ ਅਜਿਹੀ ਯੰਤਰ-ਰਚਨਾ ਹੈ ਜਿਸ ਨਾਲ ਸਮੇਂ ਦੀ ਇਕ ਗਤੀ ਨਾਮਕ ਇਕਾਈ ਦੇ

---

1. ਅਲ-ਬਿਰੂਨੀ ਕਨੌਜ, ਮਥੁਰਾ, ਅਨਹਿਲਵਾੜਾ ਅਤੇ ਧਾਰ ਤੋਂ ਸੁਰੂ ਹੋਣ ਵਾਲੇ ਸੋਲ੍ਹਾ ਅਹਿਮ ਰਾਹਾ ਦਾ ਜਿਕਰ ਕਰਦਾ ਹੈ। ਉਸ ਨੇ ਇਹ ਸੂਚਨਾ ਸ਼ਾਇਦ ਸੁਲਤਾਨ ਮਹਮੂਦ ਦੇ ਫੌਜੀ ਅਤੇ ਨਾਗਰਿਕ ਅਫ਼ਸਰਾ ਪਾਸੋਂ ਲਈ ਸੀ ਜਿਹੜੇ ਦੇਸ਼ ਦੇ ਉਸ ਭਾਗ ਤੋਂ ਜਿਆਦਾ ਵਾਕਫ਼ ਸਨ।

ਗੁਜ਼ਰਨ ਦਾ ਹਿਸਾਬ ਲਾਇਆ ਜਾਂਦਾ ਹੈ, ਜਿਸ ਨੂੰ ਉਸ ਨੇ ਪਿਸ਼ਾਵਰ ਵਿਚ ਦੇਖਿਆ ਸੀ, ਅਤੇ ਇਨ੍ਹਾਂ ਜਲ-ਘੜੀਆਂ ਨੂੰ ਚਲਾਉਣ ਲਈ ਧਰਮੀ ਲੋਕਾਂ ਦੁਆਰਾ ਦਿਤੇ ਗਏ ਦਾਨ ਦਾ ਜ਼ਿਕਰ ਵੀ ਕਰਦਾ ਹੈ (ਪੰਨਾ 156)[1]

ਅਲ-ਬਿਰੂਨੀ ਦੇ ਵੇਰਵੇ ਦਾ ਸਭ ਤੋਂ ਉਘੜਵਾ ਲੱਛਣ ਆਪਣੇ ਅਧਿਐਨ-ਵਿਸ਼ੇ ਦੇ ਪ੍ਰਤਿ ਉਸ ਦੀ ਈਮਾਨਦਾਰਾਨਾ ਅਤੇ ਹਮਦਰਦੀ ਭਰੀ ਪਹੁੰਚ ਹੈ। ਇਸ ਪਹੁੰਚ ਦੀ ਅਹਿਮੀਅਤ ਨੂੰ ਮਹਿਸੂਸ ਕਰਨ ਲਈ ਇਕ ਗੱਲ ਜ਼ਿਹਨ ਵਿਚ ਰੱਖਣੀ ਲਾਜ਼ਮੀ ਹੈ ਕਿ ਇਹ ਪੁਸਤਕ ਹਿੰਦੂਆ ਅਤੇ ਮੁਸਲਮਾਨਾ ਵਿਚ ਬਾਰ-ਬਾਰ ਹੋ ਰਹੀਆਂ ਫੌਜੀ ਝੜਪਾਂ ਅਤੇ ਵਧਦੀ ਜਾ ਰਹੀ ਵਿਚਾਰਧਾਰਕ ਅਤੇ ਭਾਵਨਾਤਮਕ ਦੁਸਮਣੀ ਦੇ ਵੇਲੇ ਲਿਖੀ ਗਈ ਸੀ। ਕਿਸੇ ਕਿਸੇ ਸਮੇਂ ਉਹ ਕੁਝ ਕੁ ਭਾਰਤੀ ਰੀਤਾ-ਰਿਵਾਜਾ ਅਤੇ ਵਿਹਾਰਾਂ ਬਾਰੇ ਕਿਸੇ ਹੱਦ ਤਕ ਤੁਰਸ ਲਫ਼ਜ਼ ਵਰਤਦਾ ਹੈ, ਅਤੇ ਉਹ ਹਿੰਦੂਆ ਵਿਚ ਉਸ ਦੀ ਖ਼ਾਸ ਤੌਰ ਤੇ ਨੁਕਤਾਚੀਨੀ ਕਰਦਾ ਹੈ ਜਿਸ ਨੂੰ ਉਹ ਇਕ ਤਰ੍ਹਾਂ ਦੀ ਗੁਮਾਨੀ ਮਨੋਗ੍ਰੰਥੀ ਅਤੇ ਤੰਗ ਦਿੱਲੀ ਵਾਲਾ ਰਵੱਈਆ ਸਮਝਦਾ ਹੈ (ਪੰਨੇ 10-11-85) ਪਰ ਉਹ ਸਚੇਤ ਤੌਰ ਤੇ ਇਹ ਗੱਲ ਵੀ ਜੋੜ ਦਿੰਦਾ ਹੈ ਕਿ ਅਜਿਹੀਆਂ ਗੱਲਾਂ ਸਿਰਫ਼ ਹਿੰਦੂਆਂ ਵਿਚ ਹੀ ਅਨੋਖੀਆ ਨਹੀਂ ਸਗੋਂ ਪੂਰਬ-ਇਸਲਾਮੀ ਅਰਬਾਂ ਸਮੇਤ ਹੋਰਨਾ ਲੋਕਾ ਵਿਚ ਵੀ ਆਮ ਸਨ। ਉਹ ਹੋਰ ਅਗਾਂਹ ਵਿਆਖਿਆ ਕਰਦਾ ਹੈ ਕਿ ਉਹ ਉਸ ਵਰਗੇ ਅਜਨਬੀ ਨੂੰ ਇੰਨੇ ਅਜੀਬ ਤਾ ਲੱਗਦੇ ਸਨ ਕਿਉਂਕਿ ਉਸ ਦੇ ਆਪਣੇ ਸਮਾਜ ਵਿਚ ਇਨ੍ਹਾਂ ਦੇ ਸਮਵਿਥ ਬਿਲਕੁਲ ਨਹੀਂ ਸਨ (ਪੰਨੇ 93-97)।

ਅਲ-ਬਿਰੂਨੀ ਦੀ ਸਮਾਪਤੀ-ਟਿੱਪਣੀ ਵੀ ਕਾਫੀ ਅਹਿਮ ਹੈ ਕਿ ਉਸ ਦੀ ਕਿਤਾਬ ਉਨ੍ਹਾ ਲਈ ਸੀ ਜਿਹੜੇ ਹਿੰਦੂਆਂ ਨਾਲ *ਉਨ੍ਹਾ ਦੀ ਆਪਣੀ ਤਹਿਜ਼ੀਬ ਦੇ ਆਧਾਰ ਉਤੇ ਧਰਮ, ਸਾਇੰਸ ਜਾਂ ਸਾਹਿਤ ਦੇ ਸਵਾਲਾਂ ਬਾਰੇ ਚਰਚਾ ਕਰਨ ਦੇ ਚਾਹਵਾਨ ਸਨ* (ਪੰਨਾ 272) ਲਫ਼ਜ਼ਾ ਉਤੇ ਬਲ ਦਿੱਤਾ ਗਿਆ ਹੈ। ਅੱਜਕਲ੍ਹ ਪੱਛਮੀ ਵਿਦਵਾਨਾ ਵਲੋਂ ਪੂਰਬੀ ਸੰਸਕ੍ਰਿਤੀਆਂ ਨੂੰ ਉਨ੍ਹਾ ਦੀ ਆਪਣੀ ਪਾਰਿਭਾਸ਼ਿਕ ਸ਼ਬਦਾਵਲੀ ਵਿਚ ਅਤੇ ਦੇਸੀ ਸੋਮਿਆ ਦੇ ਆਧਾਰ ਉਤੇ ਸਮਝਣ ਦੀ ਕੋਸ਼ਿਸ਼ ਕਰਨ ਵਾਸਤੇ ਕਾਫ਼ੀ ਜ਼ੋਰ ਦਿੱਤਾ ਜਾ ਰਿਹਾ ਹੈ। ਇਹ ਅਲ-ਬਿਰੂਨੀ ਦੀ ਮਹਾਨਤਾ ਦਾ ਮਾਪ-ਦੰਡ ਹੈ ਕਿ ਉਸ ਨੇ ਕਾਫ਼ੀ ਸਫਲਤਾ ਸਹਿਤ ਲਗਭਗ ਇਕ ਹਜ਼ਾਰ ਸਾਲ ਪਹਿਲਾ ਅਜਿਹੀ ਕੋਸ਼ਿਸ਼ ਕੀਤੀ ਸੀ। ਅਸਲ ਵਿਚ, ਇਕ ਅਸਲੋਂ ਅਜਨਬੀ ਤਹਿਜ਼ੀਬ ਨੂੰ ਉਸੇ ਦੀ ਆਪਣੀ ਲਫ਼ਜ਼ਾਵਲੀ ਵਿਚ ਸਮਝਣ ਲਈ ਅਪਣਾਈ ਸੂਖਮਦਰਸ਼ੀ ਅਤੇ ਬੁਨਿਆਦੀ ਤੌਰ ਤੇ ਸ਼ਲਾਘਾਮਈ ਪਹੁੰਚ ਹੀ ਹੈ ਜਿਹੜੀ ਅਲ-ਬਿਰੂਨੀ ਦੇ ਵੇਰਵੇ ਨੂੰ ਮੱਧਕਾਲੀਨ ਯੁਗ ਵਿਚ ਭਾਰਤ ਵਿਚ ਲਿਖੀ ਕਿਸੇ ਵੀ ਹੋਰ ਕਿਰਤ ਨਾਲੋਂ ਕਿਤੇ ਜ਼ਿਆਦਾ ਉਚੇਰੀ ਥਾ ਦਿੰਦੀ ਹੈ।

ਜ਼ਖਾਓ ਦੇ ਅੰਗਰੇਜ਼ੀ ਅਨੁਵਾਦ ਦੇ ਇਸ ਸੰਖਿਪਤ ਸੰਸਕਰਣ ਵਿਚ ਸਾਰੇ ਅਧਿਆਵਾਂ

---

1. ਫਿਰੋਜ਼ ਤੁਗ਼ਲਕ (1351-88) ਦੇ ਸਮੇਂ ਵਿਚ ਕੀਤੇ ਗਏ ਅਜਿਹੇ ਇੰਤਜ਼ਾਮਾ ਬਾਰੇ ਸਾਨੂੰ ਪਤਾ ਹੈ, ਅਤੇ ਬਾਬਰ (1526-30) ਵੀ ਭਾਰਤ ਵਿਚ ਦੇਖੇ ਇਕ ਅਜਿਹੇ ਹੀ ਬੰਦੋਬਸਤ ਦਾ ਸ਼ਲਾਘਾਮਈ ਜ਼ਿਕਰ ਕਰਦਾ ਹੈ। ਇਸ ਅਮਲ ਦੀ ਨਿਰੰਤਰਤਾ ਦੀ ਸ਼ਹਾਦਤ ਇਹ ਦਰਸਾਉਂਦੀ ਹੈ ਕਿ ਇਹ ਕਾਫ਼ੀ ਲੰਮੇ ਅਰਸੇ ਤੋਂ ਵਰਤੋਂ ਵਿਚ ਸੀ।

ਦੇ ਮੂਲ ਕ੍ਰਮ ਨੂੰ ਅਤੇ ਵੱਖੋ-ਵੱਖ ਵਿਸ਼ਿਆਂ ਉਤੇ ਅਲ-ਬਿਰੂਨੀ ਦੀਆਂ ਸਿੱਧੀਆਂ ਰਾਵਾਂ ਨੂੰ ਵੀ ਉਸੇ ਰੂਪ ਵਿਚ ਕਾਇਮ ਰੱਖਿਆ ਗਿਆ ਹੈ. ਕਿਤਾਬ ਦਾ ਕਾਫ਼ੀ ਵੱਡਾ ਹਿੱਸਾ ਖਗੋਲ-ਵਿਗਿਆਨ, ਜੋਤਿਸ਼, ਕ੍ਰਮ-ਸ਼ਾਸਤ੍ਰ ਅਤੇ ਸੰਬੰਧਿਤ ਵਿਸ਼ਿਆ ਨਾਲ ਵਾਬਸਤਾ ਹੈ, ਅਤੇ ਅਲ-ਬਿਰੂਨੀ ਦੇ ਆਪਣੇ ਆਪ ਲਈ ਵੀ ਸ਼ਾਇਦ ਇਹੋ ਉਸ ਦੇ ਵੇਰਵੇ ਦਾ ਸਭ ਤੋਂ ਅਹਿਮ ਹਿੱਸਾ ਸੀ। ਤਾਂ ਵੀ, ਇਸ ਵਿਚੋਂ ਬਹੁਤੇ ਹਿੱਸੇ ਵਿਚ ਆਮ ਪਾਠਕ ਦੀ ਕੋਈ ਦਿਲਚਸਪੀ ਨਹੀਂ, ਅਤੇ ਹੁਣਵੀਂ ਵਿਗਿਆਨਿਕ ਤਰੱਕੀ ਨਾਲ ਇਹ ਸਭ ਘਸਿਆ-ਪਿਟਿਆ ਹੋ ਨਿੱਬੜਿਆ ਹੈ। ਦੂਜੇ ਪਾਸੇ, ਸਾਮਾਜਿਕ ਵਿਵਸਥਾ, ਤੌਰ-ਤਰੀਕਿਆ ਤੇ ਰੀਤਾ-ਰਸਮਾਂ, ਮੇਲਿਆ ਤੇ ਤਿਉਹਾਰਾਂ, ਕਾਨੂੰਨੀ ਪ੍ਰਬੰਧ ਅਤੇ ਸਥਲ-ਆਕ੍ਰਿਤਿਕ ਤਫ਼ਸੀਲਾਂ ਆਦਿ ਵਾਲੇ ਹਿੱਸੇ ਵਿਚ ਕਿਤੇ ਜ਼ਿਆਦਾ ਵਡੇਰੀ ਦਿਲਚਸਪੀ ਪ੍ਰਗਟਾਈ ਗਈ ਹੈ। ਇਸੇ ਦੇ ਮੁਤਾਬਿਕ ਹੀ ਪਾਠ ਦਾ ਸੰਪਾਦਨ ਕੀਤਾ ਗਿਆ ਹੈ। ਇਸ ਵਿਚੋਂ ਮੁੱਖ ਰੂਪ ਵਿਚ ਉਹੋ ਹਿੱਸੇ ਹੀ ਕੱਢੇ ਗਏ ਹਨ ਜਿਨ੍ਹਾ ਵਿਚ ਖਗੋਲ-ਵਿਗਿਆਨ ਤੇ ਜੋਤਿਸ, ਦੰਦ-ਕਥਾਵਾ ਤੇ ਕਹਾਣੀਆਂ ਬਾਰੇ ਤਕਨੀਕੀ ਵੇਰਵੇ ਦਿੱਤੇ ਗਏ ਹਨ ਅਤੇ ਮੂਲ ਸੋਮਿਆ ਵਿਚੋਂ ਲੰਮੀਆਂ-ਲੰਮੀਆਂ ਟੂਕਾਂ ਦਿਤੀਆਂ ਗਈਆ ਹਨ (ਸਿਵਾਇ ਉਨ੍ਹਾਂ ਦੇ ਜਿਥੇ ਉਹ ਕਿਸੇ ਅਹਿਮ ਵਿਸ਼ੇ ਨਾਲ ਸੰਬੰਧਿਤ ਹਨ) ਅਜਿਹੇ ਹਿੱਸੇ ਸਿਰਫ਼ ਵਿਸ਼ੇਸ਼ੱਗਾ ਲਈ ਦਿਲਚਸਪੀ ਦਾ ਕੇਂਦਰ-ਬਿੰਦੂ ਹੋ ਸਕਦੇ ਹਨ। ਕੱਢੇ ਗਏ ਹਿੱਸਿਆਂ ਬਾਰੇ ਚਪਟੀਆਂ ਬ੍ਰੈਕਟਾ ਵਿਚ ਸੰਖਿਪਤ ਸੰਕੇਤ ਦੇ ਦਿਤਾ ਗਿਆ ਹੈ, ਅਤੇ ਸਾਰਾਂਸ਼ਕ ਪੰਨਿਆ ਦੀ ਗਿਣਤੀ ਵੀ ਚਪਟੀਆਂ ਬ੍ਰੈਕਟਾਂ ਵਿਚ ਅੰਕਿਤ ਕਰ ਦਿੱਤੀ ਗਈ ਹੈ (ਨਵੀਂ ਦਿੱਲੀ 1964 ਦੇ ਦੁਬਾਰਾ ਛਪੇ ਸੰਸਕਰਣ ਵਿਚ)।[1] ਕੁਝ ਥਾਵਾਂ ਉਤੇ ਪ੍ਰਤਿ-ਹਵਾਲੇ ਵੀ ਹਨ, ਜਿਥੇ ਅਲ-ਬਿਰੂਨੀ ਪਿਛਲੇ ਪੰਨੇ ਉਤੇ ਕਿਸੇ ਸਾਮੱਗ੍ਰੀ ਵਲ ਇਸ਼ਾਰਾ ਕਰਦਾ ਹੈ। ਅਜਿਹੇ ਮਾਮਲਿਆਂ ਵਿਚ ਛੋਟੀਆ ਬ੍ਰੈਕਟਾ ਵਿਚ ਦਿਤਾ ਗਿਆ ਸੰਬੰਧਿਤ ਪੰਨਾ ਨੰਬਰ ਹੋਣ ਵਾਲੇ ਸੰਖਿਪਤ ਸੰਸਕਰਣ ਦਾ ਹੈ। ਇਕ ਜਾਂ ਦੋ ਪੰਨਿਆਂ ਤਕ ਦੀ ਕੱਢੀ ਗਈ ਸਾਮੱਗ੍ਰੀ ਵਲ ਤਿੰਨ ਬਿੰਦੀਆਂ ਦੀ ਨਿਸ਼ਾਨੀ ਲਾ ਕੇ ਇਸ਼ਾਰਾ ਕਰ ਦਿਤਾ ਗਿਆ ਹੈ।

ਅਲ-ਬਿਰੂਨੀ ਦੁਆਰਾ ਦਿਤੇ ਕੁਝ ਪੁਸਤਕਾਂ ਤੇ ਲੇਖਕਾਂ ਦੇ ਹਵਾਲਿਆਂ ਅਤੇ ਪਾਠ ਵਿਚ ਆਉਣ ਵਾਲੇ ਤਕਨੀਕੀ ਸ਼ਬਦਾਂ ਬਾਰੇ ਵਿਆਖਿਆਮਈ ਟਿੱਪਣੀਆਂ[2] ਜੋੜ ਦਿਤੀਆ ਗਈਆ ਹਨ। ਇਨ੍ਹਾਂ ਵਿਚੋਂ ਕੁਝ ਕੁ ਟਿੱਪਣੀਆਂ ਜ਼ਖਾਓ ਦੀ ਕਿਤਾਬ ਦੇ 150 ਤੋਂ ਵਧੀਕ ਪੰਨਿਆਂ ਵਿਚ ਫੈਲੀਆਂ ਹੋਈਆਂ ਜ਼ਖਾਓ ਦੀਆਂ ਆਪਣੀਆਂ ਵਿਆਖਿਆਤਮਕ ਟਿੱਪਣੀਆ ਉਤੇ ਆਧਾਰਿਤ ਹਨ। ਇਨ੍ਹਾਂ ਨੂੰ ਬਰਕਰਾਰ ਰੱਖਣਾ ਜਾਂ ਇਨ੍ਹਾਂ ਦਾ ਸਾਰਾਂਸ਼ ਦੇਣਾ ਜ਼ਰੂਰੀ ਨਹੀਂ ਸਮਝਿਆ ਗਿਆ ਕਿਉਂਕਿ ਇਨ੍ਹਾ ਵਿਚੋ- ਕਾਫ਼ੀ ਨੋਟ ਮਖ਼ਸੂਸ ਦਾਰਸ਼ਨਿਕ ਦਿਲਚਸਪੀ ਵਾਲੇ ਹਨ। ਇਨ੍ਹਾ ਵਿਚੋਂ ਕੁਝ ਇਕ ਨੂੰ ਹੁਣਵੀਆਂ ਖੋਜਾਂ ਦੀ ਲੋਅ ਵਿਚ ਨਵਿਆਉਣ ਦੀ ਵੀ ਲੋੜ

---

1. ਉਨਿੰਜਵੇਂ ਅਧਿਆਇ ਨਾਲ ਦੂਜੀ ਜਿਲਦ ਸ਼ੁਰੂ ਹੁੰਦੀ ਹੈ, ਅਤੇ ਪੰਨੇ 1 ਅੰਕ ਤੋਂ ਆਰੰਭ ਹੁੰਦੇ ਹਨ।
2. ਜ਼ਖਾਓ ਦੇ ਅੰਗਰੇਜ਼ੀ ਅਨੁਵਾਦ ਵਿਚ ਪਾਦ-ਟਿੱਪਣੀਆਂ ਦੇ ਨੰਬਰ ਪਾਠ ਦੇ ਮਤਨ ਵਿਚ ਨਹੀ ਦਿਤੇ ਗਏ . ਇਹ ਪੁਸਤਕ ਦੇ ਅੰਤ ਵਿਚ ਪੰਨੇ-ਵਾਰ ਦਿਤੇ ਗਏ ਹਨ ਮਗਰ, ਮੈ ਪਾਦ-ਟਿੱਪਣੀਆ ਦੇ ਅੰਕ ਪਾਠ ਵਿਚ ਕ੍ਰਮ ਅਨੁਸਾਰ ਦਿਤੇ ਹਨ ਅਤੇ ਟਿੱਪਣੀਆ ਨੂੰ ਪੁਸਤਕ ਦੇ ਅਖੀਰ ਵਿਚ ਵਿਵਸਥਿਤ ਕੀਤਾ ਹੈ।

ਹੈ। ਅਲ-ਬਿਰੂਨੀ ਦੀਆ ਰਾਵਾ ਦੇ ਕਿਸੇ ਇਕ ਹਿੱਸੇ ਦੀ ਪੈੜ ਨੱਪਣ ਵਿਚ ਦਿਲਚਸਪੀ ਰੱਖੱਣ ਵਾਲਿਆ ਦੀ ਸਹੂਲਤ ਲਈ ਪ੍ਰਾਸੰਗਿਕ ਲੇਖਾਂ ਦੀ ਚੋਣਵੀਂ ਸੂਚੀ ਦੇ ਦਿਤੀ ਗਈ ਹੈ। ਸਬਦ-ਅਨੁਕ੍ਰਮਣਿਕਾ ਵਿਚ ਸਾਮਾਜਿਕ ਵਿਵਸਥਾ, ਧਰਮ ਤੇ ਵਿਗਿਆਨਾਂ ਆਦਿ ਵਲ ਖ਼ਾਸ ਧਿਆਨ ਦਿਤਾ ਗਿਆ ਹੈ। ਸੁਲਤਾਨ ਮਹਮੂਦ ਦੀ ਭਾਰਤੀ ਹਿੱਸੇ ਸਮੇਤ ਸਲਤਨਤ ਦੇ ਫੈਲਾਉ ਨੂੰ ਦਰਸਾਉਣ ਵਾਲਾ ਨਕਸਾ ਵੀ ਦੇ ਦਿੱਤਾ ਗਿਆ ਹੈ। ਇਉਂ, ਅਲ-ਬਿਰੂਨੀ ਦੇ ਵੇਰਵੇ ਦੇ ਕੇਂਦਰਬਿੰਦੂ ਨੂੰ ਇਸ ਅੰਦਾਜ਼ ਵਿਚ੍ਹ ਪੇਸ਼ ਕਰਨ ਦੀ ਕੋਸ਼ਿਸ਼ ਕੀਤੀ ਗਈ ਹੈ ਜਿਸ ਨਾਲ ਇਕ ਆਮ ਆਦਮੀ ਨੂੰ ਵੀ ਇਹ ਮਹਾਨ ਕਿਤਾਬ ਪੜ੍ਹਨ ਸਮੇਂ ਮਾਅਨੀਖ਼ੇਜ਼ ਅਤੇ ਦਿਲਚਸਪ ਜਾਪੇ।

ਸੁਲਤਾਨ ਮਹਮੂਦ ਅਤੇ ਅਲ-ਬਿਰੂਨੀ ਭਾਰਤੀ ਅਤੇ ਇਸਲਾਮੀ ਤਹਿਜ਼ੀਬਾ ਦੇ ਸੰਪਰਕ ਦੇ ਦੋ ਵੱਖੋ-ਵੱਖਰੇ ਪਹਿਲੂਆ ਦੇ ਪ੍ਰਤੀਕ ਹਨ। ਜਿਥੇ ਕਿ ਪਹਿਲਾ ਫੌਰੀ, ਬਾਹਰੀ ਅਤੇ ਵਿਨਾਸ਼ਕਾਰੀ ਸਿੱਟਿਆ ਦਾ ਮੁਤਲਾਸੀ ਹੈ, ਉਥੇ ਦੂਜਾ ਸਦੀਵੀ, ਆਂਤਰਿਕ ਅਤੇ ਉਸਾਰੂ ਅਸਰ ਦੀ ਪ੍ਰਤਿਨਿਧਤਾ ਕਰਦਾ ਹੈ। ਬਦਕਿਸਮਤੀ ਨਾਲ ਆਮ ਪਾਠਕ, ਜਿਨ੍ਹਾਂ ਵਿਚ ਇਤਿਹਾਸ ਵਿਚ ਦਿਲਚਸਪੀ ਰੱਖਣ ਵਾਲੇ ਵੀ ਸ਼ਾਮਲ ਹਨ, ਭਾਰਤੀ ਸਮਾਜ ਬਾਰੇ ਅਲ-ਬਿਰੂਨੀ ਦੇ ਵਿਦਵਤਾਪੂਰਨ ਅਧਿਐਨ ਨਾਲੋਂ ਸੁਲਤਾਨ ਮਹਮੂਦ ਦੇ ਭਾਰਤ ਉਤੇ ਹਮਲਿਆਂ ਬਾਰੇ ਜ਼ਿਆਦਾ ਜਾਣਦੇ ਹਨ। ਜੇ ਇਹ ਕਿਤਾਬ ਇਸ ਝੁਕਾ ਨੂੰ ਦਰੁੱਸਤ ਕਰਨ ਅਤੇ ਤਵਾਜ਼ਨ ਕਾਇਮ ਕਰਨ ਵਿਚ ਜ਼ਰਾ ਵੀ ਮਦਦਗਾਰ ਸਾਬਤ ਹੋਈ, ਤਾਂ ਇਹ ਆਪਣੇ ਮਨੋਰਥ ਦੀ ਸਿੱਧੀ ਵਿਚ ਪੂਰੀ ਤਰ੍ਹਾਂ ਕਾਮਯਾਬ ਹੋਵੇਗੀ। ਇਸ ਸਚਾਈ ਤੋਂ ਮੈਂ ਖ਼ੁਸ਼ੀ ਅਤੇ ਉਤਸ਼ਾਹ ਮਹਿਸੂਸ ਕਰਦਾ ਹਾ ਕਿ ਕਿਤਾਬ ਦਾ ਇਹ ਦੂਜਾ ਸੋਧਿਆ ਸੰਸਕਰਣ ਇਸ ਦੇ ਪਹਿਲੇ ਸੰਸਕਰਣ ਦੇ ਸਿਰਫ ਦੋ ਸਾਲਾ ਮਗਰੋਂ ਛਪ ਕੇ ਆ ਰਿਹਾ ਹੈ। ਪਾਠ ਦੇ ਵਿਚੋਂ ਕੱਢੀਆ ਟੂਕਾਂ ਵਿਚ ਕਝ ਵਾਧੇ ਕੀਤੇ ਗਏ ਹਨ, ਅਤੇ ਸੰਪਾਦਕ ਦੀ ਭੂਮਿਕਾ, ਚੋਣਵੇਂ ਸੰਕੇਤ ਅਤੇ ਟਿੱਪਣੀਆਂ ਨੂੰ ਵੀ ਸੋਧਿਆ ਗਿਆ ਹੈ।

ਮੈਂ ਆਪਣੇ ਦੋਸਤ ਪਾਲ ਜੈਕਸਨ, ਐੱਸ. ਜੇ. ਦਾ ਸ਼ੁਕਰਗੁਜ਼ਾਰ ਹਾਂ, ਜਿਸ ਨੇ ਅੰਗਰੇਜੀ ਤਰਜਮੇ ਵਿਚ ਆਉਂਦੇ ਯੂਨਾਨੀ ਲਫ਼ਜ਼ਾ ਨੂੰ ਰੋਮਨ ਲਿਪੀ ਵਿਚ ਬਦਲਿਆ ਹੈ। ਹਿੰਦੂ ਕਲੰਡਰ ਬਾਰੇ ਕੁਝ ਲਾਹੇਵੰਦ ਜਾਣਕਾਰੀ ਦੇਣ ਲਈ ਮੈਂ ਪਟਨਾ ਵਿਸ਼ਵਵਿਦਿਆਲੇ ਵਿਚ ਇਤਿਹਾਸ ਵਿਭਾਗ ਦੇ ਭੂਤਪੂਰਵ ਮੁਖੀ ਪ੍ਰੋਫ਼ੈਸਰ ਯੋਗੇਂਦ੍ਰ ਮਿਸ਼ਰਾ ਦਾ ਧੰਨਵਾਦੀ ਹਾਂ ਕਿਉਂਕਿ ਇਸ ਸੂਚਨਾ ਨੇ ਤਿਉਹਾਰਾ ਬਾਰੇ ਟਿੱਪਣੀਆ ਤਿਆਰ ਕਰਨ ਵਿਚ ਮੇਰੀ ਮਦਦ ਕੀਤੀ (ਪੰਨੇ 303-306)। ਮੈਂ ਪਟਨਾ ਕਾਲਜ ਵਿਚ ਇਤਿਹਾਸ ਵਿਭਾਗ ਦੇ ਰੀਡਰ ਅਤੇ ਆਪਣੇ ਸਾਥੀ ਡਾ. ਆਰ. ਐੱਨ. ਨੰਦੀ ਦਾ ਵੀ ਉਸ ਮਦਦ ਲਈ ਧੰਨਵਾਦੀ ਹਾਂ ਜਿਹੜੀ ਉਨ੍ਹਾਂ ਨੇ ਕੁਝ ਨੋਟਸ ਤਿਆਰ ਕਰਨ ਲਈ ਕੀਤੀ, ਅਤੇ ਸਪੱਸਟੀਕਰਣ ਮੰਗਦੇ ਕਈ ਹੋਰਨਾਂ ਮਸਲਿਆ ਬਾਰੇ ਬਹਿਸ ਕਰਨ ਲਈ ਸਮਾਂ ਕੱਢਿਆ। ਮੇਰੇ ਸਪੁੱਤਰ, ਇਮਤਿਆਜ਼ ਅਹਮਦ ਨੇ, ਜੋ ਪਟਨਾ ਕਾਲਜ ਦੇ ਇਤਿਹਾਸ ਵਿਭਾਗ ਵਿਚ ਲੈਕਚਰਾਰ ਹੈ, ਸ਼ਬਦ ਅਨੁਕ੍ਰਮਣਿਕਾ ਤਿਆਰ ਕਰਨ ਅਤੇ ਕਿਤਾਬ ਨੂੰ ਪ੍ਰੈੱਸ ਥਾਣੀ ਲੰਘਾਉਣ ਵਿਚ ਮੇਰੀ ਮਦਦ ਕੀਤੀ।

- ਕਯਾਮੁੱਦੀਨ ਅਹਮਦ

# ਹਿੰਦੂ ਵਿਚਾਰ-ਪ੍ਰਬੰਧ
# ਦੀਆਂ ਸਭ ਸ਼੍ਰੇਣੀਆਂ
# ਦਾ ਸੱਚਾ ਵਰਣਨ
# ਜਿਹੜੀਆਂ ਬੁੱਧੀ ਵਲੋਂ ਸਵੀਕਾਰਨ
# ਜਾਂ ਨਿੰਦਣ ਯੋਗ ਹਨ।

ਰਚਨਾਕਾਰ

**ਅਬੂ ਰੀਹਾਨ ਮੁਹੰਮਦ ਇਬਨ ਅਹਮਦ**

ਅਲ-ਬਿਰੂਨੀ

ਮੁੱਖਬੰਧ

# ਰੱਬ ਦੇ ਨਾਂ ਤੇ, ਜਿਹੜਾ ਦਿਆਲੂ ਤੇ ਕ੍ਰਿਪਾਲੂ ਹੈ

ਇਸ ਗੱਲ ਤੋਂ ਕੋਈ ਵੀ ਇਨਕਾਰ ਨਹੀਂ ਕਰ ਸਕਦਾ ਕਿ ਇਤਿਹਾਸਿਕ ਪ੍ਰਮਾਣਿਕਤਾ ਦੇ ਸਵਾਲਾ ਵਿਚ *'ਸੁਣੀ-ਸੁਣਾਈ'* ਗੱਲ *'ਅੱਖੀ ਡਿੱਠੀ'* ਗੱਲ ਦੇ ਬਰਾਬਰ ਨਹੀਂ ਹੋ ਸਕਦੀ ਕਿਉਂਕਿ ਦੂਜੀ ਹਾਲਤ ਵਿਚ ਦ੍ਰਸਟਾ ਦੀ ਅੱਖ ਜਿਸ ਪਦਾਰਥ ਨੂੰ ਦੇਖਦੀ ਹੈ, ਉਸ ਦੇ ਤੱਤ ਨੂੰ ਜਿਸ ਕਾਲ ਵਿਚ ਤੇ ਜਿਸ ਥਾ ਉਤੇ ਉਹ ਸਥਿਤ ਹੁੰਦਾ ਹੈ, ਬੁੱਝ ਲੈਂਦੀ ਹੈ, ਜਦ ਕਿ ਸੁਣੀ-ਸੁਣਾਈ ਗੱਲ ਦੀਆ ਆਪਣੀਆ ਮਖ਼ਸੂਸ ਖਾਮੀਆ ਹਨ। ਜੇ ਇਹ ਨਾ ਹੁੰਦੀਆਂ, ਤਾਂ ਪ੍ਰਤੱਖ ਦੀਦਾਰ ਨਾਲੋਂ ਲੋਕ-ਅਖਾਣ ਵੀ ਬਿਹਤਰ ਹੁੰਦਾ; ਕਿਉਂਕਿ ਪ੍ਰਤੱਖ ਦੀਦਾਰ ਸਿਰਫ਼ ਸੱਚਮੁਚ ਦੀ ਛਿਣਭੰਗਰ ਹੋਂਦ ਹੀ ਹੋ ਸਕਦੀ ਹੈ, ਜਦ ਕਿ ਸੁਣੀ-ਸੁਣਾਈ ਗੱਲ ਵਿਚ ਵਰਤਮਾਨ, ਭੂਤ, ਤੇ ਭਵਿੱਖ ਇਕੋ ਜਿਹੇ ਹਨ, ਇਸ ਲਈ ਇਸ ਦੀ ਵਰਤੋਂ ਇਕ ਤਰ੍ਹਾ ਨਾਲ ਵਰਤਮਾਨ ਤੇ ਅਵਰਤਮਾਨ ਦੋਹਾਂ ਤੋਂ ਹੋ ਸਕਦੀ ਹੈ (ਯਾਨੀ ਕਿ, ਉਹ ਜੋ ਆਪਣੀ ਹੋਂਦ ਗੁਆ ਬੈਠਾ ਹੈ ਜਾ ਅਜੇ ਉਸ ਨੇ ਹੋਂਦ ਗ੍ਰਹਿਣ ਨਹੀਂ ਕੀਤੀ)। ਲਿਖਤ ਪਰੰਪਰਾ ਸੁਣੀ-ਸੁਣਾਈ ਗੱਲ ਦਾ ਹੀ ਇਕ ਰੂਪ ਹੈ-ਅਸੀਂ ਤਕਰੀਬਨ ਇਹ ਵੀ ਕਹਿ ਸਕਦੇ ਹਾ, ਜਿਹੜਾ ਹੋਰ ਰੂਪਾ ਤੋਂ ਬਿਹਤਰ ਹੈ। ਜੇ ਕਲਮ ਦੀਆਂ ਸਦੀਵੀ ਲਿਖਤਾਂ ਨਾ ਹੁੰਦੀਆ, ਤਾਂ ਅਸੀਂ ਰਾਸਟਰਾਂ ਦੇ ਇਤਿਹਾਸ ਬਾਰੇ ਕਿਵੇਂ ਜਾਣ ਸਕਦੇ?

1. ਪਰੰਪਰਾ, ਸੁਣੀ-ਸੁਣਾਈ ਗੱਲ ਅਤੇ ਅੱਖੀ ਡਿੱਠੀ ਗੱਲ
2. ਵੱਖੋ ਵੱਖ ਤਰ੍ਹਾ ਦੇ ਇਤਲਾਹੀਏ
3. ਸਚਾਈ ਦੀ ਸਿਫ਼ਤ

ਕਿਸੇ ਵਾਰਦਾਤ ਬਾਰੇ ਪਰੰਪਰਾ ਜਿਹੜੀ ਆਪਣੇ ਆਪ ਵਿਚ ਤਾਰਕਿਕ ਜਾਂ ਸਰੀਰਕ ਨੇਮਾਂ ਦੀ ਤਰਦੀਦ ਨਹੀਂ ਕਰਦੀ, ਇਸ ਦੇ ਸੱਚੀ ਜਾਂ ਝੂਠੀ ਹੋਂਦ ਦੇ ਨਿਤਾਰੇ ਲਈ ਇਤਲਾਹੀਆ ਦੇ ਕਿਰਦਾਰ ਉਤੇ ਨਿਰਭਰ ਕਰੇਗੀ ਜਿਹੜੇ ਹਿਤਾਂ ਦੇ ਵਖਰੇਵਿਆਂ ਤੋਂ ਅਤੇ ਵੱਖੋ-ਵੱਖਰੀਆਂ ਕੌਮਾ ਵਿਚਲੀਆ ਹਰ ਕਿਸਮ ਦੀਆ ਅਦਾਵਤਾ ਤੇ ਨਫ਼ਰਤਾਂ ਤੋਂ ਪ੍ਰਭਾਵਿਤ ਹੁੰਦੇ ਹਨ। ਇਸ ਲਈ ਅੱਡੋ-ਅੱਡਰੀ ਕਿਸਮ ਦੇ ਇਤਲਾਹੀਆ ਵਿਚਕਾਰ ਨਿਖੇੜਾ ਕਰਨਾ ਸਾਡੇ ਲਈ ਲਾਜ਼ਮੀ ਹੈ।

ਇਨ੍ਹਾਂ ਵਿਚੋਂ ਇਕ ਜਣਾ ਆਪਣੇ ਸਵਾਰਥ ਨੂੰ ਪੱਠੇ ਪਾਉਣ ਲਈ ਝੂਠ ਬੋਲਦਾ ਹੈ, ਉਹ ਜਾਂ ਤਾਂ ਕਿਸੇ ਕੌਮ-ਵਿਸ਼ੇਸ਼ ਦਾ ਹੋਣ ਕਰਕੇ ਆਪਣੇ ਟੱਬਰ ਜਾਂ ਕੌਮ ਦੀ ਸਿਫ਼ਤ ਕਰਦਾ ਹੈ, ਅਤੇ ਜਾਂ ਆਪਣੇ ਵਿਰੋਧੀ ਟੱਬਰ ਜਾਂ ਕੌਮ ਉਤੇ ਇਹ ਸੋਚਦਿਆਂ ਹੋਇਆ ਹਮਲਾ ਕਰਦਾ ਹੈ

ਕਿ ਇਸ ਨਾਲ ਉਸ ਦੇ ਸਵਾਰਥ ਦੀ ਸਿੱਧੀ ਹੋਵੇਗੀ। ਦੋਹਾਂ ਹਾਲਤਾਂ ਵਿਚ ਲਾਲਸਾ ਤੇ ਨਫ਼ਰਤ ਦੇ ਨਿੰਦਣ ਯੋਗ ਭਾਵ ਹੀ ਇਸ ਤਰ੍ਹਾਂ ਕਰਨ ਦੀ ਪ੍ਰੇਰਨਾ ਦਿੰਦੇ ਹਨ।

ਇਕ ਹੋਰ ਜਣਾ ਲੋਕਾਂ ਦੀ ਇਕ ਸ਼੍ਰੇਣੀ ਬਾਰੇ ਇਸ ਲਈ ਝੂਠ ਬੋਲਦਾ ਹੈ ਕਿਉਂਕਿ ਉਹ ਉਨ੍ਹਾਂ ਦੇ ਅਹਿਸਾਨਾਂ ਥੱਲੇ ਦਬਿਆ ਹੋਣ ਕਰਕੇ ਉਨ੍ਹਾਂ ਨੂੰ ਪਸੰਦ ਕਰਦਾ ਹੈ, ਜਾਂ ਉਹ ਉਨ੍ਹਾ ਨੂੰ ਇਸ ਲਈ ਨਫ਼ਰਤ ਕਰਦਾ ਹੈ ਕਿਉਂਕਿ ਉਨ੍ਹਾਂ ਵਿਚਕਾਰ ਕੋਈ ਨਾਗਵਾਰ ਘਟਨਾ ਵਾਪਰ ਚੁੱਕੀ ਹੈ। ਅਜਿਹਾ ਇਤਲਾਹੀਆ ਪਹਿਲਾਂ ਦੱਸੇ ਗਏ ਇਤਲਾਹੀਏ ਦਾ ਤਕਰੀਬਨ ਹਮਜਿਨਸ ਹੀ ਹੈ, ਕਿਉਂਕਿ ਇਹ ਵੀ ਜ਼ਾਤੀ ਰੁਝਾਨ ਅਤੇ ਅਦਾਵਤ ਦੇ ਪ੍ਰਯੋਜਨਾਂ ਦੀ ਸਿੱਧੀ ਲਈ ਹਰਕਤ ਵਿਚ ਆਉਂਦਾ ਹੈ।

ਇਕ ਹੋਰ ਬੰਦਾ ਝੂਠ ਬੋਲਦਾ ਹੈ ਕਿਉਂਕਿ ਅਜਿਹੇ ਕਮੀਨੇ ਸੁਭਾ ਦਾ ਹੈ ਕਿ ਉਸ ਦੀ ਨਜ਼ਰ ਕਿਸੇ ਫ਼ਾਇਦੇ ਉਤੇ ਹੁੰਦੀ ਹੈ, ਜਾਂ ਇਸ ਲਈ ਕਿਉਂਕਿ ਉਹ ਅਜਿਹਾ ਡਰਪੋਕ ਹੁੰਦਾ ਹੈ ਕਿ ਸੱਚ ਬੋਲਣੋਂ ਡਰਦਾ ਹੈ।

ਇਕ ਹੋਰ ਬੰਦਾ ਇਸ ਲਈ ਝੂਠ ਬੋਲਦਾ ਹੈ ਕਿ ਝੂਠ ਬੋਲਣਾ ਉਸ ਦੀ ਫਿਤਰਤ ਵਿਚ ਹੈ, ਅਤੇ ਉਹ ਇਸ ਤੋਂ ਬਾਜ਼ ਨਹੀਂ ਆ ਸਕਦਾ, ਇਹ ਉਸ ਦੇ ਕਿਰਦਾਰ ਦੀ ਅਸਲ ਕਮੀਨਗੀ ਅਤੇ ਉਸ ਦੀ ਧੁਰ ਅੰਦਰਲੀ ਹੋਂਦ ਦੀ ਦੁਸ਼ਟਤਾ ਵਿਚੋਂ ਨਿਕਲਦਾ ਹੈ।

ਅਖ਼ੀਰ ਵਿਚ, ਇਕ ਆਦਮੀ ਅਗਿਆਨਤਾ ਦੀ ਵਜਹ ਕਰਕੇ ਝੂਠ ਬੋਲਦਾ ਹੈ, ਉਨ੍ਹਾਂ ਉਤੇ ਅੰਨ੍ਹਾਂ ਭਰੋਸਾ ਕਰ ਰਿਹਾ ਹੁੰਦਾ ਹੈ, ਜਿਨ੍ਹਾ ਨੇ ਉਸ ਨੂੰ ਦੱਸਿਆ ਹੁੰਦਾ ਹੈ। ਜੇ, ਹੁਣ ਇਸ ਕਿਸਮ ਦੇ ਇਤਲਾਹੀਏ ਏਨੀ ਬਹੁਗਿਣਤੀ ਵਿਚ ਹੋ ਜਾਣ ਕਿ ਪਰੰਪਰਾ ਦੇ ਕਿਸੇ ਇਕ ਵਜੂਦ ਦੀ ਪ੍ਰਤਿਨਿਧਤਾ ਕਰਨ ਲੱਗ ਪੈਣ, ਅਤੇ ਜੇ ਵਕਤ ਦੇ ਗੁਜ਼ਰਨ ਨਾਲ ਉਹ ਭਾਈਚਾਰਿਆ ਜਾ ਕੌਮਾਂ ਦੀ ਉਤੋੜੁੱਤੀ ਲੜੀ ਬਣਾ ਲੈਣ ਤਾਂ ਪਹਿਲਾ ਇਤਲਾਹੀਆ ਅਤੇ ਉਸ ਦੇ ਪਿਛਲੱਗ ਦੋਵੇਂ ਹੀ ਝੂਠ ਦੇ ਸੁਣਨ ਵਾਲੇ ਅਤੇ ਇਸ ਦੇ ਘੜਨ ਵਾਲੇ ਵਿਚਲੀਆਂ ਜੁੜਨ-ਕੜੀਆ ਬਣ ਜਾਣਗੇ ਅਤੇ ਜੇ ਜੁੜਨ-ਕੜੀਆ ਨੂੰ ਖ਼ਤਮ ਕਰ ਦਿਤਾ ਜਾਵੇ, ਤਾਂ ਫਿਰ ਕਥਾ ਦਾ ਜਨਮਦਾਤਾ ਬਾਕੀ ਰਹਿ ਜਾਂਦਾ ਹੈ, ਉਨ੍ਹਾਂ ਝੂਠਿਆਂ ਦੀਆਂ ਅੱਡੋ-ਅੱਡਰੀਆਂ ਕਿਸਮਾਂ ਵਿਚੋਂ, ਇਕ ਜਿਨ੍ਹਾਂ ਦਾ ਬਿਓਰਾ ਅਸੀਂ ਦੇ ਚੁੱਕੇ ਹਾਂ ਸਿਰਫ ਇਹੋ ਹੀ ਇਕ ਬੰਦਾ ਹੈ ਜਿਸ ਨਾਲ ਅਸੀਂ ਸਿੱਝਣਾ ਹੈ।

ਸਿਰਫ਼ ਉਹੋ ਬੰਦਾ ਹੀ ਤਾਰੀਫ਼ ਦੇ ਕਾਬਿਲ ਹੈ ਜਿਹੜਾ ਝੂਠ ਬੋਲਣੋਂ ਗੁਰੇਜ਼ ਕਰਦਾ ਹੈ ਅਤੇ ਹਮੇਸ਼ਾਂ ਸੱਚ ਦੇ ਰਾਹ ਉਤੇ ਡੱਟਿਆ ਰਹਿੰਦਾ ਹੈ, ਇਥੋਂ ਤਕ ਕਿ ਉਸ ਦੀ ਝੂਠਿਆਂ ਵਿਚ ਵੀ ਭੱਲ ਬਣੀ ਰਹਿੰਦੀ ਹੈ, ਹੋਰਨਾਂ ਦੀ ਤਾਂ ਗੱਲ ਹੀ ਕੀ ਕਰਨੀ ਹੋਈ।

.....ਜਦੋਂ ਮੈਂ ਇਕ ਵਾਰ ਤਿਫ਼ਲੀਸ ਨਿਵਾਸੀ ਉਸਤਾਦ ਅਬੂ-ਸਹਲ ਅਬਦੁਲ ਮੁਨਇਮਬਿਨ ਅਲੀ ਬਿਨ ਨੂਹ[1] ਨੂੰ ਮਿਲਣ ਗਿਆ, ਪਰਮਾਤਮਾ ਉਨ੍ਹਾਂ ਨੂੰ ਤਾਕਤ ਅਤਾ ਫ਼ਰਮਾਏ! ਮੈਂ ਦੇਖਿਆ ਕਿ ਉਸਨੇ ਮੁਤਜ਼ਿਲਾ ਸੰਪ੍ਰਦਾਇ[2] ਬਾਰੇ ਲਿਖੀ ਇਕ ਕਿਤਾਬ ਵਿਚ ਲੇਖਕ ਦੁਆਰਾ ਉਨ੍ਹਾਂ ਦੇ ਸਿੱਧਾਂਤ ਦੀ ਗ਼ਲਤ ਪੇਸ਼ਕਾਰੀ ਕਰਨ ਦੀ ਰੁਚੀ ਨੂੰ ਨਿੰਦਿਆ ਸੀ। ਕਿਉਂਕਿ ਉਨ੍ਹਾ ਅਨੁਸਾਰ ਪਰਮਾਤਮਾ ਆਪ ਜਾਣੀਜਾਣ ਹੈ, ਅਤੇ ਇਸ ਸਿੱਧਾਂਤ ਨੂੰ ਉਸ ਲੇਖਕ ਨੇ ਕੁਝ ਇਸ ਅੰਦਾਜ਼ ਵਿਚ ਪ੍ਰਗਟਾਇਆ ਸੀ ਜਿਸ ਦਾ ਅਰਥ ਇਹ ਨਿਕਲਦਾ ਸੀ ਕਿ *ਰੱਬ ਨੂੰ ਕੋਈ ਗਿਆਨ ਨਹੀਂ* (ਮਨੁੱਖ ਦੇ ਅਗਿਆਨੀ ਹੋਣ ਵਾਂਗ), ਅਤੇ ਇਸ ਤਰ੍ਹਾਂ ਅਨਪੜ੍ਹ ਲੋਕਾਂ ਨੂੰ ਇਹ ਕਲਪਨਾ

1. ਧਾਰਮਿਕ ਅਤੇ ਦਾਰਸ਼ਨਿਕ ਸਿੱਧਾਂਤਾਂ ਸੰਬੰਧੀ ਮੁਸਲਮਾਨੀ ਕਿਰਤਾ ਦੀਆ ਖ਼ਾਮੀਆਂ ਬਾਰੇ
2. ਹਿੰਦੂਆਂ ਦੇ ਸਿਲਸਿਲੇ ਵਿਚ ਮਿਸਾਲਾਂ ਸਹਿਤ। ਈਰਾਨ-ਸ਼ਹਿਰੀ ਦੀ ਕਿਤਾਬ ਦੀ ਆਲੋਚਨਾ
3. ਬਿਰੂਨੀ ਨੂੰ ਇਸ ਵਿਸ਼ੇ ਉਤੇ ਇਕ ਕਿਤਾਬ ਲਿਖਣ ਨੂੰ ਕਿਹਾ ਗਿਆ
4. ਉਹ ਆਪਣੀ ਵਿਧੀ ਬਿਆਨ ਕਰਦਾ ਹੈ

ਕਰਨ ਲਈ ਗੁਮਰਾਹ ਕੀਤਾ ਸੀ ਕਿ ਮੁਤਜ਼ਿਲਾ ਸੰਪ੍ਰਦਾ ਦੇ ਲੋਕਾਂ ਅਨੁਸਾਰ ਰੱਬ *ਅਗਿਆਨੀ ਹੈ।* ਧੰਨ ਹੈ ਪਰਮਾਤਮਾ ਜਿਹੜਾ ਪਵਿੱਤਰ ਹੈ ਇਸ ਤੋਂ ਅਤੇ ਅਜਿਹੇ ਹੋਰ ਸਾਰੇ ਅਤੇ ਇਸ ਵਰਗੇ ਨਾਮੁਨਸਿਬ ਵਰਣਨਾਂ ਤੋਂ! ਇਸ ਤੋਂ ਉਪਰੰਤ ਮੈਂ ਉਸਤਾਦ ਨੂੰ ਕਿਹਾ ਕਿ ਹੂਬਹੂ ਇਹੋ ਵਿਧੀ ਉਨ੍ਹਾਂ ਦੀਆਂ ਲਿਖਤਾਂ ਵਿਚ ਵੀ ਪ੍ਰਚਲਿਤ ਹੈ ਜਿਹੜੇ ਉਨ੍ਹਾਂ ਧਾਰਮਿਕ ਤੇ ਦਾਰਸ਼ਨਿਕ ਪ੍ਰਬੰਧਾਂ ਬਾਰੇ ਵੇਰਵੇ ਅੰਕਿਤ ਕਰਨ ਦਾ ਕੰਮ ਛੋਹਦੇ ਹਨ ਜਿਨ੍ਹਾ ਨਾਲ ਉਹ ਮਾੜਾ-ਮੋਟਾ ਮਤਭੇਦ ਰੱਖਦੇ ਹਨ ਜਾਂ ਜਿਨ੍ਹਾ ਦੇ ਉਹ ਪੂਰੀ ਤਰ੍ਹਾਂ ਮੁਖ਼ਾਲਿਫ਼ ਹੁੰਦੇ ਹਨ....

ਸਾਡੀ ਗੱਲਬਾਤ ਦੇ ਨੁਕਤੇ ਦੀ ਮਿਸਾਲ ਦੇਣ ਲਈ ਉਥੇ ਮੌਜੂਦ ਬੰਦਿਆਂ ਵਿਚੋਂ ਇਕ ਨੇ ਪ੍ਰਮਾਣ ਦੇ ਤੌਰ ਤੇ ਹਿੰਦੂਆਂ ਦੇ ਧਰਮਾਂ ਅਤੇ ਸਿੱਧਾਂਤਾਂ ਵਲ ਇਸ਼ਾਰਾ ਕੀਤਾ। ਇਸ ਤੋਂ ਮਗਰੋਂ ਮੈਂ ਇਸ ਤੱਥ ਵਲ ਉਨ੍ਹਾ ਦਾ ਧਿਆਨ ਦਿਵਾਇਆ ਕਿ ਸਾਡੇ ਸਾਹਿਤ ਵਿਚ ਇਸ ਵਿਸ਼ੇ ਉਤੇ ਜੋ ਕੁਝ ਵੀ ਮੌਜੂਦ ਹੈ, ਉਹ ਦੂਜੈਲੇ ਪੱਧਰ ਦੀ ਜਾਣਕਾਰੀ ਹੈ ਜਿਹੜੀ ਕਿਸੇ ਨੇ ਹੋਰ ਕਿਸੇ ਦੀ ਲਿਖਤ ਤੋਂ ਨਕਲ ਕੀਤੀ ਹੋਈ ਹੈ, ਇਹ ਸਾਮੱਗ੍ਰੀ ਦਾ ਅਜਿਹਾ ਘੜਮੱਸ ਹੈ ਜਿਸਨੂੰ ਆਲੋਚਨਾਤਮਕ ਪਰੀਖਿਆ ਦੀ ਛਾਣਨੀ ਵਿਚ ਛਾਣਿਆ ਨਹੀਂ ਗਿਆ। ਇਸ ਸ਼੍ਰੇਣੀ ਦੇ ਸਾਰੇ ਲੇਖਕਾ ਵਿਚੋਂ, ਮੈਂ ਸਿਰਫ਼ ਇਕ ਨੂੰ ਜਾਣਦਾ ਹਾਂ ਜਿਸ ਨੇ ਵਿਸ਼ੇ ਦੀ ਕਾਟਛਾਂਟ ਕੀਤੇ ਬਿਨਾ ਇਕ ਸਾਦਮੁਰਾਦੀ ਤੇ ਸਹੀ-ਸਹੀ ਰਿਪੋਰਟ ਪੇਸ਼ ਕਰਨ ਦਾ ਆਪਣੇ ਆਪ ਨਾਲ ਤਹੱਈਆ ਕੀਤਾ ਸੀ, ਅਤੇ ਉਹ ਲੇਖਕ ਅਬੂ-ਅਲ ਅੱਬਾਸ ਅਲ ਈਰਾਨ-ਸਹਿਰੀ[3] ਹੈ। ਉਸ ਵੇਲੇ ਦੇ ਪ੍ਰਚਲਿਤ ਧਰਮਾਂ ਵਿਚੋਂ ਉਸ ਦਾ ਆਪਣਾ ਕਿਸੇ ਵਿਚ ਯਕੀਨ ਨਹੀਂ ਸੀ, ਸਗੋਂ ਆਪਣੇ ਆਪ ਈਜਾਦ ਕੀਤੇ ਇਕ ਧਰਮ ਵਿਚ ਉਸ ਦਾ ਨਿਰੋਲ ਆਪਣਾ ਇਤਕਾਦ ਸੀ, ਜਿਸ ਨੂੰ ਫੈਲਾਉਣ ਦੀ ਉਸ ਨੇ ਕੋਸ਼ਿਸ ਕੀਤੀ ਸੀ। ਉਸ ਨੇ ਯਹੂਦੀਆ ਤੇ ਈਸਾਈਆਂ ਦੇ ਸਿੱਧਾਂਤਾ ਦਾ ਅਤੇ ਨਾਲ ਹੀ ਉਨ੍ਹਾਂ ਦੋਹਾ ਦੀਆ ਧਰਮ-ਪੁਸਤਕਾਂ ਤੌਰੇਤ ਤੇ ਬਾਈਬਲ ਵਿਚਲੀ ਵਿਸੇ-ਸਾਮੱਗ੍ਰੀ ਦਾ ਬਹੁਤ ਚੰਗਾ ਵੇਰਵਾ ਦਿੱਤਾ ਹੈ। ਇਸ ਤੋਂ ਇਲਾਵਾ, ਉਸ ਨੇ 'ਮਾਨੀ' ਮਤ ਅਤੇ ਹੋਰ ਪੁਰਾਣੇ ਸਮੇਂ ਦੇ ਲਗਭਗ ਅਲੋਪ ਹੋ ਚੁੱਕੇ ਮਤਾਂ ਦਾ ਵੀ, ਜਿਨ੍ਹਾਂ ਦਾ ਉਨ੍ਹਾਂ ਦੀਆ ਕਿਤਾਬਾ ਵਿਚ ਜ਼ਿਕਰ ਹੈ, ਸਾਨੂੰ ਅਤਿਅੰਤ ਸ਼ਾਨਦਾਰ ਵੇਰਵਾ ਦਿਤਾ ਹੈ। ਪਰ ਜਦੋ ਉਹ ਆਪਣੀ ਕਿਤਾਬ ਵਿਚ ਹਿੰਦੂਆਂ ਤੇ ਬੋਧੀਆ ਬਾਰੇ ਗੱਲ ਕਰਨ ਲੱਗਾ, ਤਾਂ ਉਸ ਦਾ ਤੀਰ ਨਿਸ਼ਾਨਿਉਂ ਖੁੰਝ ਗਿਆ, ਅਤੇ ਮਗਰਲੇ ਹਿੱਸੇ ਵਿਚ ਉਹ *ਜ਼ਰਕਾਨ*[4] ਨਾਮਕ ਪੁਸਤਕ ਦੀ ਨਕਲ ਟੀਪਦਿਆ ਹੋਇਆਂ ਰਾਹੋਂ ਭਟਕ ਗਿਆ ਅਤੇ ਇਸ ਕਿਤਾਬ ਦੀ ਵਸਤੂ-ਸਾਮੱਗ੍ਰੀ ਉਸ ਨੇ ਆਪਣੀ ਕਿਤਾਬ ਵਿਚ ਸ਼ਾਮਲ ਕਰ ਲਈ। ਤਾਂ ਵੀ, ਜੋ ਕੁਝ ਉਸ ਨੇ *ਜ਼ਰਕਾਨ* ਵਿਚੋਂ ਨਹੀ ਲਿਆ, ਉਹ ਉਸ ਨੇ ਹਿੰਦੂਆਂ ਅਤੇ ਬੋਧੀਆਂ ਵਿਚਲੇ ਆਮ ਲੋਕਾਂ ਪਾਸੋਂ ਸੁਣਿਆ ਹੋਇਆ ਸੀ।

ਉਸਤਾਦ ਅਬੂ-ਸਹਲ ਨੇ ਬਾਦ ਵਿਚ ਉਨ੍ਹਾਂ ਉਪਰ-ਵਰਣਿਤ ਪੁਸਤਕਾਂ ਨੂੰ ਦੁਬਾਰਾ ਪੜ੍ਹਿਆ ਅਤੇ ਜਦੋਂ ਉਸ ਨੂੰ ਵਸਤੂ-ਸਾਮੱਗ੍ਰੀ ਇੰਨਬਿੰਨ ਉਹੋ ਜਿਹੀ ਲੱਗੀ ਜਿਹੋ ਜਿਹਾ ਮੈਂ ਉਸ ਬਾਰੇ ਵਰਣਨ ਕੀਤਾ ਸੀ, ਉਸ ਨੇ ਮੈਨੂੰ ਹਿੰਦੂਆਂ ਬਾਰੇ ਜੋ ਕੁਝ ਵੀ ਮੈਂ ਜਾਣਦਾ ਸਾਂ ਉਸ ਬਾਰੇ

ਲਿਖਣ ਲਈ ਉਕਸਾਇਆ ਤਾਂ ਕਿ ਉਨ੍ਹਾ ਦੀ ਮਦਦ ਹੋ ਸਕੇ ਜਿਹੜੇ ਉਨ੍ਹਾ ਨਾਲ ਧਾਰਮਿਕ ਮਸਲਿਆ ਬਾਰੇ ਚਰਚਾ ਕਰਨਾ ਚਾਹੁੰਦੇ ਸਨ, ਅਤੇ ਉਨ੍ਹਾਂ ਲੋਕਾਂ ਲਈ ਜਾਣਕਾਰੀ ਦੇ ਭੰਡਾਰ ਦਾ ਕੰਮ ਦੇਵੇ ਜਿਹੜੇ ਉਨ੍ਹਾਂ ਨਾਲ ਸਾਝ ਪਾਉਣ ਦੇ ਚਾਹਵਾਨ ਸਨ। ਉਸ ਨੂੰ ਖੁਸ਼ ਕਰਨ ਦੇ ਮੰਤਵ ਦੀ ਸਿੱਧੀ ਲਈ ਮੈਂ ਉਵੇਂ ਹੀ ਕੀਤਾ ਅਤੇ ਹਿੰਦੂਆ ਦੇ ਸਿੱਧਾਂਤਾ ਬਾਰੇ ਇਹ ਕਿਤਾਬ ਲਿਖੀ, ਜਿਸ ਵਿਚ ਮੈਂ ਆਪਣੇ ਧਾਰਮਿਕ ਵਿਰੋਧੀਆਂ ਉਤੇ ਬੇਬੁਨਿਆਦ ਤੁਹਮਤਾ ਬਿਲਕੁਲ ਨਹੀਂ ਲਾਈਆ, ਅਤੇ ਐਨ ਉਸੇ ਵੇਲੇ ਇਕ ਮੁਸਲਮਾਨ ਦੇ ਤੌਰ ਤੇ ਆਪਣੇ ਫ਼ਰਜਾਂ ਦੇ ਨਾਲ ਬੇਮੇਲ ਨਾ ਸਮਝਦਿਆਂ ਹੋਇਆਂ ਮੈਂ ਹਰ ਉਸ ਥਾਂ ਉਤੇ ਉਨ੍ਹਾ ਦੇ ਆਪਣੇ ਲਫ਼ਜ਼ਾਂ ਦੀਆ ਹੂਬਹੂ ਪੂਰੀਆ ਟੂਕਾਂ ਦਿਤੀਆਂ ਜਿਥੇ ਕਿਤੇ ਮੈਨੂੰ ਲੱਗਾ ਕਿ ਇਹ ਵਿਸ਼ੇ ਦੇ ਨਿਖਾਰ ਵਿਚ ਹਿੱਸਾ ਪਾਉਣਗੀਆ। ਜੇ ਇਨ੍ਹਾ ਟੂਕਾਂ ਵਿਚਲੀ ਸਾਮੱਗ੍ਰੀ ਮੂਲੋਂ ਹੀ ਬੁੱਤਪ੍ਰਸਤੀ ਵਾਲੀ ਲੱਗੇ, ਅਤੇ ਸੱਚ ਦੇ *ਰਾਹ ਉਤੇ ਤੁਰਨ ਵਾਲਿਆਂ*, ਯਾਨੀ ਕਿ ਮੁਸਲਮਾਨਾ ਨੂੰ ਇਤਰਾਜ਼ਯੋਗ ਜਾਪੇ, ਤਾ ਅਸੀਂ ਸਿਰਫ਼ ਇੰਨਾ ਹੀ ਕਹਿ ਸਕਦੇ ਹਾਂ, ਕਿ ਹਿੰਦੂਆ ਦਾ ਵਿਸ਼ਵਾਸ ਇਹੋ ਹੀ ਹੈ ਅਤੇ ਇਸ ਦੀ ਉਜ਼ਰਦਾਰੀ ਕਰਨ ਲਈ ਉਹ ਆਪ ਹੀ ਸਭ ਤੋਂ ਵੱਧ ਸਮਰੱਥ ਹਨ।

ਇਹ ਸ਼ਾਸਤ੍ਰਾਰਥ ਦੀ ਕਿਤਾਬ ਨਹੀਂ। ਮੈਂ ਆਪਣੇ ਵਿਰੋਧੀਆਂ ਦੀਆਂ ਉਨ੍ਹਾ ਦਲੀਲਾ ਨੂੰ ਜਿਨ੍ਹਾ ਨੂੰ ਮੈਂ ਗਲਤ ਮੰਨਦਾ ਹਾਂ, ਮਹਿਜ਼ ਕੱਟਣ ਲਈ ਇਥੇ ਪੇਸ਼ ਨਹੀਂ ਕਰਾਗਾ। ਮੇਰੀ ਕਿਤਾਬ ਤੱਥਾਂ ਦਾ *ਇਕ ਸਿੱਧਾ-ਸਾਦਾ ਇਤਿਹਾਸਿਕ ਦਸਤਾਵੇਜ਼* ਹੋਣ ਤੋਂ ਵੱਧ ਹੋਰ ਕੁਝ ਨਹੀਂ। ਮੈਂ ਹਿੰਦੂਆ ਦੇ ਸਿੱਧਾਤਾਂ ਨੂੰ ਪਾਠਕਾ ਦੇ ਸਨਮੁਖ ਉਨ੍ਹਾਂ ਦੇ ਹੂਬਹੂ ਅਸਲੀ ਰੂਪ ਵਿਚ ਪੇਸ਼ ਕਰਾਗਾ ਅਤੇ ਮੈਂ ਇਨ੍ਹਾ ਦੇ ਪ੍ਰਸੰਗ ਵਿਚ ਯੂਨਾਨੀਆ ਦੇ ਵੀ ਮਿਲਦੇ-ਜੁਲਦੇ ਸਿੱਧਾਤਾ ਨੂੰ ਨਾਲ ਹੀ ਦਿੰਦਾ ਜਾਵਾਂਗਾ ਤਾਂ ਕਿ ਉਨ੍ਹਾਂ ਵਿਚਲੇ ਆਪਸੀ ਰਿਸ਼ਤੇ ਨੂੰ ਦਰਸਾਇਆ ਜਾ ਸਕੇ। ਯੂਨਾਨੀ ਦਾਰਸ਼ਨਿਕਾਂ ਦਾ ਟੀਚ੍ਹਾ ਤਾਂ ਭਾਵੇਂ ਅਮੂਰਤ ਰੂਪ ਵਿਚ ਸੱਚ ਦੀ ਤਹਿ ਤਕ ਪੁੱਜਣਾ ਹੈ, ਪਰ ਉਹ ਆਮ ਲੋਕਾ ਨਾਲ ਸੰਬੰਧਿਤ ਕਿਸੇ ਵੀ ਮਾਮਲੇ ਵਿਚ ਆਪਣੇ ਧਰਮ ਅਤੇ ਕਾਇਦੇ ਦੇ ਪ੍ਰਚਲਿਤ ਮਾਮੂਲੀ ਕਥਨਾ ਤੇ ਸਿੱਧਾਤਾਂ ਦੇ ਪੱਧਰ ਤੋਂ ਜ਼ਿਆਦਾ ਉਤਾਹ ਨਹੀਂ ਉਠਦੇ। ਯੂਨਾਨੀ ਵਿਚਾਰਾਂ ਤੋਂ ਇਲਾਵਾ ਅਸੀਂ ਹੁਣ ਜਾਂ ਵਿਚ-ਵਿਚ ਸੂਫ਼ੀਆ ਜਾ ਕਿਸੇ ਇਕ ਜਾਂ ਹੋਰ ਈਸਾਈ ਸੰਪ੍ਰਦਾ ਦੇ ਵਿਚਾਰਾ ਦਾ ਜ਼ਿਕਰ ਵੀ ਕਰਾਗੇ, ਕਿਉਂਕਿ ਆਤਮਾਵਾਂ ਦੇ ਪੁਨਰ-ਜਨਮ ਅਤੇ ਪਰਮਾਤਮਾ ਤੇ ਸ੍ਰਿਸ਼ਟੀ ਦੀ ਏਕਤਾ ਦੇ ਸਰਬਈਸ਼ਵਰਵਾਦੀ ਸਿੱਧਾਤ ਦੇ ਸੰਕਲਪਾ ਵਿਚ ਇਨ੍ਹਾ ਮਤਾ ਦੀਆਂ ਕਾਫ਼ੀ ਗੱਲਾ ਆਪਸ ਵਿਚ ਮਿਲਦੀਆ ਹਨ।

ਮੈਂ ਸੰਸਕ੍ਰਿਤ ਦੇ ਦੋ ਗ੍ਰੰਥਾਂ ਦਾ ਅਰਬੀ ਭਾਸਾ ਵਿਚ ਤਰਜਮਾ ਕਰ ਚੁੱਕਾ ਹਾਂ, ਇਨ੍ਹਾਂ ਵਿਚੋਂ ਇਕ ਤਾਂ ਸ੍ਰਿਸ਼ਟੀ ਦੀ ਉਤਪਤੀ ਅਤੇ ਸਾਰੀਆਂ ਸਿਰਜੀਆ ਹੋਂਦਾਂ ਦੇ ਵਰਣਨ ਬਾਰੇ ਹੈ, ਜਿਸ ਨੂੰ *ਸਾਂਖ* ਕਿਹਾ ਜਾਂਦਾ ਹੈ,[5] ਅਤੇ ਦੂਜੀ ਦਾ ਵਿਸ਼ਾ ਆਤਮਾ ਦਾ ਸਰੀਰਕ ਬੰਧਨਾਂ ਤੋਂ ਮੁਕਤੀ ਹਾਸਲ ਕਰਨਾ ਹੈ। ਇਸ ਦਾ ਨਾਮ ਪਤੰਜਲੀ[6] (ਪਾਤੰਜਲ?) ਹੈ। ਇਨ੍ਹਾ ਦੋ ਗ੍ਰੰਥਾ ਵਿਚ ਹਿੰਦੂਆ ਦੇ ਵਿਸਵਾਸਾ ਦੇ ਕਾਫ਼ੀ ਸਾਰੇ ਅੰਸ਼ ਆ ਜਾਦੇ ਹਨ, ਪਰ ਉਨ੍ਹਾ ਵਿਚੋਂ ਧਰਮ-ਮਰਯਾਦਾ ਦੀਆਂ ਸਾਰੀਆ ਸਾਖਾਵਾਂ ਨਹੀਂ ਉਗਮਦੀਆਂ। ਮੈਨੂੰ ਆਸ ਹੈ ਕਿ ਇਸ ਕਿਤਾਬ ਦੇ ਤਿਆਰ ਹੋ ਜਾਣ ਨਾਲ ਪਹਿਲੀਆ ਦੋਹਾਂ ਪੁਸਤਕਾ ਅਤੇ ਇਸੇ ਤਰ੍ਹਾਂ ਦੀਆਂ ਹੋਰ ਪੁਸਤਕਾਂ ਦੀ ਜ਼ਰੂਰਤ ਨਹੀਂ ਰਹੇਗੀ। ਇਹ ਵਿਸ਼ੇ ਨੂੰ ਕਾਫ਼ੀ ਸਹੀ ਤੌਰ ਤੇ ਪੇਸ਼ ਕਰੇਗੀ। ਅਤੇ ਪਾਠਕ ਇਸ ਨੂੰ ਬਾਖੂਬੀ ਸਮਝ ਸਕੇਗਾ...ਰੱਬ ਕਰੇ ਅਜਿਹਾ ਹੀ ਹੋਵੇ।

ਅਧਿਆਇ 1

# ਹਿੰਦੂਆਂ ਬਾਰੇ ਸਾਡੇ ਵਰਣਨ ਤੋਂ ਪਹਿਲਾਂ ਭੂਮਿਕਾਤਮਕ ਵਿਆਖਿਆ

ਉਨ੍ਹਾ ਅੜਿੱਕਿਆਂ ਦਾ ਵਰਣਨ, ਜਿਹੜੇ ਹਿੰਦੂਆ ਨੂੰ ਮੁਸਲਮਾਨਾ ਤੋਂ ਵੱਖ ਕਰਦੇ ਹਨ ਅਤੇ ਜਿਨ੍ਹਾ ਕਰਕੇ ਕਿਸੇ ਮੁਸਲਮਾਨ ਲਈ ਭਾਰਤੀ ਵਿਸ਼ੇ ਦਾ ਅਧਿਐਨ ਬਹੁਤ ਔਖਾ ਹੋ ਜਾਂਦਾ ਹੈ।

ਆਪਣੀ ਤਸਰੀਹ ਸ਼ੁਰੂ ਕਰਨ ਤੋਂ ਪਹਿਲਾਂ ਸਾਨੂੰ ਉਸ ਬਾਰੇ ਢੁੱਕਵਾਂ ਵਿਚਾਰ ਬਣਾ ਲੈਣਾ ਚਾਹੀਦਾ ਹੈ ਜਿਸ ਕਾਰਨ ਕਿਸੇ ਭਾਰਤੀ ਮਜ਼ਮੂਨ ਨੂੰ ਉਸ ਦੇ ਹਕੀਕੀ ਰੂਪ ਵਿਚ ਜਾਣਨਾ ਏਨਾ ਔਖਾ ਹੋ ਗਿਆ ਹੈ। ਇਨ੍ਹਾਂ ਅੜਿੱਕਿਆਂ ਬਾਰੇ ਜਾਣਕਾਰੀ ਜਾਂ ਤਾ ਸਾਡੇ ਕੰਮ ਦੇ ਵਿਕਾਸ ਵਿਚ ਸਹਾਇਕ ਸਿੱਧ ਹੋਵੇਗੀ, ਜਾਂ ਸਾਡੀਆਂ ਕੋਈ ਵੀ ਖਾਮੀਆਂ ਲਈ ਖਿਮਾ ਦਾ ਕੰਮ ਦੇਵੇਗੀ। ਕਿਉਂਕਿ ਪਾਠਕ ਨੂੰ ਇਕ ਗੱਲ ਸਦਾ ਜ਼ਿਹਨ ਵਿਚ ਰੱਖਣੀ ਚਾਹੀਦੀ ਹੈ ਕਿ ਹਿੰਦੂ ਹਰ ਮਾਮਲੇ ਵਿਚ ਸਾਥੋਂ ਪੂਰੀ ਤਰ੍ਹਾਂ ਭਿੰਨ ਹਨ, ਕਈ ਵਿਸ਼ੇ ਬੜੇ ਪੇਚੀਦਾ ਅਤੇ ਧੁੰਦਲੇ ਜਾਪਦੇ ਹਨ ਜਿਹੜੇ ਪੂਰੇ ਤੌਰ ਤੇ ਸਪੱਸ਼ਟ ਹੋ ਜਾਣਗੇ ਜੇ ਸਾਡੇ ਵਿਚਕਾਰ ਆਪਸੀ ਮੇਲ ਹੋਰ ਜ਼ਿਆਦਾ ਵਧ ਜਾਵੇ। ਹਿੰਦੂਆਂ ਅਤੇ ਮੁਸਲਮਾਨਾਂ ਵਿਚ ਵੱਖਰਿਆਉਣ ਵਾਲੇ ਅੜਿੱਕਿਆ ਦੇ ਭਿੰਨ-ਭਿੰਨ ਕਾਰਨ ਹਨ।

ਪਹਿਲਾ ਕਾਰਨ, ਭਾਸ਼ਾ-ਭੇਦ ਅਤੇ ਇਸਦਾ ਖਾਸ ਸਰੂਪ

...ਅਤੇ ਇਥੇ ਸਭ ਤੋਂ ਪਹਿਲਾ ਸਾਨੂੰ ਭਾਸ਼ਾ ਬਾਰੇ ਜ਼ਿਕਰ ਕਰਨਾ ਚਾਹੀਦਾ ਹੈ, ਭਾਵੇਂ ਹੋਰਨਾ ਕੌਮਾਂ ਦੇ ਵਿਚਕਾਰ ਵੀ ਭਾਸਾ ਦੇ ਵਖਰੇਵੇਂ ਕਾਇਮ ਰਹਿੰਦੇ ਹਨ। ਜੇ ਤੁਸੀਂ ਇਸ ਮੁਸ਼ਕਿਲ ਉਤੇ ਕਾਬੂ ਪਾਉਣਾ ਚਾਹੁੰਦੇ ਹੋ (ਯਾਨੀ ਕਿ ਸੰਸਕ੍ਰਿਤ ਸਿੱਖ ਕੇ), ਤਾਂ ਤੁਹਾਨੂੰ ਇਹ ਸੌਖਾ ਨਹੀਂ ਲੱਗੇਗਾ, ਭਾਸ਼ਾ ਵਾਂਗ; ਇਕੋ ਹੀ ਵਸਤ ਦੇ ਅਨੇਕਾਂ ਮੌਲਿਕ ਤੇ ਵਿਉਤਪੱਤ ਨਾਮ ਹਨ, ਅਤੇ ਇਕੋ ਹੀ ਲਫ਼ਜ਼ ਨੂੰ ਭਿੰਨ-ਭਿੰਨ ਕਿਸਮ ਦੇ ਵਿਸ਼ਿਆਂ ਲਈ ਵਰਤਿਆ ਜਾਂਦਾ ਹੈ, ਜਿਨ੍ਹਾਂ ਨੂੰ ਠੀਕ ਤਰ੍ਹਾਂ ਨਾਲ ਸਮਝਣ ਲਈ ਇਨ੍ਹਾ ਦਾ ਕਈ ਪ੍ਰਤਿਬੰਧਕ ਵਿਸ਼ੇਸ਼ਣਾਂ ਦੀ ਮਦਦ ਨਾਲ ਪਰਸਪਰ ਭੇਦ ਕਰਨਾ ਲਾਜ਼ਮੀ ਹੋ ਜਾਂਦਾ ਹੈ। ਕਿਉਂਕਿ ਕੋਈ ਵੀ ਬੰਦਾ ਲਫ਼ਜ਼ ਦੇ ਵੱਖੋ-ਵੱਖਰੇ ਅਰਥਾ ਵਿਚਕਾਰ ਉਦੋਂ ਤਕ ਨਿਖੇੜਾ ਨਹੀਂ ਕਰ ਸਕਦਾ ਜਦੋਂ ਤਕ ਉਹ ਉਸ ਸੰਦਰਭ ਨੂੰ ਜਿਸ ਵਿਚ ਇਹ ਆਇਆ ਹੈ ਅਤੇ ਵਾਕ

ਦੇ ਪੂਰਬਲੇ ਤੇ ਮਗਰਲੇ ਹਿੱਸਿਆਂ ਦੇ ਨਾਲ ਨਾਲ ਇਸ ਦੇ ਸੰਬੰਧ ਨੂੰ ਨਹੀਂ ਸਮਝਦਾ। ਹੋਰਨਾ ਲੋਕਾ ਵਾਂਗ ਹਿੰਦੂ ਵੀ ਆਪਣੀ ਭਾਸ਼ਾ ਦੇ ਇਸ ਵਸੀਹ ਦਾਇਰੇ ਬਾਰੇ ਫੜ੍ਹ ਮਾਰਦੇ ਹਨ, ਜਦ ਕਿ ਦਰਅਸਲ ਇਹ ਭਾਸ਼ਾ ਦਾ ਨੁਕਸ ਹੈ।

ਇਸ ਤੋਂ ਇਲਾਵਾ, ਇਹ ਭਾਸ਼ਾ ਦੋ ਸ਼ਾਖਾਵਾਂ ਵਿਚ ਵੰਡੀ ਹੋਈ ਹੈ, ਇਕ ਤਾ ਅਣਗੌਲੀ ਤੇ ਪੜ੍ਹੀਆਂ-ਲਿਖੀਆ ਸ਼੍ਰੇਣੀਆ ਵਿਚ ਵਰਤੀ ਜਾਂਦੀ ਹੈ; ਇਹ ਭਾਸ਼ਾ ਕਾਫ਼ੀ ਮਾਂਜੀ-ਸੰਵਾਰੀ ਹੋਈ ਹੈ, ਅਤੇ ਇਹ ਵਿਆਕਰਣਿਕ ਵਿਭਕਤੀ ਅਤੇ ਵਿਉਤਪਤੀ ਦੇ ਨੇਮਾ ਅਨੁਸਾਰ ਹੈ, ਅਤੇ ਇਸ ਵਿਚ ਵਿਆਕਰਣ ਅਤੇ ਅਲੰਕਾਰ-ਸ਼ਾਸਤ੍ਰ ਦੀਆਂ ਸਾਰੀਆਂ ਖ਼ੂਬੀਆ ਮਿਲਦੀਆ ਹਨ।

ਹੋਰ ਇਹ ਕਿ ਇਸ ਭਾਸ਼ਾ ਵਿਚ ਵਰਤੀਆਂ ਜਾਣ ਵਾਲੀਆ ਕਈ ਧੁਨੀਆ (ਵਿਅੰਜਨ) ਨਾ ਤਾਂ ਅਰਬੀ ਤੇ ਫ਼ਾਰਸੀ ਦੀਆਂ ਧੁਨੀਆਂ ਦੇ ਸਮਰੂਪ ਹਨ ਅਤੇ ਨਾ ਹੀ ਉਨ੍ਹਾ ਨਾਲ ਕਿਸੇ ਤਰ੍ਹਾਂ ਮੇਲ ਖਾਂਦੀਆਂ ਹਨ.. ...ਇਸ ਲਈ ਕਿਸੇ ਭਾਰਤੀ ਲਫ਼ਜ਼ ਨੂੰ ਆਪਣੀ ਲਿਖਤ ਵਿਚ ਲਿਆਉਣਾ ਬਹੁਤ ਔਖਾ ਹੈ, ਕਿਉਂਕਿ ਉਸ ਦਾ ਉਚਾਰ ਨਿਸਚਿਤ ਕਰਨ ਲਈ ਸਾਨੂੰ ਸ਼ਬਦ-ਜੋੜਾਂ ਸੰਬੰਧੀ ਆਪਣੇ ਨੁਕਤਿਆਂ ਅਤੇ ਚਿੰਨ੍ਹਾਂ ਨੂੰ ਲਾਜ਼ਮੀ ਤੌਰ ਤੇ ਬਦਲਣਾ ਪਏਗਾ ਅਤੇ ਵਿਭਕਤੀਆ ਨੂੰ ਜਾਂ ਤਾਂ ਅਰਬੀ ਨੇਮਾਂ ਦੇ ਅਨੁਸਾਰ ਜਾ ਇਸੇ ਹੀ ਮਤਲਬ ਲਈ ਬਣਾਏ ਹੋਏ ਖ਼ਾਸ ਨੇਮਾ ਮੁਤਾਬਿਕ ਉਚਾਰਨਾ ਪਏਗਾ। ਇਸ ਦੇ ਨਾਲ ਹੀ ਅਗਲੀ ਮੁਸ਼ਕਿਲ ਇਹ ਹੈ ਕਿ ਭਾਰਤੀ ਕਾਤਬ ਲਾਪਰਵਾਹ ਹਨ, ਅਤੇ ਸ਼ੁੱਧ ਅਤੇ ਚੰਗੀ ਤਰ੍ਹਾ ਮੂਲ ਪਾਠ ਨਾਲ ਮਿਲਾਏ ਹੋਏ ਉਤਾਰੇ ਪੇਸ਼ ਕਰਨ ਲਈ ਮਿਹਨਤ ਨਹੀਂ ਕਰਦੇ। ਸਿੱਟੇ ਵਜੋਂ, ਮੂਲ ਲੇਖਕ ਦੇ ਮਾਨਸਿਕ ਵਿਕਾਸ ਦੇ ਸਰਬੋਤਮ ਨਤੀਜੇ ਉਨ੍ਹਾ ਦੀ ਅਣਗਹਿਲੀ ਸਦਕਾ ਬਰਬਾਦ ਹੋ ਰਹੇ ਹਨ, ਅਤੇ ਉਸ ਦੀ ਕਿਤਾਬ ਇਕ ਜਾਂ ਦੋ ਉਤਾਰਿਆ ਵਿਚ ਹੀ ਗ਼ਲਤੀਆ ਨਾਲ ਇੰਨੀ ਜ਼ਿਆਦਾ ਭਰ ਜਾਂਦੀ ਹੈ ਕਿ ਪਾਠ ਅਸਲੋਂ ਨਵੀਂ ਅਜਿਹੀ ਪੁਸਤਕ ਜਾਪਣ ਲੱਗ ਪੈਂਦਾ ਹੈ ਜਿਸ ਨੂੰ ਨਾ ਤਾਂ ਕੋਈ ਵਿਦਵਾਨ ਅਤੇ ਨਾ ਹੀ ਉਸ ਵਿਸ਼ੇ ਦਾ ਜਾਣਕਾਰ ਕੋਈ ਹੋਰ ਬੰਦਾ, ਭਾਵੇਂ ਉਹ ਹਿੰਦੂ ਹੋਵੇ ਜਾਂ ਮੁਸਲਮਾਨ, ਸਮਝ ਸਕਦਾ ਹੈ। ਪਾਠਕਾ ਨੂੰ ਇਸ ਗੱਲ ਦਾ ਪ੍ਰਮਾਣ ਚੋਖੀ ਮਾਤਰਾ ਵਿਚ ਮਿਲ ਜਾਵੇਗਾ ਜੇ ਅਸੀਂ ਉਸ ਨੂੰ ਇਹ ਦੱਸ ਦੇਈਏ ਕਿ ਅਸੀਂ ਕਦੇ-ਕਦਾਈ ਹਿੰਦੂਆਂ ਦੇ ਮੂੰਹੋਂ ਸੁਣੇ ਕਿਸੇ ਲਫ਼ਜ਼ ਦਾ ਉਚਾਰਨ ਨਿਸਚਿਤ ਕਰਨ ਲਈ ਬੜੀ ਔਖ ਭਰੀ ਚੌਕਸੀ ਨਾਲ ਉਸ ਨੂੰ ਲਿਖਿਆ ਅਤੇ ਜਦੋਂ ਇਸ ਦੇ ਉਪਰੰਤ ਦੁਬਾਰਾ ਉਨ੍ਹਾਂ ਦੇ ਸਨਮੁਖ ਉਸ ਨੂੰ ਪੜ੍ਹਿਆ, ਤਾ ਉਹ ਬੜੀ ਔਖ ਨਾਲ ਉਸ ਦੀ ਸ਼ਨਾਖਤ ਕਰ ਸਕੇ।

... .ਇਸ ਤੋਂ ਛੁਟ, ਹਿੰਦੂਆਂ ਦੀਆਂ ਵਿਗਿਆਨਿਕ ਪੁਸਤਕਾ ਵੰਨਸੁਵੰਨੇ ਮਨਪਸੰਦ ਛੰਦਾਂ ਵਿਚ ਰਚੀਆਂ ਗਈਆਂ ਹਨ, ਜਿਸ ਪਿਛੇ ਉਨ੍ਹਾਂ ਦਾ ਮਤਲਬ ਇਹ ਹੈ ਕਿ ਵਧਾਉਣ ਘਟਾਉਣ ਨਾਲ ਪੁਸਤਕਾ ਜਲਦੀ ਹੀ ਭ੍ਰਿਸ਼ਟ ਹੋ ਜਾਂਦੀਆਂ ਹਨ ਅਤੇ ਛੰਦਬੱਧ ਹੋਣ ਕਰਕੇ ਉਨ੍ਹਾਂ ਦੀ ਸ਼ੁੱਧਤਾ ਵਿਚ ਕੋਈ ਫ਼ਰਕ ਨਹੀਂ ਆਏਗਾ, ਅਤੇ ਇਉਂ ਉਨ੍ਹਾ ਨੂੰ ਸਹਿਜੇ ਹੀ ਯਾਦ ਵੀ ਕੀਤਾ ਜਾ ਸਕਦਾ ਹੈ; ਕਿਉਂਕਿ ਮਿਆਰੀ ਹੋਂਦ ਬਾਰੇ ਹਿੰਦੂਆਂ ਨੂੰ ਜੋ ਭਰੋਸਾ ਸਿਮਰਨ-ਸ਼ਕਤੀ ਉਤੇ ਹੈ, ਉਹ ਲਿਖਤ ਉਤੇ ਨਹੀਂ। ਹੁਣ ਇਹ ਤਾਂ ਹਰ ਕੋਈ ਜਾਣਦਾ ਹੈ ਕਿ ਸਾਰੀਆਂ ਹੀ ਛੰਦਬੱਧ ਰਚਨਾਵਾਂ ਵਿਚ ਬਹੁਤ ਸਾਰੇ ਧੁੰਦਲੇ ਤੇ ਡੱਕੇ ਹੋਏ ਲਫ਼ਜ਼ ਮਹਿਜ਼ ਛੰਦ ਦੀ ਸਮਾਨਤਾ ਵਾਸਤੇ, ਕਿਸੇ ਥਾਂ-ਪੂਰਤੀ ਲਈ ਜਾ ਜੋੜਬੰਦੀ ਲਈ ਭਰਤੀ ਕੀਤੇ ਜਾਂਦੇ ਹਨ,

ਅਤੇ ਇਸ ਨਾਲ ਕੁਝ ਕੁ ਮਿਕਦਾਰ ਵਿਚ ਲਫ਼ਾਜ਼ੀ ਦੀ ਲੋੜ ਪੈਂਦੀ ਹੈ। ਇਕੋ ਹੀ ਲਫ਼ਜ਼ ਦਾ ਇਕ ਥਾ ਉਤੇ ਹੋਰ ਅਤੇ ਕਿਸੇ ਹੋਰ ਉਤੇ ਕੋਈ ਹੋਰ ਅਰਥ ਨਿਕਲਣ ਦਾ ਕਾਰਨ ਵੀ ਇਹੋ ਹੈ।

ਇਸ ਸਭ ਕਾਸੇ ਤੋਂ ਇਹ ਜਾਪੇਗਾ ਕਿ ਸਾਹਿਤਿਕ ਰਚਨਾਵਾਂ ਦਾ ਛੰਦਬੱਧ ਰੂਪਾਕਾਰ ਉਨ੍ਹਾਂ ਕਾਰਨਾਂ ਵਿਚੋਂ ਇਕ ਹੈ ਜਿਨ੍ਹਾ ਦੀ ਵਜਹ ਨਾਲ ਸੰਸਕ੍ਰਿਤ ਸਾਹਿਤ ਦਾ ਅਧਿਐਨ ਇੰਨਾ ਜ਼ਿਆਦਾ ਔਖਾ ਹੋ ਨਿੱਬੜਦਾ ਹੈ।

ਦੂਜਾ ਕਾਰਨ ਇਹ ਹੈ ਕਿ ਧਰਮ ਦੇ ਮੁਆਮਲੇ ਵਿਚ ਉਹ ਸਾਥੋਂ ਬਿਲਕੁਲ ਵੱਖਰੇ ਹਨ, ਕਿਉਂਕਿ ਜਿਨ੍ਹਾ ਗੱਲਾ ਉਤੇ ਉਨ੍ਹਾਂ ਦਾ ਭਰੋਸਾ ਹੈ, ਉਨ੍ਹਾਂ ਵਿਚੋਂ ਅਸੀਂ ਕਿਸੇ ਨੂੰ ਵੀ ਨਹੀਂ ਮੰਨਦੇ, ਅਤੇ ਨਾ ਹੀ ਉਹ ਸਾਡੀ ਕਿਸੇ ਗੱਲ ਨੂੰ ਸਵੀਕਾਰ ਕਰਦੇ ਹਨ। ਕੁਲ ਮਿਲਾ ਕੇ, ਧਾਰਮਿਕ ਵਿਸ਼ਿਆਂ ਬਾਰੇ ਉਨ੍ਹਾ ਵਿਚ ਆਪਸੀ ਝਗੜੇ ਬਹੁਤ ਘੱਟ ਹੁੰਦੇ ਹਨ; ਜ਼ਿਆਦਾ ਤੋਂ ਜ਼ਿਆਦਾ, ਉਹ ਆਪਸ ਵਿਚ ਸ਼ਾਸਤ੍ਰਾਰਥ ਹੀ ਕਰਦੇ ਹਨ, ਪਰ ਧਾਰਮਿਕ ਵਾਦ-ਵਿਵਾਦ ਉਤੇ ਉਹ ਆਪਣੀ ਆਤਮਾ ਜਾ ਸਰੀਰ ਜਾ ਜਾਇਦਾਦ ਨੂੰ ਦਾਅ ਉਤੇ ਨਹੀਂ ਲਾਉਂਦੇ। ਜਿਹੜੇ ਉਨ੍ਹਾਂ ਦੇ ਲਈ ਪਰਾਏ ਹੁੰਦੇ ਹਨ ਉਨ੍ਹਾਂ ਨੂੰ *ਮਲੇਛ* ਅਰਥਾਤ ਅਪਵਿੱਤਰ ਕਹਿੰਦੇ ਹਨ, ਅਤੇ ਉਹ ਉਨ੍ਹਾ ਨਾਲ ਕੋਈ ਵੀ ਰਿਸ਼ਤਾ ਜੋੜਨਾ ਮੁਨਾਸਿਬ ਨਹੀਂ ਸਮਝਦੇ, ਭਾਵੇਂ ਉਹ ਅੰਤਰਜਾਤੀ ਵਿਆਹ ਜਾ ਹੋਰ ਕਿਸੇ ਕਿਸਮ ਦਾ ਰਿਸ਼ਤਾ ਹੋਵੇ, ਜਾ ਉਨ੍ਹਾਂ ਦੇ ਨਾਲ ਬੈਠਣਾ, ਖਾਣਾ ਤੇ ਪੀਣਾ ਹੋਵੇ, ਕਿਉਂਕਿ ਉਹ ਸੋਚਦੇ ਹਨ ਕਿ ਅਜਿਹਾ ਕਰਨ ਨਾਲ ਉਹ ਭ੍ਰਿਸਟ ਹੋ ਜਾਣਗੇ। ਉਹ ਕਿਸੇ ਵੀ ਉਸ ਵਸਤ ਨੂੰ ਅਪਵਿੱਤਰ ਮੰਨਦੇ ਹਨ ਜਿਸ ਨੂੰ ਇਕ ਬਦੇਸ਼ੀ ਦੀ ਅੱਗ ਜਾਂ ਪਾਣੀ ਦੀ ਛੋਹ ਲੱਗ ਗਈ ਹੋਵੇ, ਅਤੇ ਇਨ੍ਹਾ ਦੋਹਾਂ ਚੀਜ਼ਾ ਬਿਨਾ ਕੋਈ ਵੀ ਗ੍ਰਹਿਸਥੀ ਨਹੀਂ ਚਲ ਸਕਦੀ। ਇਸ ਤੋਂ ਇਲਾਵਾ ਉਹ ਕਦੇ ਨਹੀਂ ਚਾਹੁੰਦੇ ਕਿ ਜਿਹੜੀ ਵਸਤ ਇਕ ਵਾਰ ਭਿੱਟੀ ਗਈ ਹੈ, ਉਸ ਨੂੰ ਸ਼ੁੱਧ ਕਰਕੇ ਅੰਗੀਕਾਰ ਕਰ ਲਈਏ; ਜਿਵੇਂ ਕਿ ਆਮ ਹਾਲਤਾਂ ਵਿਚ, ਜੇ ਕੋਈ ਬੰਦਾ ਜਾਂ ਵਸਤ ਅਪਵਿੱਤਰ ਹੋ ਗਏ ਹਨ, ਤਾਂ ਉਹ ਦੋਵੇਂ ਪਾਕੀਜ਼ਗੀ ਦੀ ਅਵਸਥਾ ਤਕ ਪਹੁੰਚਣ ਦੀ ਕੋਸਿਸ਼ ਕਰਨਗੇ। ਜਿਹੜਾ ਸ਼ਖ਼ਸ ਉਨ੍ਹਾ ਵਿਚੋਂ ਨਹੀਂ, ਭਾਵੇ ਉਹ ਉਨ੍ਹਾ ਦੇ ਧਰਮ ਵਿਚ ਕਿੰਨੀ ਵੀ ਰੁਚੀ ਕਿਉਂ ਨਾ ਰੱਖਦਾ ਹੋਵੇ, ਅਤੇ ਉਸ ਦੀ ਖ਼ਾਹਿਸ਼ ਕਿੰਨੀ ਵੀ ਪ੍ਰਬਲ ਕਿਉਂ ਨਾ ਹੋਵੇ, ਉਸ ਸ਼ਖ਼ਸ ਨੂੰ ਆਪਣੇ ਵਿਚ ਸ਼ਾਮਲ ਕਰਨ ਦੀ ਉਨ੍ਹਾ ਨੂੰ ਇਜਾਜ਼ਤ ਨਹੀਂ। ਇਹ ਗੱਲ ਵੀ ਉਨ੍ਹਾ ਨਾਲ ਕੋਈ ਰਿਸ਼ਤਾ ਕਾਇਮ ਕਰਨਾ ਨਾਮੁਮਕਿਨ ਬਣਾ ਦਿੰਦੀ ਹੈ, ਅਤੇ ਸਾਡੇ ਤੇ ਉਨ੍ਹਾ ਵਿਚਲੇ ਪਾੜ ਨੂੰ ਹੋਰ ਚੌੜਾ ਕਰ ਦਿੰਦੀ ਹੈ।

ਦੂਜਾ ਕਾਰਨ ਉਨ੍ਹਾ ਦਾ ਧਾਰਮਿਕ ਪੱਖਪਾਤ

ਤੀਜਾ ਕਾਰਨ ਇਹ ਹੈ ਕਿ ਸਾਰੇ ਤੌਰ-ਤਰੀਕਿਆ ਤੇ ਵਰਤ-ਵਿਹਾਰਾਂ ਵਿਚ ਉਹ ਸਾਡੇ ਤੋਂ ਇਸ ਹੱਦ ਤਕ ਭਿੰਨ ਹਨ ਕਿ ਉਹ ਆਪਣੇ ਬੱਚਿਆ ਨੂੰ ਸਾਡੇ ਤੋਂ, ਸਾਡੇ ਵੇਸ ਤੋਂ, ਅਤੇ ਸਾਡੀ ਚਾਲ-ਢਾਲ ਤੇ ਰੀਤੀ-ਰਿਵਾਜਾਂ ਤੋਂ ਡਰਾਉਂਦੇ ਹਨ, ਅਤੇ ਸਾਨੂੰ ਸ਼ੈਤਾਨ ਦੀ ਨਸਲ ਵਿਚੋਂ ਦਰਸਾਉਂਦੇ ਹਨ ਅਤੇ ਸਾਡੀਆ ਕਾਰਗੁਜ਼ਾਰੀਆ ਨੂੰ ਨੇਕੀ

ਤੀਜਾ ਕਾਰਨ ਉਨ੍ਹਾ ਦੇ ਤੌਰ-ਤਰੀਕਿਆ ਤੇ ਰੀਤਾ ਦਾ ਬੁਨਿਆਦੀ ਫ਼ਰਕ

ਤੇ ਉਚਿਤਤਾ ਦੇ ਬਿਲਕੁਲ ਉਲਟ ਦੱਸਦੇ ਹਨ। ਪਰ ਨਿਆਂ ਦਾ ਪੱਖ ਪੂਰਨ ਲਈ ਸਾਨੂੰ ਇਹ ਮੰਨ ਲੈਣਾ ਚਾਹੀਦਾ ਹੈ ਕਿ ਬਦੇਸ਼ੀਆਂ ਦੇ ਪ੍ਰਤਿ ਇਸ ਤਰ੍ਹਾਂ ਦੀ ਨਾਪਸੰਦੀ ਨਾ ਸਿਰਫ਼ ਸਾਡੇ ਤੇ ਹਿੰਦੂਆਂ ਵਿਚ ਪ੍ਰਚਲਿਤ ਹੈ, ਸਗੋਂ ਸਾਰੀਆ ਕੌਮਾ ਵਿਚ ਹੀ ਇਕ ਦੂਜੇ ਦੇ ਪ੍ਰਤਿ ਆਮ ਦੇਖਣ ਨੂੰ ਮਿਲਦੀ ਹੈ....

[ਚੌਥਾ ਕਾਰਨ]...ਜਦੋਂ ਮੁਸਲਮਾਨਾਂ ਨੇ ਭਾਰਤ ਉਤੇ ਹਮਲੇ ਕਰਨੇ ਸ਼ੁਰੂ ਕੀਤੇ, ਤਾ ਹਿੰਦੂਆ ਦੀ ਬਦੇਸ਼ੀਆਂ ਦੇ ਖ਼ਿਲਾਫ਼ ਨਫ਼ਰਤ ਲਗਾਤਾਰ ਵਧਦੀ ਹੀ ਗਈ; ਕਿਉਂਕਿ ਮੁਹੰਮਦ ਇਬਨ ਅਲਕਾਸਿਮ ਇਬਨ ਅਲਮੁਨੱਬੀਹ ਸਜਿਸਤਾਨ ਵਲੋਂ ਸਿੰਧ ਦੇਸ਼ ਵਿਚ ਦਾਖ਼ਲ ਹੋਇਆ ਅਤੇ ਉਸ ਨੇ ਬਹਮੁਨਵਾ ਨੂੰ ਜਿੱਤ ਕੇ ਉਸ ਦਾ ਨਾਮ *ਅਲ-ਮਨਸੂਰਾ* ਰੱਖਿਆ ਅਤੇ ਮੂਲਸਤਾਨ ਨੂੰ ਜਿੱਤ ਕੇ ਉਸ ਦਾ ਨਾਮ *ਅਲ-ਮਾਮੂਰਾ* ਰੱਖਿਆ। ਉਸ ਨੇ ਭਾਰਤ ਵਿਚ ਪ੍ਰਵੇਸ਼ ਕੀਤਾ, ਅਤੇ ਵਧਦਾ-ਵਧਦਾ ਕਨੌਜ ਤਕ ਪਹੁੰਚ ਗਿਆ, ਅਤੇ ਗੰਧਾਰ ਦੇਸ਼ ਥਾਣੀਂ ਕੂਚ ਕਰਦਾ ਹੋਇਆ ਵਾਪਸੀ ਸਮੇਂ ਕਸਮੀਰ ਦੇ ਸਰਹੱਦੀ ਇਲਾਕਿਆਂ ਨੂੰ ਪਾਰ ਕਰ ਗਿਆ, ਕਦੇ ਹੱਥ ਵਿਚ ਤਲਵਾਰ ਫੜ ਕੇ ਅਤੇ ਕਦੇ ਸੰਧੀਆਂ-ਸਮਝੌਤਿਆ ਦੀ ਟੇਕ ਲੈ ਕੇ ਆਪਣਾ ਉੱਲੂ ਸਿੱਧਾ ਕਰਦਾ। ਜਿਹੜੇ ਲੋਕ ਆਪਣੀ ਮਰਜੀ ਨਾਲ ਮੁਸਲਮਾਨ ਬਣਨਾ ਚਾਹੁੰਦੇ ਸਨ, ਉਨ੍ਹਾ ਤੋਂ ਇਲਾਵਾ ਉਸ ਨੇ ਹੋਰ ਕਿਸੇ ਨੂੰ ਵੀ ਆਪਣਾ ਪ੍ਰਾਚੀਨ ਧਰਮ ਛੱਡਣ ਲਈ ਮਜਬੂਰ ਨਾ ਕੀਤਾ। ।ਇਨ੍ਹਾ ਸਾਰੀਆ ਘਟਨਾਵਾ ਨੇ ਉਨ੍ਹਾਂ ਦੇ ਹਿਰਦਿਆ ਵਿਚ ਡੂੰਘੀ ਘਿਰਣਾ ਪੈਦਾ ਕਰ ਦਿੱਤੀ।

ਮਹਮੂਦ ਦੀ ਭਾਰਤ ਉਤੇ ਮੁਹੰਮਦੀ ਜਿੱਤ

ਹੁਣ ਆਉਣ ਵਾਲੇ ਸਮਿਆ ਵਿਚ ਕੋਈ ਵੀ ਮੁਸਲਮਾਨ ਹਮਲਾਵਰ ਉਦੋਂ ਤਕ ਕਾਬਲ ਦੀ ਸਰਹੱਦ ਅਤੇ ਸਿੰਧ ਦਰਿਆ ਤੋਂ ਪਾਰ ਨਾ ਲੰਘ ਸਕਿਆ ਜਦੋਂ ਤਕ ਤੁਰਕਾ ਨੇ ਜ਼ੋਰ ਨਾ ਫੜਿਆ ਅਤੇ ਸਾਮਾਨੀ ਰਾਜਵੰਸ਼ ਕੋਲੋਂ ਗ਼ਜ਼ਨੀ ਵਿਚ ਤਾਕਤ ਖੋਹ ਨਾ ਲਈ ਅਤੇ ਸਭ ਤੋਂ ਵੱਡੀ ਤਾਕਤ ਨਾਸਿਰੁੱਦੌਲਾ ਸੁਬਕਤਗੀਨ ਦੇ ਹੱਥ ਆ ਗਈ। ਇਸ ਸਹਿਜ਼ਾਦੇ ਨੇ ਧਰਮ-ਯੁੱਧ ਨੂੰ ਆਪਣਾ ਕਾਰੋਬਾਰ ਹੀ ਬਣਾ ਲਿਆ ਅਤੇ ਇਸੇ ਲਈ ਉਸ ਨੇ ਆਪਣਾ ਨਾਮ *ਗ਼ਾਜ਼ੀ* (ਅੱਲਾਹ ਦੇ ਰਾਹ ਉਤੇ ਜੂਝਣ ਵਾਲਾ) ਰੱਖ ਲਿਆ। ਆਪਣੇ ਉੱਤਰਵਰਤੀਆ ਦੇ ਹਿਤਾਂ ਨੂੰ ਮੁੱਖ ਰੱਖਦਿਆ ਹੋਇਆ, ਭਾਰਤੀ ਸਰਹੱਦਾਂ ਨੂੰ ਕਮਜ਼ੋਰ ਕਰਨ ਵਾਸਤੇ ਉਸ ਨੇ ਉਹ ਸੜਕਾ ਬਣਵਾਈਆ ਜਿਨ੍ਹਾ ਤੋਂ ਲੰਘ ਕੇ ਉਸ ਦਾ ਪੁੱਤਰ ਯਾਮੀਨ-ਉਦ-ਦੌਲਾ ਮਹਮੂਦ ਤੀਹ ਤੋਂ ਵੱਧ ਵਰ੍ਹਿਆ ਤਕ ਭਾਰਤ ਉਤੇ ਹਮਲੇ ਕਰਦਾ ਰਿਹਾ। ਰੱਬ ਪਿਤਾ ਤੇ ਪੁੱਤਰ ਦੋਹਾ ਉਤੇ ਦਇਆ ਕਰੇ! ਮਹਮੂਦ ਨੇ ਇਨ੍ਹਾਂ ਹੱਲਿਆਂ ਨਾਲ ਭਾਰਤ ਦੀ ਖ਼ੁਸਹਾਲੀ ਨੂੰ ਬਿਲਕੁਲ ਤਬਾਹ ਕਰ ਦਿੱਤਾ ਅਤੇ ਉਥੇ ਅਜਿਹੇ ਹੈਰਾਨੀ-ਜਨਕ ਕਾਰਨਾਮੇ ਕੀਤੇ ਜਿਸ ਨਾਲ ਹਿੰਦੂ ਧੂੜ ਦੇ ਕਿਣਕੇ ਬਣ ਕੇ ਸਭਨਾ ਦਿਸ਼ਾਵਾ ਵਿਚ ਖਿੰਡ-ਪੁੰਡ ਗਏ, ਅਤੇ ਉਨ੍ਹਾਂ ਦਾ ਨਾਮੋ-ਨਿਸ਼ਾਨ ਲੋਕ-ਮੂੰਹਾਂ ਉਤੇ ਇਕ ਪੁਰਾਣੀ ਦਾਸਤਾਨ ਬਣ ਕੇ ਰਹਿ ਗਿਆ। ਉਨ੍ਹਾਂ ਦੀਆਂ ਬਚੀਆਂ-ਖੁਚੀਆ ਸੰਤਾਨਾ ਅੰਦਰ ਸੁਭਾਵਿਕ ਤੌਰ ਤੇ ਸਾਰੇ ਮੁਸਲਮਾਨਾਂ ਦੇ ਪ੍ਰਤਿ ਚਿਰਸਥਾਈ ਨਫ਼ਰਤ ਪੈਦਾ ਹੋ ਗਈ। ਇਹ ਵੀ ਇਕ ਕਾਰਨ ਹੈ ਕਿ ਇਨ੍ਹਾਂ ਦੇ ਵਿਗਿਆਨ ਦੇਸ਼ ਦੇ ਸਾਡੇ ਦੁਆਰਾ ਜਿੱਤੇ ਹੋਏ ਹਿੱਸਿਆਂ ਵਿਚੋਂ ਕਾਫ਼ੀ ਲਾਂਭੇ ਹਟ ਕੇ ਕਸ਼ਮੀਰ, ਬਨਾਰਸ ਤੇ ਹੋਰਨਾ ਅਜਿਹੀਆ ਥਾਵਾ ਤੇ ਵਿਗਸਣ ਲੱਗੇ, ਜਿਥੇ

ਤਕ ਅਜੇ ਸਾਡਾ ਹੱਥ ਨਹੀਂ ਪਹੁੰਚਿਆ। ਇਨ੍ਹਾਂ ਥਾਵਾਂ ਉਤੇ ਰਾਜਨੀਤਿਕ ਤੇ ਧਾਰਮਿਕ ਦੋਹਾਂ ਸ੍ਰੋਮਿਆਂ ਤੋਂ ਹੀ ਹਿੰਦੂਆਂ ਤੇ ਸਾਰੇ ਬਦੇਸ਼ੀਆਂ ਵਿਚਕਾਰ ਵੈਰ-ਵਿਰੋਧ ਦੀ ਭਾਵਨਾ ਨੂੰ ਹੋਰ ਜ਼ਿਆਦਾ ਸ਼ਹਿ ਮਿਲਦੀ ਹੈ।

ਪੰਜਵੀਂ ਗੱਲ, ਕੁਝ ਅਜਿਹੇ ਕਾਰਨ ਵੀ ਹਨ ਜਿਨ੍ਹਾ ਦਾ ਜ਼ਿਕਰ ਹਿੰਦੂਆ ਉਤੇ ਵਿਅੰਗ ਪ੍ਰਤੀਤ ਹੋਵੇਗਾ - ਉਨ੍ਹਾਂ ਦੇ ਕੌਮੀ ਚਰਿੱਤ੍ਰ ਦੀਆਂ ਖਾਸੀਅਤਾਂ ਜਿਹੜੀਆਂ ਕਿ ਉਨ੍ਹਾ ਵਿਚ ਡੂੰਘੀ ਤਰ੍ਹਾ ਧਸੀਆਂ ਹੋਈਆਂ ਹਨ, ਪਰ ਸਾਰਿਆ ਨੂੰ ਸਾਫ਼ ਦਿਸਦੀਆਂ ਹਨ। ਅਸੀਂ ਸਿਰਫ਼ ਇਹੋ ਹੀ ਕਹਿ ਸਕਦੇ ਹਾ ਕਿ ਮੂਰਖਤਾ ਇਕ ਅਜਿਹੀ ਬੀਮਾਰੀ ਹੈ ਜਿਸ ਦੇ ਲਈ ਕੋਈ ਦਵਾਈ ਨਹੀਂ; ਅਤੇ ਹਿੰਦੂਆ ਦਾ ਇਹ ਅਕੀਦਾ ਹੈ ਕਿ ਜੇ ਦੇਸ਼ ਹੈ ਤਾਂ ਉਨ੍ਹਾਂ ਦਾ ਆਪਣਾ ਦੇਸ਼ ਹੈ, ਉਨ੍ਹਾ ਦੀ ਆਪਣੀ ਕੌਮ ਵਰਗੀ ਕੋਈ ਕੌਮ ਨਹੀ, ਉਨ੍ਹਾ ਦੇ ਬਾਦਸ਼ਾਹਾਂ ਵਰਗੇ ਹੋਰ ਕੋਈ ਬਾਦਸ਼ਾਹ ਨਹੀਂ, ਉਨ੍ਹਾ ਦੇ ਧਰਮਾ ਵਰਗਾ ਹੋਰ ਕੋਈ ਧਰਮ ਨਹੀ, ਉਨ੍ਹਾ ਦੇ ਵਿਗਿਆਨਾ ਵਰਗਾ ਕੋਈ ਵਿਗਿਆਨ ਨਹੀਂ। ਉਹ ਹੰਕਾਰੀ ਹਨ, ਮੂਰਖਤਾ ਦੀ ਹੱਦ ਤਕ ਭੋਂਦੂ, ਆਤਮ-ਅਭਿਮਾਨੀ ਅਤੇ ਉੱਲੂਬਾਟੇ ਹਨ। ਆਪਣੇ ਸੁਭਾ ਅਨੁਸਾਰ ਇਹ ਇੰਨੇ ਚੀੜ੍ਹੇ ਹਨ ਕਿ ਜੋ ਕੁਝ ਇਨ੍ਹਾਂ ਨੂੰ ਆਉਂਦਾ ਹੈ, ਉਹ ਹੋਰਨਾਂ ਨੂੰ ਨਹੀਂ ਦੱਸਦੇ। ਆਪਣੇ ਲੋਕਾ ਵਿਚੋਂ ਵੀ ਹੋਰਸ ਜਾਤ ਦੇ ਬੰਦਿਆ ਤੋਂ ਉਹ ਗਿਆਨ ਛੁਪਾ ਕੇ ਰੱਖਣ ਲਈ ਬੜੀ ਇਹਤਿਆਤ ਵਰਤਦੇ ਹਨ, ਕਿਸੇ ਬਦੇਸ਼ੀ ਤੋਂ ਛੁਪਾਉਣ ਦੀ ਗੱਲ ਤਾ ਇਕ ਪਾਸੇ ਰਹੀ। ਉਨ੍ਹਾ ਦੇ ਵਿਸ਼ਵਾਸ ਅਨੁਸਾਰ ਧਰਤੀ ਉਤੇ ਉਨ੍ਹਾਂ ਦੇ ਦੇਸ਼ ਤੋਂ ਇਲਾਵਾ ਹੋਰ ਕੋਈ ਦੇਸ ਨਹੀਂ, ਉਨ੍ਹਾ ਦੀਆ ਮਨੁੱਖੀ ਨਸਲਾਂ ਤੋਂ ਇਲਾਵਾ ਹੋਰ ਕੋਈ ਨਸਲ ਨਹੀਂ, ਅਤੇ ਉਨ੍ਹਾਂ ਤੋਂ ਇਲਾਵਾ ਹੋਰ ਕਿਸੇ ਮਨੁੱਖ ਕੋਲ ਵੀ ਕੋਈ ਗਿਆਨ ਜਾਂ ਸਾਇੰਸੀ ਵਿਦਿਆ ਨਹੀ। ਉਨ੍ਹਾ ਦਾ ਗ਼ਰੂਰ ਇੰਨਾ ਹੈ ਕਿ ਜੇ ਕਦੇ ਕੋਈ ਸ਼ਖ਼ਸ ਖ਼ੁਰਾਸਾਨ ਜਾਂ ਫ਼ਾਰਸ ਦੀ ਕੋਈ ਸਾਇੰਸ ਜਾ ਵਿਦਵਾਨ ਦਾ ਜ਼ਿਕਰ ਉਨ੍ਹਾ ਨਾਲ ਕਰੇ ਤਾਂ ਉਹ ਤੁਹਾਨੂੰ ਜਾਹਲ ਵੀ ਸਮਝਣਗੇ ਅਤੇ ਝੂਠਾ ਵੀ। ਜੇ ਉਨ੍ਹਾ ਨੇ ਬਦੇਸ਼-ਯਾਤਰਾ ਕੀਤੀ ਹੁੰਦੀ ਅਤੇ ਹੋਰਨਾਂ ਕੌਮਾ ਨਾਲ ਘੁਲੇ-ਮਿਲੇ ਹੁੰਦੇ, ਤਾ ਉਹ ਛੇਤੀ ਹੀ ਆਪਣਾ ਮਨ ਬਦਲ ਲੈਂਦੇ, ਕਿਉਂਕਿ ਉਨ੍ਹਾਂ ਦੇ ਵੱਡੇ-ਵਡੇਰੇ ਅਜਿਹੇ ਤੰਗਦਿਲ ਨਹੀਂ ਸਨ, ਜਿਹੋ ਜਿਹੇ ਵਰਤਮਾਨ ਪੀੜ੍ਹੀ ਦੇ ਲੋਕ ਹਨ .....

ਪੰਜਵਾਂ ਕਾਰਨ ਹਿੰਦੂਆਂ ਦਾ ਆਤਮ-ਅਭਿਮਾਨ ਅਤੇ ਹਰ ਬਦੇਸੀ ਵਸਤ ਪ੍ਰਤਿ ਉਨ੍ਹਾਂ ਦੀ ਨਫ਼ਰਤ

ਹੁਣ ਭਾਰਤ ਵਿਚ ਇਹੋ ਜਿਹੀ ਹਾਲਤ ਹੈ। ਇਸ ਵਿਸ਼ੇ ਦੀ ਗਹਿਰਾਈ ਤਕ ਪੁੱਜਣਾ ਮੈਨੂੰ ਕਾਫ਼ੀ ਔਖਾ ਜਾਪਿਆ ਹੈ, ਭਾਵੇਂ ਇਹ ਵਿਸ਼ਾ ਮੈਨੂੰ ਬਹੁਤ ਪਸੰਦ ਹੈ, ਅਤੇ ਇਸ ਪੱਖੋਂ ਮੈਂ ਆਪਣੇ ਸਮੇਂ ਦਾ ਇਕੋ ਇਕ ਅਜਿਹਾ ਬੰਦਾ ਹਾ, ਅਤੇ ਭਾਵੇਂ ਜਿਨ੍ਹਾਂ-ਜਿਨ੍ਹਾਂ ਥਾਂਵਾਂ ਤੋਂ ਮੈਨੂੰ ਸੰਸਕ੍ਰਿਤ ਕਿਤਾਬਾ ਮਿਲਣ ਦੀ ਆਸ ਹੁੰਦੀ ਹੈ, ਉਥੋਂ ਉਨ੍ਹਾ ਨੂੰ ਆਪਣੇ ਲਈ ਇਕੱਤਰ ਕਰਨ ਅਤੇ ਕਾਫ਼ੀ ਦੂਰਦਰਾਜ਼ ਥਾਵਾ ਉਤੇ ਰਹਿਣ ਵਾਲੇ ਆਪ ਸਮਝ ਸਕਣ ਤੇ ਮੈਨੂੰ ਸਮਝਾ ਸਕਣ ਦੇ ਯੋਗ ਹਿੰਦੂ ਵਿਦਵਾਨਾਂ ਦੀ ਮਦਦ ਲੈਣ ਵਿਚ ਕਸ਼ਟ ਸਹਿਣ ਜਾ ਧਨ ਖਰਚ ਕਰਨ ਵਿਚ ਮੈਂ ਕੋਈ ਕਸਰ ਨਹੀਂ ਛੱਡਦਾ। ਤਾ ਵੀ, ਇਸ ਵਿਸੇ ਦੇ ਅਧਿਐਨ ਲਈ ਕਿਸ ਹੋਰ ਵਿਦਵਾਨ ਨੂੰ ਏਨੇ ਢੁਕਵੇ ਮੌਕੇ ਮਿਲੇ ਹੋਣਗੇ ਜਿੰਨੇ ਕਿ ਮੈਨੂੰ ਮਿਲੇ ਹਨ? ਇਸ ਤੋਂ ਵੱਧ ਸੌਖ ਸਿਰਫ਼

ਲੇਖਕ ਦੇ ਨਿਜੀ ਸੰਬੰਧ

ਉਸ ਸ਼ਖ਼ਸ ਨੂੰ ਹੋ ਸਕਦੀ ਹੈ ਜਿਸ ਉਤੇ ਰੱਬ ਦੀ ਰਹਿਮਤ ਹੋਵੇ ਅਤੇ ਆਪਣੀਆਂ ਕਾਰਗੁਜ਼ਾਰੀਆ ਤੇ ਆਵਾਜਾਈ ਵਿਚ ਪੂਰੀ ਖੁੱਲ੍ਹ ਦਿੱਤੀ ਹੋਵੇ ਜਿਹੜੀ ਕਿ ਮੈਨੂੰ ਨਸੀਬ ਨਹੀਂ ਹੋਈ ਕਿਉਂਕਿ ਕਾਤਿਬੇ-ਤਕਦੀਰ ਨੇ ਕਦੇ ਵੀ ਕਰਮ ਤੇ ਪੂਰੀ ਮਨਮਰਜ਼ੀ ਅਨੁਸਾਰ ਕੰਮ ਕਰਨ ਦੀ ਤਾਕਤ ਮੇਰੇ ਭਾਗਾਂ ਵਿਚ ਨਹੀਂ ਲਿਖੀ। ਤਾਂ ਵੀ, ਜੋ ਕੁਝ ਮੈਨੂੰ ਦਾਤ ਪ੍ਰਾਪਤ ਹੋਈ ਹੈ, ਉਸ ਨੂੰ ਆਪਣੇ ਮੰਤਵ ਦੀ ਸਿੱਧੀ ਲਈ ਕਾਫ਼ੀ ਸਮਝ ਕੇ ਮੈਂ ਰੱਬ ਦਾ ਸ਼ੁਕਰੀਆ ਅਦਾ ਕਰਦਾ ਹਾਂ।

ਈਸਾਈ ਮਤ ਦੇ ਅਸਰ ਤੋਂ ਪਹਿਲਾ ਬੁੱਤਪ੍ਰਸਤ ਯੂਨਾਨੀਆਂ ਦੇ ਵਿਚਾਰ ਵੀ ਹਿੰਦੂਆਂ ਵਰਗੇ ਹੀ ਹਨ; ਉਨ੍ਹਾਂ ਦੀਆ ਪੜ੍ਹੀਆ-ਲਿਖੀਆ ਸ਼੍ਰੇਣੀਆਂ ਦਾ ਸੋਚਣ-ਢੰਗ ਹਿੰਦੂਆਂ ਵਾਲਾ ਹੀ ਸੀ, ਉਨ੍ਹਾਂ ਦੇ ਆਮ ਲੋਕ ਹਿੰਦੂਆਂ ਵਾਗ ਮੂਰਤੀ-ਪੂਜਾ ਵਿਚ ਯਕੀਨ ਰੱਖਦੇ ਸਨ . ਤਾ ਵੀ, ਯੂਨਾਨੀਆ ਕੋਲ ਅਜਿਹੇ ਦਾਰਸ਼ਨਿਕ ਸਨ ਜਿਨ੍ਹਾ ਨੇ ਉਨ੍ਹਾ ਦੇ ਮੁਲਕ ਵਿਚ ਰਹਿੰਦਿਆ ਹੋਇਆਂ ਉਨ੍ਹਾ ਦੇ ਹਿਤ ਲਈ ਵਿਗਿਆਨ ਦੇ ਉਨ੍ਹਾ ਜੁਜਾ ਨੂੰ ਲੱਭਿਆ ਅਤੇ ਉਨ੍ਹਾ ਨੂੰ ਵਰਤੋਂ ਵਿਚ ਲਿਆਦਾ ਜਿਹੜੇ ਲੋਕਪ੍ਰਿਯ ਵਹਿਮ-ਵਿਸਵਾਸ ਉਤੇ ਆਧਾਰਿਤ ਨਹੀਂ ਸਨ ਜਰਾ ਸੁਕਰਾਤ ਬਾਰੇ ਹੀ ਸੋਚੋ ਜਦੋਂ ਉਸ ਨੇ ਆਪਣੀ ਕੌਮ ਦੇ ਹਜੂਮ ਦਾ ਵਿਰੋਧ ਕੀਤਾ ਸੀ . ਅਤੇ ਸੱਚ ਦੇ ਪ੍ਰਤਿ ਵਫ਼ਾ ਪਾਲਦਿਆ ਹੋਇਆ ਜਾਨ ਵਾਰ ਦਿਤੀ।

ਹਿੰਦੂਆ ਵਿਚ ਯੂਨਾਨੀ ਵਿਦਵਾਨਾ ਦੇ ਮੇਚ ਦੇ ਲੋਕ ਨਹੀਂ ਜਿਹੜੇ ਵਿਗਿਆਨਾ ਨੂੰ ਇਕ ਕਲਾਸਕੀ ਨਿਪੁੰਨਤਾ ਤਕ ਪਹੁੰਚਾ ਸਕਦੇ। ਇਸ ਲਈ, ਤੁਸੀਂ ਆਮ ਤੌਰ ਤੇ ਦੇਖੋਗੇ ਕਿ ਹਿੰਦੂਆ ਦੇ ਤਥਾਕਥਿਤ ਵਿਗਿਆਨਿਕ ਸਿੱਧਾਤਾ ਵਿਚ ਵੀ ਬਹੁਤ ਘਚੋਲਾ ਵਾਪਰਿਆ ਹੋਇਆ ਹੈ, ਇਨ੍ਹਾ ਵਿਚ ਕੋਈ ਤਾਰਕਿਕ ਕ੍ਰਮ ਨਹੀਂ ਅਤੇ ਇਹ ਆਮ ਲੋਕਾ ਦੇ ਮੂਰਖਾਨਾ ਸੰਕਲਪਾ ਨਾਲ ਹਮੇਸ਼ਾ ਹੀ ਘਿਉ-ਖਿਚੜੀ ਹੋਏ ਪਏ ਹਨ . ਜਿੰਨਾ ਕੁ ਮੈਨੂੰ ਪਤਾ ਹੈ, ਮੈਂ ਉਨ੍ਹਾ ਦੇ ਹਿਸਾਬੀ ਅਤੇ ਖਗੋਲ-ਵਿਗਿਆਨੀ ਸਾਹਿਤ ਦੀ ਠੀਕਰੀਆ ਵਿਚ ਮਿਲੀਆ ਹੋਈਆ ਸਿੱਪੀਆ, ਜਾ ਗੋਹੇ ਵਿਚ ਪਏ ਮੋਤੀਆ ਜਾ ਰੋੜਿਆ ਵਿਚ ਰਲੇ-ਮਿਲੇ ਮਹਿੰਗੇ ਭਾਅ ਦੇ ਬਲੌਰਾ ਨਾਲ ਹੀ ਤੁਲਨਾ ਕਰ ਸਕਦਾ ਹਾਂ। ਉਨ੍ਹਾ ਦੀਆ ਨਜ਼ਰਾ ਵਿਚ ਦੋਵੇ ਕਿਸਮ ਦੀਆ ਚੀਜ਼ਾ ਬਰਾਬਰ ਹਨ ਕਿਉਂਕਿ ਉਹ ਆਪਣੇ ਆਪ ਨੂੰ ਪੱਕੇ ਤੌਰ ਤੇ ਵਿਗਿਆਨਿਕ ਘਟਾਉ ਦੀਆ ਵਿਧੀਆ ਦੇ ਪੱਧਰ ਤਕ ਨਹੀਂ ਚੁੱਕ ਸਕਦੇ।

ਇਸ ਕਿਤਾਬ ਦੇ ਬਹੁਤ ਸਾਰੇ ਹਿੱਸਿਆ ਵਿਚ ਮੈਂ ਨੁਕਤਾਚੀਨੀ ਕੀਤੇ ਬਗੈਰ, ਜਦ ਤਕ ਕਿ ਅਜਿਹਾ ਕਰਨ ਦੀ ਕੋਈ ਖ਼ਾਸ ਜ਼ਰੂਰਤ ਨਾ ਪਈ ਹੋਵੇ, ਸਿੱਧਾ-ਸਾਦਾ ਬਿਆਨ ਕੀਤਾ ਹੈ। ਮੈਂ ਜਰੂਰੀ ਸੰਸਕ੍ਰਿਤ ਨਾਵਾਂ ਅਤੇ ਤਕਨੀਕੀ ਸਬਦਾਵਲੀ ਨੂੰ ਜਿਥੇ ਕਿਤੇ ਵੀ ਆਪਣੀ ਵਿਆਖਿਆ ਦੇ ਸੰਦਰਭ ਵਿਚ ਲੋੜ ਪਈ ਹੈ, ਇਕੋ ਵਾਰ ਹੀ ਲਿਖਿਆ ਹੈ। ਜੇ ਕੋਈ ਲਫ਼ਜ਼ ਮੂਲ *ਅਰਬੀ* ਭਾਸ਼ਾ ਦਾ ਹੈ ਜਿਸ ਦਾ ਅਰਥ ਉਸੇ ਭਾਸ਼ਾ ਵਿਚ ਹੀ ਦੱਸਿਆ ਜਾ ਸਕਦਾ ਹੈ, ਤਾ ਮੈਂ ਉਸ ਦੀ ਥਾ ਅਰਬੀ ਲਫ਼ਜ਼ ਹੀ ਵਰਤਿਆ ਹੈ, ਜੇ, ਫਿਰ ਵੀ, ਕੋਈ ਸੰਸਕ੍ਰਿਤ ਦਾ ਸ਼ਬਦ ਵਧੇਰੇ ਵਿਹਾਰਿਕ ਜਾਪਿਆ ਹੈ, ਤਾ ਅਸੀਂ ਉਸੇ ਨੂੰ ਹੀ ਰਹਿਣ ਦਿਤਾ ਹੈ, ਅਤੇ ਜਿਥੋਂ ਤਕ ਮੁਮਕਿਨ ਹੋ ਸਕਿਆ ਹੈ, ਉਸ ਦਾ ਬਿਲਕੁਲ ਸਹੀ ਲਿਪੀਅੰਤਰਣ ਕਰਨ ਦੀ ਕੋਸ਼ਿਸ਼ ਕੀਤੀ ਹੈ। ਜੇ ਲਫ਼ਜ ਦੁਜੈਲਾ ਜਾਂ *ਵਿਉਤਪੰਨ* ਹੈ, ਪਰ ਆਮ ਵਰਤੋਂ ਵਿਚ ਆਉਂਦਾ ਹੈ, ਤਾਂ

ਅਸੀਂ ਉਸ ਨੂੰ ਵੀ ਰੱਖ ਲਿਆ ਹੈ ਭਾਵੇਂ ਅਰਬੀ ਭਾਸ਼ਾ ਵਿਚ ਉਸ ਦਾ ਸਮਾਨਾਰਥਕ ਲਫ਼ਜ਼ ਮਿਲ ਸਕਦਾ ਹੋਵੇ; ਪਰ ਉਸ ਨੂੰ ਵਰਤਣ ਤੋਂ ਪਹਿਲਾਂ ਉਸ ਦੇ ਅਰਥ ਨੂੰ ਪ੍ਰਕਾਸ਼ਮਾਨ ਕਰ ਦਿੱਤਾ ਹੈ। ਇਸ ਢੰਗ ਨਾਲ ਅਸੀਂ ਇਹ ਜਤਨ ਕੀਤਾ ਹੈ ਕਿ ਤਕਨੀਕੀ ਸ਼ਬਦਾਵਲੀ ਨੂੰ ਸਮਝਣ ਵਿਚ ਸੌਖ ਪੈਦਾ ਹੋ ਜਾਵੇ।

ਅੰਤ ਵਿਚ, ਅਸੀਂ ਦੇਖਦੇ ਹਾਂ ਕਿ ਇਸ ਕਿਤਾਬ ਵਿਚ ਅਸੀਂ ਆਪਣੇ ਵਿਚਾਰ ਵਟਾਂਦਰਿਆਂ ਵਿਚ ਉਸ ਜੁਮੈਟਰੀਨੁਮਾ ਵਿਧੀ ਨਾਲ ਸਦਾ ਪੱਕੀ ਤਰ੍ਹਾਂ ਬੱਝੇ ਨਹੀਂ ਰਹਿ ਸਕੇ, ਜਿਵੇਂ ਕਿ ਉਸ ਗੱਲ ਵਲ ਸੰਕੇਤ ਕਰਨਾ ਜਿਹੜੀ ਪਹਿਲਾਂ ਹੋ ਚੁੱਕੀ ਹੈ ਅਤੇ ਉਸ ਵਲ ਸੰਕੇਤ ਉੱਕਾ ਹੀ ਨਾ ਕਰਨਾ ਜਿਹੜੀ ਹੋਣ ਵਾਲੀ ਹੈ। ਕਿਉਂਕਿ ਸਾਨੂੰ ਕਈ ਵਾਰ ਕਿਸੇ-ਕਿਸੇ ਅਧਿਆਇ ਵਿਚ ਕੋਈ ਅਗਿਆਤ ਗੱਲ ਲਿਖਣੀ ਪਈ ਹੈ ਜਿਸ ਦਾ ਵਿਸਤਾਰਮਈ ਵੇਰਵਾ ਕਿਤਾਬ ਦੇ ਅਗਲੇ ਹਿੱਸੇ ਵਿਚ ਵੀ ਦਿਤਾ ਜਾ ਸਕਦਾ ਹੈ। ਰੱਬ ਸਾਡੀ ਮਦਦ ਕਰੇ।

## ਅਧਿਆਇ 2

# ਹਿੰਦੂਆਂ ਦਾ ਪਰਮਾਤਮਾ ਵਿਚ ਵਿਸ਼ਵਾਸ

ਹਰ ਕੌਮ ਵਿਚ ਪੜ੍ਹੇ ਲਿਖੇ ਤੇ ਅਨਪੜ੍ਹ ਲੋਕਾਂ ਦੇ ਵਿਸਵਾਸ ਵੱਖੋ-ਵੱਖਰੇ ਹੁੰਦੇ ਹਨ; ਕਿਉਂਕਿ ਪੜ੍ਹੇ ਲਿਖੇ ਲੋਕ ਅਮੂਰਤ ਵਿਚਾਰਾਂ ਨੂੰ ਸਮਝਣ ਅਤੇ ਆਮ ਨੇਮਾ ਨੂੰ ਪਰਿਭਾਸ਼ਿਤ ਕਰਨ ਦੀ ਕੋਸ਼ਿਸ਼ ਕਰਦੇ ਹਨ, ਜਦ ਕਿ ਅਨਪੜ੍ਹ ਲੋਕ ਮੋਟੇ ਵਿਸ਼ਿਆਂ ਤੋਂ ਪਰ੍ਹਾ ਨਹੀਂ ਲੰਘਦੇ, ਅਤੇ ਬਣੇ ਬਣਾਏ ਨਿਯਮਾ ਨਾਲ ਹੀ ਸਬਰ ਕਰ ਲੈਂਦੇ ਹਨ; ਖ਼ਾਸ ਕਰਕੇ ਧਰਮ ਤੇ ਕਾਨੂੰਨ ਦੇ ਉਨ੍ਹਾਂ ਮਸਲਿਆ ਵਿਚ ਵਿਆਖਿਆਤਮਕ ਵੇਰਵਿਆਂ ਦੀ ਪਰਵਾਹ ਨਹੀਂ ਕਰਦੇ ਜਿਨ੍ਹਾਂ ਬਾਰੇ ਰਾਵਾਂ ਤੇ ਹਿਤ ਅੱਡੋ-ਅੱਡ ਹੁੰਦੇ ਹਨ। ਪਰਮਾਤਮਾ ਬਾਰੇ ਹਿੰਦੂਆਂ ਦਾ ਵਿਸ਼ਵਾਸ ਹੈ ਕਿ ਉਹ ਅਜ਼ਲੀ, ਅਨਾਦੀ, ਆਪ ਆਪਣੀ ਮਰਜ਼ੀ ਦਾ ਮਾਲਕ, ਸਰਬਸ਼ਕਤੀਮਾਨ, ਬ੍ਰਹਮਗਿਆਨੀ, ਚੇਤਨ, ਸਿਰਜਣਹਾਰ, ਪਾਲਣਹਾਰ ਹੈ; ਜਿਹੜਾ ਆਪਣੀ ਪ੍ਰਭੁਤਾ ਵਿਚ ਅਦੁੱਤੀ ਹੈ, ਕੁਲ ਪਸੰਦਗੀ ਤੇ ਨਾਪਸੰਦਗੀ ਤੋਂ ਉਪਰ ਹੈ; ਅਤੇ ਇਹ ਕਿ ਉਹ ਹੋਰ ਕਿਸੇ ਨਾਲ ਨਹੀਂ ਮਿਲਦਾ-ਜੁਲਦਾ, ਨਾ ਹੀ ਹੋਰ ਕੋਈ ਉਸ ਦੇ ਨਾਲ ਮੇਲ ਖਾਂਦਾ ਹੈ। ਇਸ ਗੱਲ ਨੂੰ ਸਪੱਸ਼ਟ ਕਰਨ ਲਈ ਅਸੀ ਉਨ੍ਹਾ ਦੇ ਸਾਹਿਤ ਵਿਚੋਂ ਕੁਝ ਟੂਕਾ ਪੇਸ਼ ਕਰਾਂਗੇ, ਤਾਂ ਕਿ ਪਾਠਕ ਕਿਤੇ ਇਹ ਨਾ ਸਮਝ ਬੈਠੇ ਕਿ ਸਾਡਾ ਵੇਰਵਾ ਸਿਰਫ਼ ਸੁਣੀਆਂ-ਸੁਣਾਈਆਂ ਗੱਲਾ ਹੀ ਹਨ।

ਪਰਮਾਤਮਾ ਦਾ ਸਰੂਪ

[*ਪਾਤੰਜਲ*, '*ਗੀਤਾ*', ਜੋ *ਭਾਰਤ* ਨਾਮ ਦੀ ਇਕ ਪੁਸਤਕ ਦਾ ਭਾਗ ਹੈ ਜਿਹੜਾ ਵਾਸਦੇਵ ਤੇ ਅਰਜਨ ਵਿਚ ਹੋਇਆ ਵਾਰਤਾਲਾਪ ਹੈ,' ਅਤੇ *ਸਾਂਖ* ਵਿਚੋਂ ਟੂਕਾਂ ਦਿੱਤੀਆ ਗਈਆਂ ਹਨ। ਪੰਨੇ 27 ਤੋਂ 30.

ਅਗਲੇ ਅਧਿਆਵਾਂ ਵਿਚ ਵੀ ਅਲ-ਬਿਰੂਨੀ ਨੇ ਇਹੋ ਵਿਧੀ ਅਪਣਾਈ ਹੈ। ਉਹ ਪਹਿਲਾਂ ਤਾਂ ਕਿਸੇ ਖ਼ਾਸ ਵਿਸ਼ੇ ਉੱਤੇ ਭਾਰਤੀ ਦਾਰਸਨਿਕਾਂ ਤੇ ਸਾਇੰਸਦਾਨਾਂ ਦੇ ਵਿਚਾਰਾਂ ਦਾ ਇਕ ਸੰਖੇਪ ਸਾਰ ਪੇਸ਼ ਕਰਦਾ ਹੈ ਅਤੇ ਫਿਰ ਭਾਰਤੀ ਵਿਗਿਆਨਿਕ ਪੁਸਤਕਾ ਤੇ ਧਾਰਮਿਕ ਗ੍ਰੰਥਾਂ ਵਿਚੋਂ ਪ੍ਰਾਸੰਗਿਕ ਟੂਕਾ ਦਿੰਦਾ ਹੈ। ਕਦੇ ਕਦਾਈਂ ਉਹ ਯੂਨਾਨੀ ਚਿੰਤਕਾਂ ਅਤੇ ਸੂਫ਼ੀਆ ਦੇ ਹੂਬਹੂ ਮਿਲਦੇ-ਜੁਲਦੇ ਵਿਚਾਰਾਂ ਵਲ ਵੀ ਧਿਆਨ ਦਿਵਾਉਂਦਾ ਹੈ ਅਤੇ ਸੰਬੰਧਿਤ ਸੋਮਿਆਂ ਵਿਚੋਂ ਟੂਕਾਂ ਦਿੰਦਾ ਹੈ।]

......*ਕਰਮ* ਦੀ ਪਰਿਭਾਸ਼ਾ ਬਾਰੇ ਹਿੰਦੂਆਂ ਅੰਦਰ ਆਪਸ ਵਿਚ ਮਤਭੇਦ ਹੈ। ਜਿਹੜੇ ਲੋਕ ਪਰਮਾਤਮਾ ਨੂੰ ਕਰਮ ਦਾ ਸੋਮਾ ਸਮਝਦੇ ਹਨ, ਉਹ ਉਸ ਨੂੰ ਵਿਸ਼ਵਵਿਆਪੀ ਮੰਨਦੇ ਹਨ; ਕਿਉਂਕਿ ਕਰਮ ਕਰਨ ਵਾਲਿਆਂ ਦਾ ਮੂਲ ਸੋਮਾਂ ਹੋਣ ਦੀ ਵਜਹ ਕਰਕੇ ਉਹ ਉਨ੍ਹਾਂ ਦੇ ਕਰਮਾਂ ਦਾ ਕਾਰਨ ਵੀ ਹੈ; ਅਤੇ ਸਿੱਟੇ ਵਜੋਂ ਉਸ ਦਾ ਆਪਣਾ ਕਰਮ ਹੀ ਉਨ੍ਹਾਂ ਦੀ ਵਿਚੋਲਗੀ ਥਾਣੀ ਹੋਂਦ ਗ੍ਰਹਿਣ ਕਰਦਾ ਹੈ। ਕੁਝ ਲੋਕ ਪਰਮਾਤਮਾ ਦੀ ਥਾਂ ਕਈ ਹੋਰ ਅਜਿਹੇ ਸੋਮਿਆਂ ਨੂੰ ਖ਼ਾਸ ਕਾਰਨ ਮੰਨ ਕੇ ਕਰਮ ਦਾ ਮੂਲ ਸਵੀਕਾਰ ਕਰਦੇ ਹਨ ਜਿਹੜੇ ਅੰਤ ਵਿਚ ਬਾਹਰਲੇ ਨਜ਼ਰੀਏ ਤੋਂ ਕਰਮ ਨੂੰ ਪੇਸ਼ ਕਰਦੇ ਹਨ।

ਕਰਮ ਤੇ ਕਰਤਾ ਦੇ ਸੰਕਲਪ

......ਪੜ੍ਹੇ-ਲਿਖੇ ਲੋਕਾਂ ਦਾ ਪਰਮਾਤਮਾ ਬਾਰੇ ਇਹੋ ਵਿਸ਼ਵਾਸ ਹੈ। ਉਹ ਉਸ ਨੂੰ ਈਸ਼ਵਰ ਆਖਦੇ ਹਨ, ਅਰਥਾਤ ਜਿਹੜਾ ਸ੍ਵੈਸੰਪੰਨ ਹੈ, ਉਪਕਾਰੀ ਹੈ, ਦਾਤਾ ਹੈ ਜੋ ਬਿਨਾਂ ਕੁਝ ਲਏ ਦਿੰਦਾ ਹੈ। ਉਹ ਰੱਬ ਦੇ ਇਕ ਹੋਣ ਨੂੰ ਨਿਰੰਕੁਸ਼ ਮੰਨਦੇ ਹਨ, ਪਰ ਉਸ ਤੋਂ ਇਲਾਵਾ ਕਿਸੇ ਹਰ ਵਸਤ ਵਿਚ ਵੀ ਇਹੋ ਹੋਣਾ ਦਿਖਾਈ ਦੇ ਜਾਵੇ ਤਾਂ ਅਸਲ ਵਿਚ ਉਹ ਇਕ ਨਹੀਂ, ਸਗੋਂ ਅਨੇਕਾਂ ਦਾ ਸਮੂਹ ਹੈ। ਪਰਮਾਤਮਾ ਦੀ ਹੋਂਦ ਨੂੰ ਉਹ ਅਸਲ ਹੋਂਦ ਮੰਨਦੇ ਹਨ ਕਿਉਂਕਿ ਹਰ ਉਹ ਵਸਤ ਜੋ ਹੋਂਦਸ਼ੀਲ ਹੈ, ਉਸੇ ਰਾਹੀਂ ਹੀ ਹੋਂਦਸੀਲ ਹੈ। ਇਹ ਸੋਚਣਾ ਨਾਮੁਮਕਿਨ ਨਹੀਂ ਕਿ ਮੌਜੂਦਾ ਹੋਂਦਾ ਹੋਂਦਸ਼ੀਲ *ਨਹੀਂ* ਅਤੇ ਸਿਰਫ਼ ਉਹੋ ਹੀ ਹੋਂਦਸ਼ੀਲ *ਹੈ*, ਪਰ ਇਹ ਸੋਚਣਾ ਨਾਮੁਮਕਿਨ ਹੈ ਕਿ ਉਹ ਬ੍ਰਹਮ ਤਾਂ *ਹੈ ਨਹੀਂ* ਅਤੇ ਹੋਰ ਸਾਰੇ ਪਦਾਰਥ ਹਨ।

ਰੱਬ ਦੇ ਸਰੂਪ ਬਾਰੇ ਦਾਰਸਨਿਕ ਅਤੇ ਭੱਦੇ ਸੰਕਲਪ

ਹੁਣ ਜੇ ਅਸੀਂ ਹਿੰਦੂਆਂ ਵਿਚ ਪੜ੍ਹੇ-ਲਿਖੇ ਲੋਕਾ ਦੇ ਵਿਚਾਰਾ ਤੋਂ ਆਮ ਲੋਕਾ ਦੇ ਵਿਚਾਰਾਂ ਵਲ ਆਈਏ, ਤਾ ਸਭ ਤੋਂ ਪਹਿਲਾਂ ਸਾਨੂੰ ਇਹ ਦੱਸਣਾ ਪਏਗਾ ਕਿ ਉਨ੍ਹਾਂ ਅੰਦਰ ਬਹੁਤ ਵੰਨਸੁਵੰਨਤਾ ਹੈ। ਉਨ੍ਹਾ ਵਿਚੋਂ ਕੁਝ ਕੁ ਤਾਂ ਸਾਫ਼ ਤੌਰ ਤੇ ਨਖਿੱਧ ਹਨ, ਪਰ ਹੋਰਨਾਂ ਧਰਮਾਂ ਵਿਚ ਵੀ ਅਜਿਹੇ ਭ੍ਰਾਂਤੀਪੂਰਨ ਵਿਚਾਰ ਮਿਲਦੇ ਹਨ। ਸਗੋਂ, ਇਸਲਾਮ ਵਿਚ ਵੀ ਤਾਂ ਮਾਨਵਰੂਪੀ ਸਿੱਧਾਂਤ, ਜਬਰੀਆ[8] ਸੰਪ੍ਰਦਾ ਦੀਆਂ ਸਿਖਿਆਵਾਂ, ਧਾਰਮਿਕ ਮਸਲਿਆਂ ਉਤੇ ਵਿਚਾਰ-ਵਟਾਦਰੇ ਦੀ ਮਨਾਹੀ ਅਤੇ ਅਜਿਹੀਆਂ ਹੋਰ ਗੱਲਾ ਦੀ ਸਾਨੂੰ ਨਿਸਚੇ ਹੀ ਨਿਖੇਧੀ ਕਰਨੀ ਚਾਹੀਦੀ ਹੈ। ਵਧੇਰੇ ਕਰਕੇ ਆਮ ਲੋਕਾਂ ਲਈ ਨਿਸਚਿਤ ਹਰ ਧਾਰਮਿਕ ਵਾਕ ਬਹੁਤ ਇਹਤਿਆਤ ਨਾਲ ਅੱਖਰਬੱਧ ਕੀਤਾ ਜਾਣਾ ਚਾਹੀਦਾ ਹੈ, ਜਿਵੇਂ ਕਿ ਹੇਠਲੀ ਮਿਸਾਲ ਤੋਂ ਸਪੱਸ਼ਟ ਹੋ ਜਾਦਾ ਹੈ। ਕੁਝ ਹਿੰਦੂ ਵਿਦਵਾਨ ਪਰਮਾਤਮਾ ਨੂੰ ਇਕ *ਨੁਕਤਾ* ਆਖਦੇ ਹਨ ਜਿਸ ਦਾ ਭਾਵ ਇਹ ਹੈ ਕਿ ਸਰੀਰਾ ਦੀਆ ਖ਼ਾਸੀਅਤਾ ਉਸ ਉਤੇ ਲਾਗੂ ਨਹੀਂ ਹੁੰਦੀਆਂ। ਹੁਣ ਕੋਈ ਅਨਪੜ੍ਹ ਆਦਮੀ ਇਸ ਨੂੰ ਪੜ੍ਹਦਾ ਹੈ ਅਤੇ ਕਲਪਨਾ ਕਰਦਾ ਹੈ ਕਿ ਪਰਮਾਤਮਾ *ਇਕ ਨੁਕਤੇ* ਜਿੰਨਾ ਛੋਟਾ ਹੈ, ਅਤੇ ਉਹ ਇਹ ਜਾਣਨ ਦੀ ਖੇਚਲ ਨਹੀਂ ਕਰਦਾ ਕਿ ਇਸ ਵਾਕ ਵਿਚ *ਨੁਕਤਾ* ਲਫ਼ਜ ਅਸਲ ਵਿਚ ਕਿਨ੍ਹਾਂ ਅਰਥਾਂ ਵਿਚ ਵਰਤਿਆ ਗਿਆ ਹੈ। ਉਹ ਸਿਰਫ਼ ਇਸ ਗੁਸਤਾਖ਼ ਤੁਲਨਾ ਉਤੇ ਹੀ ਬੱਸ ਨਹੀਂ ਕਰਦਾ ਸਗੋਂ ਉਹ ਪਰਮਾਤਮਾ ਦਾ ਵਰਣਨ ਕਰਦਾ ਹੋਇਆ ਆਖਦਾ ਹੈ ਕਿ "ਉਹ ਬਾਰਾਂ ਉਂਗਲ ਲੰਮਾ ਅਤੇ ਦਸ ਉਂਗਲ ਚੌੜਾ ਹੈ।"

ਧੰਨ ਹੈ ਪਰਮਾਤਮਾ ਜਿਹੜਾ ਮਿਣਤੀ ਤੇ ਗਿਣਤੀ ਤੋਂ ਕਿਤੇ ਜ਼ਿਆਦਾ ਉੱਚਾ ਹੈ। ਇਸ ਤੋਂ ਵੀ ਅਗਾਂਹ, ਜੇ ਇਕ ਅਨਪੜ੍ਹ ਬੰਦਾ ਇਹ ਸੁਣਦਾ ਹੈ ਜੋ ਕਿ ਅਸੀਂ ਦੱਸਿਆ ਹੈ ਕਿ ਪਰਮਾਤਮਾ ਸਮੁੱਚੇ ਬ੍ਰਹਿਮੰਡ ਨੂੰ ਇਉਂ ਦੇਖਦਾ ਹੈ ਕਿ ਉਸ ਦੀ ਨਜ਼ਰ ਤੋਂ ਕੁਝ ਵੀ ਨਹੀਂ ਲੁਕਿਆ ਹੋਇਆ, ਤਾਂ ਉਹ ਤਤਫਟ ਇਹ ਸੋਚੇਗਾ ਕਿ ਉਹ ਇਹ ਜਾਣਕਾਰੀ ਅੱਖਾਂ ਦੀ ਜੋਤ ਰਾਹੀਂ ਗ੍ਰਹਿਣ ਕਰਦਾ ਹੈ; ਉਹ ਸੋਚੇਗਾ ਕਿ ਦੇਖਣਾ ਤਾਂ ਸਿਰਫ਼ ਅੱਖ ਦੀ ਸਹਾਇਤਾ ਨਾਲ ਹੀ ਮੁਮਕਿਨ ਹੈ, ਅਤੇ ਇਹ ਵੀ ਕਿ ਸਿਰਫ਼ ਇਕ ਅੱਖ ਨਾਲੋਂ ਦੋ ਅੱਖਾ ਚੰਗੇਰੀਆ ਹਨ; ਅਤੇ ਸਿੱਟੇ ਵਜੋਂ ਉਹ ਪਰਮਾਤਮਾ ਦੀ ਸਰਬੱਗਤਾ ਨੂੰ ਪ੍ਰਗਟਾਉਣ ਲਈ ਉਸ ਨੂੰ ਹਜ਼ਾਰ ਅੱਖਾਂ ਵਾਲਾ ਦੱਸੇਗਾ।

ਇਹੋ ਜਿਹੀਆਂ ਭੱਦੀਆਂ ਗਲਪ-ਕਥਾਵਾ ਹਿੰਦੂਆਂ ਵਿਚ ਅਕਸਰ ਮਿਲ ਜਾਦੀਆ ਹਨ, ਖ਼ਾਸ ਤੌਰ ਤੇ ਉਨ੍ਹਾ ਜਾਤਾਂ ਅੰਦਰ ਜਿਨ੍ਹਾਂ ਨੂੰ ਵਿੱਦਿਆ ਗ੍ਰਹਿਣ ਕਰਨ ਦੀ ਇਜਾਜ਼ਤ ਨਹੀਂ, ਜਿਨ੍ਹਾਂ ਬਾਰੇ ਅਸੀਂ ਫਿਰ ਗੱਲ ਕਰਾਂਗੇ।

ਅਧਿਆਇ 3

# ਹਿੰਦੂਆਂ ਦੇ ਵਿਸ਼ਵਾਸ

ਜਦੋਂ ਤਕ ਏਥਨਜ਼ ਦੇ ਸੋਲੋਨ, ਪ੍ਰੀਨ ਦੇ ਬਿਆਸ, ਕੋਰਿੰਥ ਦੇ ਪੇਰਿਅੰਦਰ, ਮਿਲਿਟਸ ਦੇ ਥੇਲੀਸ, ਲੇਕੀਡੀਮਨ ਦੇ ਕਿਲੋਨ, ਲੇੱਸਬੋਸ ਦੇ ਪਿਏਕੁਸ, ਅਤੇ ਲਿੰਡੋਸ ਦੇ ਕਲਿਉਬੁਲੁਸ ਇਨ੍ਹਾ ਸੱਤ ਗਿਆਨ-ਸਤੰਭ ਅਖਵਾਉਣ ਵਾਲਿਆ ਅਤੇ ਉਨ੍ਹਾ ਦੇ ਵਾਰਸਾਂ ਦੀ ਦੇਖਰੇਖ ਅਧੀਨ ਯੂਨਾਨੀ ਲੋਕਾ ਵਿਚ ਦਰਸ਼ਨ ਨੇ ਉਨ੍ਹਾ ਵੇਲਿਆਂ ਵਿਚ ਉੱਚਾ ਦਰਜਾ ਪ੍ਰਾਪਤ ਨਹੀਂ ਕੀਤਾ ਸੀ, ਉਦੋਂ ਤਕ ਇਸ ਵਿਸੇ ਬਾਰੇ ਪ੍ਰਾਚੀਨ ਯੂਨਾਨੀਆਂ ਦੇ ਵਿਚਾਰ ਵੀ ਹਿੰਦੂਆਂ ਦੇ ਵਿਚਾਰਾ ਵਰਗੇ ਹੀ ਸਨ। ਉਨ੍ਹਾਂ ਵਿਚੋਂ ਕੁਝ ਕੁ ਲੋਕਾ ਨੇ ਸੋਚਿਆ ਕਿ ਸਾਰੇ ਪਦਾਰਥ ਇਕੋ ਹੀ ਵਸਤ ਹਨ। ਇਸ ਇਕ ਨੂੰ ਕੋਈ-ਕੋਈ ਤਾ *ਗਮਨ ਸ਼ਕਤੀ* ਅਤੇ ਕੋਈ-ਕੋਈ *ਪਰੋਖ ਸਕਤੀ* ਸਮਝਦੇ ਹਨ। ਕੁਝ ਕੁ ਲੋਕਾ ਦੀ ਇਹ ਧਾਰਨਾ ਹੈ ਕਿ ਇਕ ਪੱਥਰ ਤੇ ਅਚੇਤਨ ਜਗਤ ਦੇ ਸਨਮੁਖ ਮਨੁੱਖ ਦੇ ਕੋਲ ਸਿਰਫ਼ ਇਹੋ ਪਰਮ ਅਧਿਕਾਰ ਹੈ ਕਿ ਉਹ ਉਨ੍ਹਾ ਨਾਲੋਂ *ਆਦਿ ਕਾਰਨ* ਦੇ ਇਕ ਮਾਤਰਾ ਵਿਚ ਜ਼ਿਆਦਾ ਨਜਦੀਕ ਹੈ। ਜੇ ਇਹ ਗੱਲ ਨਾ ਹੁੰਦੀ, ਤਾਂ ਉਹ ਕਿਸੇ ਤਰ੍ਹਾ ਵੀ ਉਨ੍ਹਾ ਨਾਲੋਂ ਚੰਗੇਰਾ ਨਾ ਹੁੰਦਾ।

ਆਦਿ ਕਾਰਨ ਬਾਰੇ ਯੂਨਾਨੀਆ ਅਤੇ ਸੂਫ਼ੀ ਦਾਰਸਨਿਕਾ ਦੇ ਸੰਕਲਪ

ਹੋਰਨਾ ਦਾ ਵਿਚਾਰ ਹੈ ਕਿ ਸਿਰਫ਼ *ਆਦਿ ਕਾਰਨ* ਦਾ ਹੀ ਅਸਲ ਵਜੂਦ ਹੈ, ਕਿਉਂਕਿ ਸਿਰਫ਼ ਇਹੋ ਹੀ ਆਤਮਨਿਰਭਰ ਹੈ, ਜਦ ਕਿ ਹੋਰਨਾ ਸਭ ਵਸਤਾ ਨੂੰ ਉਸ ਦੀ ਪੱਕੇ ਤੌਰ ਤੇ ਜ਼ਰੂਰਤ ਹੈ; ਕਿ ਜਿਸ ਚੀਜ਼ ਨੂੰ ਆਪਣਾ ਵਜੂਦ ਕਾਇਮ ਰੱਖਣ ਲਈ ਕਿਸੇ ਹੋਰ ਚੀਜ਼ ਦੀ ਲੋੜ ਹੈ, ਉਸ ਦਾ ਜੀਵਨ ਮਹਿਜ ਸੁਪਨੇ ਵਰਗਾ ਹੈ, ਅਸਲੀ ਨਹੀਂ, ਅਤੇ ਇਹ ਕਿ ਵਾਸਤਵਿਕ ਹਸਤੀ ਸਿਰਫ਼ ਉਸੇ *ਇਕੋ* ਤੇ *ਆਦਿ ਕਾਰਨ* ਦੀ ਹੈ।

ਸੂਫ਼ੀਆਂ ਯਾਨੀ ਕਿ *ਗਿਆਨੀਆਂ* ਦਾ ਸਿੱਧਾਤ ਵੀ ਇਹੋ ਹੀ ਹੈ। ਕਿਉਂਕਿ ਯੂਨਾਨੀ ਭਾਸ਼ਾ ਵਿਚ *ਸੂਫ਼* ਦਾ ਅਰਥ *ਗਿਆਨ* ਹੈ। ਇਸੇ ਲਈ ਦਾਰਸ਼ਨਿਕ ਨੂੰ *ਪੈਲਾਸੋਪਾ* ਅਥਵਾ ਗਿਆਨ-ਪ੍ਰੇਮੀ ਕਿਹਾ ਜਾਂਦਾ ਹੈ। ਇਸਲਾਮ ਵਿਚ ਜਦੋਂ ਲੋਕਾਂ ਨੇ ਇਨ੍ਹਾਂ *ਦਾਰਸ਼ਨਿਕਾਂ* ਦੇ ਸਿੱਧਾਤਾਂ ਨਾਲ ਮਿਲਦੀਆਂ-ਜੁਲਦੀਆਂ ਬਹੁਤੀਆਂ ਗੱਲਾ ਨੂੰ ਅਪਣਾਇਆ, ਤਾਂ ਉਨ੍ਹਾਂ ਦੇ ਨਾਂ ਨੂੰ ਵੀ ਨਾਲ ਹੀ ਗ੍ਰਹਿਣ ਕਰ ਲਿਆ। ਪਰ ਕੁਝ ਲੋਕਾ ਨੇ ਇਸ ਲਫ਼ਜ਼ ਦੇ ਅਰਥ ਨੂੰ ਨਾ

ਸਮਝਦਿਆਂ ਹੋਇਆਂ ਇਸ ਨੂੰ ਅਰਬੀ ਦੇ ਲਫ਼ਜ਼ *ਸੁੱਫ਼ਾ* ਨਾਲ ਰਲਾ ਦਿੱਤਾ. ਜਿਵੇਂ ਕਿ *ਸੂਫ਼ੀ* ਅਤੇ ਮੁਹੰਮਦ ਸਾਹਬ ਦੇ ਸਾਥੀ ਅਖਵਾਉਣ ਵਾਲੇ *ਅਹਲਸੁੱਫ਼ਾ* ਇਕ ਸਮਾਨ ਹੀ ਸਨ।

ਸੂਫ਼ੀ ਲਫ਼ਜ਼ ਦਾ ਮੂਲ

ਮਗਰਲੇ ਸਮਿਆਂ ਵਿਚ ਸ਼ਬਦ-ਜੋੜਾਂ ਦੀ ਸ਼ਕਤੀ ਸਦਕਾ ਇਹ ਲਫ਼ਜ਼ ਵਿਗੜ ਗਿਆ, ਇਥੋਂ ਤਕ ਕਿ ਇਸ ਦੀ ਵਿਉੱਤਪਤੀ *ਸੂਫ਼* ਧਾਤੂ ਤੋਂ ਸਮਝੀ ਜਾਣ ਲੱਗੀ, ਜਿਸ ਤੋਂ ਭਾਵ ਹੈ - *ਬੱਕਰੀਆਂ ਦੀ ਉੱਨ*। ਅਬੂ ਫ਼ਤੇਹ ਬੁਸਤੀ* ਨੇ ਇਸ ਗ਼ਲਤੀ ਨੂੰ ਦਰੁੱਸਤ ਕਰਨ ਦੀ ਸ਼ਲਾਘਾਯੋਗ ਕੋਸ਼ਿਸ਼ ਕੀਤੀ ਜਦੋਂ ਉਸ ਨੇ ਕਿਹਾ, "ਪੁਰਾਣੇ ਵੇਲਿਆਂ ਤੋਂ ਹੀ ਲੋਕਾਂ ਵਿਚ *ਸੂਫ਼ੀ* ਲਫ਼ਜ਼ ਦੇ ਅਰਥਾਂ ਬਾਰੇ ਮਤਭੇਦ ਰਿਹਾ ਹੈ ਅਤੇ ਉਹ ਸਮਝਦੇ ਰਹੇ ਹਨ ਕਿ ਇਸ ਦੀ ਵਿਉੱਤਪਤੀ *ਸੂਫ਼* ਯਾਨੀ ਕਿ ਉੱਨ ਧਾਤੂ ਤੋਂ ਹੋਈ ਹੈ। ਮੈਂ ਆਪ ਵੀ ਇਸ ਦਾ ਅਰਥ ਇਕ ਅਜਿਹਾ ਜਵਾਨ ਸਮਝਦਾ ਰਿਹਾ ਹਾਂ ਜਿਹੜਾ *ਸਾਫ਼ੀ* ਅਰਥਾਤ ਪਵਿੱਤਰ ਹੈ। ਇਹੋ *ਸਾਫ਼ੀ* ਹੀ ਵਿਗੜ ਕੇ *ਸੂਫ਼ੀ* ਬਣ ਗਿਆ ਅਤੇ ਹੁਣ ਇਸ ਰੂਪ ਵਿਚ ਵਿਚਾਰਕਾਂ ਦੀ ਇਕ ਸ਼੍ਰੇਣੀ ਨੂੰ *ਸੂਫ਼ੀ* ਕਿਹਾ ਜਾਂਦਾ ਹੈ।"

ਇਸ ਤੋਂ ਇਲਾਵਾ, ਉਹੋ ਯੂਨਾਨੀ ਲੋਕਾਂ ਦਾ ਖ਼ਿਆਲ ਹੈ ਕਿ ਵਰਤਮਾਨ ਸੰਸਾਰ ਸਿਰਫ਼ ਇਕ ਹੀ ਪਦਾਰਥ ਹੈ; *ਆਦਿ ਕਾਰਨ* ਇਸ ਦੇ ਅੰਦਰ ਅਨੇਕਾ ਰੂਪਾਂ ਵਿਚ ਪ੍ਰਗਟ ਹੋ ਰਿਹਾ ਹੈ; *ਆਦਿ ਕਾਰਨ* ਦੀ ਤਾਕਤ ਇਸ ਸੰਸਾਰ ਦੇ ਹਿੱਸਿਆਂ ਵਿਚ ਵੱਖੋ-ਵੱਖ ਸਥਿਤੀਆਂ ਵਿਚ ਸਹਿਜ ਰੂਪ ਵਿਚ ਸਮਾਈ ਹੋਈ ਹੈ। ਜਗਤ ਦੇ ਸਭਨਾ ਪਦਾਰਥਾਂ ਦੀ ਮੂਲ ਏਕਤਾ ਦੇ ਬਾਵਜੂਦ ਉਨ੍ਹਾਂ ਵਿਚ ਖ਼ਾਸ ਵਖਰੇਵੇਂ ਦਾ ਕਾਰਨ ਇਨ੍ਹਾ ਸਥਿਤੀਆਂ ਦੀ ਭਿੰਨਤਾ ਹੀ ਹੈ।

ਹੋਰਨਾਂ ਦਾ ਖ਼ਿਆਲ ਸੀ ਕਿ ਜਿਹੜਾ ਬੰਦਾ ਆਪਣੀ ਕੁਲ ਹਸਤੀ ਸਹਿਤ *ਆਦਿ ਕਾਰਨ* ਵਲ ਪਰਵਿਰਤ ਹੁੰਦਾ ਹੈ, ਜਿਥੋਂ ਤਕ ਮੁਮਕਿਨ ਹੈ *ਉਸੇ* ਵਰਗਾ ਹੀ ਬਣਨ ਦਾ ਜਤਨ ਕਰਦਾ ਹੈ, ਉਹ ਵਿਚਕਾਰਲੀਆਂ ਅਵਸਥਾਵਾਂ ਨੂੰ ਪਾਰ ਕਰਕੇ, ਸਭ ਬੰਧਨਾਂ ਤੇ ਅੜਿੱਕਿਆਂ ਤੋਂ ਆਜ਼ਾਦ ਹੋ ਕੇ *ਉਸ* ਦੇ ਨਾਲ ਅਭੇਦ ਹੋ ਜਾਂਦਾ ਹੈ। ਸਿੱਧਾਂਤਾਂ ਦੀ ਸਮਾਨਤਾ ਹੋਣ ਕਰਕੇ *ਸੂਫ਼ੀਆਂ* ਦੇ ਵਿਚਾਰ ਵੀ ਅਜਿਹੇ ਹੀ ਹਨ।

ਆਤਮਾਵਾਂ ਤੇ ਪ੍ਰੇਤਾਂ ਬਾਰੇ ਯੂਨਾਨੀਆਂ ਦਾ ਵਿਚਾਰ ਹੈ ਕਿ ਉਹ ਸਰੀਰਾ ਵਿਚ ਦਾਖ਼ਲ ਹੋਣ ਤੋਂ ਪਹਿਲਾਂ ਆਪਣੇ ਆਪ ਵਿਚ ਹੋਂਦਸ਼ੀਲ ਹੁੰਦੇ ਹਨ; ਇਨ੍ਹਾਂ ਦੀਆਂ ਕੁਝ ਕੁ ਗਿਣਤੀਆਂ ਤੇ ਸਮੂਹ ਹਨ ਜਿਨ੍ਹਾਂ ਦੇ ਆਪਸ ਵਿਚ ਖ਼ਾਸ ਰਿਸ਼ਤੇ ਹਨ; ਕੁਝ ਕੁ ਦੀ ਤਾਂ ਪਰਸਪਰ ਜਾਣਕਾਰੀ ਹੈ ਅਤੇ ਕੁਝ ਕੁ ਦੀ ਨਹੀਂ। ਸਰੀਰਾਂ ਵਿਚ ਰਹਿੰਦਿਆਂ ਹੋਇਆਂ ਆਪਣੀ ਮਨਮਰਜ਼ੀ ਨਾਲ ਸ਼ੁਭ ਕਰਮ ਕਰਦਿਆਂ ਹੋਇਆਂ ਉਹ ਅਜਿਹੀ ਤਕਦੀਰ ਸਿਰਜ ਲੈਂਦੇ ਹਨ ਕਿ ਸਰੀਰਾਂ ਨੂੰ ਤਿਆਗਣ ਮਗਰੋਂ ਉਹ ਸੰਸਾਰ ਉਤੇ ਅਨੇਕ ਢੰਗਾ ਨਾਲ ਰਾਜ ਕਰ ਸਕਦੇ ਹਨ। ਇਸੇ ਲਈ ਲੋਕ ਉਨ੍ਹਾਂ ਨੂੰ ਦੇਵਤੇ ਕਹਿੰਦੇ ਸਨ, ਉਨ੍ਹਾਂ ਦੇ ਨਾਂਵਾਂ ਤੇ ਮੰਦਰ ਬਣਵਾਉਂਦੇ ਸਨ ਅਤੇ ਉਨ੍ਹਾਂ ਅੱਗੇ ਬਲੀਆਂ ਚੜ੍ਹਾਉਂਦੇ ਸਨ.....

ਯੂਨਾਨੀ ਲੋਕ ਆਮ ਤੌਰ ਤੇ ਹਰ ਉਸ ਵਸਤ ਨੂੰ ਜੋ ਤੇਜੱਸਵੀ ਅਤੇ ਪ੍ਰਭਾਵਸ਼ਾਲੀ ਹੈ, ਦੇਵ ਆਖਦੇ ਹਨ, ਅਤੇ ਇਹੋ ਹੀ ਦਸਤੂਰ ਹੋਰਨਾਂ ਕੌਮਾਂ ਵਿਚ ਵੀ ਮੌਜੂਦ ਹੈ। ਉਹ ਤਾ ਇਥੋਂ ਤੀਕ ਅਗਾਂਹ ਵਧੇ ਹੋਏ ਹਨ ਕਿ ਪਹਾੜਾਂ ਤੇ ਸਮੁੰਦਰਾਂ ਆਦਿ ਨੂੰ ਵੀ ਦੇਵਤੇ ਆਖਦੇ

ਹਨ। ਦੂਜੀ ਗੱਲ ਇਹ ਹੈ ਕਿ ਉਹ ਖ਼ਾਸ ਅਰਥਾਂ ਵਿਚ *ਆਦਿ ਕਾਰਨ* ਫਰਿਸ਼ਤਿਆਂ ਤੇ ਉਨ੍ਹਾਂ ਦੀਆਂ ਆਤਮਾਵਾਂ ਨੂੰ ਵੀ *ਦੇਵਤਾ* ਆਖਦੇ ਹਨ। ਤੀਜੀ ਵਰਤੋਂ ਅਨੁਸਾਰ, ਪਲੇਟੋ ਦੇਵਤਿਆ ਨੂੰ *ਸਕੀਨਾਤ* ਆਖਦਾ ਹੈ। ਪਰ ਇਸ ਵਿਸ਼ੇ ਉਤੇ ਟੀਕਾਕਾਰਾਂ ਦੀ ਸ਼ਬਦਾਵਲੀ ਪੂਰੀ ਤਰ੍ਹਾਂ ਸਪੱਸ਼ਟ ਨਹੀਂ; ਜਿਸ ਦੇ ਫਲਸਰੂਪ ਅਸੀਂ ਸਿਰਫ਼ ਨਾਮ ਤੋਂ ਵਾਕਫ਼ ਹੁੰਦੇ ਹਾਂ, ਉਸ ਦੇ ਅਰਥਾਂ ਤੋਂ ਅਣਜਾਣ ਹੀ ਰਹਿੰਦੇ ਹਾਂ।

ਅਰਬੀ, ਇਬਰਾਨੀ ਤੇ ਸੀਰੀਆਈ ਭਾਸ਼ਾਵਾਂ ਵਿਚ ਰੱਬ ਦੇ ਭਿੰਨ-ਭਿੰਨ ਨਾਮ

......ਤਾਂ ਵੀ ਕੁਝ ਅਜਿਹੇ ਵਾਕ ਹਨ ਜਿਹੜੇ ਇਕ ਧਰਮ ਦੇ ਸੰਕਲਪਾਂ ਅਨੁਸਾਰ ਤਾਂ ਗੁਸਤਾਖ਼ੀ ਭਰੇ ਹਨ, ਜਦ ਕਿ ਕਿਸੇ ਹੋਰ ਧਰਮ ਦੇ ਮੁਤਾਬਿਕ ਸਵੀਕਾਰਨ ਯੋਗ ਹਨ; ਇਕ ਭਾਸ਼ਾ ਵਿਚ ਤਾਂ ਚੰਗੇ ਸਮਝੇ ਜਾਂਦੇ ਹਨ, ਜਦ ਕਿ ਦੂਜੀ ਭਾਸ਼ਾ ਵਿਚ ਰੱਦਣਯੋਗ ਸਮਝੇ ਜਾਂਦੇ ਹਨ। ਇਸੇ ਕਿਸਮ ਦਾ ਇਕ ਲਫ਼ਜ਼ *ਦੈਵੀਕਰਣ* ਜਾਂ *ਤਅੱਲੁਹ* ਹੈ ਜਿਹੜਾ ਮੁਸਲਮਾਨਾਂ ਦੇ ਕੰਨਾਂ ਨੂੰ ਚੁਭਦਾ ਹੈ। ਜੇ ਅਸੀਂ ਅਰਬੀ ਭਾਸ਼ਾ ਵਿਚ ਦੇਵ ਲਫ਼ਜ਼ ਦੀ ਵਰਤੋਂ ਬਾਰੇ ਵਿਚਾਰ ਕਰੀਏ ਤਾਂ ਪਤਾ ਲੱਗੇਗਾ ਕਿ ਜਿੰਨੇ ਵੀ ਨਾਂ *ਪਾਕ ਸੱਚ ਯਾਨੀ ਕਿ* ਅੱਲਾਹ ਵਾਸਤੇ ਆਉਂਦੇ ਹਨ, ਉਹ ਸਾਰੇ ਕਿਵੇਂ ਨਾ ਕਿਵੇਂ ਉਸ ਤੋਂ ਇਲਾਵਾ ਹੋਰ ਵਸਤਾਂ ਲਈ ਵੀ ਵਰਤੇ ਜਾ ਸਕਦੇ ਹਨ। ਸਿਰਫ਼ ਅੱਲਾਹ ਹੀ ਅਜਿਹਾ ਲਫ਼ਜ਼ ਹੈ ਜਿਹੜਾ ਕੇਵਲ ਰੱਬ ਲਈ ਵਰਤਿਆ ਜਾਂਦਾ ਹੈ, ਅਤੇ ਇਹ ਉਸ ਦਾ *ਮਹਾਨਤਮ ਨਾਮ* ਹੈ।

ਜੇ ਅਸੀਂ ਇਬਰਾਨੀ ਅਤੇ ਸੀਰੀਆਈ ਭਾਸ਼ਾਵਾਂ ਵਿਚ ਇਸ ਲਫ਼ਜ਼ ਉਤੇ ਵਿਚਾਰ ਕਰੀਏ ਜਿਨ੍ਹਾ ਦੋ ਭਾਸ਼ਾਵਾਂ ਵਿਚ ਕੁਰਾਨ ਤੋਂ ਪਹਿਲਾਂ ਰੱਬੀ ਗਿਆਨ ਦੀਆਂ ਪੁਸਤਕਾਂ ਮਿਲੀਆਂ ਸਨ, ਤਾਂ ਪਤਾ ਲੱਗੇਗਾ ਕਿ ਤੌਰੇਤ ਵਿਚ ਅਤੇ ਉਸ ਤੋਂ ਮਗਰੋਂ ਲਿਖੀਆਂ ਗਈਆਂ ਪੈਗ਼ੰਬਰਾਂ ਦੀਆਂ ਕਿਤਾਬਾ ਵਿਚ, ਜਿਹੜੀਆਂ ਕਿ ਤੌਰੇਤ ਦਾ ਹੀ ਇਕ ਅਟੁੱਟ ਹਿੱਸਾ ਸਮਝੀਆਂ ਜਾਂਦੀਆ ਹਨ, *ਰੱਬ* ਲਫ਼ਜ਼ – ਜੇ ਉਹ ਸੰਬੰਧ ਕਾਰਕ ਦੇ ਰੂਪ ਵਿਚ ਪਰਮਾਤਮਾ ਤੋਂ ਇਲਾਵਾ ਹੋਰ ਕਿਸੇ ਲਈ ਨਹੀਂ ਵਰਤਿਆ ਜਾਂਦਾ, ਅਤੇ ਤੁਸੀਂ ਘਰ ਦਾ ਰੱਬ, ਜਾਂ ਜਾਇਦਾਦ ਦਾ ਰੱਬ ਵੀ ਨਹੀਂ ਕਹਿ ਸਕਦੇ (ਜਿਸ ਨੂੰ ਅਰਬੀ ਭਾਸ਼ਾ ਵਿਚ ਕਹਿਣ ਦੀ ਖੁਲ੍ਹ ਹੈ) ਤਾਂ ਅਰਬੀ ਲਫ਼ਜ਼ *ਰੱਬ ਅੱਲਾਹ* ਦਾ ਸਮਾਨਾਰਥਕ ਹੈ।

... *ਪਰਮਾਤਮਾ* ਲਫ਼ਜ਼ ਨੂੰ ਛੱਡ ਕੇ ਜੇ ਅਸੀਂ *ਪਿਤਾ* ਤੇ *ਪੁੱਤਰ* ਸ਼ਬਦਾਂ ਉਤੇ ਗ਼ੌਰ ਕਰੀਏ, ਤਾਂ ਸਾਨੂੰ ਇਹ ਆਖਣਾ ਪੈਣਾ ਹੈ ਕਿ ਇਸਲਾਮ ਇਨ੍ਹਾਂ ਦੀ ਵਰਤੋਂ ਨੂੰ ਉਚਿਤ ਨਹੀਂ ਸਮਝਦਾ; ਕਿਉਂਕਿ ਅਰਬੀ ਭਾਸ਼ਾ ਵਿਚ *ਪੁੱਤਰ* ਲਫ਼ਜ਼ ਵਧੇਰੇ ਕਰਕੇ ਸੁਭਾਵਿਕ ਵਰਤੋਂ ਵਿਚ ਇਕ ਬੱਚੇ ਦੇ ਅਰਥਾਂ ਵਿਚ ਹੀ ਆਉਂਦਾ ਹੈ ਅਤੇ ਵੰਸ਼ ਤੇ ਜਨਮ ਦੇ ਨਾਲ ਜੁੜੇ ਵਿਚਾਰਾਂ ਵਿਚੋਂ ਕੋਈ ਅਜਿਹੀ ਅਰਥ-ਸੰਭਾਵਨਾ ਨਹੀਂ ਨਿਕਲ ਸਕਦੀ, ਜਿਸ ਦਾ ਮਤਲਬ ਸ੍ਰਿਸ਼ਟੀ ਦਾ ਸੁਆਮੀ ਹੋਵੇ। ਤਾਂ ਵੀ ਅਰਬੀ ਤੋਂ ਛੁਟ ਹੋਰ ਭਾਸ਼ਾਵਾਂ ਇਸ ਪੱਖ ਤੋਂ ਕਿਤੇ ਜ਼ਿਆਦਾ ਉਦਾਰ ਹਨ; ਇਥੋਂ ਤਕ ਕਿ ਜੇ ਲੋਕ ਕਿਸੇ ਮਰਦ ਨੂੰ *ਪਿਤਾ* ਆਖ ਕੇ ਬੁਲਾਉਣ, ਤਾਂ ਇਸ ਦਾ ਮਤਲਬ ਲਗਭਗ ਇਹੋ ਹੀ ਹੈ ਜਿਵੇਂ ਉਨ੍ਹਾਂ ਨੇ ਉਸ ਨੂੰ *ਹਜ਼ੂਰ* ਆਖ ਕੇ ਬੁਲਾਇਆ ਹੋਵੇ। ਜਿਵੇਂ ਹਰ ਕੋਈ ਜਾਣਦਾ ਹੈ ਕਿ ਈਸਾਈਆਂ ਵਿਚ ਅਜਿਹੇ ਵਾਕ ਇੰਨੇ ਪ੍ਰਚਲਿਤ ਹਨ ਕਿ ਜੇ ਕੋਈ ਜਣਾ ਲੋਕਾਂ ਨੂੰ ਬੁਲਾਉਣ ਸਮੇਂ ਪਿਤਾ ਤੇ ਪੁੱਤਰ ਲਫ਼ਜ਼ਾ ਦੀ ਹਮੇਸ਼ਾਂ ਵਰਤੋਂ ਨਹੀਂ ਕਰਦਾ,

ਉਸ ਨੂੰ ਈਸਾਈ ਹੀ ਨਹੀਂ ਸਮਝਿਆ ਜਾਂਦਾ। ਪੁੱਤਰ ਤੋਂ ਉਨ੍ਹਾਂ ਦਾ ਭਾਵ ਸਦਾ ਖ਼ਾਸ ਤੌਰ ਤੇ ਯਸੂ ਹੁੰਦਾ ਹੈ, ਪਰ ਉਸ ਤੋਂ ਇਲਾਵਾ ਹੋਰਨਾ ਲਈ ਵੀ ਇਸ ਲਫ਼ਜ਼ ਦੀ ਵਰਤੋਂ ਹੁੰਦੀ ਹੈ।

[ਅਲ-ਬਿਰੂਨੀ ਮਾਨੀ ਮਤ ਵਾਲਿਆਂ ਦੇ ਮਾਨਵ ਰੂਪੀ ਵਿਚਾਰਾ ਵਲ ਵੀ ਇਸ਼ਾਰਾ ਕਰਦਾ ਹੈ, ਅਤੇ ਫਿਰ ਹਿੰਦੂਆ ਦੇ ਲੋਕਪ੍ਰਿਯ ਧਾਰਮਿਕ ਵਿਚਾਰਾਂ ਵਲ ਪਰਤਦਾ ਹੈ। ਪੰਨਾ 39।]

.... ਹਿੰਦੂਆ ਵਿਚੋਂ ਪੜ੍ਹੇ-ਲਿਖੇ ਲੋਕ ਇਸ ਤਰ੍ਹਾ ਦੇ ਮਾਨਵੀ ਗੁਣਾਂ ਨੂੰ ਨਫ਼ਰਤ ਕਰਦੇ ਹਨ, ਪਰ ਆਮ ਲੋਕ ਅਤੇ ਵੱਖੋ ਵੱਖ ਸੰਪ੍ਰਦਾਵਾਂ ਦੇ ਅਨੁਯਾਈ ਇਨ੍ਹਾਂ ਨੂੰ ਕਾਫ਼ੀ ਜ਼ਿਆਦਾ ਅਪਣਾਉਂਦੇ ਹਨ। ਉਹ ਤਾ, ਜਿੰਨਾ ਅਸੀ ਹੁਣ ਤਕ ਜ਼ਿਕਰ ਕੀਤਾ ਹੈ, ਉਸ ਸਭ ਕਾਸੇ ਤੋਂ ਵੀ ਬਹੁਤ ਅਗਾਂਹ ਲੰਘੇ ਹੋਏ ਹਨ। ਇਥੋਂ ਤਕ ਕਿ ਉਹ ਪਤਨੀ, ਪੁੱਤਰ ਤੇ ਧੀ ਦੇ ਹੋਣ, ਗਰਭ ਧਾਰਨ ਕਰਨ ਅਤੇ ਹੋਰ ਸਰੀਰਕ ਕੰਮਾ ਵਿਚ ਵੀ ਉਸ ਦਾ ਸੰਬੰਧ ਮੰਨਦੇ ਹਨ। ਉਨ੍ਹਾ ਅੰਦਰ ਪਾਰਸਾਈ ਦੀ ਏਨੀ ਜ਼ਿਆਦਾ ਕਮੀ ਹੈ, ਕਿ ਇਨ੍ਹਾਂ ਗੱਲਾਂ ਦਾ ਜ਼ਿਕਰ ਕਰਨ ਸਮੇਂ ਉਹ ਮੂਰਖਾਨਾ ਜਾ ਇਖਲਾਕ ਤੋਂ ਗਿਰੇ ਲਫ਼ਜ਼ ਵਰਤਣੋਂ ਵੀ ਨਹੀਂ ਝਿਜਕਦੇ। ਇਹ ਸ਼੍ਰੇਣੀਆਂ ਅਤੇ ਇਨ੍ਹਾਂ ਦੇ ਸਿੱਧਾਂਤ ਭਾਵੇਂ ਬਹੁਗਿਣਤੀ ਵਾਲੇ ਹਨ, ਪਰ ਕੋਈ ਵੀ ਇਨ੍ਹਾਂ ਦੀ ਪਰਵਾਹ ਨਹੀਂ ਕਰਦਾ। ਹਿੰਦੂ ਜਗਤ ਦੀ ਵਿਚਾਰਧਾਰਾ ਦਾ ਮੁੱਖ ਅਤੇ ਅਹਿਮ ਨੁਕਤਾ ਉਹ ਹੈ ਜਿਸ ਨੂੰ ਬ੍ਰਾਹਮਣ ਲੋਕ ਸੋਚਦੇ ਤੇ ਮੰਨਦੇ ਹਨ, ਕਿਉਂਕਿ ਇਨ੍ਹਾ ਨੂੰ ਆਪਣੇ ਧਰਮ ਦੀ ਰੱਖਿਆ ਅਤੇ ਕਾਇਮੀਅਤ ਦੀ ਖ਼ਾਸ ਤੌਰ ਤੇ ਸਿਖਲਾਈ ਦਿਤੀ ਹੁੰਦੀ ਹੈ। ਅਸੀਂ ਇਥੇ ਬ੍ਰਾਹਮਣਾ ਦੇ ਵਿਸ਼ਵਾਸ ਦੀ ਹੀ ਵਿਆਖਿਆ ਕਰਾਂਗੇ ...

**ਪੜ੍ਹੇ-ਲਿਖੇ ਹਿੰਦੂਆਂ ਦੇ ਸੰਕਲਪ : ਸਭ ਸਿਰਜੇ ਪਦਾਰਥ ਇਕ ਹਨ।**

1. ਜਿਹੜੇ ਹਿੰਦੂ ਅਸਪੱਸ਼ਟ ਸੰਕੇਤਾਂ ਦੀਆਂ ਸਪੱਸ਼ਟ ਤੇ ਸਹੀ ਪਰਿਭਾਸ਼ਾਵਾ ਨੂੰ ਤਰਜੀਹ ਦਿੰਦੇ ਹਨ, ਉਹ ਆਤਮਾ ਨੂੰ ਪੁਰਖ ਆਖਦੇ ਹਨ, ਜਿਸ ਦਾ ਅਰਥ ਹੈ ਮਰਦ, ਕਿਉਂਕਿ ਵਰਤਮਾਨ ਸੰਸਾਰ ਵਿਚ ਇਹੋ ਹੀ ਇਕੋ ਇਕ ਚੇਤਨ ਹਸਤੀ ਹੈ। ਉਨ੍ਹਾਂ ਦੀ ਸੋਚ ਮੁਤਾਬਕ ਉਹ ਜੀਵੰਤ ਸਰੂਪ ਹੈ। ਉਹ ਉਸ ਨੂੰ ਕਦੇ ਗਿਆਨੀ ਅਤੇ ਕਦੇ ਅਗਿਆਨੀ ਆਖਦੇ ਹਨ; ਉਸ ਦਾ ਅਗਿਆਨੀ ਹੋਣਾ ਤਾ ਸੁਭਾਵਿਕ ਹੈ ਪਰ ਸਾਧਨਾ ਦੁਆਰਾ ਉਹ ਗਿਆਨ ਹਾਸਲ ਕਰ ਸਕਦਾ ਹੈ। ਪੁਰਖ ਦੇ ਅਗਿਆਨੀ ਹੋਣ ਕਰਕੇ ਹੀ ਕਰਮ ਹੋਂਦ ਵਿਚ ਆਉਂਦਾ ਹੈ, ਅਤੇ ਕਰਮ ਤੋਂ ਛੁਟਕਾਰਾ ਪਾਉਣ ਲਈ ਗਿਆਨ ਹੀ ਇਕੋ ਇਕ ਵਸੀਲਾ ਹੈ।

2. ਇਸ ਤੋਂ ਬਾਦ ਸਾਧਾਰਣ ਮਸਲਾ, ਯਾਨੀ ਕਿ ਅਮੂਰਤ ਸੂਖਮ ਪਦਾਰਥ ਆਉਂਦਾ ਹੈ ਜਿਸ ਨੂੰ ਉਹ *ਅਵਿਅਕਤ*, ਯਾਨੀ ਕਿ ਨਿਰਾਕਾਰ ਪਦਾਰਥ ਆਖਦੇ ਹਨ। ਇਹ ਜੜ੍ਹ ਹੈ, ਪਰ ਇਸ ਵਿਚ *ਸਤ, ਰਜ* ਅਤੇ *ਤਮ* ਤਿੰਨ ਗੁਣ ਹਨ, ਜੋ ਉਸ ਦੇ ਆਪਣੇ ਸੁਭਾਵਿਕ ਗੁਣ ਨਹੀਂ, ਸਗੋਂ ਸੰਭਾਵੀ ਰੂਪ ਵਿਚ ਹਨ। ਮੈਂ ਸੁਣਿਆ ਹੈ ਕਿ ਬੁੱਧੋਦਨ[10] ਆਪਣੇ ਪੈਰੋਕਾਰ ਭਿਖਸ਼ੂਆਂ ਨਾਲ ਗੱਲ ਕਰਨ ਸਮੇਂ ਇਨ੍ਹਾਂ ਗੁਣਾਂ ਨੂੰ *ਬੁੱਧ, ਧਰਮ* ਤੇ *ਸੰਘ* ਆਖਦਾ ਹੈ। ਪ੍ਰਤੀਤ ਹੁੰਦਾ ਹੈ ਕਿ ਇਸ ਤੋਂ ਭਾਵ *ਗਿਆਨ, ਧਰਮ* ਅਤੇ *ਅਗਿਆਨਤਾ* ਹੈ। ਪਹਿਲਾ ਗੁਣ ਸ਼ਾਂਤੀ ਤੇ ਨੇਕੀ ਹੈ, ਅਤੇ ਇਸ ਲਈ ਇਹ ਉਤਪਤੀ ਤੇ ਵਿਕਾਸ ਦਾ ਕਾਰਨ ਹੈ। ਦੂਜਾ ਗੁਣ ਉੱਦਮ ਅਤੇ ਮਿਹਨਤ ਅਰਥਾਤ ਕੋਸ਼ਿਸ਼ ਅਤੇ ਥਕਾਵਟ ਹੈ। ਇਸ ਨਾਲ ਮਜ਼ਬੂਤੀ ਤੇ ਸਥਿਰਤਾ ਪ੍ਰਾਪਤ ਹੁੰਦੀ ਹੈ। ਤੀਜਾ ਗੁਣ ਕਮਜ਼ੋਰੀ ਅਤੇ ਦੁਚਿੱਤੀ ਹੈ, ਅਤੇ ਇਸ ਦੀ ਵਜਹ

ਨਾਲ ਤਬਾਹੀ ਤੇ ਬਰਬਾਦੀ ਹੁੰਦੀ ਹੈ। ਇਸ ਲਈ ਪਹਿਲੇ ਗੁਣ ਨੂੰ ਦੇਵਤਿਆਂ ਵਿਚ, ਦੂਜੇ ਨੂੰ ਮਨੁੱਖਾਂ ਵਿਚ, ਅਤੇ ਤੀਜੇ ਨੂੰ ਜਾਨਵਰਾਂ ਵਿਚ ਪ੍ਰਮੁਖ ਮੰਨਿਆ ਜਾਂਦਾ ਹੈ। *ਅੱਗੇ, ਪਿਛੇ* ਤੇ ਫਿਰ ਆਦਿ ਲਫ਼ਜ਼ ਇਨ੍ਹਾਂ ਦੇ ਪ੍ਰਸੰਗ ਵਿਚ ਖ਼ਾਸ ਸਿਲਸਿਲੇ ਦੇ ਰੂਪ ਵਿਚ ਭਾਸ਼ਾ ਦੀ ਕਮਜ਼ੋਰੀ ਕਰਕੇ ਹੀ ਬੋਲੇ ਜਾਂਦੇ ਹਨ, ਨਾ ਕਿ ਕਾਲ ਬਾਰੇ ਕਿਸੇ ਸਾਧਾਰਣ ਸੰਕਲਪ ਨੂੰ ਪ੍ਰਗਟਾਉਣ ਲਈ।

3. *ਸੰਭਾਵਨਾ* ਦੀ ਅਵਸਥਾ ਵਿਚੋਂ ਨਿਕਲ ਕੇ *ਸਾਕਾਰ* ਅਵਸਥਾ ਵਿਚ ਜਾਣ ਵਾਲਾ ਤਿੰਨੇ ਮੁੱਢਲੇ ਗੁਣਾਂ ਨਾਲ ਸੰਪੰਨ ਪਦਾਰਥ *ਵਿਅਕਤ* ਅਰਥਾਤ ਆਕਾਰ ਵਾਲਾ ਅਖਵਾਉਂਦਾ ਹੈ, ਜਦ ਕਿ *ਸੂਖਮ ਪਦਾਰਥ* ਅਤੇ *ਸਥੂਲ ਪਦਾਰਥ* ਦੇ ਸੁਮੇਲ ਦਾ ਨਾਮ ਪ੍ਰਕ੍ਰਿਤੀ ਹੈ। ਪਰ ਇਹ ਪਾਰਿਭਾਸ਼ਿਕ ਸ਼ਬਦ ਸਾਡੇ ਕਿਸੇ ਕੰਮ ਦਾ ਨਹੀਂ; ਅਸੀਂ *ਸੂਖਮ* ਪਦਾਰਥ ਬਾਰੇ ਗੱਲ ਨਹੀਂ ਕਰਨਾ ਚਾਹੁੰਦੇ। ਸਾਡੇ ਲਈ ਪਾਰਿਭਾਸ਼ਿਕ ਸ਼ਬਦ *ਪਦਾਰਥ* ਹੀ ਕਾਫ਼ੀ ਹੈ ਕਿਉਂਕਿ ਇਕ ਤੋਂ ਬਿਨਾਂ ਦੂਜੇ ਦੀ ਹਸਤੀ ਮੁਮਕਿਨ ਨਹੀਂ।

ਵਿਅਕਤ ਤੇ ਪ੍ਰਕ੍ਰਿਤੀ

4. ਇਸ ਤੋਂ ਮਗਰੋਂ *ਸੁਭਾ* ਆਉਂਦਾ ਹੈ, ਜਿਸ ਨੂੰ ਉਹ *ਅਹੰਕਾਰ* ਆਖਦੇ ਹਨ। ਇਸ ਲਫ਼ਜ਼ ਨੂੰ *ਕਾਬੂ ਪਾਉਣਾ, ਵਿਕਾਸ ਕਰਨਾ* ਅਤੇ *ਸ੍ਵੈ-ਪੁਸ਼ਟੀ ਕਰਨਾ* ਆਦਿ ਵਿਚਾਰਾਂ ਵਿਚੋਂ ਲਿਆ ਗਿਆ ਹੈ, ਕਿਉਂਕਿ ਪਦਾਰਥ ਜਦੋਂ ਅਨੇਕਾ ਰੂਪਾ ਵਿਚ ਨਮੂਦਾਰ ਹੁੰਦਾ ਹੈ, ਤਾ ਵਸਤਾ ਵਿਗਸ ਕੇ ਨਵੇਂ ਰੂਪ ਗ੍ਰਹਿਣ ਕਰਦੀਆ ਹਨ, ਅਤੇ ਇਹ ਵਿਕਾਸ ਬਾਹਰਲੇ ਅੰਸ਼ ਦੇ ਪਰਿਵਰਤਨ ਅਤੇ ਵਿਗਸ ਰਹੇ ਪਦਾਰਥ ਵਿਚ ਉਸ ਦੇ ਘੁਲ-ਮਿਲ ਜਾਣ ਵਿਚ ਨਿਹਿਤ ਹੈ। ਇਸ ਲਈ ਇਉਂ ਸਮਝ ਲਉ ਕਿ ਅਹੰਕਾਰ ਹੀ ਉਨ੍ਹਾ ਦੂਜਿਆਂ ਜਾ ਬਾਹਰਲੇ ਪਦਾਰਥਾ ਨੂੰ ਬਦਲਣ ਦੀ ਇਸ ਕ੍ਰਿਆ ਦੁਆਰਾ ਆਪਣੇ ਅਧੀਨ ਕਰਨ, ਅਤੇ ਬਦਲੇ ਹੋਏ ਪਦਾਰਥ ਨੂੰ ਕਾਬੂ ਵਿਚ ਰੱਖਣ ਦੀ ਕੋਸ਼ਿਸ਼ ਕਰ ਰਿਹਾ ਹੈ।

ਅਹੰਕਾਰ

5-9. ਇਹ ਗੱਲ ਸਾਫ਼ ਹੈ ਕਿ ਇਕ ਮਿਸ਼ਰਣ ਤੋਂ ਪਹਿਲਾਂ ਉਨ੍ਹਾਂ ਅਨੇਕ ਅਣਮਿਲੇ ਮੂਲ ਜ਼ੁਜ਼ਾਂ ਦਾ ਹੋਣਾ ਲਾਜ਼ਮੀ ਹੈ ਜਿਨ੍ਹਾ ਤੋਂ ਉਹ ਮਿਸ਼ਰਣ ਬਣਿਆ ਹੈ ਅਤੇ ਜਿਨ੍ਹਾ ਅੰਦਰ ਉਹ ਮੁੜ ਕੇ ਰਲ ਜਾਦਾ ਹੈ। ਹਿੰਦੂਆਂ ਦੇ ਵਿਚਾਰ ਅਨੁਸਾਰ ਸੰਸਾਰ ਦੀਆਂ ਕੁਲ ਵਿਸਵਵਿਆਪੀ ਹੋਂਦਾ ਪੰਜ ਤੱਤਾਂ ਜਾਂ ਭੂਤਾਂ ਤੋਂ ਬਣੀਆਂ ਹਨ। ਇਹ ਤੱਤ - ਆਕਾਸ਼, ਹਵਾ, ਅੱਗ, ਜਲ ਤੇ ਪ੍ਰਿਥਵੀ ਹਨ। ਇਨ੍ਹਾ ਨੂੰ *ਮਹਾਭੂਤ* ਆਖਦੇ ਹਨ। ਯਾਨੀ ਕਿ ਇਨ੍ਹਾਂ ਦੇ ਮਹਾਨ *ਸੁਭਾਅ* ਹਨ। ਹੋਰਨਾਂ ਲੋਕਾਂ ਵਾਂਗ ਉਨ੍ਹਾਂ ਦਾ ਇਹ ਵਿਚਾਰ ਨਹੀਂ ਕਿ ਅਗਨੀ ਆਕਾਸ ਦੇ ਨੀਵੇਂ ਹਿੱਸੇ ਦੇ ਨਜ਼ਦੀਕ ਦਾ ਇਕ ਗਰਮ ਤੇ ਸੁੱਕਾ ਵਜੂਦ ਹੈ। ਅਗਨੀ ਤੋਂ ਉਨ੍ਹਾਂ ਦਾ ਭਾਵ ਧਰਤੀ ਦੀ ਸਾਧਾਰਨ ਅੱਗ ਤੋਂ ਹੈ ਜਿਹੜੀ ਧੂੰਏਂ ਦੇ ਬਲਣ ਤੋਂ ਪੈਦਾ ਹੁੰਦੀ ਹੈ।

ਮਹਾਭੂਤ

10-14. ਇਹ ਮੂਲ ਪਦਾਰਥ ਮਿਸ਼ਰਿਤ ਹੋਣ ਕਰਕੇ ਇਨ੍ਹਾ ਤੋਂ ਪਹਿਲਾਂ ਅਣਮਿਲੇ ਪਦਾਰਥਾਂ ਦਾ ਹੋਣਾ ਜ਼ਰੂਰੀ ਹੈ। ਇਨ੍ਹਾਂ ਅਣਮਿਲੇ ਪਦਾਰਥਾਂ ਨੂੰ *ਪੰਜਮਾਤਰ* ਅਰਥਾਤ ਪੰਜ ਮਾਤਾਵਾਂ ਆਖਦੇ ਹਨ। ਉਹ ਇਨ੍ਹਾਂ ਨੂੰ ਇੰਦ੍ਰੀਆਂ ਦਾ ਵਿਹਾਰ ਆਖਦੇ ਹਨ। ਆਕਾਸ਼ ਦਾ

ਮੂਲ ਗੁਣ *ਸ਼ਬਦ* ਹੈ, ਅਰਥਾਤ ਉਹ ਜਿਹੜਾ ਸੁਣਾਈ ਦਿੰਦਾ ਹੈ; ਹਵਾ ਦਾ *ਸਪਰਸ਼* ਹੈ, ਅਰਥਾਤ ਜਿਸ ਨੂੰ ਛੋਹਿਆ ਜਾਂਦਾ ਹੈ, ਅੱਗ ਦਾ ਰੂਪ ਹੈ, ਅਰਥਾਤ ਉਹ ਜੋ ਦਿਸਦਾ ਹੈ; ਪਾਣੀ ਦਾ *ਰਸ* ਹੈ, ਅਰਥਾਤ ਉਹ ਜਿਸ ਨੂੰ ਚਖਿਆ ਜਾਂਦਾ ਹੈ; ਅਤੇ ਪ੍ਰਿਥਵੀ ਦੀ *ਗੰਧ* ਹੈ, ਅਰਥਾਤ ਉਹ ਜਿਸ ਨੂੰ ਸੁੰਘਿਆ ਜਾਂਦਾ ਹੈ। ਇਨ੍ਹਾ ਪੰਜ ਮਹਾਭੂਤ ਤੱਤਾਂ (ਪ੍ਰਿਥਵੀ, ਜਲ ਆਦਿ) ਵਿਚੋਂ ਹਰੇਕ ਨਾਲ ਉਹ ਇਕ ਤਾਂ ਉਸ ਦਾ ਆਪਣਾ ਗੁਣ ਜੋੜਦੇ ਹਨ, ਜਿਵੇਂ ਕਿ ਅਸੀ ਇਥੇ ਦਰਸਾਇਆ ਹੈ, ਅਤੇ ਦੂਜਾ, ਨਾਲ ਹੀ ਜਿਨ੍ਹਾ ਤੱਤਾ ਦਾ ਵਰਣਨ ਪਹਿਲਾਂ ਹੋ ਚੁੱਕਾ ਹੈ, ਉਨ੍ਹਾ ਸਭਨਾ *ਮਹਾਭੂਤ* ਤੱਤਾਂ ਦੇ ਗੁਣ ਵੀ ਉਨ੍ਹਾ ਵਿਚ ਸਮਾਏ ਰਹਿੰਦੇ ਹਨ। ਇਸ ਲਈ ਪ੍ਰਿਥਵੀ ਵਿਚ ਪੂਰੇ ਪੰਜ ਗੁਣ ਹਨ। ਪਾਣੀ ਵਿਚ ਗੰਧ ਨੂੰ ਛੱਡ ਕੇ ਬਾਕੀ ਚਾਰੇ ਗੁਣ ਹਨ। ਅੱਗ ਵਿਚ ਗੰਧ ਅਤੇ ਰਸ ਨੂੰ ਛੱਡ ਕੇ ਬਾਕੀ ਤਿੰਨ ਗੁਣ ਹਨ, ਹਵਾ ਅੰਦਰ ਗੰਧ, ਰਸ ਤੇ ਰੂਪ ਤੋਂ ਬਿਨਾ ਬਾਕੀ ਦੋਵੇਂ ਗੁਣ ਹਨ, ਅਤੇ ਆਕਾਸ਼ ਅੰਦਰ ਗੰਧ, ਰਸ, ਰੂਪ ਤੇ ਸਪਰਸ਼ ਨੂੰ ਛੱਡ ਕੇ ਬਾਕੀ ਇਕ ਗੁਣ ਹੈ।

ਪੰਜ ਮਾਤਰ

ਇਨ੍ਹਾ ਪੰਜੇ ਤੱਤਾਂ ਦਾ ਨਤੀਜਾ ਜਿਹੜਾ ਅਸੀਂ ਤਿਆਰ ਕੀਤਾ ਹੈ, ਅਰਥਾਤ ਇਨ੍ਹਾ ਸਾਰਿਆਂ ਦਾ ਮਿਸ਼ਰਣ ਪ੍ਰਾਣੀ ਹੈ। ਹਿੰਦੂ ਲੋਕ ਪਲੇਟੋ ਦੇ ਖਿਆਲ ਵਾਗ ਪੌਦਿਆ ਨੂੰ ਵੀ ਪ੍ਰਾਣੀ ਦੀ ਇਕ ਕਿਸਮ ਮੰਨਦੇ ਹਨ, ਕਿਉਂਕਿ ਉਨ੍ਹਾ ਵਿਚ ਆਪਣੇ ਭਲੇ ਤੇ ਬੁਰੇ ਵਿਚ ਭੇਦ ਕਰ ਸਕਣ ਦੀ ਸੂਝ-ਸ਼ਕਤੀ ਹੈ। ਪ੍ਰਾਣੀ ਪੱਥਰ ਤੋਂ ਵੱਖਰਾ ਪ੍ਰਾਣੀ ਇਸ ਕਰਕੇ ਹੈ ਕਿ ਉਸ ਅੰਦਰ ਗਿਆਨ-ਇੰਦ੍ਰੀਆਂ ਹੁੰਦੀਆਂ ਹਨ।

ਇੰਦ੍ਰੀਆ

15-19. ਗਿਆਨ-ਇੰਦ੍ਰੀਆ ਪੰਜ ਹਨ, ਜਿਨ੍ਹਾ ਨੂੰ ਇੰਦ੍ਰਿਯਾਨੀ ਆਖਦੇ ਹਨ, ਅਰਥਾਤ ਸੁਣਨ ਲਈ ਕੰਨ, ਦੇਖਣ ਲਈ ਅੱਖ, ਸੁੰਘਣ ਲਈ ਨੱਕ, ਚੱਖਣ ਲਈ ਜੀਭ, ਅਤੇ ਸਪਰਸ਼ ਲਈ ਚਮੜੀ।

ਮਨ

20. ਇਸ ਤੋਂ ਮਗਰੋਂ ਖ਼ਾਹਿਸ਼ ਹੈ, ਜਿਹੜੀ ਇੰਦ੍ਰੀਆਂ ਤੋਂ ਉਨ੍ਹਾ ਦੇ ਅਨੇਕ ਕੰਮ ਕਰਵਾਉਂਦੀ ਹੈ, ਅਤੇ ਜਿਸ ਦਾ ਵਾਸ ਹਿਰਦੇ ਵਿਚ ਹੈ। ਇਸੇ ਲਈ ਉਹ ਇਸ ਨੂੰ *ਮਨ* ਆਖਦੇ ਹਨ।

21-25. ਪਸ਼ੂ-ਪ੍ਰਕ੍ਰਿਤੀ ਪੰਜ *ਜ਼ਰੂਰੀ ਵਿਹਾਰਾ* ਰਾਹੀਂ ਪੂਰੀ ਹੁੰਦੀ ਹੈ, ਇਨ੍ਹਾ ਨੂੰ ਉਹ ਕਰਮ-ਇੰਦ੍ਰੀਆ ਅਰਥਾਤ ਕੰਮ ਕਰਨ ਵਾਲੀਆਂ ਇੰਦ੍ਰੀਆਂ ਆਖਦੇ ਹਨ। ਪਹਿਲੀਆਂ ਇੰਦ੍ਰੀਆਂ ਰਾਹੀਂ ਗਿਆਨ ਅਤੇ ਸਮਝ ਹਾਸਲ ਹੁੰਦੀ ਹੈ ਅਤੇ ਦੂਜੀਆ ਰਾਹੀਂ ਅਮਲ ਤੇ ਕੰਮ ਕੀਤੇ ਜਾਂਦੇ ਹਨ। ਅਸੀਂ ਇਨ੍ਹਾਂ ਨੂੰ *ਜ਼ਰੂਰੀ* ਆਖਾਂਗੇ। ਇਹ ਹੇਠ ਲਿਖੀਆ ਹਨ :

1. ਮਨੁੱਖ ਦੀਆ ਅਨੇਕ ਕਿਸਮ ਦੀਆ ਵੱਖੋ-ਵੱਖਰੀਆਂ ਲੋੜਾਂ ਤੇ ਖ਼ਾਹਿਸਾ ਨੂੰ ਪ੍ਰਗਟ ਕਰਨ ਲਈ ਆਵਾਜ਼ ਜਾ ਧੁਨੀ ਪੈਦਾ ਕਰਨਾ; 2. ਕਿਸੇ ਵਸਤ ਨੂੰ ਆਪਣੇ ਵਲ ਖਿੱਚਣ ਜਾਂ ਸੁੱਟਣ ਲਈ ਹੱਥਾਂ ਰਾਹੀਂ ਜ਼ੋਰਦਾਰ ਹਰਕਤ ਕਰਨਾ; 3. ਕਿਸੇ ਵਸਤ ਨੂੰ ਲੱਭਣ ਜਾਂ ਉਸ ਤੋਂ ਦੂਰ ਨੱਸਣ ਲਈ ਪੈਰਾਂ ਨਾਲ ਚਲਣਾ; 4-5. ਭੋਜਨ ਦੇ ਫਾਲਤੂ ਦ੍ਰਵਾਂ ਨੂੰ ਇਸੇ ਮਤਲਬ ਲਈ ਬਣੇ ਹੋਏ ਦੋ ਰਸਤਿਆਂ ਤੋਂ ਬਾਹਰ ਸੁੱਟਣਾ।

ਪੰਜ ਮਾਤਰ ਇਹ ਸਾਰੇ ਮੂਲ ਤੱਤ ਪੰਝੀ ਹਨ; ਅਰਥਾਤ :

1. ਪੁਰਖ
2. ਸੂਖਮ ਅਰਥਾਤ ਅਗੋਚਰ
3. ਸਾਕਾਰ ਅਰਥਾਤ ਗੋਚਰ
4. ਅਹੰਕਾਰ
5-9. ਪੰਜ ਮਾਤਰ
10-14. ਪੰਜ ਮਹਾਭੂਤ
15-19. ਗਿਆਨ-ਇੰਦ੍ਰੀਆਂ
20. ਮਨ
21-25. ਕਰਮ-ਇੰਦ੍ਰੀਆ।

ਇਨ੍ਹਾ ਸਾਰਿਆਂ ਦੇ ਸਮੂਹ ਨੂੰ ਤੱਤ ਆਖਦੇ ਹਨ, ਅਤੇ ਸਾਰਾ ਗਿਆਨ ਇਨ੍ਹਾ ਤਕ ਹੀ ਸਿਮਟਿਆ ਹੋਇਆ ਹੈ .

ਅਧਿਆਇ 4

# ਕਰਮ ਦਾ ਕਾਰਨ ਅਤੇ ਆਤਮਾ ਦਾ ਪ੍ਰਕ੍ਰਿਤੀ ਨਾਲ ਸੰਜੋਗ

ਪ੍ਰਾਣੀ ਦਾ ਸਰੀਰ ਕੋਈ ਵੀ ਮਨਇੱਛਤ ਕਰਮ ਨਹੀਂ ਕਰ ਸਕਦਾ, ਜਦ ਤਕ ਕਿ ਉਹ ਜੀਉਂਦਾ ਨਾ ਹੋਵੇ ਅਤੇ ਉਸ ਦਾ ਕਿਸੇ ਆਪਣੇ ਹੀ ਜੀਵੰਤ ਪਦਾਰਥ ਭਾਵ ਆਤਮਾ ਨਾਲ ਨੇੜਲਾ ਰਿਸ਼ਤਾ ਨਾ ਹੋਵੇ। ਹਿੰਦੂਆ ਦਾ ਇਹ ਵਿਸ਼ਵਾਸ ਹੈ ਕਿ ਆਤਮਾ ਅਗਿਆਨੀ ਹੈ, ਗਿਆਨਵਾਨ ਨਹੀਂ; ਇਹ ਆਪਣੇ ਸ਼ੁੱਧ ਸਰੂਪ ਤੇ ਸਰੀਰਕ ਆਧਾਰ ਨੂੰ ਨਹੀਂ ਜਾਣਦੀ ਅਤੇ ਜਿਸ ਨੂੰ ਇਹ ਨਹੀਂ ਜਾਣਦੀ, ਉਸ ਨੂੰ ਜਾਣਨ ਲਈ ਬੇਕਰਾਰ ਰਹਿੰਦੀ ਹੈ। ਉਨ੍ਹਾ ਦਾ ਇਹ ਵੀ ਯਕੀਨ ਹੈ ਕਿ ਆਤਮਾ ਪ੍ਰਕ੍ਰਿਤੀ ਅਥਵਾ ਸਰੀਰ ਤੋਂ ਬਿਨਾਂ ਨਹੀਂ ਰਹਿ ਸਕਦੀ। ਇਸ ਲਈ ਇਹ ਕਲਿਆਣਕਾਰੀ ਸਥਿਤੀ ਲਈ ਖ਼ਾਹਿਸ਼ਮੰਦ ਰਹਿੰਦੀ ਹੈ ਅਤੇ ਉਨ੍ਹਾਂ, ਰਹੱਸਾਂ ਨੂੰ ਜਾਣਨ ਲਈ ਬਿਹਬਲ ਰਹਿੰਦੀ ਹੈ ਜਿਨ੍ਹਾਂ ਦਾ ਉਸ ਨੂੰ ਗਿਆਨ ਨਹੀਂ ਹੁੰਦਾ। ਇਸੇ ਵਜਹ ਕਰਕੇ ਉਸ ਦੀ ਰੁਚੀ ਪ੍ਰਕ੍ਰਿਤੀ ਨਾਲ ਸੰਜੋਗ ਵਿਚ ਵਧੇਰੇ ਹੁੰਦੀ ਹੈ। ਬਹੁਤ ਸਥੂਲ ਤੇ ਬਹੁਤ ਸੂਖਮ ਪਦਾਰਥਾਂ ਦਾ ਸੰਜੋਗ ਜਦ ਉਹ ਦੋਵੇਂ ਆਪੋ ਆਪਣੇ ਗੁਣਾਂ ਦੀ ਸੀਮਾਂ ਤੇ ਹੋਣ, ਉਨ੍ਹਾਂ ਦੋਹਾਂ ਨਾਲ ਖ਼ਾਸ ਸੰਬੰਧ ਰੱਖਣ ਵਾਲੇ ਵਿਚਕਾਰਲੇ ਤੱਤਾਂ ਦੇ ਜ਼ਰੀਏ ਹੋ ਸਕਦਾ ਹੈ। ਇਉਂ ਪੌਣ ਅੱਗ ਤੇ ਪਾਣੀ ਵਿਚਕਾਰ ਮਾਧਿਅਮ ਹੈ ਜਿਹੜੇ ਆਪਣੇ ਇਨ੍ਹਾਂ ਦੋ ਗੁਣਾਂ ਕਰਕੇ ਇਕ ਦੂਜੇ ਦੇ ਉਲਟ ਹਨ, ਕਿਉਂਕਿ ਫੈਲਾਵਟ ਦੇ ਗੁਣ ਕਰਕੇ ਹਵਾ ਅੱਗ ਨਾਲ ਅਤੇ ਘਣਤਾ ਦੇ ਗੁਣ ਕਰਕੇ ਪਾਣੀ ਨਾਲ ਰਲਦੀ ਹੈ। ਇਨ੍ਹਾਂ ਗੁਣਾਂ ਦੇ ਕਾਰਨ ਇਹ ਦੋਹਾਂ ਨੂੰ ਇਕ ਦੂਜੇ ਵਿਚ ਰਲਣ ਦੇ ਯੋਗ ਬਣਾ ਦਿੰਦੀ ਹੈ। *ਹੁਣ ਸਾਕਾਰ* ਤੇ *ਨਿਰਾਕਾਰ* ਨਾਲੋਂ ਵਡੇਰਾ ਹੋਰ ਕਿਸੇ ਵਿਚ ਵੀ ਵਿਰੋਧ ਨਹੀਂ। ਇਸ ਲਈ ਆਤਮਾ ਆਪਣੇ ਸਰੂਪ ਦੀ ਵਜਹ ਨਾਲ ਇਕੋ ਜਿਹੇ ਵਿਚਕਾਰਲੇ ਸਾਧਨ ਦੀ ਅਣਹੋਂਦ ਵਿਚ ਆਪਣੀ ਖ਼ਾਹਿਸ਼ ਨੂੰ ਪੂਰਾ ਨਹੀਂ ਕਰ ਸਕਦੀ। ਇਹ ਇਕੋ ਜਿਹੇ ਵਿਚੋਲਗੀਨੁਮਾ ਸਾਧਨ ਨਾ ਦਿਸਣ ਵਾਲੀਆਂ ਆਤਮਾਵਾਂ ਹਨ

ਸਰੀਰ ਨਾਲ ਇਕਮਿਕ ਹੋਣ ਦੀ ਖ਼ਾਹਿਸ਼ਮੰਦ ਆਤਮਾ ਦਾ ਵਿਚਕਾਰਲੀਆ ਪ੍ਰੇਤ-ਆਤਮਾਵਾ ਨਾਲ ਸੰਜੋਗ ਹੋ ਜਾਦਾ ਹੈ।

ਜਿਹੜੀਆਂ ਭੂਲੋਕ, ਭੁਵਰਲੋਕ ਤੇ ਸੁਰਲੋਕ ਵਿਚ *ਮੂਲ ਮਾਤਾਵਾਂ* ਤੋਂ ਪੈਦਾ ਹੁੰਦੀਆਂ ਹਨ। ਸਾਧਾਰਨ ਪੰਜ ਤੱਤਾਂ ਤੋਂ ਬਣੇ ਸਥੂਲ ਸਰੀਰਾਂ ਤੋਂ ਇਨ੍ਹਾ ਦਾ ਅੰਤਰ ਕਰਨ ਲਈ ਹਿੰਦੂ ਇਨ੍ਹਾਂ ਨੂੰ ਸੂਖਮ ਸਰੀਰ ਆਖਦੇ ਹਨ ਅਤੇ ਆਤਮਾ ਪ੍ਰਿਥਵੀ ਉਤੇ ਸੂਰਜ ਵਾਂਗ ਇਨ੍ਹਾਂ ਸੂਖਮ ਸਰੀਰਾ ਉਤੇ ਸਵਾਰੀ ਕਰਦੀ ਹੈ। ਇਨ੍ਹਾਂ ਵਿਚੋਲਗੀਨੁਮਾ ਵਸੀਲਿਆਂ ਨਾਲ ਜੁੜਨ ਦੇ ਸਿੱਟੇ ਵਜੋਂ ਆਤਮਾ ਇਨ੍ਹਾ ਤੋਂ ਰਥ ਦਾ ਕੰਮ ਲੈਂਦੀ ਹੈ। ਇਉਂ ਸੂਰਜ ਤਾਂ ਭਾਵੇਂ *ਇਕ* ਹੈ, ਪਰ ਉਸ ਦੇ ਸਾਹਮਣੇ ਰੱਖੇ ਹੋਏ ਅਨੇਕ ਦਰਪਣਾਂ ਅਤੇ ਜਲ ਭਰੇ ਭਾਂਡਿਆਂ ਵਿਚ ਉਸ ਦਾ ਅਕਸ ਪੈਂਦਾ ਹੈ। ਹਰ ਇਕ ਸ਼ੀਸ਼ੇ ਦੇ ਭਾਂਡੇ ਵਿਚ ਸੂਰਜ ਇਕੋ ਜਿਹਾ ਦਿਖਾਈ ਦਿੰਦਾ ਹੈ। ਉਸ ਦਾ ਤਾਪ ਅਤੇ ਰੋਸ਼ਨੀ ਦੇਣ ਵਾਲਾ ਅਸਰ ਵੀ ਸਭ ਅੰਦਰ ਇਕੋ ਜਿਹਾ ਪ੍ਰਤੀਤ ਹੁੰਦਾ ਹੈ ....

ਫਿਰ ਤਾਂ ਆਤਮਾ ਦੇ ਕਰਮ ਵਿਚ ਵਿਲੀਨ ਹੋ ਜਾਣ ਦਾ ਪ੍ਰਮੁਖ ਅਤੇ ਸਭ ਤੋਂ ਵੱਡਾ ਕਾਰਨ ਇਹੋ ਹੀ ਹੈ।

ਦੂਜੇ ਪਾਸੇ, ਪ੍ਰਕ੍ਰਿਤੀ ਤੋਂ ਪੈਦਾ ਹੋਣ ਵਾਲਾ ਸਭ ਤੋਂ *ਨੀਵਾਂ* ਕਾਰਨ ਇਹ ਹੈ ਕਿ ਪ੍ਰਕ੍ਰਿਤੀ ਪੂਰਨਤਾ ਨੂੰ ਪ੍ਰਾਪਤ ਹੋਣ ਦੀ ਕੋਸ਼ਿਸ਼ ਕਰਦੀ ਰਹਿੰਦੀ ਹੈ ਅਤੇ ਜਿਹੜੀ ਗੱਲ ਘੱਟ ਚੰਗੀ ਹੈ, ਉਸ ਨਾਲੋਂ ਵੱਧ ਚੰਗੀ ਗੱਲ ਨੂੰ ਪਸੰਦ ਕਰਦੀ ਹੈ, ਯਾਨੀ ਕਿ ਪੂਰਨਤਾ ਦੀ *ਸਮਰੱਥਾ ਰੱਖਦੀ* ਅਤੇ ਪੂਰਨਤਾ ਵਲ *ਵਧਦੀ* ਹੈ। ਝੂਠੀ ਸ਼ਲਾਘਾ ਤੇ ਉੱਚੀ ਪਦਵੀ ਦੀ ਖ਼ਾਹਿਸ਼ ਹੋਣ ਕਰਕੇ ਜਿਹੜੇ ਕਿ ਇਸ ਦੇ ਸੁਭਾਵਿਕ ਲੱਛਣ ਹਨ, ਪ੍ਰਕ੍ਰਿਤੀ ਆਪਣੀ ਕੁਲ ਸ਼ਕਤੀ ਤੋਂ ਅਨੇਕ ਰੂਪ ਧਾਰਨ ਕਰਕੇ ਆਪਣੀ ਚੇਲੀ ਆਤਮਾ ਨੂੰ ਦਿਖਾਉਂਦੀ ਹੈ ਅਤੇ ਉਸ ਨੂੰ ਹਰ ਕਿਸਮ ਦੀਆ ਬਨਸਪਤੀਆ ਅਤੇ ਪ੍ਰਾਣੀਆਂ ਦੇ ਸਰੀਰਾ ਅੰਦਰ ਘੁਮਾਉਂਦੀ ਹੈ।

ਪ੍ਰਕ੍ਰਿਤੀ ਦੀ ਆਤਮਾ ਨਾਲ ਮਿਲ ਜਾਣ ਦੀ ਖ਼ਾਹਿਸ਼

... ਸਾਖ ਦਰਸ਼ਨ ਕਰਮ ਦੀ ਉੱਤਪਤੀ ਪ੍ਰਕ੍ਰਿਤੀ ਤੋਂ ਮੰਨਦਾ ਹੈ ਕਿਉਂ ਜੋ ਪ੍ਰਕ੍ਰਿਤੀ ਦੇ ਅਨੇਕ ਰੂਪਾਂ ਵਿਚ ਜਿਹੜਾ ਭੇਦ ਦ੍ਰਿਸ਼ਟੀਗਤ ਹੁੰਦਾ ਹੈ, ਉਸ ਦਾ ਕਾਰਨ *ਤਿੰਨ ਆਦਿ ਗੁਣ* ਹਨ, ਅਤੇ ਉਨ੍ਹਾ ਗੁਣਾ ਵਿਚੋਂ ਇਕ ਜਾਂ ਦੋ ਦੀ ਪ੍ਰਧਾਨਤਾ ਹੈ। ਇਹ ਗੁਣ *ਦੈਵੀ, ਮਨੁੱਖੀ* ਤੇ *ਹੈਵਾਨੀ* ਹਨ। ਇਹ ਤਿੰਨੋਂ ਪ੍ਰਕ੍ਰਿਤੀ ਦੇ ਗੁਣ ਹਨ, ਆਤਮਾ ਦੇ ਨਹੀਂ। ਆਤਮਾ ਦਾ ਕੰਮ ਇਕ ਦਰਸ਼ਕ ਵਾਂਗ ਪ੍ਰਕ੍ਰਿਤੀ ਦੇ ਕੰਮਾਂ ਦਾ ਗਿਆਨ ਪ੍ਰਾਪਤ ਕਰਨਾ ਹੈ ਹੂਬਹੂ ਉਵੇਂ ਜਿਵੇਂ ਇਕ ਯਾਤਰੀ ਕਿਸੇ ਪਿੰਡ ਵਿਚ ਆਰਾਮ ਕਰਨ ਲਈ ਬੈਠਦਾ ਹੈ। ਹਰ ਪੇਂਡੂ ਆਪੋ-ਆਪਣੇ ਮਖ਼ਸੂਸ ਕੰਮ ਵਿਚ ਮਸਰੂਫ਼ ਹੈ, ਪਰ ਉਹ ਯਾਤਰੀ ਉਨ੍ਹਾਂ ਨੂੰ ਦੇਖਦਾ ਹੈ ਅਤੇ ਉਨ੍ਹਾਂ ਦੇ ਕੰਮਾਂ ਬਾਰੇ ਵਿਚਾਰ ਕਰਦਾ ਹੈ। ਕਈ ਕੰਮਾਂ ਨੂੰ ਉਹ ਬੁਰਾ ਤੇ ਕਈਆਂ ਨੂੰ ਚੰਗਾ ਸਮਝਦਾ ਹੈ ਅਤੇ ਉਨ੍ਹਾ ਤੋਂ ਸਿੱਖਿਆ ਲੈਂਦਾ ਹੈ। ਇਸ ਤਰ੍ਹਾਂ ਭਾਵੇਂ ਉਨ੍ਹਾ ਚਲ ਰਹੇ ਕੰਮਾ ਵਿਚ ਉਸ ਦਾ ਕੋਈ ਹਿੱਸਾ ਨਹੀਂ, ਪਰ ਫਿਰ ਵੀ ਉਹ ਰੁੱਝਿਆ ਹੋਇਆ ਹੈ; ਨਾਲ ਹੀ ਜਿਹੜਾ ਕੰਮ ਹੁੰਦਾ ਪਿਆ ਹੈ, ਉਹ ਉਸ ਦਾ ਕਾਰਨ ਵੀ ਨਹੀਂ ਹੈ .

ਦਾਰਸ਼ਨਿਕਾ ਦੀ ਸਾਖ ਸੰਪ੍ਰਦਾ ਅਨੁਸਾਰ ਪ੍ਰਕ੍ਰਿਤੀ ਕਰਮ ਦਾ ਕਾਰਣ ਹੈ।

ਲੋਕ ਆਖਦੇ ਹਨ ਕਿ ਆਤਮਾ ਆਕਾਸ਼ ਤੋਂ ਸਦਾ ਇਕੋ ਹੀ ਰੂਪ ਵਿਚ ਤੇ ਅੰਦਾਜ਼ ਵਿਚ ਵੱਸਣ ਵਾਲੇ ਮੀਂਹ ਦੇ ਪਾਣੀ ਦੇ ਸਮਾਨ ਹੈ। ਤਾ ਵੀ, ਜੇ ਮੀਂਹ ਦੇ ਪਾਣੀ ਨੂੰ ਸੋਨੇ,

ਚਾਂਦੀ, ਕੱਚ, ਮਿੱਟੀ, ਚਿਕਨੀ ਮਿੱਟੀ ਜਾ ਖਾਰੀ ਮਿੱਟੀ ਆਦਿ ਭਿੰਨ-ਭਿੰਨ ਪਦਾਰਥਾਂ ਦੇ ਬਣੇ ਹੋਏ ਭਾਂਡਿਆ ਵਿਚ ਇਕੱਠਾ ਕਰ ਦਿਤਾ ਜਾਵੇ, ਤਾਂ ਉਸ ਦੀ ਦਿੱਖ, ਸੁਆਦ ਤੇ ਗੰਧ ਵਿਚ ਫ਼ਰਕ ਪੈਦਾ ਹੋ ਜਾਂਦਾ ਹੈ। ਠੀਕ ਇਸੇ ਤਰ੍ਹਾ ਆਤਮਾ ਦਾ ਪ੍ਰਕ੍ਰਿਤੀ ਉਤੇ ਸਿਰਫ਼ ਇਹੋ ਅਸਰ ਹੈ ਕਿ ਇਸ ਦੀ ਨਿੱਘੀ ਛੋਹ ਨਾਲ ਇਸ ਵਿਚ ਜਿੰਦਗੀ ਧੜਕਣ ਲੱਗ ਪੈਂਦੀ ਹੈ। ਜਦ ਪ੍ਰਕ੍ਰਿਤੀ ਕਰਮ ਕਰਦੀ ਹੈ, ਤਾਂ ਤਿੰਨਾ ਗੁਣਾ ਵਿਚ ਪ੍ਰਧਾਨ ਗੁਣ ਦੇ ਅਨੁਸਾਰ ਅਤੇ ਬਾਕੀ ਦੋਹਾ ਅਧੀਨ ਗੁਣਾਂ ਦੀ ਉਸ ਨਾਲ ਆਪਸੀ ਸਹਾਇਤਾ ਦੇ ਮੁਤਾਬਿਕ ਫਲ ਵਿਚ ਫ਼ਰਕ ਪੈ ਜਾਂਦਾ ਹੈ। ਇਹ ਸਹਾਇਤਾ ਕਈ ਢੰਗਾ ਨਾਲ ਦਿਤੀ ਜਾ ਸਕਦੀ ਹੈ, ਜਿਵੇਂ ਕਿ ਤਾਜਾ ਤੇਲ, ਸੁੱਕੀ ਬੱਤੀ ਅਤੇ ਸੁਲਗਦੀ ਹੋਈ ਅੱਗ ਰੋਸਨੀ ਪੈਦਾ ਕਰਨ ਲਈ ਇਕ ਦੂਜੇ ਦੀ ਮਦਦ ਕਰਦੇ ਹਨ। ਪ੍ਰਕ੍ਰਿਤੀ ਰੂਪੀ ਰਥ ਵਿਚ ਆਤਮਾ ਰਥਵਾਨ ਦੇ ਸਮਾਨ ਹੈ, ਇੰਦ੍ਰੀਆ ਦੇ ਤਾਬਿਆ ਹੋਣ ਕਰਕੇ ਉਹ ਆਪਣੀ ਮਨਮਰਜ਼ੀ ਅਨੁਸਾਰ ਰਥ ਨੂੰ ਚਲਾਉਂਦੀ ਹੈ। ਪਰ ਆਤਮਾ ਆਪਣੇ ਤੌਰ ਤੇ ਪਰਮਾਤਮਾ ਵਲੋਂ ਦਿਤੀ ਗਈ ਬੁੱਧੀ ਦੇ ਅਨੁਸਾਰ ਕੰਮ ਕਰਦੀ ਹੈ। ਉਹ ਲੋਕ ਬੁੱਧੀ ਨੂੰ ਸਮਝਦੇ ਹਨ ਜਿਸ ਦੀ ਮਦਦ ਨਾਲ ਪਦਾਰਥਾ ਦੇ ਅਸਲੀ ਰੂਪ ਬਾਰੇ ਗਿਆਨ ਗ੍ਰਹਿਣ ਕੀਤਾ ਜਾਦਾ ਹੈ, ਜਿਹੜੀ ਬ੍ਰਹਮ ਵਿੱਦਿਆ ਦਾ ਰਾਹ ਦੱਸਦੀ ਹੈ, ਅਤੇ ਜਿਹੜੀ ਪ੍ਰਸ਼ੰਸਾਯੋਗ ਤੇ ਸ਼ੁਭ ਕਰਮਾ ਲਈ ਪ੍ਰੇਰਣਾ ਦਿੰਦੀ ਹੈ।

ਅਧਿਆਇ 5

# ਜੀਵਾਤਮਾਵਾਂ ਦੀ ਸਥਿਤੀ ਅਤੇ ਸੰਸਾਰ ਥਾਣੀਂ ਉਨ੍ਹਾਂ ਦੇ ਪੁਨਰ-ਜਨਮ ਵਿਚ ਪਰਵਾਸ

ਜਿਵੇਂ ਇਹ *ਕਲਮਾ*, "ਖੁਦਾ ਤੋਂ ਇਲਾਵਾ ਹੋਰ ਕੋਈ ਪੂਜਣ ਯੋਗ ਹਸਤੀ ਨਹੀ, ਮੁਹੰਮਦ ਉਸ ਦਾ ਪੈਗੰਬਰ ਹੈ," ਇਸਲਾਮ ਦੀ, ਤ੍ਰਿਕੁਟੀ ਈਸਾਈਅਤ ਦੀ, ਅਤੇ ਸੈਬਤ ਯਹੂਦੀਅਤ ਦੀ ਸੰਪ੍ਰਦਾਇਕ ਵਿਸ਼ੇਸ਼ਤਾ ਹੈ, ਠੀਕ ਉਸੇ ਤਰ੍ਹਾਂ ਪੁਨਰਜਨਮ ਹਿੰਦੂ ਧਰਮ ਦੀ ਫ਼ਿਰਕੂ ਖ਼ਾਸੀਅਤ ਹੈ। ਇਸ ਲਈ ਜਿਹੜਾ ਇਸ ਨੂੰ ਮੰਨਣ ਤੋਂ ਇਨਕਾਰੀ ਹੈ, ਉਹ ਹਿੰਦੂ ਨਹੀਂ ਅਤੇ ਹਿੰਦੂ ਉਸ ਨੂੰ ਆਪਣੇ ਵਿਚੋਂ ਨਹੀਂ ਸਮਝਦੇ। ਕਿਉਂਕਿ ਉਨ੍ਹਾ ਦਾ ਵਿਸ਼ਵਾਸ ਇਸ ਪ੍ਰਕਾਰ ਹੈ :

. ਜੀਵਾਤਮਾ ਨੂੰ ਜਦੋਂ ਤਕ ਪੂਰਨ ਗਿਆਨ ਦੀ ਪ੍ਰਾਪਤੀ ਨਹੀਂ ਹੁੰਦੀ, ਉਦੋਂ ਤਕ ਉਹ ਸੰਸਾਰ ਦੇ ਸਭ ਪਦਾਰਥਾ ਦਾ ਸਮੁੱਚਾ ਸੂਖਮ ਅਨੁਭਵ ਨਹੀ ਕਰ ਸਕਦੀ, ਜਾ ਉਸ ਨੂੰ ਉਨ੍ਹਾ ਦਾ ਫ਼ੌਰੀ ਗਿਆਨ ਹਾਸਲ ਨਹੀਂ ਹੋ ਸਕਦਾ। ਇਸ ਲਈ, ਇਹ ਲਾਜ਼ਮੀ ਹੈ ਕਿ ਇਹ ਜਿੰਨੇ ਵੀ ਪ੍ਰਾਣੀ ਤੇ ਜੂਨੀਆ ਹਨ, ਉਨ੍ਹਾ ਦੀ ਹੋਂਦ ਦੀਆਂ ਸਾਰੀਆ ਸੰਭਾਵਨਾਵਾ ਦੀ ਖੋਜ ਕਰੇ; ਅਤੇ ਇਨ੍ਹਾ ਜੂਨੀਆ ਦੀ ਸੰਖਿਆ ਭਾਵੇਂ ਬੇਅੰਤ ਨਹੀਂ, ਤਾ ਵੀ ਬਹੁਤ ਵੱਡੀ ਹੈ, ਇਨ੍ਹਾ ਅਨੇਕ ਕਿਸਮ ਦੇ ਪਦਾਰਥਾ ਤੇ ਪ੍ਰਾਣੀਆਂ ਦੀ ਜਾਣਕਾਰੀ ਹਾਸਲ ਕਰਨ ਲਈ ਆਤਮਾ ਨੂੰ ਕਾਫ਼ੀ ਜ਼ਿਆਦਾ ਸਮੇਂ ਦੀ ਜ਼ਰੂਰਤ ਹੈ। ਮਨੁੱਖਾ, ਜਾਤੀਆ ਅਤੇ ਉਨ੍ਹਾਂ ਦੇ ਖ਼ਾਸ ਕੰਮਾ ਤੇ ਹਾਲਤਾ ਉਤੇ ਧਿਆਨ ਕੇਦਰਿਤ ਕਰਨ ਨਾਲ ਹੀ ਆਤਮਾ ਨੂੰ ਗਿਆਨ ਦੀ ਪ੍ਰਾਪਤੀ ਹੁੰਦੀ ਹੈ। ਇਹ ਹਰੇਕ ਪਦਾਰਥ ਤੋਂ ਅਨੁਭਵ ਗ੍ਰਹਿਣ ਕਰਦੀ ਹੈ, ਅਤੇ ਇਉਂ ਕਰਨ ਨਾਲ ਇਸ ਦੇ ਗਿਆਨ ਵਿਚ ਵਾਧਾ ਹੁੰਦਾ ਰਹਿੰਦਾ ਹੈ।

ਪੁਨਰ-ਜਨਮ ਦਾ ਆਰੰਭ, ਵਿਕਾਸ ਅਤੇ ਅੰਤ੍ਰਿਮ ਸਿੱਟਾ

ਤਾ ਵੀ, ਇਨ੍ਹਾ ਕਰਮਾ ਅੰਦਰ ਇੰਨਾ ਜਿਆਦਾ ਵਖਰੇਵਾ ਹੈ ਜਿੰਨਾ ਤਿੰਨ ਆਦਿ ਗੁਣਾ ਵਿਚ ਹੈ। ਇਸ ਤੋ ਛੁਟ, ਸੰਸਾਰ ਨੂੰ ਵੀ ਕਿਸੇ ਸੇਧ ਤੋਂ ਵਿਹੂਣਾ ਨਹੀਂ ਰਹਿਣ ਦਿਤਾ ਗਿਆ। ਜਿਵੇ ਘੋੜੇ ਨੂੰ ਲਗਾਮ ਨਾਲ਼ ਚਲਾਇਆ ਜਾਦਾ ਹੈ, ਤਿਵੇ ਇਸ ਨੂੰ ਵੀ ਇਕ ਸੁਨਿਸਚਿਤ ਮਕਸਦ ਦੀ ਦਿਸ਼ਾ ਵਲ ਚਲਾਇਆ ਜਾਂਦਾ ਹੈ। ਇਸ ਲਈ ਅਮਰ ਆਤਮਾਵਾ ਆਪਣੇ ਚੰਗੇ ਜਾ ਮਾੜੇ ਕਰਮਾ ਵਿਚਲੇ ਫ਼ਰਕ ਅਨੁਸਾਰ ਨਾਸ਼ਮਾਨ ਸਰੀਰਾ ਅੰਦਰ ਚੱਕਰ ਕੱਟਦੀਆਂ

ਫਿਰਦੀਆਂ ਹਨ। *ਕਲਿਆਣ* (ਸਵਰਗ) ਦੇ ਜਗਤ ਵਿਚ ਆਵਾਗਮਨ ਦਾ ਪ੍ਰਯੋਜਨ ਆਤਮਾ ਨੂੰ ਪੁੰਨ ਵਲ ਪ੍ਰੇਰਨਾ ਹੈ, ਤਾਂ ਕਿ ਉਸ ਦੇ ਮਨ ਵਿਚ ਇਸ ਨੂੰ ਵੱਧ ਤੋਂ ਵੱਧ ਗ੍ਰਹਿਣ ਕਰਨ ਦੀ ਖਾਹਿਸ਼ ਪੈਦਾ ਹੋਵੇ। *ਸਜ਼ਾ* (ਯਾਨੀ ਕਿ ਨਰਕ) ਦੇ ਸੰਸਾਰ ਵਿਚ ਆਵਾਗਮਨ ਦਾ ਮੰਤਵ ਆਤਮਾ ਦਾ ਧਿਆਨ ਬਦ ਤੇ ਨਖਿੱਧ ਵਲ ਖਿੱਚਣਾ ਹੈ ਤਾਂ ਕਿ ਜਿਥੋਂ ਤਕ ਵੀ ਹੋ ਸਕੇ, ਇਹ ਉਨ੍ਹਾਂ ਤੋਂ ਬਚ ਕੇ ਹੀ ਰਹੇ।

ਦੂਜੇ ਸਰੀਰ ਵਿਚ ਸਮਾਉਣਾ ਹੇਠਲੀਆ ਅਵਸਥਾਵਾਂ ਤੋਂ ਸ਼ੁਰੂ ਹੁੰਦਾ ਹੈ, ਅਤੇ ਹੋਰ ਉੱਚੀਆਂ ਤੇ ਚੰਗੇਰੀਆ ਅਵਸਥਾਵਾ ਵਲ ਹੁੰਦਾ ਹੈ, ਨਾ ਕਿ ਇਸ ਦੇ ਉਲਟ; ਅਤੇ ਅਸੀਂ ਖ਼ਾਸ ਤੌਰ ਤੇ ਦੱਸਣਾ ਵੀ ਚਾਹੁੰਦੇ ਹਾ, ਕਿਉਂਕਿ ਉਪਰਲੇ ਕਥਨ ਤੋਂ ਦੋਵੇਂ ਗੱਲਾਂ ਮੁਮਕਿਨ ਜਾਪਦੀਆਂ ਹਨ। ਇਨ੍ਹਾ ਨੀਵੀਆ ਤੇ ਉਚੇਰੀਆਂ ਅਵਸਥਾਵਾ ਵਿਚਲਾ ਫ਼ਰਕ ਕਰਮਾ ਦੇ ਭੇਦ ਉਤੇ ਨਿਰਭਰ ਕਰਦਾ ਹੈ। ਫਿਰ ਕਰਮਾ ਦਾ ਭੇਦ ਸੁਭਾਵਾਂ ਦੀ ਗਿਣਨਾਤਮਕ ਤੇ ਗੁਣਾਤਮਕ ਭਿੰਨਤਾ ਦਾ ਪ੍ਰਤਿਫਲ ਹੈ ਅਤੇ ਇਸ ਉਤੇ ਵੀ ਨਿਰਭਰ ਹੈ ਕਿ ਇਹ ਸੰਯੋਜਨ ਦੇ ਕਿਹੜੇ ਵੱਖੋ-ਵੱਖਰੇ ਅਨੁਪਾਤਾ ਵਿਚ ਨਮੂਦਾਰ ਹੁੰਦੇ ਹਨ।

ਜਦੋਂ ਤਕ ਆਤਮਾ ਤੇ ਪ੍ਰਕ੍ਰਿਤੀ ਆਪਣੇ ਮਿਥੇ ਹੋਏ ਟੀਚੇ ਉਤੇ ਪੂਰਨ ਤੌਰ ਤੇ ਪੁੱਜ ਨਹੀਂ ਜਾਂਦੇ, ਉਦੋਂ ਤਕ ਆਵਾਗਮਨ ਦਾ ਇਹ ਚੱਕਰ ਚਲਦਾ ਰਹਿੰਦਾ ਹੈ; *ਨਿਮਨ* ਪੱਧਰ ਦਾ ਨਿਸ਼ਾਨਾ ਤਾਂ ਇਹੋ ਹੈ ਕਿ ਕਿਸੇ ਇਕ ਲੋੜੀਂਦੇ ਆਕਾਰ ਤੋਂ ਬਿਨਾਂ ਪ੍ਰਕ੍ਰਿਤੀ ਦੇ ਹੋਰ ਸਾਰੇ ਰੂਪ ਅਦ੍ਰਿਸ਼ਟ ਹੋ ਜਾਣ; ਅਤੇ *ਉਚੇਰਾ* ਨਿਸ਼ਾਨਾ ਇਹ ਹੈ ਕਿ ਆਤਮਾ ਤੋਂ ਪਹਿਲਾਂ ਜਿਹੜੇ ਪਦਾਰਥ ਅਣਜਾਣੇ ਸਨ, ਉਨ੍ਹਾਂ ਨੂੰ ਜਾਣਨ ਦੀ ਖਾਹਿਸ਼ ਉਸ ਅੰਦਰ ਨਾ ਰਹੇ, ਉਸ ਨੂੰ ਆਪਣੀ ਸ੍ਰੇਸ਼ਠਤਾ ਤੇ ਸੁਤੰਤਰ ਹਸਤੀ ਦਾ ਗਿਆਨ ਹੋ ਜਾਵੇ, ਪ੍ਰਕ੍ਰਿਤੀ ਦੇ ਲੱਛਣਾਂ ਦੀ ਨੀਚਤਾ ਵਾਲੇ ਰੂਪਾਂ ਦੀ ਛਿਣਭੰਗਰਤਾ, ਇੰਦ੍ਰੀਆ ਦੇ ਵਿਸ਼ਿਆ ਅਤੇ ਇਨ੍ਹਾਂ ਦੇ ਸੰਸਾਰਕ ਸੁਖਾ ਦੀ ਅਸਲੀਅਤ ਜਾਣ ਲੈਣ ਉਪਰੰਤ ਉਸ ਨੂੰ ਪਤਾ ਲੱਗ ਜਾਵੇ ਕਿ ਉਹ ਪ੍ਰਕ੍ਰਿਤੀ ਤੋਂ ਛੁਟਕਾਰਾ ਪਾ ਸਕਦਾ ਹੈ। ਫਿਰ ਆਤਮਾ ਪ੍ਰਕ੍ਰਿਤੀ ਤੋਂ ਬੇਮੁਖ ਹੋ ਜਾਂਦੀ ਹੈ, ਜੁੜਨ-ਕੜੀਆਂ ਟੁੱਟ ਜਾਂਦੀਆਂ ਹਨ, ਅਤੇ ਸੰਜੋਗ ਖ਼ਤਮ ਹੋ ਜਾਂਦਾ ਹੈ। ਵਿਛੋੜਾ ਅਤੇ ਖ਼ਾਤਮਾ ਹੋਂਦ ਗ੍ਰਹਿਣ ਕਰਦਾ ਹੈ ਅਤੇ ਆਤਮਾ ਗਿਆਨ-ਆਨੰਦ ਸਹਿਤ ਆਪਣੇ ਘਰ ਵਾਪਸ ਪਰਤਦੀ ਹੈ, ਬਿਲਕੁਲ ਉਸੇ ਤਰ੍ਹਾਂ ਜਿਵੇਂ ਤਿਲ ਦਾ ਇਕ ਦਾਣਾ ਵਧ ਕੇ ਬਹੁਤ ਸਾਰੇ ਦਾਣੇ ਅਤੇ ਫੁੱਲ ਬਣਦਾ ਹੈ ਅਤੇ ਮਗਰੋਂ ਕਦੇ ਵੀ ਆਪਣੇ ਤੇਲ ਤੋਂ ਵੱਖ ਨਹੀਂ ਹੁੰਦਾ। ਗਿਆਨ-ਅਭਿਲਾਖੀ, ਗਿਆਨ ਅਤੇ ਗਿਆਨ-ਯੋਗ ਮਿਲ ਕੇ ਇਕ ਰੂਪ ਹੋ ਮੋਕਸ਼ ਪਦਵੀ ਪ੍ਰਾਪਤ ਕਰਦੇ ਹਨ।

ਹੁਣ ਸਾਡਾ ਇਹ ਫ਼ਰਜ਼ ਬਣਦਾ ਹੈ ਕਿ ਇਸ ਬਾਰੇ ਉਨ੍ਹਾਂ ਦੇ ਹੀ ਸਾਹਿਤ ਵਿਚੋਂ ਕੁਝ ਸਪੱਸ਼ਟ ਪ੍ਰਮਾਣ ਪੇਸ਼ ਕਰੀਏ ਅਤੇ ਹੋਰਨਾਂ ਕੌਮਾਂ ਦੇ ਮਿਲਦੇ-ਜੁਲਦੇ ਸਿੱਧਾਂਤਾਂ ਨੂੰ ਅੰਕਿਤ ਕਰੀਏ।

[ਅਗਾਹ ਚਲ ਕੇ *ਗੀਤਾ* ਅਤੇ ਹੋਰ ਹਿੰਦੂ ਧਰਮ-ਗ੍ਰੰਥਾਂ ਵਿਚੋਂ ਕੁਝ ਮਿਸਾਲਾ ਦਿਤੀਆਂ ਗਈਆ ਹਨ। ਯੂਨਾਨੀਆਂ ਦੇ ਹੂ-ਬਹੂ ਮਿਲਦੇ-ਜੁਲਦੇ ਵਿਚਾਰਾਂ ਵਲ ਵੀ ਧਿਆਨ ਦਿਵਾਇਆ ਗਿਆ ਹੈ ਅਤੇ ਸੁਕਰਾਤ ਦੀ ਰਚਨਾ ਫਾਏਡੋ ਵਿਚੋਂ ਮਿਸਾਲ ਦਿਤੀ ਗਈ ਹੈ। ਪੰਨੇ 55-61]

ਇਹੋ ਸਿੱਧਾਤ ਉਨ੍ਹਾਂ ਸੂਫ਼ੀਆਂ ਦਾ ਵੀ ਹੈ ਜਿਹੜੇ ਇਹ ਸਿਖਾਉਂਦੇ ਹਨ ਕਿ ਸੰਸਾਰ

ਇਕ ਨੀਂਦ-ਵਿਗੁੱਤੀ ਆਤਮਾ ਹੈ ਅਤੇ ਪਰਲੋਕ ਆਤਮਾ ਦੀ ਜਾਗ੍ਰਿਤ ਅਵਸਥਾ ਹੈ, ਅਤੇ ਐਨ੍ਹ ਉਸੇ ਸਮੇਂ ਇਨ੍ਹਾਂ ਲੋਕਾ ਦਾ ਇਹ ਵੀ ਮੰਨਣਾ ਹੈ ਕਿ ਪਰਮਾਤਮਾ ਕੁਝ ਖ਼ਾਸ ਥਾਵਾ ਉਤੇ, ਖਾਸ ਤੌਰ ਤੇ ਬਹਿਸ਼ਤ ਵਿਚ ਆਪਣੇ *ਰੱਬੀ ਸਿੰਘਾਸਨ* ਉਤੇ ਬੈਠਦਾ ਹੈ (ਕੁਰਾਨ ਵਿਚ ਇਸ ਦਾ ਜ਼ਿਕਰ ਹੈ)। ਪਰ ਇਨ੍ਹਾਂ ਤੋਂ ਇਲਾਵਾ ਕੁਝ ਹੋਰ ਲੋਕ ਵੀ ਹਨ ਜਿਹੜੇ ਮੰਨਦੇ ਹਨ ਕਿ ਪਰਮਾਤਮਾ ਸਾਰੇ ਜਗਤ ਵਿਚ, ਪ੍ਰਾਣੀਆ, ਦਰਖ਼ਤਾਂ ਤੇ ਜੜ੍ਹ ਪਦਾਰਥਾ ਵਿਚ ਸਥਿਤ ਹੈ। ਇਸ ਨੂੰ ਉਹ ਉਸ ਦਾ *ਵਿਸ਼ਵਵਿਆਪੀ* ਰੂਪ ਆਖਦੇ ਹਨ। ਜਿਨ੍ਹਾਂ ਲੋਕਾਂ ਦਾ ਇਹ ਵਿਚਾਰ ਹੈ, ਉਨ੍ਹਾ ਵਾਸਤੇ ਪੁਨਰਜਨਮ ਦੇ ਚੱਕਰ ਵਿਚ ਆਤਮਾ ਦਾ ਅਨੇਕ ਸਰੀਰਾਂ ਵਿਚ ਦਾਖ਼ਲ ਹੋਣਾ ਕੋਈ ਅਜੀਬ ਗੱਲ ਨਹੀਂ।

ਸੂਫ਼ੀ ਸਿੱਧਾਂਤ

ਅਧਿਆਇ 6

# ਵਿਭਿੰਨ ਲੋਕ ਅਤੇ ਸਵਰਗ ਤੇ ਨਰਕ ਵਿਚ ਫਲ ਭੋਗਣ ਵਾਲੀਆਂ ਥਾਂਵਾਂ

ਹਿੰਦੂ ਸੰਸਾਰ ਨੂੰ *ਲੋਕ* ਆਖਦੇ ਹਨ। ਇਸ ਦੀ ਮੁੱਢਲੀ ਵੰਡ ਇਸ ਪ੍ਰਕਾਰ ਹੈ - ਉਪਰਲਾ ਲੋਕ, ਹੇਠਲਾ ਲੋਕ ਅਤੇ ਵਿਚਕਾਰਲਾ ਲੋਕ। ਉਪਰਲਾ ਲੋਕ *ਸੁਰਲੋਕ* ਜਾ ਸਵਰਗ ਅਖਵਾਉਂਦਾ ਹੈ, ਹੇਠਲਾ *ਨਾਗਲੋਕ* ਯਾਨੀ ਕਿ ਸੱਪਾ ਦਾ ਲੋਕ ਹੈ, ਜੋ ਨਰਕ ਹੈ, ਉਹ ਇਸ ਨੂੰ ਕਦੇ-ਕਦੇ *ਨਾਰਲੋਕ* ਅਤੇ ਕਦੇ-ਕਦਾਈਂ *ਪਾਤਾਲ-ਲੋਕ* ਜਾ ਸਭ ਤੋਂ ਨਿਮਨ ਲੋਕ ਵੀ ਆਖਦੇ ਹਨ। ਵਿਚਕਾਰਲਾ ਸੰਸਾਰ, ਜਿਸ ਵਿਚ ਅਸੀ ਰਹਿੰਦੇ ਹਾ, *ਮੱਧਲੋਕ* ਤੇ *ਮਨੁੱਖਲੋਕ*, ਯਾਨੀ ਕਿ ਮਨੁੱਖਾ ਦਾ ਜਗਤ ਅਖਵਾਉਂਦਾ ਹੈ। ਮਨੁੱਖ ਲੋਕ ਵਿਚ ਮਨੁੱਖ ਨੂੰ ਕੰਮ ਕਰਨਾ ਪੈਂਦਾ ਹੈ, ਉਪਰਲੇ ਲੋਕ ਵਿਚ ਫਲ ਭੋਗਣ ਲਈ, ਅਤੇ ਹੇਠਲੇ ਲੋਕ ਵਿਚ ਸਜ਼ਾ ਭੁਗਤਣ ਲਈ ਜਾਣਾ ਪੈਂਦਾ ਹੈ। ਜਿਹੜਾ ਮਨੁੱਖ ਸੁਰਲੋਕ ਜਾ ਨਾਗਲੋਕ ਵਿਚ ਆਉਣ ਦਾ ਅਧਿਕਾਰੀ ਬਣਦਾ ਹੈ, ਉਸ ਨੂੰ ਆਪਣੇ ਕਰਮਾ ਦੀ ਘਾਟ ਜਾ ਵਾਧ ਮੁਤਾਬਿਕ ਖ਼ਾਸ ਕਾਲ-ਸੀਮਾ ਦੇ ਵਿਚ-ਵਿਚ ਆਪਣੇ ਕਰਮਾ ਦਾ ਪੂਰਾ-ਪੂਰਾ ਫਲ ਪ੍ਰਾਪਤ ਹੋ ਜਾਦਾ ਹੈ, ਪਰ ਇਨ੍ਹਾਂ ਦੋਹਾਂ ਲੋਕਾਂ ਵਿਚ ਆਤਮਾ ਇਕੱਲੀ, ਸਰੀਰ ਤੋਂ ਵਿਹੂਣੀ ਹੁੰਦੀ ਹੈ।

ਤਿੰਨ ਲੋਕ

ਜਿਨ੍ਹਾ ਲੋਕਾਂ ਦੇ ਕਰਮ ਨਾ ਤਾਂ ਸਵਰਗ ਤਕ ਅਪੜਨ ਅਤੇ ਨਾ ਹੀ ਨਰਕ ਵਿਚ ਡੁੱਬਣ ਯੋਗ ਹੁੰਦੇ ਹਨ, ਉਨ੍ਹਾਂ ਦੇ ਲਈ ਇਕ ਹੋਰ *ਤ੍ਰਿਯਗਲੋਕ* ਹੈ। ਇਹ ਗਿਆਨ-ਰਹਿਤ ਬਨਸਪਤੀਆ ਅਤੇ ਜਾਨਵਰਾ ਦਾ ਸੰਸਾਰ ਹੈ ਜਿਸ ਦੇ ਹਰੇਕ ਵਜੂਦ ਥਾਣੀਂ ਆਤਮਾ ਨੂੰ ਪੁਨਰ-ਜਨਮ ਦੁਆਰਾ ਉਦੋਂ ਤਕ ਘੁੰਮਣਾ ਪੈਂਦਾ ਹੈ, ਜਦੋਂ ਤਕ ਉਹ ਛੋਟੀ ਤੋਂ ਛੋਟੀ ਕਿਸਮ ਦੇ ਬਨਸਪਤੀ ਦੇ ਸੰਸਾਰ ਤੋਂ ਲੈ ਕੇ ਉਚੇਰੀ ਸ਼੍ਰੇਣੀ ਦੇ ਪ੍ਰਾਣੀਆ ਤਕ ਦੇ ਸੰਵੇਦਨਸੀਲ ਸੰਸਾਰ ਤਕ ਪੁੱਜ ਕੇ ਮਨੁੱਖੀ ਸਰੀਰ ਨੂੰ ਪ੍ਰਾਪਤ ਕਰਦੀ ਹੈ। ਇਸ ਸੰਸਾਰ ਵਿਚ ਆਤਮਾ ਦੇ ਰੁਕਣ ਦਾ ਕਾਰਨ ਹੇਠਲਿਆਂ ਵਿਚੋਂ ਕੋਈ ਇਕ ਹੁੰਦਾ ਹੈ · ਜਾ ਤਾ ਇਸ ਦੇ ਕਰਮਾ ਦਾ ਫਲ ਇਤਨਾ ਨਹੀਂ ਕਿ ਜੋ ਇਸ ਨੂੰ ਸਵਰਗ ਤਕ ਅਪੜਾਉਣ ਜਾ ਨਰਕ ਵਿਚ ਡੋਬਣ ਲਈ ਕਾਫ਼ੀ ਹੋਵੇ, ਜਾਂ ਆਤਮਾ ਭਟਕਦੀ ਹੋਈ ਨਰਕ ਤੋਂ ਵਾਪਸ ਆ ਰਹੀ ਹੈ, ਕਿਉਕਿ ਉਨ੍ਹਾ ਦਾ

ਵਿਸ਼ਵਾਸ ਹੈ ਕਿ ਸਵਰਗ ਤੋਂ ਮਨੁੱਖ ਲੋਕ ਵਲ ਮੁੜਨ ਸਮੇਂ ਆਤਮਾ ਇਕਦਮ ਮਨੁੱਖੀ ਸਰੀਰ ਨੂੰ ਅੰਗੀਕਾਰ ਕਰਦੀ ਹੈ, ਜਦ ਕਿ ਨਰਕ ਤੋਂ ਮੁੜਨ ਵੇਲੇ ਆਤਮਾ ਨੂੰ ਮਨੁੱਖਾ ਜੂਨ ਹਾਸਲ ਕਰਨ ਤੋਂ ਪਹਿਲਾ ਬਨਸਪਤੀ ਤੇ ਹੋਰ ਜੀਵ-ਜੰਤੂਆਂ ਵਿਚੋਂ ਚੱਕਰ ਕੱਟ ਕੇ ਆਉਣਾ ਪੈਂਦਾ ਹੈ।

ਹਿੰਦੂ ਆਪਣੀਆ ਦੈਵੀ ਸਿਮ੍ਰਿਤੀਆਂ ਵਿਚ ਨਰਕਾ ਦੀ ਬਹੁਗਿਣਤੀ, ਉਨ੍ਹਾਂ ਦੇ ਗੁਣ ਅਤੇ ਉਨ੍ਹਾ ਦੇ ਨਾਮ ਦੱਸਦੇ ਹਨ, ਅਤੇ ਹਰ ਕਿਸਮ ਦੇ ਪਾਪ ਲਈ ਉਨ੍ਹਾਂ ਕੋਲ ਖ਼ਾਸ ਕਿਸਮ ਦਾ ਨਰਕ ਹੈ। *ਵਿਸਨੂੰ-ਪੁਰਾਣ* ਦੇ ਮੁਤਾਬਿਕ ਨਰਕਾਂ ਦੀ ਗਿਣਤੀ 88,000 ਹੈ।[11]

[ਅਲ-ਬਿਰੂਨੀ ਇਸ ਕਿਤਾਬ ਵਿਚੋਂ ਲੋਕਾ ਦੁਆਰਾ ਕਮਾਏ ਗਏ ਵੱਖੋ ਵੱਖ ਕਿਸਮ ਦੇ ਪਾਪਾ ਬਾਰੇ ਅਤੇ ਉਨ੍ਹਾ ਲਈ ਨਿਰਧਾਰਿਤ ਕੀਤੇ ਗਏ ਨਰਕਾਂ ਬਾਰੇ ਪ੍ਰਮਾਣ ਦਿੰਦਾ ਹੈ।

ਵਿਸਨੂੰ ਪੁਰਾਣ ਵਿਚੋਂ ਉਕਤੀ

ਅਜਿਹੇ ਲੋਕਾ ਵਿਚੋਂ ਉਹ ਵੀ ਹੈ 'ਜਿਹੜਾ ਝੂਠੀ ਗਵਾਹੀ ਦਿੰਦਾ ਹੈ ਬੇਦੋਸਿਆਂ ਦਾ ਖ਼ੂਨ ਡੋਲ੍ਹਦਾ ਹੈ . ਗਊ-ਹੱਤਿਆ ਕਰਦਾ ਹੈ (ਅਤੇ) . ਇਕ ਬ੍ਹਾਹਮਣ ... ਜੋ ਆਪਣੀ ਭੈਣ ਜਾਂ ਨੂੰਹ ਨਾਲ ਮੂੰਹ ਕਾਲਾ ਕਰਦਾ ਹੈ .. ਵੇਦ ਤੇ ਪੁਰਾਣਾ ਦੀ ਨਿੰਦਿਆ ਕਰਦਾ ਹੈ ਮਾਪਿਆਂ ਦੇ ਹੱਕਾ ਦੀ ਕਦਰ ਨਹੀਂ ਕਰਦਾ ਤਲਵਾਰਾ ਤੇ ਛੁਰੇ ਬਣਾਉਂਦਾ ਹੈ ਕੁੱਕੜ, ਬਿੱਲੀਆ ਤੇ ਸੂਰ ਪਾਲਦਾ ਹੈ, ਦਰਖ਼ਤ ਵੱਢਦਾ ਹੈ ਅਤੇ ਸਭ ਤੋ ਨੀਚ ਉਹ ਹੈ ਜਿਹੜਾ ਰੀਤਾਂ-ਰਿਵਾਜਾ ਦੀ ਉਲੰਘਣਾ ਕਰਦਾ ਅਤੇ ਕਾਨੂੰਨ ਸ਼ਿਕਨੀ ਕਰਦਾ ਹੈ। ਅਲ-ਬਿਰੂਨੀ ਇਹ ਗੱਲ ਵੀ ਨਾਲ ਜੋੜਦਾ ਹੈ ਕਿ ਇਹ ਗਿਣਤੀ ਉਸ ਨੇ ਇਸ ਲਈ ਦਿਤੀ ਹੈ ਜਿਸ ਤੋਂ ਪਤਾ ਲੱਗ ਜਾਵੇ ਕਿ ਹਿੰਦੂ ਕਿਸ ਤਰ੍ਹਾ ਦੇ ਕੰਮਾ ਨੂੰ ਪਾਪ ਸਮਝ ਕੇ ਉਨ੍ਹਾ ਤੋਂ ਨੱਕ ਵੱਟਦੇ ਹਨ।' ਪੰਨੇ 60-61.]

ਕੁਝ ਹਿੰਦੂਆ ਦਾ ਵਿਸਵਾਸ ਹੈ ਕਿ ਜਿਹੜਾ ਮੱਧਲੋਕ, ਯਾਨੀ ਕਿ ਕਰਮ ਕਰਨ ਵਾਲੀ ਥਾ ਹੈ, ਇਹ ਮਾਨਵ-ਸੰਸਾਰ ਹੈ, ਮਨੁੱਖ ਇਸ ਲੋਕ ਵਿਚ ਇਸ ਲਈ ਭਟਕਦਾ ਫਿਰਦਾ ਹੈ ਕਿ ਉਸ ਦੇ ਪਿਛਲੇ ਕਰਮ ਇਤਨੇ ਚੰਗੇ ਤਾ ਨਹੀਂ ਹਨ ਕਿ ਉਸ ਨੂੰ ਸਵਰਗ ਮਿਲ ਸਕੇ

ਕੁਝ ਹਿੰਦੂਆ ਅਨੁਸਾਰ ਰੁੱਖ-ਬੂਟਿਆਂ ਤੇ ਪਸ਼ੂ ਜੂਨੀਆ ਵਿਚ ਜਾਣਾ ਹੀ ਨਰਕ ਹੈ।

ਪਰ ਉਹ ਇਤਨੇ ਨੀਚ ਵੀ ਨਹੀ ਕਿ ਉਸ ਨੂੰ ਨਰਕ ਵਿਚ ਸੁੱਟ ਦਿਤਾ ਜਾਵੇ। ਉਹ ਸਵਰਗ ਨੂੰ ਇਕ ਉਚੇਰੀ ਅਵਸਥਾ ਸਮਝਦੇ ਹਨ ਜਿਥੇ ਮਨੁੱਖ ਆਪਣੇ ਕੀਤੇ ਹੋਏ ਕਰਮਾ ਅਨੁਸਾਰ ਇਕ ਨਿਸਚਿਤ ਸਮੇਂ ਲਈ ਆਨੰਦ-ਮਗਨ ਰਹਿੰਦਾ ਹੈ। ਇਸ ਦੇ ਉਲਟ, ਉਹ ਰੁੱਖ-ਬੂਟਿਆ ਵਿਚ ਅਤੇ ਜਾਨਵਰਾ ਵਿਚ ਭਟਕਦੇ ਫਿਰਨ ਨੂੰ ਉਹ ਨਿਮਨ ਅਵਸਥਾ ਸਮਝਦੇ ਹਨ, ਜਿਥੇ ਮਨੁੱਖ ਆਪਣੇ ਪਿਛਲੇ ਜਨਮ ਦੇ ਕੀਤੇ ਹੋਏ ਪਾਪਾ ਅਨੁਸਾਰ ਖਾਸ ਸਮੇਂ ਤਕ ਰਹਿ ਕੇ ਸਜ਼ਾ ਭੋਗਦਾ ਹੈ। ਜਿਨ੍ਹਾ ਲੋਕਾਂ ਦਾ ਇਹ ਵਿਸ਼ਵਾਸ ਹੈ, ਉਹ ਹੋਰ ਕਿਸੇ ਤਰ੍ਹਾ ਦੇ ਨਰਕ ਬਾਰੇ ਨਹੀ ਜਾਣਦੇ ਕਿਉਂਕਿ ਉਨ੍ਹਾ ਦੀ ਸੋਚ ਅਨੁਸਾਰ ਮਨੁੱਖਾ ਜਨਮ ਤੋਂ ਪਤਿਤ ਹੋ ਕੇ ਇਸ ਕਿਸਮ ਦੀ ਜ਼ਲਾਲਤ ਭੋਗਣ ਦਾ ਨਾਮ ਹੀ ਨਰਕ ਹੈ।

ਫਲ ਭੋਗਣ ਦੇ ਇਨ੍ਹਾ ਸਾਰੇ ਦਰਜਿਆ ਦੀ ਲਾਜ਼ਮੀਅਤ ਦਾ ਕਾਰਨ ਇਹ ਹੈ ਕਿ ਪ੍ਰਕ੍ਰਿਤੀ ਦੇ ਬੰਧਨਾ ਤੋਂ ਛੁਟਕਾਰਾ ਪਾਉਣ ਲਈ ਬ੍ਰਹਮ ਗਿਆਨ ਤਕ ਪਹੁੰਚਣ ਦਾ ਰਾਹ ਸਿੱਧੀ ਲਕੀਰ ਵਰਗਾ ਨਹੀ ਹੁੰਦਾ, ਸਗੋਂ ਅੰਦਾਜ਼ੇ ਅਨੁਸਾਰ ਜਾ ਹੋਰਨਾ ਦੀ ਦੇਖੋ-ਦੇਖੀ ਕੋਈ ਨਾ

ਕੋਈ ਰਸਤਾ ਚੁਣ ਲਿਆ ਜਾਦਾ ਹੈ। ਮਨੁੱਖ ਦਾ ਇਕ ਵੀ ਕਰਮ, ਇਥੋਂ ਤਕ ਕਿ ਉਸ ਦਾ ਆਖਰੀ ਕਰਮ ਵੀ ਨਿਸਫਲ ਨਹੀਂ ਜਾਦਾ, ਜਦ ਉਸ ਦੇ ਪੁੰਨਾ ਤੇ ਪਾਪਾਂ ਦਾ ਲੇਖਾ-ਜੋਖਾ ਕੀਤਾ ਜਾਂਦਾ ਹੈ, ਤਾ ਉਸ ਦਾ ਛੋਟੇ ਤੋਂ ਛੋਟਾ ਕਰਮ ਵੀ ਲੇਖੇ ਵਿਚ ਸ਼ਾਮਲ ਕਰ ਲਿਆ ਜਾਦਾ ਹੈ। ਤਾ ਵੀ, ਫਲ ਕਰਮ ਦੇ ਅਨੁਸਾਰ ਨਹੀਂ, ਸਗੋਂ ਉਸ ਮਨੋਰਥ ਦੇ ਅਨੁਸਾਰ ਮਿਲਦਾ ਹੈ ਜਿਸ ਰੂਪ ਵਿਚ ਉਹ ਧਰਤੀ ਉਤੇ ਵਿਚਰਦਾ ਹੈ, ਅਤੇ ਜਾ ਮੌਤ ਉਪਰੰਤ ਉਸ ਜੂਨੀ ਵਿਚ ਪ੍ਰਾਪਤ ਹੁੰਦਾ ਹੈ ਜਿਸ ਵਿਚ ਉਸ ਦੀ ਆਤਮਾ ਪ੍ਰਵੇਸ਼ ਕਰੇਗੀ, ਜਾ ਇਸ ਸਰੀਰ ਨੂੰ ਛੱਡ ਕੇ ਨਵੇਂ ਸਰੀਰ ਵਿਚ ਪ੍ਰਵੇਸ ਕਰਨ ਦੇ ਵਿਚਕਾਰਲੀ ਕਿਸੇ ਅਵਸਥਾ ਵਿਚ ਮਿਲ ਜਾਂਦਾ ਹੈ।

ਪੁਨਰ-ਜਨਮ ਦੇ ਨੈਤਿਕ ਨਿਯਮ

ਇਥੇ ਆ ਕੇ ਹਿੰਦੂ ਲੋਕ ਦਾਰਸਨਿਕ ਕਲਪਨਾ ਦਾ ਰਾਹ ਤਿਆਗ ਦਿੰਦੇ ਹਨ ਅਤੇ ਪਰੰਪਰਾਗਤ ਕਥਾਵਾਂ ਵਲ ਪਰਤ ਜਾਦੇ ਹਨ। ਫਲ ਭੋਗਣ ਜਾ ਸਜ਼ਾ ਭੁਗਤਣ ਦੀਆਂ ਦੋ ਥਾਂਵਾਂ ਬਾਰੇ ਉਨ੍ਹਾ ਦਾ ਵਿਚਾਰ ਹੈ ਕਿ ਮਨੁੱਖ ਉਤੇ ਨਿਰਾਕਾਰ ਹੋਂਦ ਦੇ ਰੂਪ ਵਿਚ ਰਹਿੰਦਾ ਹੈ, ਅਤੇ ਆਪਣੇ ਕਰਮਾ ਦਾ ਫਲ ਭੋਗਣ ਮਗਰੋ ਉਹ ਮੁੜ ਕੇ ਸਰੀਰ ਧਾਰਣ ਕਰਦਾ ਹੈ ਅਤੇ ਮਨੁੱਖੀ ਆਕਾਰ ਗ੍ਰਹਿਣ ਕਰਦਾ ਹੈ, ਤਾ ਕਿ ਆਪਣੀ ਆਉਣ ਵਾਲੀ ਹੋਣੀ ਨੂੰ ਭੋਗਣ ਲਈ ਤਿਆਰ ਹੋ ਜਾਵੇ। ਇਸ ਲਈ *ਸਾਖ ਪੁਸਤਕ* ਦਾ ਲੇਖਕ ਸਵਰਗ ਦੇ ਫਲ ਦੀ ਪ੍ਰਾਪਤੀ ਨੂੰ ਕੋਈ ਖਾਸ ਲਾਭ ਨਹੀ ਮੰਨਦਾ ਕਿਉਂਕਿ ਉਹ ਨਾਸ਼ਮਾਨ ਹੈ ਅਤੇ ਸਦੀਵੀ ਨਹੀਂ, ਅਤੇ ਕਿਉਂਕਿ ਉਸ ਦਾ ਜੀਵਨ ਸਾਡੇ ਇਹਲੋਕ ਦੇ ਜੀਵਨ ਨਾਲ ਮਿਲਦਾ-ਜੁਲਦਾ ਹੈ, ਕਿਉਂ ਜੋ ਉਥੋਂ ਦਾ ਜੀਵਨ ਵੀ ਖ਼ਾਹਿਸ਼ ਅਤੇ ਈਰਖਾ ਤੋਂ ਵਿਹੂਣਾ ਨਹੀ ਅਤੇ ਉਸ ਦੇ ਆਪਣੇ ਅੰਦਰ ਹੋਂਦ ਦੇ ਕਈ ਦਰਜੇ ਤੇ ਵਰਗ ਹਨ, ਜਦ ਕਿ ਸੰਪੂਰਣ ਬਰਾਬਰੀ ਵਾਲੀ ਥਾ ਨੂੰ ਛੱਡ ਕੇ ਹੋਰ ਸਭਨਾ ਥਾਵਾਂ ਉਤੇ ਹਵਸ ਅਤੇ ਆਕਾਂਖਿਆ ਉਂਜ ਦੇ ਉਂਜ ਕਾਇਮ ਹਨ।

ਸਾਖ ਦਰਸ਼ਨ ਦੀ ਪੁਨਰ-ਜਨਮ ਬਾਰੇ ਨੁਕਤਾਚੀਨੀ

ਸੂਫ਼ੀ ਲੋਕ ਵੀ ਕਿਸੇ ਹੋਰ ਕਾਰਨ ਵਸ ਸਵਰਗ-ਪ੍ਰਾਪਤੀ ਨੂੰ ਕੋਈ ਖਾਸ ਅਹਿਮੀਅਤ ਨਹੀ ਦਿੰਦੇ ਕਿ ਉਥੇ ਆਤਮਾ ਸੱਤ ਅਰਥਾਤ ਰੱਬ ਨੂੰ ਛੱਡ ਕੇ ਹੋਰਨਾ ਪਦਾਰਥਾ ਵਿਚ ਆਨੰਦ ਗ੍ਰਹਿਣ ਕਰਦੀ ਹੈ ਅਤੇ ਉਸ ਦੇ ਵਿਚਾਰ ਕਲਿਆਣ-ਸਰੂਪ ਤੋਂ ਲਾਭੇ ਹੋ ਕੇ ਅਕਲਿਆਣਕਾਰੀ ਪਦਾਰਥਾ ਵਲ ਮੁੜ ਜਾਦੇ ਹਨ।

ਸੂਫ਼ੀ ਸਮਾਨਤਾ

ਅਸੀਂ ਪਹਿਲਾਂ ਹੀ ਆਖ ਚੁੱਕੇ ਹਾ ਕਿ ਹਿੰਦੂਆਂ ਦੇ ਅਕੀਦੇ ਅਨੁਸਾਰ ਆਤਮਾ ਇਨ੍ਹਾ ਦੋ ਥਾਂਵਾ ਉਤੇ ਸਰੀਰ ਤੋਂ ਵਿਹੂਣੀ ਹੁੰਦੀ ਹੈ। ਪਰ ਇਹ ਵਿਚਾਰ ਉਨ੍ਹਾ ਵਿਚੋਂ ਸਿਰਫ਼ ਪੜ੍ਹੇ-ਲਿਖੇ ਲੋਕਾਂ ਦਾ ਹੀ ਹੈ ਜਿਹੜੇ ਆਤਮਾ ਨੂੰ ਇਕ ਆਜਾਦ ਹੋਂਦ ਮੰਨਦੇ ਹਨ। ਮਗਰ ਨੀਵੀਆ ਜਾਤਾ ਦੇ ਆਮ ਲੋਕ ਅਤੇ ਉਹ ਲੋਕ ਜਿਹੜੇ ਸਰੀਰ ਰਹਿਤ ਆਤਮਾ ਦੀ ਹੋਂਦ ਦੀ ਕਲਪਨਾ ਵੀ ਨਹੀ ਕਰ ਸਕਦੇ, ਇਸ ਮਸਲੇ ਬਾਰੇ ਬਹੁਤ ਵੱਖਰੀ ਤਰ੍ਹਾ ਦੇ ਵਿਚਾਰ ਰੱਖਦੇ ਹਨ। ਉਨ੍ਹਾ ਦਾ ਇਕ ਵਿਚਾਰ ਇਹ ਹੈ ਕਿ ਮੌਤ ਵੇਲੇ ਹੋਣ ਵਾਲੇ ਕਸਟਾ ਦਾ ਕਾਰਨ

ਆਤਮਾ ਲਈ ਅਜੇ ਨਵੇਂ ਸਰੀਰ ਦਾ ਤਿਆਰ ਨਾ ਹੋਣਾ ਹੈ ਅਤੇ ਉਹ ਉਸ ਦੇ ਲਈ ਉਡੀਕਵਾਨ ਹੁੰਦੀ ਹੈ। ਜਦੋਂ ਤਕ ਉਸੇ ਤਰ੍ਹਾਂ ਦੇ ਪ੍ਰਕਾਰਜਾ ਵਾਲਾ ਸਰੀਰ ਤਿਆਰ ਨਾ ਹੋ ਜਾਵੇ, ਉਦੋਂ ਤਕ ਆਤਮਾ ਚੋਲਾ ਨਹੀਂ ਛੱਡਦੀ। ਪ੍ਰਕ੍ਰਿਤੀ ਜਾਂ ਤਾ ਇਹੋ ਜਿਹਾ ਸਰੀਰ ਮਾਂ ਦੀ ਕੁੱਖ ਵਿਚ ਗਰਭ ਦੇ ਰੂਪ ਵਿਚ ਜਾਂ ਧਰਤੀ ਅੰਦਰ ਉੱਗਦੇ ਹੋਏ ਬੀਜ ਦੇ ਰੂਪ ਵਿਚ ਤਿਆਰ ਕਰਦੀ ਹੈ। ਤਾ ਫਿਰ ਆਤਮਾ ਜਿਸ ਸਰੀਰ ਵਿਚ ਵਾਸ ਕਰ ਰਹੀ ਸੀ, ਉਸ ਨੂੰ ਤਿਆਗ ਦਿੰਦੀ ਹੈ।

ਆਤਮਾ ਦੇ ਸਰੀਰ ਤਿਆਗ ਬਾਰੇ ਆਮ ਲੋਕਾ ਦੇ ਵਿਚਾਰ

ਹੋਰਨਾ ਲੋਕਾ ਦਾ ਜ਼ਿਆਦਾ ਪਰੰਪਰਾਗਤ ਵਿਚਾਰ ਇਹ ਹੈ ਕਿ ਆਤਮਾ ਨੂੰ ਅਜਿਹੀ ਘੜੀ ਲਈ ਉਡੀਕ ਨਹੀਂ ਕਰਨੀ ਪੈਂਦੀ, ਕਿ ਇਹ ਤਾ ਇਸਦੀ ਕਮਜ਼ੋਰੀ ਕਾਰਨ ਇਸ ਦੇ ਰੂਪ ਦਾ ਤਿਆਗ ਕਰਦੀ ਹੈ ਜਦ ਕਿ ਸਰੀਰ ਤੱਤਾ ਦਾ ਬਣ ਕੇ ਤਿਆਰ ਹੋ ਜਾਦਾ ਹੈ। ਇਸ ਸਰੀਰ ਨੂੰ *ਅਤਿਵਾਹਿਕ*, ਯਾਨੀ ਕਿ ਜਲਦਬਾਜ਼ੀ ਵਿਚ ਬਣਿਆ ਆਖਦੇ ਹਨ ਕਿਉਂਕਿ ਇਸ ਦਾ ਆਗਮਨ ਜਨਮ ਰਾਹੀਂ ਨਹੀ ਹੁੰਦਾ। ਆਤਮਾ ਦੇ ਕਰਮ ਭਾਵੇਂ ਸਵਰਗ ਦੇ ਯੋਗ ਹੋਣ ਭਾਵੇ ਨਰਕ ਦੇ, ਇਕ ਵਰ੍ਹੇ ਤਕ ਇਸ ਨੂੰ ਇਸੇ ਸਰੀਰ ਵਿਚ ਰਹਿ ਕੇ ਕਾਫ਼ੀ ਦੁਖ ਭੋਗਣਾ ਪੈਂਦਾ ਹੈ। ਇਹ ਵੀ ਫ਼ਾਰਸ ਵਾਗ ਕਰਮ ਕਰਨ ਤੇ ਕਮਾਈ ਕਰਨ ਅਤੇ ਫਲ ਭੋਗਣੇ ਦੇ ਸਮਿਆ ਵਿਚਕਾਰਲੀ ਅਵਸਥਾ ਹੈ। ਇਸ ਵਜਹ ਕਰਕੇ ਹਿੰਦੂਆ ਦੇ ਰਿਵਾਜ ਅਨੁਸਾਰ ਮਰੇ ਹੋਏ ਮਨੁੱਖ ਦੇ ਵਾਰਸਾ ਲਈ ਮਰ ਚੁੱਕੇ ਪ੍ਰਾਣੀ ਦੇ ਨਿਮਿੱਤ ਸਾਲ ਭਰ ਰੀਤੀ-ਰਿਵਾਜ ਪੂਰੇ ਕਰਨ ਲਾਜਮੀ ਹਨ, ਕਿਉਂਕਿ ਇਕ ਸਾਲ ਤੋਂ ਮਗਰੋਂ ਆਤਮਾ ਉਸ ਥਾ ਉਤੇ ਚਲੀ ਜਾਦੀ ਹੈ ਜਿਹੜੀ ਉਸ ਦੇ ਲਈ ਤਿਆਰ ਕੀਤੀ ਗਈ ਹੈ।

[ਇਨ੍ਹਾ ਵਿਚਾਰਾ ਦੀ ਵਿਆਖਿਆ ਲਈ ਵਿਸਨੂੰ-ਪੁਰਾਣ ਵਿਚੋਂ ਪ੍ਰਮਾਣ ਦਿੱਤੇ ਗਏ ਹਨ, ਪੰਨੇ 67-68.]

ਪੁਨਰ-ਜਨਮ ਵਲ ਝੁਕਾ ਰੱਖਣ ਵਾਲਾ ਇਕ ਅਧਿਆਤਮਕ-ਗਿਆਨੀ ਆਖਦਾ ਹੈ "ਪੁਨਰ-ਜਨਮ ਦੀਆ ਚਾਰ ਅਵਸਥਾਵਾ ਹਨ

ਪੁਨਰ-ਜਨਮ ਬਾਰੇ ਮੁਸਲਮਾਨ ਲੇਖਕਾ ਦੇ ਵਿਚਾਰ

1. "*ਬਦਲੀ*, ਯਾਨੀ ਕਿ ਪੈਦਾਇਸ਼ ਜਿਹੜੀ ਕਿ ਮਨੁੱਖ ਜਾਤੀ ਤਕ ਸੀਮਿਤ ਹੈ, ਕਿਉਂਕਿ ਇਹ ਹੋਂਦ ਨੂੰ ਇਕ ਵਿਅਕਤੀ ਤੋਂ ਕਿਸੇ ਹੋਰ ਵਿਚ ਤਬਦੀਲ ਕਰ ਦਿੰਦੀ ਹੈ; ਇਸ ਦੇ ਉਲਟ ਹੈ -

2. "*ਰੂਪਾਂਤਰਣ*, ਜਿਸ ਦਾ ਸੰਬੰਧ ਖ਼ਾਸ ਤੌਰ ਤੇ ਮਨੁੱਖਾ ਨਾਲ ਹੈ ਕਿਉਂ ਜੋ ਉਨ੍ਹਾਂ ਦਾ *ਰੂਪਾਤਰਣ* ਕਰਕੇ ਉਨ੍ਹਾਂ ਨੂੰ ਬਾਦਰ, ਸੂਰ ਤੇ ਹਾਥੀ ਬਣਾਇਆ ਜਾਦਾ ਹੈ।

3. ਹੋਂਦ ਦੀ ਸਥਿਰ ਅਵਸਥਾ, ਜਿਵੇਂ ਕਿ ਰੁੱਖਾਂ ਦੀ ਅਵਸਥਾ ਹੈ। ਇਹ *ਬਦਲੀ* ਨਾਲੋਂ ਬਦਤਰ ਹੈ, ਕਿਉਂਕਿ ਇਹ ਜੀਵਨ ਦੀ ਸਥਿਰ ਅਵਸਥਾ ਹੈ, ਇਹ ਸਰਬ ਸਮਿਆਂ ਵਿਚ ਇਕੋ ਜਿਹੀ ਬਣੀ ਰਹਿੰਦੀ ਹੈ, ਅਤੇ ਇੰਨੀ ਹੀ ਸਥਾਈ ਹੈ, ਜਿੰਨੇ ਕਿ ਪਹਾੜ ਹਨ।"

4. "*ਖਿੰਡਣਾ*, ਇਹ ਅਵਸਥਾ ਤੀਜੀ ਅਵਸਥਾ ਦੇ ਉਲਟ ਹੈ। ਇਹ ਉਖਾੜੇ ਜਾਣ ਵਾਲੇ ਰੁੱਖਾ ਅਤੇ ਬਲੀ ਚੜ੍ਹਾਉਣ ਲਈ ਕਤਲ ਕੀਤੇ ਜਾਣ ਵਾਲੇ ਪਸ਼ੂਆਂ ਵਿਚ ਹੁੰਦੀ ਹੈ,

ਕਿਉਂਕਿ ਉਹ ਆਪਣੇ ਪਿਛੇ ਸੈਤਾਨ ਛੱਡੇ ਬਿਨਾਂ ਹੀ ਅਲੋਪ ਹੋ ਜਾਂਦੇ ਹਨ।"

ਸਜਿਸਤਾਨ ਦਾ ਅਬੂ ਯਾਕੂਬ ਆਪਣੀ ਰਹੱਸ ਪ੍ਰਕਾਸ਼ ਪੁਸਤਕ ਵਿਚ ਦਾਅਵੇ ਨਾਲ ਕਹਿੰਦਾ ਹੈ ਕਿ ਜਿਨਸਾਂ ਸਥਿਰ ਰਹਿੰਦੀਆਂ ਹਨ; ਕਿ ਦੂਜੇ ਸਰੀਰ ਵਿਚ ਸਮਾਉਣਾ ਸਦਾ, ਇਕ ਜਿਨਸ ਦੇ ਆਪਣੇ ਅੰਦਰ ਹੀ ਹੁੰਦਾ ਹੈ, ਕਦੇ ਵੀ ਇਹ ਹੱਦਲਕੀਰਾਂ ਉਲੰਘ ਕੇ ਹੋਰਨਾਂ ਜਿਨਸਾਂ ਵਿਚ ਸਮਾ ਜਾਣਾ ਨਾਮੁਮਕਿਨ ਹੈ।

ਪ੍ਰਾਚੀਨ ਯੂਨਾਨੀਆਂ ਦੀ ਵੀ ਇਹੋ ਰਾਇ ਸੀ।

[ਸੁਕਰਾਤ ਦੀ ਰਚਨਾ ਫ਼ਾਇਡੋ ਵਿਚੋਂ ਹਵਾਲੇ ਦਿਤੇ ਗਏ ਹਨ; ਯੋਹੰਨਾ ਗ੍ਰੈਮੈਟੀਕਸ ਦੇ ਲਫ਼ਜ਼ਾਂ ਵਿਚ ਪਲੇਟੋ ਦੇ ਵਿਚਾਰ ਵੀ ਪੇਸ਼ ਕੀਤੇ ਗਏ ਹਨ, ਪੰਨੇ 65-67.]

ਅਧਿਆਇ 7

# ਸੰਸਾਰ ਤੋਂ ਛੁਟਕਾਰਾ ਪਾਉਣ ਦੀ ਫ਼ਿਤਰਤ ਅਤੇ ਮੁਕਤੀ ਦਾ ਰਾਹ

ਜੇ ਆਤਮਾ ਸੰਸਾਰ ਨਾਲ ਬੱਝੀ ਹੋਈ ਹੈ, ਅਤੇ ਇਸ ਬੰਧਨ ਦਾ ਕੋਈ ਖ਼ਾਸ ਕਾਰਨ ਹੈ, ਤਾਂ ਜਦ ਤਕ ਇਸ ਦੇ ਉਲਟ ਵਜਹ ਨਾ ਹੋਵੇ, ਆਤਮਾ ਦੇ ਬੰਧਨ ਖੁੱਲ੍ਹ ਨਹੀਂ ਸਕਦੇ। ਹੁਣ ਹਿੰਦੂਆ ਦੇ ਵਿਚਾਰ ਅਨੁਸਾਰ, ਜਿਵੇਂ ਕਿ ਅਸੀ ਪਹਿਲਾ ਹੀ ਦੱਸ ਚੁੱਕੇ ਹਾ, ਇਸ ਬੰਧਨ ਦਾ ਕਾਰਨ *ਅਵਿੱਦਿਆ* ਹੈ। ਇਸ ਲਈ *ਗਿਆਨ* ਤੋਂ ਬਿਨਾ ਬੰਦਖਲਾਸੀ ਨਹੀ ਹੋ ਸਕਦੀ, ਜਿਸ ਤੋਂ ਭਾਵ ਹੈ ਸਾਰੇ ਪਦਾਰਥਾ ਦੇ ਆਮ ਅਤੇ ਖਾਸ ਲੱਛਣਾ ਦਾ ਪਤਾ ਲੱਗ ਜਾਣਾ। ਅਜਿਹਾ ਹੋਣ ਨਾਲ ਹੋਰ ਕਿਸੇ ਕਿਸਮ ਦੀ ਛਾਣਬੀਣ ਦੀ ਲੋੜ ਨਹੀ ਰਹਿੰਦੀ ਅਤੇ ਸਭ ਸੰਕੇ ਦੂਰ ਹੋ ਜਾਦੇ ਹਨ। ਕਿਉਂਕਿ ਪਰਿਭਾਸ਼ਾਵਾ ਦੇ ਮਾਧਿਅਮ ਰਾਹੀਂ ਪਦਾਰਥਾ ਵਿਚਕਾਰ ਨਿਖੇੜਾ ਕਰਨ ਨਾਲ ਆਤਮਾ ਆਪਣੇ ਆਪ ਨੂੰ ਪਛਾਣ ਲੈਂਦੀ ਹੈ ਅਤੇ ਐਨ੍ਹ ਉਸੇ ਵੇਲੇ ਉਸ ਨੂੰ ਇਹ ਪਤਾ ਲੱਗ ਜਾਦਾ ਹੈ ਕਿ ਉਹ ਉਤਕ੍ਰਿਸ਼ਟ ਤੇ ਅਮਰ ਹੈ, ਅਤੇ ਜਿਹੜੀ ਤਬਦੀਲੀ ਹੁੰਦੀ ਹੈ, ਉਹ ਨਿਕ੍ਰਿਸ਼ਟ ਪ੍ਰਕਿਤੀ ਵਿਚ ਹੀ ਹੁੰਦੀ ਹੈ ਅਤੇ ਉਹ ਅਨੇਕ ਰੂਪ ਅਖਤਿਆਰ ਕਰਦੀ ਹੋਈ ਬਿਨਸ ਜਾਦੀ ਹੈ। ਤਾ ਫਿਰ ਆਤਮਾ ਪ੍ਰਕ੍ਰਿਤੀ ਨਾਲੋਂ ਨਾਤਾ ਤੋੜ ਲੈਂਦੀ ਹੈ, ਅਤੇ ਇਸ ਨੂੰ ਪਤਾ ਲੱਗ ਜਾਦਾ ਹੈ ਕਿ ਜਿਸ ਚੀਜ਼ ਨੂੰ ਉਹ ਚੰਗੀ ਤੇ ਆਨੰਦਦਾਇਕ ਸਮਝਦੀ ਸੀ, ਉਹ ਅਸਲ ਵਿਚ ਭੈੜੀ ਤੇ ਦੁਖਦਾਇਕ ਹੈ। ਇਸ ਢੰਗ ਨਾਲ ਆਤਮਾ ਨੂੰ ਅਸਲ ਗਿਆਨ ਪ੍ਰਾਪਤ ਹੁੰਦਾ ਹੈ ਅਤੇ ਉਹ ਪ੍ਰਕ੍ਰਿਤੀ ਨਾਲ ਰਿਸ਼ਤੇ ਤੋਂ ਮੂੰਹ ਮੋੜ ਲੈਂਦੀ ਹੈ। ਅਜਿਹਾ ਹੋਣ ਨਾਲ ਕਰਮਾ ਦਾ ਖ਼ਾਤਮਾ ਹੋ ਜਾਦਾ ਹੈ ਅਤੇ ਪ੍ਰਕ੍ਰਿਤੀ ਨਾਲੋਂ ਵੱਖ ਹੋ ਕੇ ਆਤਮਾ ਤੇ ਪ੍ਰਕ੍ਰਿਤੀ ਦੋਵੇਂ ਆਜ਼ਾਦ ਹੋ ਜਾਦੀਆਂ ਹਨ।

ਪਹਿਲਾ ਭਾਗ ਮੁਕਤੀ

ਗਿਆਨੀ ਮਨੁੱਖ ਜਿਹੜਾ ਗਿਆਨ-ਪਦ ਪ੍ਰਾਪਤ ਕਰ ਲੈਂਦਾ ਹੈ, ਦੇ ਸੰਬੰਧ ਵਿਚ ਸੂਫ਼ੀਆ ਦੇ ਵਿਚਾਰ ਵੀ ਇਹੋ ਹਨ, ਕਿਉਂਕਿ ਉਹ ਦਾਅਵੇ ਨਾਲ ਕਹਿੰਦੇ ਹਨ ਕਿ ਮਨੁੱਖ ਦੀਆਂ ਦੋ ਆਤਮਾਵਾਂ ਹੁੰਦੀਆ ਹਨ - ਇਕ ਤਾ ਸਦੀਵੀ ਆਤਮਾ ਹੈ ਜਿਸ ਵਿਚ ਕਿਸੇ ਕਿਸਮ ਦੀ ਤਬਦੀਲੀ ਜਾਂ ਫੇਰ-ਬਦਲ ਨਹੀ ਹੁੰਦਾ, ਜਿਸ ਰਾਹੀਂ ਗਿਆਨੀ ਲੁਪਤ, ਪਾਰਗਾਮੀ

ਸੰਸਾਰ ਬਾਰੇ ਗਿਆਨ ਹਾਸਲ ਕਰਦਾ ਹੈ ਅਤੇ ਚਮਤਕਾਰ ਦਿਖਾਉਂਦਾ ਹੈ; ਦੂਜੀ ਮਨੁੱਖੀ ਆਤਮਾ ਹੈ ਜਿਸ ਵਿਚ ਤਬਦੀਲੀਆਂ ਹੁੰਦੀਆਂ ਰਹਿੰਦੀਆਂ ਹਨ ਅਤੇ ਇਹ ਜਨਮਦੀ ਹੈ।

ਹਿੰਦੂਆ ਦਾ ਵਿਚਾਰ ਹੈ ਕਿ ਇੰਦ੍ਰੀਆ ਗਿਆਨ ਪ੍ਰਾਪਤ ਕਰਨ ਲਈ ਬਣੀਆ ਹਨ, ਅਤੇ ਇਨ੍ਹਾਂ ਤੋਂ ਮਿਲਣ ਵਾਲੇ ਆਨੰਦ ਨੂੰ ਇਸ ਲਈ ਸਿਰਜਿਆ ਗਿਆ ਹੈ ਤਾ ਕਿ ਲੋਕਾ ਨੂੰ ਖੋਜ ਅਤੇ ਛਾਣਬੀਣ ਲਈ ਉਤਸਾਹ ਮਿਲੇ; ਜਿਵੇਂ ਖਾਣ-ਪੀਣ ਰਾਹੀਂ ਮਿਲਣ ਵਾਲੇ ਆਨੰਦ ਦੀ ਵਜਹ ਇਹ ਹੈ ਕਿ ਤਾਕਤਵਰ ਖੁਰਾਕ ਰਾਹੀਂ ਮਨੁੱਖ ਜਿਉਂਦਾ ਰਹਿ ਸਕੇ। ਇਸੇ ਤਰ੍ਹਾ *ਭੋਗਵਿਲਾਸ* ਦਾ ਆਨੰਦ ਵੀ ਇਸੇ ਲਈ ਹੈ ਕਿ ਨਵੀਂ ਸੰਤਾਨ ਦੇ ਪੈਦਾ ਹੁੰਦੇ ਰਹਿਣ ਨਾਲ ਜਿਨਸਾ ਦੀ ਰੱਖਿਆ ਹੋਵੇ। ਜੇ ਇਨ੍ਹਾਂ ਦੋਹਾ ਵਿਹਾਰਾਂ ਵਿਚ ਖਾਸ ਆਨੰਦ ਨਾ ਹੁੰਦਾ, ਤਾ ਮਨੁੱਖ ਅਤੇ ਪਸ਼ੂ ਇਨ੍ਹਾ ਦੋਹਾਂ ਮੰਤਵਾ ਲਈ ਕਦੇ ਵੀ ਕਰਮ ਨਾ ਕਰਦੇ।

ਇਸ ਤੋਂ ਇਲਾਵਾ ਹਿੰਦੂ ਮੰਨਦੇ ਹਨ ਕਿ ਹੇਠ ਲਿਖੇ ਤਿੰਨ ਉਪਾਵਾ ਵਿਚੋਂ ਕਿਸੇ ਇਕ ਦੇ ਜਰੀਏ ਮਨੁੱਖ *ਗਿਆਨਵਾਨ* ਬਣ ਸਕਦਾ ਹੈ :

1. ਅਚਾਨਕ ਦੈਵੀ ਗਿਆਨ ਹਾਸਲ ਕਰਨ ਨਾਲ, ਇਹ ਗਿਆਨ ਕਿਸੇ ਖਾਸ ਕਾਲ-ਖੰਡ ਵਿਚ ਪ੍ਰਾਪਤ ਨਹੀਂ ਹੁੰਦਾ, ਸਗੋਂ ਜਨਮ ਵੇਲੇ, ਬਾਲਪਨ ਵਿਚ ਹੀ ਮਿਲ ਜਾਦਾ ਹੈ, ਜਿਵੇ ਕਪਿਲ ਮੁਨੀ ਨੂੰ ਮਿਲਿਆ ਸੀ, ਕਿਉਂਕਿ ਉਹ ਜਨਮ ਤੋਂ ਹੀ ਗਿਆਨੀ ਅਤੇ ਬੁੱਧੀਮਾਨ ਪੈਦਾ ਹੋਇਆ ਸੀ।

2. ਖ਼ਾਸ ਸਮੇਂ ਤੋਂ ਮਗਰੋਂ ਦੈਵੀ ਗਿਆਨ ਦੀ ਪ੍ਰਾਪਤੀ ਨਾਲ, ਜਿਵੇ ਬ੍ਰਹਮਾ ਦੇ ਪੁੱਤਰਾ ਨੂੰ ਗਿਆਨ ਦੀ ਉਮਰ ਵਿਚ ਪਹੁੰਚ ਕੇ ਰੱਬੀ ਗਿਆਨ ਮਿਲਿਆ ਸੀ।

3. ਵਿਦਿਆ-ਅਭਿਆਸ ਨਾਲ, ਅਤੇ ਇਕ ਖ਼ਾਸ ਕਾਲ-ਵਕਫ਼ੇ ਦੇ ਮਗਰੋਂ, ਜਿਵੇ ਕਿ ਸਾਰੇ ਮਨੁੱਖਾ ਨਾਲ ਹੁੰਦਾ ਹੈ ਜਿਹੜੇ ਮਾਨਸਿਕ ਵਿਕਾਸ ਹੋਣ ਮਗਰੋਂ ਵਿਦਿਆ ਗ੍ਰਹਿਣ ਕਰਦੇ ਹਨ।

*ਪਾਪ* ਤੋਂ ਬਚ ਕੇ ਰਹਿਣ ਨਾਲ ਹੀ ਗਿਆਨ ਰਾਹੀਂ ਮੁਕਤੀ ਪ੍ਰਾਪਤ ਹੋ ਸਕਦੀ ਹੈ। ਪਾਪ ਦੀਆਂ ਸ਼ਾਖਾਵਾ ਤਾ ਅਨੇਕ ਹਨ, ਪਰ ਅਸੀਂ ਉਨ੍ਹਾ ਨੂੰ ਮੋਟੇ ਤੌਰ ਤੇ *ਲੋਭ*, *ਕ੍ਰੋਧ* ਤੇ *ਅਗਿਆਨਤਾ* ਵਿਚ ਵੰਡ ਸਕਦੇ ਹਾ। ਜੇ ਜੜ੍ਹਾ ਹੀ ਵੱਢ ਦਿਤੀਆਂ ਜਾਣ, ਤਾ ਸਾਖਾਵਾ ਕੁਮਲਾ ਜਾਣਗੀਆਂ। ਅਤੇ ਇਥੇ ਸਾਨੂੰ ਪਹਿਲਾ *ਲੋਭ* ਤੇ *ਕ੍ਰੋਧ* ਰੂਪੀ ਦੋ ਸ਼ਕਤੀਆ ਦੇ ਨਿਯਮ ਬਾਰੇ ਵਿਚਾਰ ਕਰਨੀ ਪਏਗੀ, ਜਿਹੜੀਆ ਮਨੁੱਖ ਦੀਆ ਸਭ ਤੋ ਵੱਡੀਆ ਅਤੇ ਅਤਿਅੰਤ ਹਾਨੀਕਾਰਕ ਵੈਰੀ ਹਨ। ਖਾਣ ਵਿਚ ਅਤੇ ਬਦਲਾ ਲੈਣ ਵਿਚ ਜਿਹੜੀ ਖੁਸ਼ੀ ਮਿਲਦੀ ਹੈ, ਉਸੇ ਤੋਂ ਇਹ (ਲੋਭ ਤੇ ਕ੍ਰੋਧ) ਮਨੁੱਖ ਨੂੰ ਭੁਚਲਾਉਂਦੇ ਹਨ, ਜਦ ਕਿ ਅਸਲੀਅਤ ਵਿਚ ਇਹ ਮਨੁੱਖ ਨੂੰ ਦੁਖਾਂ ਤੇ ਜੁਰਮਾ ਵਲ ਧੱਕਣ ਦੇ ਜ਼ਿਆਦਾ ਸਮਰੱਥ ਹਨ। ਇਹ ਮਨੁੱਖ ਨੂੰ ਦਰਿੰਦਿਆਂ ਤੇ ਪਸ਼ੂਆ ਸਮਾਨ ਹੀ ਨਹੀਂ, ਸਗੋਂ ਰਾਖ਼ਸ਼ਾਂ ਤੇ ਪਿਸਾਚਾ ਵਰਗੇ ਬਣਾ ਦਿੰਦੇ ਹਨ।

ਲੋਭ, ਕ੍ਰੋਧ ਤੇ ਅਗਿਆਨਤਾ ਮੁਕਤੀ ਦੇ ਰਾਹ ਵਿਚ ਵੱਡੀਆਂ ਰੁਕਾਵਟਾ ਹਨ।

ਇਸ ਤੋਂ ਉਪਰੰਤ ਅਸੀਂ ਇਹ ਵਿਚਾਰ ਕਰਨਾ ਹੈ ਕਿ ਮਨੁੱਖ ਲਈ ਇਹ ਲਾਜ਼ਮੀ ਹੈ ਕਿ ਉਹ ਮਨ ਦੀ ਵਿਵੇਕ-ਸ਼ਕਤੀ ਨੂੰ, ਜਿਸ ਦੀ ਵਜਹ ਨਾਲ ਉਹ ਅਤਿ ਉਚੇਰੇ ਦੇਵਤਿਆਂ

ਦੇ ਸਮਾਨ ਬਣ ਜਾਂਦਾ ਹੈ, ਲੋਭ ਤੇ ਕ੍ਰੋਧ ਨਾਲੋਂ ਵਧੇਰੇ ਤਰਜੀਹ ਦੇਵੇ, ਅਤੇ ਅੰਤ ਵਿਚ ਸੰਸਾਰਕ ਕਰਮਾਂ ਤੋਂ ਕਿਨਾਰਾਕਸੀ ਕਰ ਲਵੇ। ਪਰ ਜਦੋਂ ਤਕ ਮਨੁੱਖ ਇਨ੍ਹਾ ਦੇ ਕਾਰਨਾ ਅਰਥਾਤ ਹਵਸ ਅਤੇ ਖਾਹਿਸ਼ ਦੀ ਪ੍ਰਵ੍ਰਿਤੀ ਨੂੰ ਦੂਰ ਨਾ ਕਰ ਲਵੇ, ਉਦੋਂ ਤਕ ਉਹ ਇਨ੍ਹਾ ਕਰਮਾ ਨੂੰ ਨਹੀਂ *ਛੱਡ ਸਕਦਾ।* ਫਲਸਰੂਪ *ਤਿੰਨ ਮੂਲ ਗੁਣਾ* ਵਿਚੋਂ ਦੂਜਾ ਗੁਣ ਕੱਟ ਕੇ ਵੱਖਰਾ ਹੋ ਜਾਂਦਾ ਹੈ। ਤਾ ਵੀ, ਦੋ ਵੱਖੋ-ਵੱਖਰੇ ਢੰਗਾ ਨਾਲ *ਕਰਮ ਤੋਂ* ਬਚਿਆ ਜਾ ਸਕਦਾ ਹੈ

1. *ਤੀਜੇ ਗੁਣ* ਦੇ ਅਨੁਸਾਰ ਆਲਸ, ਢਿੱਲਮੱਠ ਤੇ ਅਗਿਆਨਤਾ ਰਾਹੀਂ। ਇਹ ਉਪਾ ਮੁਨਾਸਿਬ ਨਹੀ ਕਿਉਂਕਿ ਇਸ ਦਾ ਫਲ ਨਿੰਦਣਯੋਗ ਹੈ।

2. ਸੋਚ ਸਮਝ ਕੇ ਰਾਹ ਨੂੰ ਅਪਨਾਉਣ ਨਾਲ ਅਤੇ ਉੱਤਮ ਨੂੰ ਚੰਗੇ ਫਲ ਕਰਕੇ ਹੋਰ ਚੰਗੇਰਾ ਸਮਝਣ ਨਾਲ, ਜਿਹੜਾ ਸਲਾਘਾਯੋਗ ਫਲ ਵਲ ਲੈ ਜਾਂਦਾ ਹੈ।

ਕਰਮ ਤੋਂ ਪੂਰੀ ਤਰ੍ਹਾ ਬਚ ਸਕਣ ਦਾ ਢੰਗ ਇਹ ਹੈ ਕਿ ਮਨੁੱਖ ਕਿਸੇ ਵੀ ਉਸ ਵਸਤ ਦਾ ਤਿਆਗ ਕਰ ਦੇਵੇ ਜਿਸ ਵਿਚ ਉਹ ਵਿਲੀਨ ਰਹਿੰਦਾ ਹੈ, ਅਤੇ ਆਪਣੇ ਆਪ ਨੂੰ ਉਸ ਤੋਂ ਫਾਸਲੇ ਉਤੇ ਰੱਖੇ। ਅਜਿਹਾ ਕਰਨ ਨਾਲ ਉਹ ਆਪਣੀਆ ਇੰਦ੍ਰੀਆ ਨੂੰ ਬਾਹਰਲੇ ਪਦਾਰਥਾ ਤੋਂ ਇਸ ਤਰ੍ਹਾ ਰੋਕ ਸਕਣ ਦੇ ਸਮਰੱਥ ਹੋ ਜਾਵੇਗਾ ਕਿ ਉਸ ਨੂੰ ਇਹ ਵੀ ਪਤਾ ਨਹੀ ਲੱਗੇਗਾ ਕਿ ਉਥੇ ਉਸ ਦੇ ਆਪਣੇ ਆਪ ਤੋਂ ਛੁਟ ਕੋਈ ਹੋਰ ਚੀਜ ਵੀ ਹੋਂਦਸੀਲ ਹੈ। ਉਹ ਹਰ ਕਿਸਮ ਦੀਆਂ ਗਤੀਆ ਨੂੰ, ਇਥੋਂ ਤਕ ਕਿ ਸਾਹ ਨੂੰ ਵੀ ਰੋਕ ਸਕੇਗਾ। ਇਹ ਸਾਫ਼ ਹੈ ਕਿ ਲੋਭੀ ਮਨੁੱਖ ਆਪਣੇ ਮੰਤਵ ਦੀ ਸਿੱਧੀ ਲਈ ਜੋਰ ਲਾਉਂਦਾ ਹੈ, ਜਿਹੜਾ ਮਨੁੱਖ ਜ਼ੋਰ ਲਾਉਂਦਾ ਹੈ, ਉਹ ਥੱਕ ਜਾਂਦਾ ਹੈ, ਅਤੇ ਥੱਕਿਆ ਹੋਇਆ ਬੰਦਾ ਹਫਣ ਲੱਗਦਾ ਹੈ, ਇਸ ਪ੍ਰਕਾਰ ਹਫਣਾ ਲੋਭ ਦਾ ਸਿੱਟਾ ਹੈ। ਜੇ ਇਸ ਲਾਲਚ ਨੂੰ ਦੂਰ ਕਰ ਦਿਤਾ ਜਾਵੇ, ਤਾ ਸਾਹ ਇਉਂ ਚੱਲਣ ਲੱਗਦਾ ਹੈ ਜਿਵੇਂ ਸਾਗਰ ਦੇ ਤਲ ਤੇ ਰਹਿਣ ਵਾਲੇ ਕਿਸੇ ਪ੍ਰਾਣੀ ਦਾ, ਜਿਸ ਨੂੰ ਸਾਹ ਦੀ ਲੋੜ ਹੀ ਨਹੀਂ ਹੁੰਦੀ। ਅਤੇ ਫਿਰ ਮਨ ਸਾਤ ਹੋ ਕੇ ਇਕੋ ਗੱਲ ਅਰਥਾਤ ਮੁਕਤੀ ਅਤੇ ਪਰਮ ਏਕਤਾ ਦੀ ਖੋਜ ਲਈ ਟਿਕ ਜਾਂਦਾ ਹੈ।

ਉਪਰ ਵਿਆਖਿਆਈਆ ਗੱਲਾ ਲਈ ਇਹ ਜ਼ਰੂਰੀ ਹੈ ਕਿ ਚਿੰਤਨ ਲਗਾਤਾਰ ਹੋਵੇ, ਇਹ ਕਿਸੇ ਤਰ੍ਹਾ ਵੀ ਅੰਕਾ ਦੀ ਗਿਣਤੀ ਵਿਚ ਪਰਿਭਾਸਿਤ ਨਾ ਹੋਵੇ, ਕਿਉਂਕਿ ਗਿਣਤੀ ਸਦਾ *ਸਮੇ ਦੇ ਦੁਹਰਾਉ* ਨੂੰ ਹੀ ਪ੍ਰਗਟ ਕਰਦੀ ਹੈ ਅਤੇ ਸਮਿਆ ਦੇ ਦੁਹਰਾਉ ਦਾ ਮਤਲਬ ਇਹ ਹੈ ਕਿ ਦੋ ਸਿਲਸਿਲੇਵਾਰ ਸਮਿਆ ਦੇ ਵਿਚਕਾਰ ਚਿੰਤਨ ਦੀ ਲੜੀ ਟੁੱਟ ਗਈ ਹੈ। ਇਸ ਨਾਲ ਨਿਰੰਤਰਤਾ ਵਿਚ ਵਿਘਨ ਪੈਂਦਾ ਹੈ, ਅਤੇ ਚਿੰਤਨ ਆਪਣੇ ਵਿਸੇ ਨਾਲ ਜੁੜਨੋਂ ਉੱਕ ਜਾਂਦਾ ਹੈ। ਅਤੇ ਜ਼ੇਰੇ-ਨਜ਼ਰ ਰੱਖਿਆ ਮੰਤਵ ਇਹ ਨਹੀਂ, ਜਿਹੜਾ ਇਸ ਦੇ ਉਲਟ *ਚਿੰਤਨ ਦੀ ਨਿਰੰਤਰਤਾ ਹੈ।*

ਇਸ ਮੰਤਵ ਦੀ ਸਿੱਧੀ ਜਾ ਤਾ *ਇਕੋ ਹੀ ਜੂਨ* ਅਰਥਾਤ ਆਵਾਗਮਨ ਦੀ ਇਕੋ ਹੀ ਅਵਸਥਾ ਅੰਦਰ ਹੋ ਸਕਦੀ ਹੈ। ਜਾ ਅਨੇਕਾ ਜਨਮਾ ਵਿਚ। ਇਸ ਪ੍ਰਕਾਰ ਮਨੁੱਖ ਸਦਾ ਸਾਤਵਿਕ ਆਚਾਰ ਦੀ ਮਸਕ ਕਰਦਾ ਹੋਇਆ ਆਪਣੀ ਆਤਮਾ ਨੂੰ ਉਸ ਦਾ ਅਭਿਆਸੀ ਬਣਾ ਲੈਂਦਾ ਹੈ, ਅਤੇ ਇਹ ਸਾਤਵਿਕ ਆਚਾਰ ਉਸ ਦਾ ਸੁਭਾ ਬਣ ਕੇ ਇਕ ਲਾਜ਼ਮੀ ਗੁਣ ਹੋ ਨਿੱਬੜਦਾ ਹੈ।

ਸਾਤਵਿਕ ਆਚਾਰ-ਵਿਹਾਰ ਉਹ ਹੈ ਜਿਸ ਦਾ ਵਰਣਨ ਧਰਮ-ਸ਼ਾਸਤ੍ਰ ਵਿਚ ਹੈ। ਇਸ ਦੇ ਮੁੱਖ ਸਿੱਧਾਂਤ, ਜਿਨ੍ਹਾਂ ਵਿਚੋਂ ਉਹ ਲੋਕ ਕਈ ਛੋਟੇ -ਛੋਟੇ ਸਿੱਧਾਂਤ ਕੱਢਦੇ ਹਨ, ਹੇਠ ਲਿਖੇ ਨੌ ਨਿਯਮਾ ਅੰਦਰ ਸੰਖੇਪ ਵਿਚ ਦਿਤੇ ਜਾ ਸਕਦੇ ਹਨ:

ਹਿੰਦੂ ਧਰਮ ਦੇ ਨੌ ਹੁਕਮ

1. ਮਨੁੱਖ ਕਿਸੇ ਦੀ ਹੱਤਿਆ ਨਹੀਂ ਕਰੇਗਾ।
2. ਨਾ ਹੀ ਝੂਠ ਬੋਲੇਗਾ।
3. ਨਾ ਹੀ ਚੋਰੀ ਕਰੇਗਾ।
4. ਨਾ ਹੀ ਵਿਭਚਾਰ ਕਰੇਗਾ।
5. ਨਾ ਹੀ ਧਨ ਦੀ ਜ਼ਖੀਰਾਖ਼ੋਜ਼ੀ ਕਰੇਗਾ।
6. ਉਸ ਨੇ ਸਦਾ ਆਤਮਾ ਤੇ ਸਰੀਰ ਨੂੰ ਪਵਿੱਤਰ ਤੇ ਸ਼ੁੱਧ ਰੱਖਣਾ ਹੈ।
7. ਉਸ ਨੇ ਨਿਯਤ ਕੀਤੇ ਗਏ ਵਰਤਾਂ ਦਾ ਨਿਰਵਿਘਨ ਪਾਲਣ ਕਰਨਾ ਹੈ ਅਤੇ ਸਾਦਾ ਲਿਬਾਸ ਧਾਰਨ ਕਰਨਾ ਹੈ।
8. ਉਸ ਨੇ ਪਰਮਾਤਮਾ ਦੀ ਉਪਾਸਨਾ ਕਰਨੀ ਹੈ ਅਤੇ ਉਸ ਦਾ ਸ਼ੁਕਰਗੁਜ਼ਾਰ ਹੋ ਕੇ ਹਮੇਸ਼ਾ ਉਸ ਦੀ ਪੂਜਾ ਕਰਨੀ ਹੈ।
9. ਉਸ ਨੇ ਉੱਚਾਰਣ ਕੀਤੇ ਬਿਨਾਂ ਹੀ ਸ੍ਰਿਸ਼ਟੀ ਦੇ ਸਬਦ 'ਉਸ' ਨੂੰ ਸਦਾ ਆਪਣੇ ਮਨ ਵਿਚ ਰੱਖਣਾ ਹੈ।

ਪਸ਼ੂਆਂ ਦੀ ਹੱਤਿਆ ਨਾ ਕਰਨ ਦਾ ਹੁਕਮ (ਨਿਯਮ ਨੰਬਰ 1) ਸਾਰੇ ਸੰਸਾਰ ਵਿਚ ਫੈਲੇ ਹੋਏ *ਅਹਿੰਸਾ* ਦੇ ਧਰਮ ਦਾ ਹੀ ਇਕ ਰੂਪ ਹੈ। ਝੂਠ ਦਾ ਬੋਲਣਾ (ਨਿਯਮ ਨੰਬਰ 2) ਅਤੇ ਦੂਜਿਆਂ ਦਾ ਧਨ ਨਾ ਚੁਰਾਉਣਾ (ਨਿਯਮ ਨੰਬਰ 3) ਵੀ ਇਸੇ ਦੇ ਅੰਤਰਗਤ ਆਉਂਦੇ ਹਨ, ਭਾਵੇਂ ਇਨ੍ਹਾਂ ਕਰਮਾਂ ਦੀ ਨੀਚਤਾ ਅਤੇ ਕਮੀਨਗੀ ਦੀ ਤਾਂ ਗੱਲ ਹੀ ਕੀ ਕਰਨੀ ਹੋਈ।

ਧਨ ਦੀ ਜ਼ਖੀਰਾਖ਼ੋਜ਼ੀ ਤੋਂ ਰੋਕਣ (ਨਿਯਮ ਨੰਬਰ 5) ਦਾ ਅਰਥ ਇਹ ਹੈ ਕਿ ਮਨੁੱਖ ਮੁਸ਼ੱਕਤ ਤੇ ਥਕੇਵੇਂ ਨੂੰ ਤਿਆਗ ਦੇਵੇ; ਕਿ ਜਿਹੜਾ ਪਰਮਾਤਮਾ ਦੀ ਬਖ਼ਸ਼ਿਸ਼ ਦੀ ਤਾਂਘ ਰਖਦਾ ਹੈ ਉਸ ਨੂੰ ਉਸ ਦੇ ਨਿਗਾਹੇ-ਕਰਮ ਉਤੇ ਭਰੋਸਾ ਹੈ; ਅਤੇ ਇਹ ਕਿ ਅਸੀਂ ਪਦਾਰਥਕ ਜੀਵਨ ਦੀ ਘਟੀਆ ਗੁਲਾਮੀ ਤੋਂ ਸ਼ੁਰੂ ਹੋ ਕੇ ਚਿੰਤਨ ਦੀ ਸੁਚੱਜੀ ਆਜ਼ਾਦੀ ਰਾਹੀਂ ਸਦੀਵੀ ਆਨੰਦ ਪ੍ਰਾਪਤ ਕਰ ਸਕਦੇ ਹਾਂ।

ਪਵਿੱਤਰਤਾ ਦਾ ਅਭਿਆਸ ਕਰਨ (ਨਿਯਮ ਨੰਬਰ 6) ਤੋਂ ਮਤਲਬ ਇਹ ਹੈ ਕਿ ਮਨੁੱਖ ਨੂੰ ਸਰੀਰ ਦੀ ਮੈਲ ਬਾਰੇ ਜਾਣਕਾਰੀ ਹੈ, ਅਤੇ ਉਹ ਇਸ ਤੋਂ ਨਫ਼ਰਤ ਅਤੇ ਆਤਮਾ ਦੀ ਸਵੱਛਤਾ ਨਾਲ ਮੁਹੱਬਤ ਕਰਨ ਲਗਦਾ ਹੈ। ਅਲਪ ਪੋਸ਼ਾਕ ਧਾਰਣ ਕਰਕੇ (ਨਿਯਮ ਨੰਬਰ 7) ਆਪਣੇ ਆਪ ਨੂੰ ਤਸੀਹੇ ਦੇਣ ਤੋਂ ਭਾਵ ਇਹ ਹੈ ਕਿ ਮਨੁੱਖ ਆਪਣੇ ਸਰੀਰ ਨੂੰ ਸੂਖਮ ਬਣਾਏ, ਇਸ ਦੀਆਂ ਤਪਨਕਾਰੀ ਖ਼ਾਹਿਸ਼ਾਂ ਨੂੰ ਦਬਾਏ, ਅਤੇ ਇਸ ਦੀਆਂ ਇੰਦ੍ਰੀਆਂ ਨੂੰ ਚੰਡੇ......

ਪਰਮਾਤਮਾ ਅਤੇ ਦੈਵੀ ਆਤਮਾਵਾਂ ਦੇ ਧਿਆਨ ਵਿਚ ਲੀਨ ਰਹਿਣ ਦਾ ਅਰਥ ਇਹ ਹੈ ਕਿ ਉਨ੍ਹਾਂ ਨਾਲ ਇਕ ਕਿਸਮ ਦੀ ਗੂੜ੍ਹੀ ਸਾਂਝ ਪੈ ਜਾਵੇ।

ਦੂਜਾ ਭਾਗ : ਮੁਕਤੀ ਦਾ ਵਿਹਾਰਿਕ ਰਾਹ

...ਪਤੰਜਲੀ ਦੀ ਕਿਤਾਬ ਵਿਚ ਅਸੀ ਪੜ੍ਹਿਆ ਹੈ: "ਅਸੀ ਮੁਕਤੀ ਦੇ ਰਾਹ ਨੂੰ ਤਿੰਨ ਹਿੱਸਿਆਂ ਵਿਚ ਤਕਸੀਮ ਕਰਦੇ ਹਾਂ:-

"1. *ਵਿਹਾਰਿਕ* ਰਾਹ (ਕ੍ਰਿਆ-ਯੋਗ) ਇਸ ਸਾਧਨ ਦੁਆਰਾ ਇੰਦ੍ਰੀਆਂ ਨੂੰ ਸਹਿਜੇ -ਸਹਿਜੇ ਵਸ ਵਿਚ ਕਰਕੇ, ਬਾਹਰਲੇ ਸੰਸਾਰ ਨਾਲੋਂ ਉਨ੍ਹਾਂ ਦਾ ਸੰਬੰਧ ਹਟਾ ਕੇ, ਅਤੇ ਫਿਰ ਅੰਦਰਲੇ ਸੰਸਾਰ ਵਿਚ ਧਿਆਨ-ਮਗਨ ਹੋਣਾ ਪੈਂਦਾ ਹੈ, ਤਾਂ ਕਿ ਉਹ ਸਦਾ ਨਿਰੋਲ ਪਰਮਾਤਮਾ ਨਾਲ ਆਪਣੀ ਲਿਵ ਜੋੜੀ ਰੱਖਣ। ਆਮ ਕਰ ਕੇ ਇਹ ਉਸ ਦਾ ਰਾਹ ਹੈ ਜਿਹੜਾ ਆਪਣੀ ਰੋਜ਼ੀ ਰੋਟੀ ਤੋਂ ਇਲਾਵਾ ਹੋਰ ਕਿਸੇ ਪਦਾਰਥ ਦਾ ਖ਼ਾਹਿਸ਼ਮੰਦ ਨਹੀਂ।"

ਪਤੰਜਲੀ, ਵਿਸ਼ਨੂੰ-ਧਰਮ, ਅਤੇ ਗੀਤਾ ਅਨੁਸਾਰ

[ਵਿਸ਼ਨੂੰ-ਧਰਮ[12] ਅਤੇ ਗੀਤਾ ਵਿਚੋਂ ਸੰਬੰਧਿਤ ਟੂਕਾਂ ਦਿਤੀਆਂ ਗਈਆਂ ਹਨ, ਪੰਨੇ 77-79]

2. ਮੁਕਤੀ ਦੇ ਰਾਹ ਦੀ ਦੂਜੀ ਕਿਸਮ ਤਿਆਗ ਹੈ। ਇਹ ਤਾਂ ਹੀ ਮੁਮਕਿਨ ਹੈ ਜੇਕਰ ਮਨੁੱਖ ਨੂੰ ਇਸ ਗੱਲ ਦਾ ਗਿਆਨ ਹੋ ਜਾਵੇ ਕਿ ਸ੍ਰਿਸ਼ਟੀ ਦੀ ਪਰਿਵਰਤਨਸ਼ੀਲਤਾ ਅਤੇ ਅਸਥਿਰਤਾ ਅੰਦਰ ਕਿਹੜੀਆਂ-ਕਿਹੜੀਆ ਬੁਰਾਈਆਂ ਹਨ। ਇਨ੍ਹਾ ਦਾ ਗਿਆਨ ਹੋ ਜਾਣ ਦੇ ਸਿੱਟੇ ਵਜੋਂ ਉਹ ਇਨ੍ਹਾਂ ਤੋਂ ਘਿਰਣਾ ਕਰਨ ਲੱਗ ਪੈਂਦਾ ਹੈ, ਉਸ ਦੇ ਲਈ ਖ਼ਾਹਿਸ਼ ਮਰ ਮੁੱਕ ਜਾਂਦੀ ਹੈ ਅਤੇ ਮਨੁੱਖ ਉਨ੍ਹਾ *ਤਿੰਨ ਆਦਿ ਗੁਣਾਂ* ਤੋਂ ਉਪਰ ਉਠ ਜਾਂਦਾ ਹੈ ਜਿਹੜੇ ਕਰਮਾਂ ਅਤੇ ਉਨ੍ਹਾ ਦੇ ਵਖਰੇਵੇਂ ਦੇ ਕਾਰਨ ਹਨ। ਕਿਉਂਕਿ ਜਿਹੜਾ ਮਨੁੱਖ ਸੰਸਾਰ ਦੇ ਵਿਹਾਰਾਂ ਨੂੰ ਚੰਗੀ ਤਰ੍ਹਾ ਸਮਝ ਲੈਂਦਾ ਹੈ, ਉਹ ਜਾਣਦਾ ਹੈ ਕਿ ਇਨ੍ਹਾਂ ਵਿਚੋਂ ਚੰਗੇ ਪ੍ਰਤੀਤ ਹੋਣ ਵਾਲੇ ਅਸਲ ਵਿਚ ਭੈੜੇ ਹਨ, ਅਤੇ ਇਨ੍ਹਾਂ ਵਿਚੋਂ ਜਿਹੜਾ ਆਨੰਦ ਮਿਲਦਾ ਹੈ, ਉਹ ਫਲ ਪ੍ਰਾਪਤ ਹੋਣ ਵੇਲੇ ਦੁਖਾਂ ਦਾ ਰੂਪ ਗ੍ਰਹਿਣ ਕਰ ਲੈਂਦਾ ਹੈ। ਇਸ ਲਈ, ਉਹ ਉਨ੍ਹਾ ਸਾਰੀਆਂ ਗੱਲਾਂ ਤੋਂ ਬਚਦਾ ਹੈ ਜਿਹੜੀਆ ਉਸ ਨੂੰ ਜਗਤ ਵਿਚ ਬਹੁਤ ਜ਼ਿਆਦਾ ਫਸਾਉਣ ਵਾਲੀਆਂ ਅਤੇ ਮਾਤਲੋਕ ਵਿਚ ਉਸ ਦੇ ਵਸੇਬੇ ਨੂੰ ਹੋਰ ਜ਼ਿਆਦਾ ਲੰਮੇ ਸਮੇਂ ਤਕ ਕਾਫ਼ੀ ਵਧਾਉਣ ਵਾਲੀਆਂ ਹਨ।

*ਗੀਤਾ* ਅਨੁਸਾਰ ਤਿਆਗ ਮੁਕਤੀ ਦੇ ਰਾਹ ਦਾ ਦੂਜਾ ਹਿੱਸਾ ਹੈ।

3. ਮੁਕਤੀ ਦੇ ਰਾਹ ਦੀ ਤੀਜੀ ਕਿਸਮ, ਜਿਸ ਨੂੰ ਪਹਿਲੀਆਂ ਦੋਹਾ ਕਿਸਮਾ ਦਾ ਸਾਧਨ ਰੂਪ ਸਮਝਣਾ ਚਾਹੀਦਾ ਹੈ, ਉਹ *ਭਗਤੀ* ਹੈ, ਤਾਂ ਜੋ ਪਰਮਾਤਮਾ ਮੁਕਤੀ ਪ੍ਰਾਪਤ ਕਰਨ ਵਿਚ ਮਨੁੱਖ ਦੀ ਸਹਾਇਤਾ ਕਰੇ, ਅਤੇ ਆਪਣੀ ਮਿਹਰ ਦੁਆਰਾ ਉਸ ਨੂੰ ਪੁਨਰਜਨਮ ਮਗਰੋਂ ਅਜਿਹੀ ਜੂਨ ਅੰਦਰ ਭੇਜਣ ਦੇ ਯੋਗ ਸਮਝੇ ਜਿਸ ਵਿਚ ਉਹ ਪਰਮਆਨੰਦ ਦੀ ਪ੍ਰਾਪਤੀ ਲਈ ਕੋਸ਼ਿਸ਼ ਕਰ ਸਕੇ।

*ਗੀਤਾ* ਅਨੁਸਾਰ ਮੁਕਤੀ-ਰਾਹ ਦਾ ਤੀਜਾ ਹਿੱਸਾ ਭਗਤੀ ਹੈ।

*ਗੀਤਾ* ਦੇ ਲੇਖਕ ਨੇ ਪੂਜਾ ਦੇ ਧਰਮਾਂ ਨੂੰ *ਸਰੀਰ, ਬਾਣੀ* ਅਤੇ *ਦਿਲ* ਵਿਚਕਾਰ ਵੰਡਿਆ ਹੈ।

ਵਰਤ ਰੱਖਣੇ, ਪਾਠ ਕਰਨਾ, ਧਾਰਮਿਕ ਨਿਯਮਾ ਦੀ ਪਾਲਣਾ ਕਰਨਾ, ਬ੍ਰਾਹਮਣਾਂ ਵਿਚ ਦੇਵਤਿਆ ਤੇ ਰਿਸ਼ੀਆਂ ਦੀ ਸੇਵਾ ਕਰਨਾ, ਸਰੀਰ ਨੂੰ ਪਵਿੱਤਰ ਰੱਖਣਾ, ਕਿਸੇ ਵੀ ਹਾਲਤ ਵਿਚ ਹਲਾਕ ਕਰਨ ਤੋਂ ਆਪਣੇ ਆਪ ਨੂੰ ਬਚਾਉਣਾ, ਅਤੇ ਪਰਾਈ ਇਸਤ੍ਰੀ ਅਤੇ ਪਰਾਏ ਧਨ ਵਲ ਕਦੇ ਵੀ ਨਾ ਦੇਖਣਾ—ਇਹ *ਸਰੀਰ* ਦੇ ਧਰਮ ਹਨ।

ਧਰਮ-ਗ੍ਰੰਥਾਂ ਦਾ ਪਾਠ ਕਰਨਾ, ਰੱਬ ਦੀ ਉਸਤਤ ਕਰਨਾ, ਸਦਾ ਸੱਚ ਬੋਲਣਾ, ਲੋਕਾਂ ਨਾਲ ਨਿੰਮਰਤਾ ਸਹਿਤ ਗੱਲ ਕਰਨਾ, ਉਨ੍ਹਾਂ ਨੂੰ ਸਹੀ ਸਿਖਿਆ ਦੇਣਾ ਅਤੇ ਉਨ੍ਹਾਂ ਨੂੰ ਪੁੰਨ ਦੇ ਰਾਹ ਉਤੇ ਲੈ ਜਾਣਾ—ਇਹ ਬਾਣੀ ਦੇ ਧਰਮ ਹਨ।

ਸਰਲ ਅਤੇ ਕਪਟ-ਰਹਿਤ ਇਰਾਦਾ ਰੱਖਣਾ, ਹੰਕਾਰ ਨਾ ਕਰਨਾ, ਸਦਾ ਸ਼ਾਤਚਿਤ ਰਹਿਣਾ, ਇੰਦ੍ਰੀਆ ਨੂੰ ਆਪਣੇ ਵਸ ਵਿਚ ਰੱਖਣਾ, ਅਤੇ ਸਦਾ ਪ੍ਰਸੰਨਚਿਤ ਰਹਿਣਾ—ਇਹ ਦਿਲ ਦੇ ਧਰਮ ਹਨ।

ਮੁਕਤੀ ਦਾ ਸਰੂਪ

ਹਿੰਦੂਆ ਦੇ ਮਤ ਅਨੁਸਾਰ ਪਰਮਾਤਮਾ ਦੇ ਨਾਲ ਅਭੇਦਤਾ ਹੀ ਮੁਕਤੀ ਹੈ; ਕਿਉਂਕਿ ਉਹ ਪਰਮਾਤਮਾ ਨੂੰ ਇਕ ਅਜਿਹੀ ਹੋਂਦ ਮੰਨਦੇ ਹਨ ਜਿਹੜੀ ਨਾ ਫਲ-ਪ੍ਰਾਪਤੀ ਦੀ ਆਸ ਰੱਖਦੀ ਹੈ, ਨਾ ਵਿਰੋਧ ਤੋਂ ਡਰਦੀ ਹੈ; ਵਿਚਾਰ ਉਸ ਤਕ ਪਹੁੰਚ ਨਹੀਂ ਸਕਦਾ ਕਿਉਂਕਿ ਉਹ ਸਾਰੀਆਂ ਨਫ਼ਰਤ ਯੋਗ ਅਸਮਾਨਤਾਵਾ ਅਤੇ ਸਾਰੀਆਂ ਟੁੰਬਵੀਆ ਸਮਾਨਤਾਵਾ ਤੋਂ ਉਤਾਹ ਹੈ; ਪਰਮਾਤਮਾ ਆਪਣੇ ਆਪ ਨੂੰ, ਕਿਸੇ ਅਜਿਹੀ ਵਸਤੂ ਬਾਰੇ ਜਿਹੜੀ ਹਰ ਹਾਲਤ ਵਿਚ ਉਸ ਨੂੰ ਪਹਿਲਾਂ ਪਤਾ ਨਾ ਹੋਵੇ, ਅਚਨਚੇਤ ਮਿਲੇ ਗਿਆਨ ਸਦਕਾ ਨਹੀਂ ਜਾਣਦਾ। ਅਤੇ ਹਿੰਦੂ *ਮੁਕਤ ਆਤਮਾ* ਦਾ ਵੀ ਇਹੋ ਜਿਹਾ ਹੁਲੀਆ ਬਿਆਨ ਕਰਦੇ ਹਨ ਕਿਉਂਕਿ ਇਨ੍ਹਾ ਸਾਰੀਆ ਗੱਲਾਂ ਵਿਚ ਉਹ ਪਰਮਾਤਮਾ ਦੇ ਸਮਾਨ ਹੋ ਜਾਦੀ ਹੈ। ਫ਼ਰਕ ਸਿਰਫ਼ ਇਹ ਹੈ ਕਿ ਆਤਮਾ ਅਨਾਦੀ ਨਹੀਂ ਅਤੇ ਇਸ ਤੋਂ ਇਲਾਵਾ ਮੌਤ ਤੋਂ ਪਹਿਲਾ ਉਹ *ਉਲਝੇਵਿਆਂ ਦੇ ਸੰਸਾਰ* ਵਿਚ ਵਿਚਰਦੀ ਹੈ; ਉਸ ਵੇਲੇ ਉਸ ਨੂੰ ਪਦਾਰਥ ਦਾ ਗਿਆਨ ਮਹਿਜ ਇਕ ਤਰ੍ਹਾ ਦੇ ਮਾਇਆਜਾਲ ਵਰਗਾ ਹੀ ਹੁੰਦਾ ਹੈ ਜਿਹੜਾ ਉਸ ਨੇ ਨਿਰੋਲ ਮਿਹਨਤ ਨਾਲ ਹਾਸਲ ਕੀਤਾ ਹੁੰਦਾ ਹੈ; ਇਸ ਦੇ ਬਾਵਜੂਦ ਜਾਣਨਯੋਗ ਵਿਸ਼ਾ ਇਉਂ ਕੱਜਿਆ ਰਹਿੰਦਾ ਹੈ ਜਿਵੇਂ ਉਸ ਉਤੇ ਕੋਈ ਪਰਦਾ ਪਿਆ ਹੋਵੇ। ਇਸ ਦੇ ਉਲਟ, ਮੁਕਤ ਅਵਸਥਾ ਵਿਚ ਸਾਰੇ ਪਰਦੇ ਚੁੱਕੇ ਜਾਦੇ ਹਨ, ਸਾਰੇ ਢੱਕਣ ਖੁੱਲ੍ਹ ਜਾਦੇ ਹਨ, ਅਤੇ ਸਭ ਅੜਿੱਕੇ ਦੂਰ ਹੋ ਜਾਂਦੇ ਹਨ। ਇਸ ਅਵਸਥਾ ਵਿਚ ਆਤਮਾ ਨੂੰ ਪੂਰਾ ਗਿਆਨ ਹੁੰਦਾ ਹੈ, ਕਿਸੇ ਅਨਜਾਣੇ ਵਿਸ਼ੇ ਦੇ ਗਿਆਨ ਦੀ ਖਾਹਿਸ਼ ਬਾਕੀ ਨਹੀਂ ਰਹਿੰਦੀ, ਇੰਦ੍ਰੀਆਂ ਦੇ ਨਾਸ਼ਮਾਨ ਅਨੁਭਵਾਂ ਤੋਂ ਵੱਖ ਹੋ ਕੇ ਉਹ ਸਦੀਵੀ ਵਿਚਾਰਾਂ ਨਾਲ ਜੁੜੀ ਹੁੰਦੀ ਹੈ। ਇਸ

*ਪਤੰਜਲੀ* ਵਿਚੋਂ ਟੂਕਾ

ਲਈ, *ਪਤੰਜਲੀ* ਦੀ ਕਿਤਾਬ ਦੇ ਅਖੀਰ ਵਿਚ ਜਦੋਂ ਸ਼ਿਸ਼ ਮੁਕਤੀ ਦੇ ਸਰੂਪ ਬਾਰੇ ਪੁੱਛਦਾ ਹੈ, ਤਾ ਗੁਰੂ ਜਵਾਬ ਦਿੰਦਾ ਹੈ: "ਜੇ ਤੂੰ ਪੁੱਛਣਾ ਹੀ ਚਾਹੁੰਦਾ ਹੈ ਤਾਂ ਮੁਕਤੀ *ਤਿੰਨ ਗੁਣਾਂ* ਦੀਆਂ ਕ੍ਰਿਆਵਾਂ ਦੇ ਬੰਦ ਹੋ ਜਾਣ ਅਤੇ ਉਨ੍ਹਾਂ ਦੇ ਉਸੇ ਆਦਿ ਸਥਾਨ ਉਤੇ ਮੁੜ ਆਉਣ ਦਾ ਨਾ ਹੈ ਜਿਥੋਂ ਉਹ ਗੁਣ ਆਏ ਸਨ। ਜਾ, ਜੇ ਤੂੰ ਚਾਹੇਂ ਤਾਂ ਇਉਂ ਵੀ ਆਖ ਸਕਦਾ ਹੈਂ ਕਿ ਆਤਮਾ ਦੇ *ਗਿਆਨਵਾਨ ਹੋ ਕੇ* ਆਪਣੀ ਹੀ ਪ੍ਰਕ੍ਰਿਤੀ (ਸੁਭਾਵਿਕ ਰੂਪ) ਵਿਚ ਪਰਤ

ਆਉਣ ਦਾ ਨਾ ਮੁਕਤੀ ਹੈ।"

....ਅਜਿਹੇ ਵਿਚਾਰ ਸੂਫ਼ੀਆਂ ਵਿਚ ਵੀ ਮਿਲ ਜਾਦੇ ਹਨ। ਕੋਈ ਸੂਫ਼ੀ ਇਹ ਕਥਾ ਸੁਣਾਉਂਦਾ ਹੈ: "ਸੂਫ਼ੀਆਂ ਦੀ ਇਕ ਮੰਡਲੀ ਸਾਡੇ ਵਲ ਆਈ ਅਤੇ ਸਾਥੋਂ ਕੁਝ ਦੂਰੀ ਉਤੇ ਬੈਠ ਗਈ। ਤਦ ਉਨ੍ਹਾ ਵਿਚੋਂ ਇਕ ਜਣਾ ਉਠਿਆ, ਨਮਾਜ਼ ਪੜ੍ਹੀ, ਅਤੇ ਨਮਾਜ਼ ਖ਼ਤਮ ਕਰਨ ਮਗਰੋਂ ਉਹ ਮੇਰੇ ਵਲ ਮੂੰਹ ਕਰਕੇ ਕਹਿਣ ਲੱਗਾ—'ਹੇ ਮਾਲਕ, ਕੀ ਤੁਸੀਂ ਇਥੇ ਕਿਸੇ ਅਜਿਹੀ ਥਾਂ ਬਾਰੇ ਜਾਣਦੇ ਹੋ ਜਿਹੜੀ ਸਾਡੇ *ਮਰਨ ਲਈ* ਚੰਗੀ ਹੋਵੇ?' ਹੁਣ ਮੈਂ ਸੋਚਿਆ ਉਸ ਦਾ ਮਤਲਬ *ਸੌਣ* ਤੋਂ ਹੈ, ਇਸ ਲਈ ਮੈਂ ਉਸ ਨੂੰ ਇਕ ਥਾਂ ਦਿਖਾ ਦਿੱਤੀ। ਉਹ ਮਨੁੱਖ ਉਥੇ ਗਿਆ ਅਤੇ ਪਿੱਠ ਭਾਰ ਸਿੱਧਾ ਲੇਟ ਕੇ ਬਿਨਾਂ ਕਿਸੇ ਹਰਕਤ ਤੋਂ ਪਿਆ ਰਿਹਾ। ਹੁਣ ਮੈਂ ਉਠਿਆ, ਉਸ ਦੇ ਕੋਲ ਗਿਆ ਅਤੇ ਉਸ ਨੂੰ ਹਿਲਾਇਆ, ਪਰ ਲਉ! ਉਹ ਸੀਤ ਹੋ ਚੁੱਕਾ ਸੀ।"

ਸੂਫ਼ੀਆ ਦੇ ਮਿਲਦੇ-ਜੁਲਦੇ ਵਿਚਾਰ

ਸੂਫ਼ੀ ਲੋਕ ਕੁਰਾਨ ਦੀ ਇਸ ਆਇਤ—"ਅਸੀਂ ਉਸ ਲਈ ਧਰਤੀ ਉਤੇ ਥਾਂ ਬਣਾਈ ਹੈ" (ਸੂਰਾ 18, 83) ਦਾ ਅਰਥ ਇਸ ਤਰ੍ਹਾਂ ਕਰਦੇ ਹਨ: "ਜੇ ਉਹ ਚਾਹੁੰਦਾ ਹੈ, ਤਾਂ ਧਰਤੀ ਉਸ ਦੇ ਲਈ ਆਪਣੇ ਆਪ ਨੂੰ ਲਪੇਟ ਲੈਂਦੀ ਹੈ; ਜੇ ਉਹ ਚਾਹੇ ਤਾਂ ਉਹ ਪਾਣੀ ਉਤੇ ਅਤੇ ਹਵਾ ਵਿਚ ਤੁਰ ਸਕਦਾ ਹੈ, ਕਿਉਂਕਿ ਇਹ ਇੰਨੇ ਮਜ਼ਬੂਤ ਹੋ ਜਾਂਦੇ ਹਨ ਕਿ ਉਸ ਨੂੰ ਚੁੱਕੀ ਰੱਖਦੇ ਹਨ, ਜਦ ਕਿ ਉਹ ਪਹਾੜਾਂ ਦੇ ਆਰਪਾਰ ਜਾਣਾ ਚਾਹੇ, ਤਾਂ ਉਹ ਉਸ ਦੇ ਲਈ ਕੋਈ ਅੜਿੱਕਾ ਨਹੀਂ ਡਾਹੁੰਦੇ।"

ਅਗਾਂਹ ਚੱਲ ਕੇ ਅਸੀਂ ਉਨ੍ਹਾਂ ਲੋਕਾ ਬਾਰੇ ਗੱਲ ਕਰਦੇ ਹਾ ਜਿਹੜੇ ਬਹੁਤ ਜਤਨਾ ਦੇ ਬਾਵਜੂਦ ਵੀ ਮੁਕਤੀ ਦੀ ਅਵਸਥਾ ਤਕ ਨਹੀਂ ਪਹੁੰਚਦੇ। ਉਨ੍ਹਾ ਦੀਆ ਕਈ ਸ੍ਰੇਣੀਆਂ ਹਨ।

ਮੁਕਤੀ-ਪਦ ਤੋਂ ਵਿਹੂਣਿਆ ਬਾਰੇ ਸਾਂਖ ਦਾ ਮਤ

[*ਸਾਂਖ* ਵਿਚੋਂ ਉਨ੍ਹਾਂ ਲੋਕਾ ਬਾਰੇ ਹਵਾਲੇ ਦਿਤੇ ਗਏ ਹਨ ਜਿਹੜੇ *ਮੁਕਤੀ* ਪ੍ਰਾਪਤ ਨਹੀਂ ਕਰਦੇ। ਅਮੋਨਿਯਸ, ਪਲੇਟੋ ਤੇ ਪ੍ਰੋਕਲੱਸ ਜਿਹੇ ਯੂਨਾਨੀ ਲੇਖਕਾਂ ਦੇ ਅਜਿਹੇ ਹੀ ਮੇਲ ਖਾਂਦੇ ਵਿਚਾਰਾ ਵਲ ਸੰਕੇਤ ਕੀਤਾ ਗਿਆ ਹੈ, ਪੰਨੇ 83-86]

*ਸੱਚ* (ਯਾਨੀ ਕਿ ਰੱਬ) ਨਾਲ ਲਿਵ ਜੋੜਨ ਦੇ ਮੁਆਮਲੇ ਵਿਚ *ਪਤੰਜਲੀ* ਦਾ ਸਿੱਧਾਂਤ ਸੂਫ਼ੀਆ ਦੇ ਨਾਲ ਮਿਲਦਾ-ਜੁਲਦਾ ਹੈ, ਕਿਉਂਕਿ ਉਹ ਆਖਦੇ ਹਨ, "ਜਦੋਂ ਤਕ ਕੋਈ ਵਸਤ ਤੁਹਾਡਾ ਨਿਸ਼ਾਨਾ ਬਣੀ ਹੋਈ ਹੈ, ਤੁਸੀਂ *ਅਦਵੈਤਵਾਦੀ* ਨਹੀਂ ਪਰ ਜਦੋਂ *ਸੱਚ* ਤੁਹਾਡੇ ਟੀਚੇ ਦੀ ਵਸਤ ਨੂੰ ਖ਼ਤਮ ਕਰ ਦੇਵੇ, ਤਾ ਨਾ ਕੋਈ ਟੀਚਾ ਬਣਾਉਣ ਵਾਲਾ ਰਹਿ ਜਾਂਦਾ ਹੈ ਅਤੇ ਨਾ ਹੀ ਕੋਈ ਟੀਚਾ ਹੀ ਬਾਕੀ ਬਚਦਾ ਹੈ।

ਉਨ੍ਹਾਂ ਦੇ ਧਰਮ-ਪ੍ਰਬੰਧ ਵਿਚ ਕਈ ਵਾਕ ਅਜਿਹੇ ਮਿਲਦੇ ਹਨ ਜਿਹੜੇ ਦਰਸਾਉਂਦੇ ਹਨ ਕਿ ਉਹ ਸਰਬਈਸਵਰਵਾਦੀ ਏਕਤਾ ਨੂੰ ਮੰਨਦੇ ਹਨ। ਮਿਸਾਲ ਦੇ ਤੌਰ ਤੇ ਜਦ ਕਿਸੇ ਤੋਂ ਪੁੱਛਿਆ ਗਿਆ ਕਿ *ਸੱਚ* (ਪਰਮਾਤਮਾ) ਕੀ ਹੈ, ਤਾਂ ਉਸ ਨੇ ਇਹ ਜਵਾਬ ਦਿਤਾ: "ਮੈਂ ਉਸ ਹਸਤੀ ਦਾ ਪਤਾ ਕਿਵੇਂ ਲਾਵਾਂ ਜਿਹੜੀ ਸਚਾਈ ਦੀ ਦ੍ਰਿਸ਼ਟੀ ਤੋਂ 'ਮੈਂ' ਹੈ ਅਤੇ ਸਥਾਨ ਦੇ ਨਜ਼ਰੀਏ ਤੋਂ 'ਮੈਂ ਨਹੀਂ' ਹੈ? ਜੇ ਮੈਂ ਇਕ ਵਾਰ ਹੋਰ ਦੁਬਾਰਾ ਜਨਮ ਲੈਂਦਾ ਹਾਂ, ਤਾਂ ਇਉਂ ਮੈਂ ਉਸ ਤੋਂ ਵਿਛੜ ਜਾਦਾ ਹਾ, ਅਤੇ ਜੇ ਮੈਨੂੰ ਤਿਆਗ ਦਿਤਾ ਜਾਂਦਾ ਹੈ (ਯਾਨੀ ਕਿ ਮੈਂ ਮੁੜ

ਕੇ ਜਨਮ ਨਹੀਂ ਲੈਂਦਾ ਅਤੇ ਸੰਸਾਰ ਵਿਚ ਨਹੀਂ ਭੇਜਿਆ ਜਾਂਦਾ), ਤਾਂ ਮੈਂ ਹੌਲਾ ਹੋ ਜਾਂਦਾ ਹਾਂ ਅਤੇ *ਅਭੇਦਤਾ* ਦਾ ਅਭਿਆਸੀ ਹੋ ਜਾਂਦਾ ਹਾਂ।"

ਇਕ ਵਾਰ ਅਬੂ ਯਜ਼ੀਦ ਬਿਸਤਾਮੀ ਤੋਂ ਪੁੱਛਿਆ ਗਿਆ ਕਿ ਉਸ ਨੇ ਸੂਫ਼ੀ ਮਤ ਵਿਚ ਇਤਨੀ ਉੱਚੀ ਪਦਵੀ ਕਿਵੇਂ ਹਾਸਲ ਕੀਤੀ, ਤਾਂ ਉਸ ਨੇ ਉੱਤਰ ਦਿੱਤਾ "ਮੈਂ ਆਪਣੇ ਆਪ ਨੂੰ ਇਉਂ ਲਾਹ ਸੁੱਟਿਆ ਜਿਵੇਂ ਸੱਪ ਆਪਣੀ ਕੁੰਜ ਨੂੰ ਲਾਹ ਕੇ ਸੁੱਟ ਦਿੰਦਾ ਹੈ। ਫਿਰ ਮੈਂ ਆਪਣੇ ਆਪ ਤੇ ਵਿਚਾਰ ਕੀਤਾ ਅਤੇ ਮੈਨੂੰ ਪਤਾ ਲੱਗ ਗਿਆ ਕਿ ਮੈਂ ਉਹ, ਯਾਨੀ ਕਿ ਪਰਮਾਤਮਾ ਹਾਂ;".

[ਅਲ-ਬਿਰੂਨੀ ਇਹ ਗੱਲ ਜੋੜ ਕੇ ਇਸ ਅਧਿਆਇ ਨੂੰ ਮੁਕਾਉਂਦਾ ਹੈ ਕਿ ਸੂਫ਼ੀ ਆਖਦੇ ਹਨ :]

"ਮਨੁੱਖ ਅਤੇ ਰੱਬ ਦੇ ਵਿਚਕਾਰ ਚਾਨਣ ਤੇ ਹਨੇਰ ਦੇ ਇਕ ਹਜ਼ਾਰ ਦਰਜੇ ਹਨ। ਮਨੁੱਖ ਆਪਣੀਆਂ ਕੋਸ਼ਿਸ਼ਾਂ ਦੇ ਜ਼ਰੀਏ ਹਨੇਰੇ ਤੋਂ ਚਾਨਣ ਵਲ ਜਾਣਾ ਚਾਹੁੰਦੇ ਹਨ, ਅਤੇ ਜਦੋਂ ਉਹ ਇਕ ਵਾਰ ਉਹ ਚਾਨਣ ਦੇ ਦੇਸ਼ ਵਿਚ ਪਹੁੰਚ ਜਾਂਦੇ ਹਨ, ਤਾਂ ਫਿਰ ਉਥੋਂ ਦੀ ਵਾਪਸੀ ਨਹੀਂ ਹੁੰਦੀ।"

## ਅਧਿਆਇ 8

# ਸਿਰਜੀਆਂ ਹੋਂਦਾਂ ਦੀਆਂ ਭਿੰਨ-ਭਿੰਨ ਸ਼੍ਰੇਣੀਆਂ ਅਤੇ ਉਨ੍ਹਾਂ ਦੇ ਨਾਂਵਾਂ ਦਾ ਵਰਣਨ

ਇਸ ਅਧਿਆਇ ਦੇ ਵਿਸੇ ਦਾ ਅਧਿਐਨ ਕਰਨਾ ਅਤੇ ਉਸ ਨੂੰ ਸਹੀ ਤੌਰ ਤੇ ਸਮਝਣਾ ਕਾਫੀ ਮੁਸਕਿਲ ਹੈ, ਕਿਉਂਕਿ ਅਸੀ ਮੁਸਲਮਾਨ ਲੋਕ ਇਸ ਨੂੰ ਬਾਹਰ ਤੋ ਹੀ ਦੇਖਦੇ ਹਾ, ਅਤੇ ਆਪ ਹਿੰਦੂਆ ਨੇ ਵੀ ਇਸ ਵਿਸ਼ੇ ਨੂੰ ਵਿਗਿਆਨਿਕ ਪ੍ਰਪੱਕਤਾ ਦਾ ਰੂਪ ਨਹੀਂ ਦਿਤਾ। ਤਾ ਵੀ, ਜਿਵੇ ਕਿ ਇਸ ਗ੍ਰੰਥ ਦੇ ਅਗਲੇਰੇ ਵਿਕਾਸ ਲਈ ਸਾਨੂੰ ਇਸ ਵਿਸ਼ੇ ਦੀ ਜਰੂਰਤ ਹੈ, ਇਸ ਲਈ ਇਸ ਗ੍ਰੰਥ ਦੇ ਲਿਖੇ ਜਾਣ ਦੇ ਵਕਤ ਤਕ ਇਸ ਵਿਸੇ ਬਾਰੇ ਜੋ ਕੁਝ ਵੀ ਅਸੀ ਸੁਣਿਆ ਹੈ, ਉਹ ਅਸੀਂ ਜਰੂਰ ਇਥੇ ਅੰਕਿਤ ਕਰਾਗੇ। ਅਤੇ ਪਹਿਲਾ ਅਸੀ *ਸਾਖ* ਨਾਮ ਦੀ ਪੁਸਤਕ ਵਿਚੋ ਇਕ ਟੂਕ ਦਿੰਦੇ ਹਾ।

*ਸਾਖ ਅਨੁਸਾਰ ਸਿਰਜੀਆ ਹੋਂਦਾ ਦੀਆ ਵਿਭਿੰਨ ਸ੍ਰੇਣੀਆ*

ਸੰਨਿਆਸੀ ਨੇ ਪੁੱਛਿਆ "ਪ੍ਰਾਣੀਆ ਦੀਆ ਕਿੰਨੀਆ ਸ੍ਰੇਣੀਆ ਅਤੇ ਜਿਨਸਾ ਹਨ?"

ਰਿਸੀ ਨੇ ਜਵਾਬ ਦਿੱਤਾ "ਉਨ੍ਹਾ ਦੀਆ ਤਿੰਨ ਸ੍ਰੇਣੀਆ ਹਨ - ਅਧਿਆਤਮਕ ਜੂਨਾ ਸਭ ਤੋਂ ਉਪਰ, ਮਨੁੱਖ ਮੱਧ ਵਿਚ, ਅਤੇ ਜਾਨਵਰ ਸਭ ਤੋ ਹੇਠਾ। ਉਨ੍ਹਾ ਦੀਆ ਜਿਨਸਾ ਗਿਣਤੀ ਵਿਚ ਚੌਦਾ ਹਨ? ਜਿਨ੍ਹਾ ਵਿਚੋ ਅੱਠ—ਬ੍ਰਹਮਾ, ਇੰਦਰ, ਪ੍ਰਜਾਪਤੀ, ਸੌਮਯ, ਗੰਧਰਵ, ਯੱਕਸ਼, ਰਾਕਸਸ, ਤੇ ਪਿਸਾਚ-ਅਧਿਆਤਮਕ ਹਨ। ਪੰਜ ਪਸੂ ਜਾਤੀਆ ਹਨ, ਅਰਥਾਤ ਪਾਲਤੂ ਜਾਨਵਰ, ਜੰਗਲੀ ਜਾਨਵਰ, ਪੰਛੀ, ਰੀਂਗਣ ਵਾਲੇ ਜੀਵ, ਅਤੇ *ਉੱਗਣ ਵਾਲੀਆਂ ਚੀਜਾ*, ਜਿਵੇ ਕਿ ਦਰਖਤ। ਅਤੇ, ਆਖਰ ਵਿਚ, *ਇਕ* ਜਾਤੀ ਦੀ ਪ੍ਰਤਿਨਿਧਤਾ ਮਨੁੱਖ ਕਰਦਾ ਹੈ।"

ਇਸੇ ਕਿਤਾਬ ਦੇ ਲੇਖਕ ਨੇ ਇਕ ਹੋਰ ਥਾ ਉਤੇ ਵੱਖਰੇ ਨਾਵਾ ਵਾਲਾ ਇਹ ਬਿਓਰਾ ਦਿੱਤਾ ਹੈ "ਬ੍ਰਹਮਾ, ਇੰਦਰ, ਪ੍ਰਜਾਪਤੀ, ਗੰਧਰਵ, ਯੱਕਸ, ਰਾਕਸਸ, ਪਿਤਰ, ਪਿਸਾਚ।"

ਹਿੰਦੂ ਅਜਿਹੇ ਲੋਕ ਹਨ ਜਿਹੜੇ ਵਸਤਾ ਦੇ ਇਕੋ ਹੀ ਸਿਲਸਿਲੇ ਨੂੰ ਬਹੁਤ ਘੱਟ ਸਥਿਰ ਰੱਖਦੇ ਹਨ, ਅਤੇ ਵਸਤਾ ਬਾਰੇ ਦਿੱਤੇ ਉਨ੍ਹਾ ਦੇ ਬਿਓਰੇ ਵਿਚ ਬਹੁਤ ਕੁਝ ਅਜਿਹਾ ਹੈ ਜਿਹੜਾ ਆਪਹੁਦਰਾ ਹੈ। ਇਹ ਅਨਗਿਣਤ ਨਾਮ ਵਰਤਦੇ ਤੇ ਘੜਦੇ ਹਨ, ਪਰ ਉਨ੍ਹਾ ਨੂੰ ਹਟਕਾਉਣ ਜਾ ਕਾਬੂ ਵਿਚ ਰੱਖਣ ਦਾ ਕੰਮ ਕੌਣ ਕਰੇ?

....ਹਿੰਦੂਆਂ ਦੀ ਬਹੁਗਿਣਤੀ ਦੇ ਅਤਿ ਜ਼ਿਆਦਾ ਪ੍ਰਚਲਿਤ ਮਤ ਦੇ ਅਨੁਸਾਰ *ਅਧਿਆਤਮਕ* ਜੂਨਾਂ ਦੀਆਂ ਹੇਠ ਲਿਖੀਆਂ ਸ਼੍ਰੇਣੀਆ ਹਨ:

1. ਦੇਵ, ਜਾਂ ਦੇਵਤੇ, ਜਿਨ੍ਹਾ ਦੇ ਅਧਿਕਾਰ ਵਿਚ ਉੱਤਰ ਦਿਸ਼ਾ ਹੈ। ਇਨ੍ਹਾਂ ਦਾ ਹਿੰਦੂਆਂ ਨਾਲ ਖ਼ਾਸ ਸੰਬੰਧ ਹੈ। ਲੋਕ ਕਹਿੰਦੇ ਹਨ ਕਿ ਜ਼ਰਤੁਸ਼ਤ ਨੇ ਸ਼ੈਤਾਨਾਂ ਦੇ ਨਾਮ ਉਨ੍ਹਾ ਦੇਵਾ ਦੀਆਂ ਸ਼੍ਰੇਣੀਆ ਦੇ ਮੁਤਾਬਕ ਰੱਖ ਕੇ, ਜਿਨ੍ਹਾਂ ਨੂੰ ਸੰਨਿਆਸੀ ਜਾ ਬੋਧੀ ਲੋਕ ਸਰਬਉੱਚ, ਯਾਨੀ ਕਿ ਦੇਵ ਸਮਝਦੇ ਸਨ, ਉਨ੍ਹਾਂ ਦੇ ਨਾਲ ਵੈਰ ਦਾ ਰਿਸ਼ਤਾ ਗੰਢ ਲਿਆ ਸੀ। ਅਤੇ ਇਹੋ ਵਰਤੋਂ ਮਗ ਲੋਕਾ ਦੇ ਵੇਲੇ ਤੋਂ ਸਾਡੇ ਸਮਿਆ ਦੀ ਫ਼ਾਰਸੀ ਭਾਸ਼ਾ ਵਿਚ ਚਲੀ ਆਈ ਹੈ।

ਗ੍ਰੰਥਕਾਰ ਦੁਆਰਾ ਕੀਤਾ ਗਿਆ ਅੱਠ ਸ਼੍ਰੇਣੀਆਂ ਦਾ ਵਰਣਨ

2. ਦੈਂਤ, ਦਾਨਵ, ਅਰਥਾਤ ਸ਼ੈਤਾਨੀ ਸਕਤੀਆ, ਜਿਹੜੀਆਂ ਦੱਖਣ ਵਿਚ ਰਹਿੰਦੀਆਂ ਹਨ। ਹਿੰਦੂ ਧਰਮ ਦੇ ਵਿਰੋਧੀ ਅਤੇ ਗਊ ਦੇ ਹੱਤਿਆਰੇ ਸਾਰੇ ਇਨ੍ਹਾ ਵਿਚ ਗਿਣੇ ਜਾਦੇ ਹਨ। ਇਨ੍ਹਾਂ ਅਤੇ ਦੇਵਤਿਆ ਵਿਚ ਬਹੁਤ ਨੇੜਲੇ ਸੰਬੰਧਾ ਦੇ ਬਾਵਜੂਦ, ਜਿਵੇਂ ਕਿ ਹਿੰਦੂਆ ਦਾ ਵਿਚਾਰ ਹੈ, ਇਨ੍ਹਾ ਵਿਚ ਝਗੜਿਆਂ ਤੇ ਲੜਾਈਆ ਦਾ ਕੋਈ ਅੰਤ ਨਹੀਂ।

3. *ਗੰਧਰਵ*, ਦੇਵਤਿਆਂ ਦੇ ਵਜੰਤਰੀ ਤੇ ਗਵੱਈਏ। ਇਨ੍ਹਾਂ ਦੀਆਂ ਪੇਸ਼ਾਵਰ ਰਖੇਲਾਂ ਅਪਸਰਾਵਾਂ ਅਖਵਾਉਂਦੀਆ ਹਨ।

4. *ਯੱਕਸ਼*, ਅਰਥਾਤ ਦੇਵਤਿਆ ਦੇ ਖ਼ਜਾਨਚੀ ਜਾ ਰੱਖਿਅਕ।

5. *ਰਾਕਸ਼ਸ*, ਅਰਥਾਤ ਭੱਦੇ ਤੇ ਬਦਸਕਲ ਅਸੁਰ।

6. *ਕਿੱਨਰ* ਜਿਨ੍ਹਾ ਦੇ ਧੜ ਤਾ ਮਨੁੱਖ ਵਰਗੇ ਹਨ ਪਰ ਸਿਰ ਘੋੜੇ ਵਰਗੇ ਹਨ। ਇਨ੍ਹਾ ਦੇ ਉਲਟ ਯੂਨਾਨੀਆਂ ਦਾ ਇਕ ਕਲਪਿਤ ਪਸੂ ਕੰਤੇਰ ਜਾਂ ਨਰ-ਅਸ਼ਵ ਹੈ ਜਿਸ ਦਾ ਹੇਠਲਾ ਧੜ ਘੋੜੇ ਵਰਗਾ ਹੈ ਅਤੇ ਉਸ ਦਾ ਸਿਰ ਮਨੁੱਖ ਵਰਗਾ ਹੈ। ਯੂਨਾਨੀਆ ਦੀ ਇਹ ਸ਼ਕਲ ਰਾਸ਼ੀ-ਚੱਕਰ ਦੇ *ਧਨ* ਨਛੱਤਰ ਦਾ ਚਿੰਨ੍ਹ ਹੈ।

7. *ਨਾਗ*, ਅਰਥਾਤ ਨਾਗਾ ਦੀ ਸ਼ਕਲ ਵਾਲੇ।

8. *ਵਿਦਿਆਧਰ*, ਅਰਥਾਤ ਮਾਇਆਵੀ ਨਿਸਾਚਰ, ਜਿਹੜੇ, ਖਾਸ ਤਰ੍ਹਾ ਦੀ ਮਾਇਆ ਦੇ ਜਾਲ ਫੈਲਾਉਂਦੇ ਹਨ, ਪਰ ਇਸ ਮਾਇਆ ਦਾ ਨਤੀਜਾ ਚਿਰਜੀਵੀ ਨਹੀਂ ਹੁੰਦਾ।

ਜੇ ਅਸੀਂ ਪ੍ਰਾਣੀਆਂ ਦੀ ਇਸ ਸੂਚੀ ਉਤੇ ਗ਼ੌਰ ਕਰੀਏ, ਤਾ ਸਾਨੂੰ ਪਤਾ ਲੱਗਦਾ ਹੈ ਕਿ ਦੈਵੀ ਸ਼ਕਤੀ ਤਾਂ ਉਪਰਲੇ ਸਿਰੇ ਉਤੇ ਹੈ ਅਤੇ ਅਸੁਰ ਸਕਤੀ ਹੇਠਲੇ ਸਿਰੇ ਉਤੇ ਹੈ, ਅਤੇ ਇਨ੍ਹਾਂ ਵਿਚ ਪਰਸਪਰ ਕਾਫ਼ੀ ਮਿਲਾਵਟ ਹੈ। ਇਨ੍ਹਾਂ ਜੂਨਾਂ ਦੇ ਗੁਣ ਭਿੰਨ-ਭਿੰਨ ਹਨ; ਇਥੋਂ ਤਕ ਕਿ ਇਹ *ਕਰਮਾਂ* ਰਾਹੀਂ ਆਵਾਗਮਨ ਦੀ ਪੌੜੀ ਉਤੇ ਇਸ ਅਵਸਥਾ ਤੀਕ ਪਹੁੰਚੇ ਹਨ, ਅਤੇ ਉਨ੍ਹਾ ਦੇ ਕਰਮਾਂ ਵਿਚ ਵਖਰੇਵੇਂ ਦਾ ਕਾਰਨ *ਤਿੰਨ ਮੂਲ ਗੁਣ* ਹਨ। ਉਹ ਬਹੁਤ ਅਰਸੇ ਤਕ ਜੀਉਂਦੇ ਹਨ ਕਿਉਂਕਿ ਉਹ ਸਰੀਰਾ ਤੋਂ ਬਿਲਕੁਲ ਵਿਹੂਣੇ ਹਨ, ਕਿਉਂਕਿ ਉਨ੍ਹਾ ਨੂੰ ਕਿਸੇ ਕਿਸਮ ਦੀ ਮਿਹਨਤ ਨਹੀਂ ਕਰਨੀ ਪੈਂਦੀ, ਅਤੇ ਉਹ ਅਜਿਹੀਆ ਗੱਲਾ ਵੀ ਕਰ ਸਕਦੇ ਹਨ ਜਿਨ੍ਹਾ ਦਾ ਕਰਨਾ ਮਨੁੱਖ ਦੇ ਲਈ ਨਾਮੁਮਕਿਨ ਹੈ। ਉਹ ਮਨੁੱਖ ਦੀ ਖਾਹਿਸ਼ ਦੇ ਅਨੁਸਾਰ ਉਸ ਦੀ

ਇਸ ਸੂਚੀ ਦੀ ਛਾਣਬੀਣ

ਮਦਦ ਕਰਦੇ ਹਨ, ਅਤੇ ਲੋੜ ਪੈਣ ਉਤੇ ਉਹ ਉਸ ਦੇ ਕੋਲ ਰਹਿੰਦੇ ਹਨ।

ਤਾਂ ਵੀ, ਸਾਨੂੰ *ਸਾਂਖ* ਦੀ ਟੂਕ ਤੋਂ ਇਹ ਪਤਾ ਲੱਗ ਸਕਦਾ ਹੈ ਕਿ ਇਹ ਮਤ ਠੀਕ ਨਹੀਂ। ਕਿਉਂਕਿ ਬ੍ਰਹਮਾ, ਇੰਦਰ ਤੇ ਪ੍ਰਜਾਪਤੀ ਜਿਨਸਾਂ ਦੇ ਨਹੀਂ, ਸਗੋਂ ਵਿਅਕਤੀਆਂ ਦੇ ਨਾਮ ਹਨ। ਬ੍ਰਹਮਾ ਤੇ ਪ੍ਰਜਾਪਤੀ ਦਾ ਅਰਥ ਤਕਰੀਬਨ ਇਕੋ ਹੀ ਹੈ, ਪਰ ਉਨ੍ਹਾਂ ਦੇ ਵੱਖੋ-ਵੱਖਰੇ ਨਾ ਕਿਸੇ ਇਕ ਗੁਣ ਦੇ ਕਾਰਨ ਹਨ। ਇੰਦਰ ਲੋਕਾਂ ਦਾ ਰਾਜਾ ਹੈ। ਇਸ ਤੋਂ ਛੁਟ ਵਾਸੁਦੇਵ ਯਕਸ਼ ਤੇ ਰਾਖ਼ਸ਼ਸ ਦੋਹਾਂ ਨੂੰ ਅਸੁਰਾਂ ਦੀ ਸ਼੍ਰੇਣੀ ਵਿਚ ਗਿਣਦੇ ਹਨ, ਪਰ ਪੁਰਾਣ ਯਕਸ਼ਾਂ ਨੂੰ ਖ਼ਜ਼ਾਨਚੀ ਅਤੇ ਖ਼ਜ਼ਾਨਚੀਆਂ ਦਾ ਦਾਸ ਆਖਦੇ ਹਨ।

ਇਸ ਸਭ ਦੇ ਉਪਰੰਤ ਅਸੀਂ ਐਲਾਨ ਕਰਦੇ ਹਾਂ ਕਿ ਜਿਨ੍ਹਾਂ ਅਧਿਆਤਮਕ ਜੂਨਾਂ ਦਾ ਅਸੀਂ ਜ਼ਿਕਰ ਕੀਤਾ ਹੈ, ਉਹ ਇਕੋ ਸ਼੍ਰੇਣੀ ਦੀਆਂ ਹਨ, ਜਿਨ੍ਹਾਂ ਨੇ ਇਹ ਪਦਵੀਆਂ (ਜੂਨਾਂ) ਉਨ੍ਹਾ ਕਰਮਾਂ ਦੇ ਆਧਾਰ ਉਤੇ ਪ੍ਰਾਪਤ ਕੀਤੀਆਂ ਹਨ ਜਿਹੜੇ ਉਨ੍ਹਾਂ ਨੇ ਮਨੁੱਖਾਂ ਜਨਮ ਵਿਚ ਕੀਤੇ ਸਨ। ਉਨ੍ਹਾਂ ਨੇ ਆਪਣੇ ਸਰੀਰਾਂ ਨੂੰ ਪਿਛੇ ਛੱਡ ਦਿੱਤਾ, ਕਿਉਂਕਿ ਸਰੀਰ ਅਜਿਹਾ ਬੋਝ ਹੈ ਜਿਹੜਾ ਤਾਕਤ ਨੂੰ ਘਟਾਉਂਦਾ ਅਤੇ ਜ਼ਿੰਦਗੀ ਦੀ ਮਿਆਦ ਨੂੰ ਘੱਟ ਕਰਦਾ ਹੈ। ਉਨ੍ਹਾ ਦੇ ਗੁਣਾਂ ਤੇ ਅਵਸਥਾਵਾਂ ਵਿਚ ਉਤਨਾ ਹੀ ਫ਼ਰਕ ਹੈ ਜਿੰਨਾ *ਤਿੰਨੇ ਮੁੱਢਲੇ ਗੁਣਾਂ* ਵਿਚੋਂ ਇਕ ਜਾਂ ਦੂਜੇ ਦਾ ਉਨ੍ਹਾ ਅੰਦਰ ਪ੍ਰਧਾਨ ਤੱਤ ਹੈ। ਪਹਿਲਾ ਗੁਣ ਉਨ੍ਹਾਂ ਦੇਵਾਂ ਜਾ ਦੈਵੀ ਆਤਮਾਵਾਂ ਅੰਦਰ ਵਿਸ਼ੇਸ਼ ਰੂਪ ਵਿਚ ਮਿਲਦਾ ਹੈ ਜਿਹੜੇ ਸ਼ਾਂਤੀ ਅਤੇ ਆਨੰਦ ਵਿਚ ਰਹਿੰਦੇ ਹਨ। ਉਨ੍ਹਾ ਦੇ ਮਨ ਦੀ ਮੀਰੀ ਤਾਕਤ ਇਹ ਹੈ ਕਿ ਉਹ ਕਿਸੇ ਵੀ ਵਿਚਾਰ ਨੂੰ *ਪ੍ਰਕ੍ਰਿਤੀ ਤੋਂ ਵਿਛੁੰਨ ਕੇ* ਅਨੁਭਵ ਕਰਨ ਦੇ ਸਮਰੱਥ ਹਨ? ਜਦ ਕਿ ਮਨੁੱਖ ਦੇ ਮਨ ਦੀ ਪ੍ਰਧਾਨ ਸ਼ਕਤੀ ਵਿਚਾਰ ਨੂੰ *ਪ੍ਰਕ੍ਰਿਤੀ ਨਾਲ ਜੋੜ ਕੇ* ਅਨੁਭਵ ਕਰਨ ਵਿਚ ਨਿਹਿਤ ਹੈ। *ਤੀਜਾ ਗੁਣ* ਪਿਸ਼ਾਚਾਂ ਤੇ ਭੂਤਾਂ ਵਿਚ ਵਧੇਰੇ ਮਿਲਦਾ ਹੈ, ਜਦ ਕਿ ਦੂਜਾ ਗੁਣ ਵਿਚਕਾਰਲੇ ਦਰਜੇ ਦੀਆ ਜੂਨਾ ਵਿਚ ਉਪਲਬਧ ਹੁੰਦਾ ਹੈ।

ਦੇਵਤਿਆਂ ਬਾਰੇ

ਹਿੰਦੂਆ ਦਾ ਕਥਨ ਹੈ ਕਿ ਦੇਵਤਿਆ ਦੀ ਗਿਣਤੀ ਤੇਤੀ *ਕੋਟੀ* ਜਾਂ ਕਰੋੜ ਹੈ, ਜਿਨ੍ਹਾਂ ਵਿਚੋ ਗਿਆਰਾ ਕਰੋੜ ਮਹਾਦੇਵ ਹਨ। ਇਸ ਲਈ ਇਹ ਗਿਣਤੀ ਉਨ੍ਹਾਂ ਦੇ ਨਾ ਅਤੇ ਉਪਨਾਵਾ ਵਿਚੋਂ ਇਕ ਹੈ, ਅਤੇ ਖ਼ੁਦ ਉਨ੍ਹਾ ਦਾ ਨਾ ਮਹਾਦੇਵ ਇਸੇ ਗੱਲ ਵਲ ਸੰਕੇਤ ਕਰਦਾ ਹੈ। ਹੁਣੇ ਦੱਸੀਆ ਦੈਵੀ ਆਤਮਾਵਾ ਦਾ ਕੁਲ ਜੋੜ ਤੇਤੀ ਕਰੋੜ ਹੁੰਦਾ ਹੈ।

ਇਸ ਤੋਂ ਇਲਾਵਾ, ਉਹ ਇਹ ਦਰਸਾਉਂਦੇ ਹਨ ਕਿ ਦੇਵਤੇ ਖਾਦੇ ਤੇ ਪੀਦੇ, ਭੋਗਵਿਲਾਸ ਕਰਦੇ, ਜੀਉਂਦੇ ਤੇ ਮਰਦੇ ਹਨ ਕਿਉਂਕਿ ਉਹ ਪ੍ਰਕ੍ਰਿਤੀ ਦੇ ਅੰਦਰਵਾਰ ਹੀ ਹਨ, ਭਾਵੇਂ ਉਹ ਪ੍ਰਕ੍ਰਿਤੀ ਬਹੁਤ ਹੀ ਸੂਖਮ ਅਤੇ ਅਤਿਅੰਤ ਸਰਲ ਕਿਸਮ ਦੀ ਹੈ, ਅਤੇ ਕਿਉਂਕਿ ਉਨ੍ਹਾਂ ਨੇ ਇਹ ਜਨਮ ਗਿਆਨ ਰਾਹੀਂ ਨਹੀਂ, ਸਗੋਂ ਕਰਮਾਂ ਦੁਆਰਾ ਪ੍ਰਾਪਤ ਕੀਤਾ ਹੈ। *ਪਤੰਜਲੀ* ਦੀ ਪੁਸਤਕ ਵਿਚ ਲਿਖਿਆ ਹੈ ਕਿ ਨੰਦਿਕੇਸ਼ਵਰ ਨੇ ਮਹਾਦੇਵ ਦੇ ਨਾ ਤੇ ਕਈ ਯੱਗ ਕੀਤੇ ਜਿਨ੍ਹਾ ਦੀ ਵਜਹ ਨਾਲ ਉਹ ਮਨੁੱਖਾ ਦੇਹੀ ਦੇ ਨਾਲ ਹੀ ਸਵਰਗ ਵਿਚ ਭੇਜ ਦਿੱਤਾ ਗਿਆ, ਰਾਜਾ ਇੰਦਰ ਨੇ ਨਹੁਸ਼ ਬ੍ਰਾਹਮਣ ਦੀ ਪਤਨੀ ਨਾਲ ਸੰਭੋਗ ਕੀਤਾ, ਅਤੇ ਸਜ਼ਾ ਦੇ ਤੌਰ ਤੇ ਉਸ ਨੂੰ ਸੱਪ ਬਣਾ ਦਿੱਤਾ ਗਿਆ।

ਦੇਵਤਿਆ ਮਗਰੋ *ਪਿਤਰਾਂ* ਅਰਥਾਤ ਮਰੇ ਹੋਏ ਪੂਰਵਜਾ ਦੀ ਸ੍ਰੇਣੀ ਆਉਂਦੀ ਹੈ, ਅਤੇ

ਉਨ੍ਹਾਂ ਤੋਂ ਹੇਠਲੇ ਪੱਧਰ ਉਤੇ *ਭੂਤ* ਅਰਥਾਤ ਉਹ ਮਨੁੱਖ ਹਨ ਜਿਨ੍ਹਾਂ ਨੇ ਆਪਣਾ ਸੰਬੰਧ ਅਧਿਆਤਮਕ ਹੋਂਦਾਂ (ਦੇਵਤਿਆਂ) ਨਾਲ ਜੋੜਿਆ ਹੈ ਅਤੇ ਜਿਹੜੇ ਮਨੁੱਖ-ਜਾਤੀ ਅਤੇ ਦੇਵ-ਜਾਤੀ ਦੇ ਵਿਚਕਾਰ ਹਨ। ਜਿਹੜਾ ਮਨੁੱਖ ਇਸ ਪਦਵੀ ਤੇ ਪਹੁੰਚ ਗਿਆ ਹੈ ਪਰ ਅਜੇ ਸਰੀਰ ਦੇ ਬੰਧਨਾਂ ਤੋਂ ਛੁਟਕਾਰਾ ਪ੍ਰਾਪਤ ਨਹੀਂ ਕਰ ਸਕਿਆ, ਉਹ ਜਾਂ ਤਾਂ *ਰਿਸ਼ੀ*, *ਸਿੱਧ* ਜਾ *ਮੁਨੀ* ਅਖਵਾਉਂਦਾ ਹੈ, ਅਤੇ ਇਨ੍ਹਾਂ ਵਿਚ ਆਪੋ ਆਪਣੇ ਗੁਣਾ ਕਰਕੇ ਪਰਸਪਰ ਭੇਦ ਹੈ। *ਸਿੱਧ* ਉਹ ਹੈ ਜਿਸ ਨੇ ਆਪਣੇ ਕਰਮਾਂ ਰਾਹੀਂ ਅਜਿਹੀ ਯੋਗਤਾ ਹਾਸਲ ਕਰ ਲਈ ਹੈ ਕਿ ਉਹ ਸੰਸਾਰ ਵਿਚੋ ਜੋ ਵੀ ਕਰਨਾ ਚਾਹੇ, ਕਰ ਸਕਦਾ ਹੈ। ਪਰ ਉਹ ਇਸ ਤੋਂ ਹੋਰ ਅਗਾਹ ਨਹੀਂ ਵਧਣਾ ਚਾਹੁੰਦਾ ਅਤੇ ਮੋਕਸ਼ ਦੀ ਪ੍ਰਾਪਤੀ ਲਈ ਕੋਸ਼ਿਸ਼ ਨਹੀਂ ਕਰਦਾ। ਜੇ ਉਹ ਚਾਹੇ, ਤਾ ਰਿਸ਼ੀ ਦੀ ਪਦਵੀ ਪ੍ਰਾਪਤ ਕਰ ਸਕਦਾ ਹੈ। ਜੇ ਇਕ ਬ੍ਰਾਹਮਣ ਇਹ ਪਦ ਪ੍ਰਾਪਤ ਕਰ ਲਵੇ, ਤਾਂ ਉਹ *ਬ੍ਰਹਮਰਿਸ਼ੀ* ਅਖਵਾਉਂਦਾ ਹੈ; ਜੇਕਰ ਖੱਤਰੀ ਇਹ ਪਦ ਹਾਸਲ ਕਰ ਲਵੇ, ਤਾ ਉਹ *ਰਾਜਰਿਸ਼ੀ* ਅਖਵਾਉਂਦਾ ਹੈ। ਨੀਵੀਆਂ ਜਾਤਾ ਦੇ ਲੋਕਾ ਲਈ ਇਹ ਪਦਵੀ ਹਾਸਲ ਕਰਨਾ ਮੁਮਕਿਨ ਨਹੀਂ। *ਰਿਸ਼ੀ* ਉਹ ਗਿਆਨੀ ਹਨ ਜਿਹੜੇ ਭਾਵੇ ਦੇਹਧਾਰੀ ਮਨੁੱਖ ਹਨ, ਪਰ ਤਾ ਵੀ ਆਪਣੇ ਗਿਆਨ ਦੇ ਕਾਰਨ ਦੇਵਤਿਆ ਤੋਂ ਵੀ ਉੱਚੇ ਹਨ। ਇਸ ਲਈ ਦੇਵਤੇ ਉਨ੍ਹਾ ਪਾਸੋਂ ਗਿਆਨ ਪ੍ਰਾਪਤ ਕਰਦੇ ਹਨ, ਅਤੇ ਉਨ੍ਹਾ ਤੋਂ ਉਤੇ ਬ੍ਰਹਮ ਤੋਂ ਸਿਵਾ ਹੋਰ ਕੋਈ ਨਹੀਂ। ਬ੍ਰਹਮਰਿਸ਼ੀ ਤੇ ਰਾਜਰਿਸ਼ੀ ਤੋਂ ਮਗਰੋਂ ਆਮ ਲੋਕਾ ਦੀਆ ਉਹ ਸ੍ਰੇਣੀਆ ਆਉਂਦੀਆ ਹਨ ਜਿਹੜੀਆ ਸਾਡੇ ਲੋਕਾਂ ਵਿਚ ਵੀ ਮਿਲਦੀਆ ਹਨ। ਇਨ੍ਹਾ ਜਾਤਾਂ ਬਾਰੇ ਅਸੀਂ ਇਕ ਵੱਖਰਾ ਅਧਿਆਇ ਲਿਖਾਂਗੇ।

ਪਿਤਰਾ ਤੇ ਰਿਸੀਆ ਬਾਰੇ

ਇਨ੍ਹਾਂ ਬਾਦ ਵਿਚ ਦੱਸੇ ਗਏ ਸਭਨਾ ਪ੍ਰਾਣੀਆ ਦੀ ਪਦਵੀ ਪ੍ਰਕ੍ਰਿਤੀ ਤੋਂ ਹੇਠਾ ਹੈ, ਅਤੇ ਜਿਹੜੀ ਵਸਤ ਪ੍ਰਕ੍ਰਿਤੀ ਤੋਂ ਉਪਰ ਹੈ, ਉਸ ਦੀ ਸੰਕਲਪਨਾ ਬਾਰੇ ਅਸੀ ਕਹਿ ਸਕਦੇ ਹਾ ਕਿ *ਮਹਾਤੱਤ* ਪ੍ਰਕ੍ਰਿਤੀ ਅਤੇ ਉਨ੍ਹਾ ਦੈਵੀ ਵਿਚਾਰਾ ਦੇ ਵਿਚਕਾਰ ਹੈ ਜਿਹੜੇ ਪ੍ਰਕ੍ਰਿਤੀ ਤੋਂ ਉਪਰ ਹਨ, ਅਤੇ *ਤਿੰਨੇ ਮੁੱਢਲੇ ਗੁਣ ਮਹਾਤੱਤ* ਅੰਦਰ ਗਤੀਸ਼ੀਲ ਰੂਪ ਵਿਚ ਰਹਿੰਦੇ ਹਨ। ਇਸ ਲਈ *ਮਹਾਤੱਤ* ਤੇ ਉਹ ਸਭ ਕੁਝ ਜੋ ਇਸ ਦੇ ਅੰਦਰ ਸਾਮਲ ਹੈ, ਉਪਰੋਂ ਹੇਠਾ ਤਕ ਬਣਿਆ ਪੁਲ ਹੈ।

ਬ੍ਰਹਮਾ, ਨਾਰਾਇਣ ਤੇ ਰੁਦ੍ਰ ਦੀ ਵਿਸਨੂੰ ਰੂਪ ਵਿਚ ਏਕਤਾ

ਆਦਿ ਕਾਰਨਾਂ ਦੇ ਅਸਰ ਤੋਂ *ਮਹਾਂਤੱਤਾਂ* ਅੰਦਰ ਜਿਸ ਜੀਵਨ ਦਾ ਸੰਚਾਰ ਹੁੰਦਾ ਹੈ, ਉਨ੍ਹਾਂ ਨੂੰ ਬ੍ਰਹਮਾ, ਪ੍ਰਜਾਪਤੀ ਅਤੇ ਹੋਰ ਅਜਿਹੇ ਨਾਵਾਂ ਨਾਲ ਪੁਕਾਰਿਆ ਜਾਦਾ ਹੈ ਜਿਹੜੇ ਹਿੰਦੂਆ ਦੀਆਂ ਧਰਮ-ਸਿਮ੍ਰਿਤੀਆ ਤੇ ਪੁਰਾਣਾ ਵਿਚ ਮਿਲਦੇ ਹਨ। ਫਲ ਉਤੇ ਵਿਚਾਰ ਕੀਤਾ ਜਾਵੇ, ਤਾ ਬ੍ਰਹਮਾ ਦਾ ਤਾਤਪਰਜ ਵੀ ਉਹੋ ਹੋ ਜਾਂਦਾ ਹੈ ਜਿਹੜਾ ਪ੍ਰਕ੍ਰਿਤੀ ਦਾ ਉਸ ਦੀ ਕ੍ਰਿਆ ਦੇ ਆਰੰਭ ਵਿਚ ਹੁੰਦਾ ਹੈ। ਕਿਉਂਕਿ ਸ੍ਰਿਸਟੀ ਉਤਪੰਨ ਕਰਨਾ ਅਤੇ ਜਗਤ ਦੀ ਰਚਨਾ ਕਰਨਾ ਸਭ ਇਸੇ ਦਾ ਕੰਮ ਦੱਸਿਆ ਜਾਦਾ ਹੈ।

ਜਿਹੜਾ ਜੀਵਨ ਦੂਜੇ *ਗੁਣ* ਦੇ ਅਸਰ ਤੋਂ *ਮਹਾਤੱਤ* ਵਿਚ ਗੇੜੇ ਕੱਢਦਾ ਹੈ, ਉਸ ਨੂੰ ਹਿੰਦੂਆ ਦੀ ਪਰੰਪਰਾ ਵਿਚ *ਨਾਰਾਇਣ* ਆਖਿਆ ਗਿਆ ਹੈ, ਜਿਸ ਦਾ ਅਰਥ ਵੀ ਉਹੋ ਹੈ ਜਿਹੜਾ ਕਰਮ ਦੇ ਅੰਤ ਸਮੇਂ ਪ੍ਰਕ੍ਰਿਤੀ ਦਾ ਹੁੰਦਾ ਹੈ। ਇਸ ਵਾਸਤੇ ਇਸ ਕਰਮ ਨੂੰ ਸਥਿਰ

ਰੱਖਣ ਲਈ ਪ੍ਰਕ੍ਰਿਤੀ ਉਸੇ ਤਰ੍ਹਾਂ ਕੋਸ਼ਿਸ਼ ਕਰਦੀ ਰਹਿੰਦੀ ਹੈ ਜਿਸ ਤਰ੍ਹਾਂ ਨਾਰਾਇਣ ਸੰਸਾਰ ਨੂੰ ਸਥਿਰ ਰੱਖਣ ਲਈ ਸੰਸਾਰ ਵਿਚ ਸੁਧਾਰ ਕਰਨ ਦੇ ਜਤਨ ਕਰਦਾ ਰਹਿੰਦਾ ਹੈ।

ਜਿਸ ਜੀਵਨ ਦਾ ਸੰਚਾਰ *ਮਹਾਤੱਤ* ਵਿਚ *ਤੀਜੇ ਗੁਣ* ਦੇ ਅਸਰ ਕਰਕੇ ਹੁੰਦਾ ਹੈ, ਉਹ *ਮਹਾਦੇਵ* ਜਾ *ਸ਼ੰਕਰ* ਅਖਵਾਉਂਦਾ ਹੈ। ਪਰ ਇਸ ਦਾ ਵਧੇਰੇ ਜਾਣਿਆ-ਪਛਾਣਿਆ ਨਾਮ ਰੁਦ੍ਰ ਹੈ। ਕਰਮ ਦੀਆਂ ਅੰਤਲੀਆਂ ਅਵਸਥਾਵਾਂ ਵਿਚ ਪ੍ਰਕ੍ਰਿਤੀ ਦੇ ਸਮਾਨ ਜਦੋਂ ਇਸ ਦੀਆਂ ਸਕਤੀਆ ਸਿਥਲ ਪੈ ਚੁੱਕੀਆਂ ਹੁੰਦੀਆ ਹਨ; ਇਸ ਦਾ ਕੰਮ ਵਿਨਾਸ਼ ਕਰਨਾ ਅਤੇ ਪਰਲੋ ਲਿਆਉਣਾ ਹੈ।

ਜਿਵੇਂ-ਜਿਵੇਂ ਇਹ ਸ਼ਕਤੀਆਂ ਉਪਰੋਂ ਹੇਠਾ ਵਲ ਅਨੇਕ ਅਵਸਥਾਵਾ ਥਾਣੀਂ ਗੁਜ਼ਰਦੀਆ ਹਨ, ਇਨ੍ਹਾ ਦੇ ਨਾਮ ਵੱਖ-ਵੱਖ ਹੁੰਦੇ ਹਨ, ਅਤੇ ਇਸ ਦੇ ਅਨੁਸਾਰ ਹੀ ਉਨ੍ਹਾ ਦੇ ਕਰਮ ਵੀ ਵੱਖੋ-ਵੱਖਰੇ ਹੁੰਦੇ ਹਨ। (ਪਰ ਇਨ੍ਹਾਂ ਸਾਰੀਆ ਹੋਂਦਾਂ ਤੋਂ ਪੂਰਵ ਇਕ ਸ੍ਰੋਤ ਹੈ ਜਿਸ ਵਿਚੋਂ ਹਰੇਕ ਵਸਤ ਨਿਕਲਦੀ ਹੈ, ਅਤੇ ਇਸੇ ਏਕਤਾ ਵਿਚ ਉਹ (ਹਿੰਦੂ) ਇਨ੍ਹਾ ਤਿੰਨਾਂ ਹਸਤੀਆਂ ਨੂੰ ਇਕ ਹੋਇਆ ਸਮਝਦੇ ਹਨ ਅਤੇ ਉਨ੍ਹਾ ਵਿਚਕਾਰ ਪਰਸਪਰ ਨਿਖੇੜਾ ਨਹੀਂ ਕਰਦੇ। ਇਸੇ ਏਕਤਾ ਨੂੰ ਉਹ *ਵਿਸਨੂੰ* ਕਹਿੰਦੇ ਹਨ, ਜਿਹੜਾ ਅਜਿਹਾ ਨਾਮ ਹੈ ਜੋ ਖਾਸ ਤੌਰ ਤੇ *ਵਿਚਕਾਰਲੇ ਗੁਣ* ਨੂੰ ਪ੍ਰਗਟ ਕਰਦਾ ਹੈ, ਪਰ ਕਈ ਵਾਰੀ ਉਹ ਵਿਚਕਾਰਲੇ ਗੁਣ ਅਤੇ *ਆਦਿ ਕਾਰਨ* ਵਿਚ ਵੀ ਕੋਈ ਨਿਖੇੜਾ ਨਹੀਂ ਕਰਦੇ (ਅਰਥਾਤ ਉਹ *ਨਾਰਾਇਣ* ਨੂੰ *ਆਦਿ ਕਾਰਨ* ਬਣਾ ਦਿੰਦੇ ਹਨ)।)

ਇਸ ਨੁਕਤੇ ਉਤੇ ਹਿੰਦੂਆ ਅਤੇ ਈਸਾਈਆ ਵਿਚਕਾਰ ਸਮਾਨਤਾ ਹੈ, ਕਿਉਂਕਿ ਈਸਾਈ ਤਿੰਨ *ਵਿਅਕਤੀਆਂ* (ਸ਼ਕਤੀਆਂ) ਵਿਚਕਾਰ ਨਿਖੇੜਾ ਕਰਕੇ ਉਨ੍ਹਾ ਦੇ ਵੱਖੋ-ਵੱਖਰੇ ਨਾਮ-ਪਿਤਾ, ਪੁੱਤਰ ਤੇ ਰੱਬੀ ਆਤਮਾ ਰੱਖਦੇ ਹਨ, ਪਰ ਉਨ੍ਹਾਂ ਨੂੰ ਇਕੋ ਹਸਤੀ ਵਿਚ ਇਕੱਠਾ ਕਰ ਦਿੰਦੇ ਹਨ।

ਹਿੰਦੂ ਸਿੱਧਾਂਤਾਂ ਦਾ ਗਹੁ ਨਾਲ ਅਧਿਐਨ ਕਰਨ ਤੋਂ ਇਹ ਹੀ ਗੱਲਾ ਉਘੜ ਕੇ ਸਾਹਮਣੇ ਆਉਂਦੀਆ ਹਨ। ਉਨ੍ਹਾ ਦੇ ਪੁਰਾਣਾ ਦਾ, ਜਿਨ੍ਹਾਂ ਵਿਚ ਰੱਜ ਕੇ ਸੰਕਲਪਗਤ ਖੱਭਲੀਆਂ ਮਾਰੀਆ ਹੋਈਆ ਹਨ, ਅਸੀਂ ਮਗਰੋਂ ਯਥਾਪ੍ਰਸੰਗ ਵਰਣਨ ਕਰਾਂਗੇ। ਤੁਹਾਨੂੰ ਹੈਰਾਨ ਨਹੀਂ ਹੋਣਾ ਚਾਹੀਦਾ ਜੇ ਉਨ੍ਹਾਂ ਦੇਵਤਿਆਂ ਦੀਆਂ ਕਥਾਵਾਂ ਦਾ ਵਰਣਨ ਕਰਦੇ ਹੋਏ, ਜਿਨ੍ਹਾ ਨੂੰ ਅਸੀਂ *ਫਰਿਸ਼ਤੇ* ਲਿਖਿਆ ਹੈ, ਹਿੰਦੂ ਸਭ ਤਰ੍ਹਾਂ ਦੀਆ ਗੱਲਾਂ ਆਖ ਦੇਣ, ਜਿਹੜੀਆਂ ਆਪਣੇ ਆਪ ਵਿਚ ਅਨੁਚਿਤ ਹੁੰਦੀਆਂ ਹਨ; ਕੁਝ ਸ਼ਾਇਦ ਇਤਰਾਜ਼ਯੋਗ ਨਹੀਂ ਹੁੰਦੀਆਂ, ਪਰ ਕੁਝ ਨਿਸਚੇ ਹੀ ਇਤਰਾਜ਼ਯੋਗ ਹੁੰਦੀਆਂ ਹਨ। ਇਨ੍ਹਾ ਦੋਵੇਂ ਕਿਸਮ ਦੀਆ ਗੱਲਾ ਨੂੰ ਗਿਆਨਵਾਨ ਮੁਸਲਮਾਨ ਦੇਵਤਿਆਂ ਦੀ ਸ਼ਾਨ ਤੇ ਸਰੂਪ ਦੇ ਬੇਮੇਚ ਦੱਸਣਗੇ।

ਜੇ ਤੁਸੀਂ ਇਨ੍ਹਾਂ ਪੁਰਾਣਾਂ ਦੀ ਤੁਲਨਾ ਯੂਨਾਨੀਆਂ ਦੀਆਂ ਧਰਮ-ਆਸ਼੍ਰਿਤ ਲੋਕ-ਕਥਾਵਾਂ ਨਾਲ ਕਰੋ, ਤਾ ਫਿਰ ਤੁਹਾਨੂੰ ਹਿੰਦੂਆਂ ਦੇ ਵਿਚਾਰ ਅਨੋਖੇ ਨਹੀਂ ਜਾਪਣਗੇ...

[ਜੀਉਸ ਦੀਆ ਕਥਾਵਾਂ ਵਲ ਸੰਕੇਤ ਕੀਤਾ ਗਿਆ ਹੈ। ਅਲ-ਬਿਰੂਨੀ ਟਿੱਪਣੀ ਦਿੰਦਾ ਹੈ, ਜਿਵੇਂ ਕਿ ਅਸੀਂ ਪਹਿਲਾਂ ਦੱਸਿਆ ਹੈ, ਕਿ ਯੂਨਾਨੀ ਕਥਾਵਾ ਦੇ ਮੁਕਾਬਲੇ ਹਿੰਦੂਆਂ ਦੀਆਂ ਕਥਾਵਾਂ ਘੱਟ ਅਜੀਬ ਹਨ। ਪੰਨੇ 95-98]

- ਯੂਨਾਨੀਆ ਦੇ ਮਿਲਦੇ-ਜੁਲਦੇ ਵਿਚਾਰ - ਜ਼ੀਉਸ ਬਾਰੇ ਕਥਾਵਾ

ਅਧਿਆਇ 9

# 'ਵਰਣ' ਅਖਵਾਉਣ ਵਾਲੀਆਂ ਜਾਤਾਂ ਅਤੇ ਉਨ੍ਹਾਂ ਤੋਂ ਹੇਠਲੀਆਂ ਜਾਤਾਂ ਦਾ ਵਰਣਨ

ਜਿਸ ਮਨੁੱਖ ਵਿਚ ਸੁਭਾਵਿਕ ਤੌਰ ਤੇ ਰਾਜ ਕਰਨ ਦੀ ਖ਼ਾਹਿਸ ਉੱਸਲਵੱਟੇ ਲੈਂਦੀ ਹੈ, ਜਿਹੜਾ ਆਪਣੇ ਚਾਲਚਲਨ ਤੇ ਯੋਗਤਾ ਕਰਕੇ ਸੱਚਮੁਚ ਸ਼ਾਸਕ ਬਣਨ ਦਾ ਅਧਿਕਾਰੀ ਹੈ, ਜਿਸ ਦੇ ਵਿਸ਼ਵਾਸ ਦ੍ਰਿੜ੍ਹ ਅਤੇ ਇਰਾਦੇ ਮਜ਼ਬੂਤ ਹਨ, ਮੁਸੀਬਤ ਭਰੇ ਸਮਿਆ ਵਿਚ ਕਿਸਮਤ ਜਿਸ ਦੀ ਮਦਦ ਕਰਦੀ ਹੈ, ਇਥੋਂ ਤਕ ਕਿ ਉਸ ਦੇ ਪਹਿਲੇ ਗੁਣਾ ਨੂੰ ਮਾਨਤਾ ਦੇ ਕੇ ਲੋਕ ਉਸ ਦੇ ਪੱਖੀ ਬਣ ਜਾਂਦੇ ਹਨ, ਅਜਿਹਾ ਮਨੁੱਖ ਜੇਕਰ ਸਾਮਾਜਿਕ ਅਤੇ ਰਾਜਨੀਤਿਕ ਜੀਵਨ ਵਿਚ ਇਕ ਨਵੀਂ ਪਰੰਪਰਾ ਕਾਇਮ ਕਰ ਦੇਵੇ, ਤਾਂ ਜਿਨ੍ਹਾ ਲੋਕਾਂ ਲਈ ਇਹ ਪਰੰਪਰਾ ਬਣਾਈ ਜਾਂਦੀ ਹੈ, ਉਨ੍ਹਾ ਅੰਦਰ ਇਸ ਦੇ ਸਥਿਰ ਹੋਣ ਅਤੇ ਪਹਾੜ ਵਾਂਗ ਮਜ਼ਬੂਤੀ ਸਹਿਤ ਟਿਕੇ ਰਹਿਣ ਦੀ ਕਾਫ਼ੀ ਸੰਭਾਵਨਾ ਹੈ। ਉਨ੍ਹਾ ਲੋਕਾਂ ਅੰਦਰ ਇਹ ਪਰੰਪਰਾ ਇਕ ਸਭਨਾਂ ਦੇ ਮੰਨਣਯੋਗ ਨਿਯਮ ਦੇ ਰੂਪ ਵਿਚ ਜੁਗਾਂ-ਜੁਗਾਤਰਾਂ ਅਤੇ ਕਈ ਪੀੜ੍ਹੀਆ ਤਕ ਕਾਇਮ ਰਹੇਗੀ। ਜੇ, ਫਿਰ ਰਾਜ ਜਾਂ ਸਮਾਜ ਦੇ ਇਸ ਨਵੇਂ ਰੂਪ ਦਾ ਆਧਾਰ ਕਿਸੇ ਹੱਦ ਤਕ ਧਰਮ ਹੋਵੇ ਤਾਂ ਇਨ੍ਹਾ ਦੋਹਾ ਜੋੜਿਆਂ--ਰਾਜ ਅਤੇ ਧਰਮ—ਵਿਚ ਪੂਰਨ ਇਕਸੁਰਤਾ ਹੋ ਜਾਦੀ ਹੈ, ਅਤੇ ਇਨ੍ਹਾਂ ਦੀ ਇਹ ਏਕਤਾ ਮਨੁੱਖੀ ਸਮਾਜ ਦੇ ਸਭ ਤੋਂ ਉਚੇਰੇ ਵਿਕਾਸ ਨੂੰ ਪ੍ਰਗਟਾਉਂਦੀ ਹੈ; ਸ਼ਾਇਦ; ਮਨੁੱਖ ਜ਼ਿਆਦਾ ਤੋਂ ਜ਼ਿਆਦਾ ਇਸੇ ਗੱਲ ਦੇ ਚਾਹਵਾਨ ਹੋ ਸਕਦੇ ਹਨ।

ਤਖਤ ਅਤੇ ਤਖ਼ਤਾ

ਪ੍ਰਾਚੀਨ ਸਮਿਆਂ ਦੇ ਰਾਜੇ, ਜਿਹੜੇ ਆਪਣੇ ਫ਼ਰਜ਼ ਪ੍ਰਤਿ ਬਹੁਤ ਜ਼ਿਆਦਾ ਅਰਪਿਤ ਸਨ, ਆਪਣੀਆ ਰੱਈਅਤਾ ਨੂੰ ਵੱਖੋ-ਵੱਖ ਸ਼੍ਰੇਣੀਆਂ ਤੇ ਵਰਗਾ ਵਿਚ ਵੰਡਣ ਵਲ ਕਾਫ਼ੀ ਧਿਆਨ ਦਿੰਦੇ ਸਨ, ਅਤੇ ਉਨ੍ਹਾਂ ਨੂੰ ਆਪਸ ਵਿਚ ਘੁਲਣ-ਮਿਲਣ ਅਤੇ ਖ਼ਲਤ-ਮਲਤ ਹੋਣ ਤੋਂ ਬਚਾਉਣ ਲਈ ਵੀ ਜਤਨ ਕਰਦੇ ਸਨ। ਇਸ ਲਈ ਉਨ੍ਹਾ ਨੇ ਵੱਖ-ਵੱਖ ਸ਼੍ਰੇਣੀਆਂ ਦੇ ਲੋਕਾਂ ਨੂੰ ਪਰਸਪਰ ਮਿਲਣ-ਜੁਲਣ ਤੋਂ ਰੋਕ ਦਿੱਤਾ ਅਤੇ ਹਰ ਸ਼੍ਰੇਣੀ ਉਤੇ ਇਕ ਖ਼ਾਸ ਕਿਸਮ ਦਾ ਕੰਮ ਜਾਂ ਕਲਾ ਜਾ ਦਸਤਕਾਰੀ ਠੋਸ ਦਿੱਤੀ। ਉਹ ਕਿਸੇ ਨੂੰ ਵੀ ਆਪਣੀ ਸ਼੍ਰੇਣੀ ਦੇ ਨਿਯਮ

ਤੋੜਨ ਦੀ ਇਜਾਜ਼ਤ ਨਹੀਂ ਦਿੰਦੇ ਸਨ, ਅਤੇ ਜਿਹੜੇ ਲੋਕ ਆਪਣੀ ਸ਼੍ਰੇਣੀ ਨਾਲ ਸੰਤੁਸ਼ਟ ਨਹੀਂ ਰਹਿੰਦੇ ਸਨ, ਉਨ੍ਹਾਂ ਨੂੰ ਸਜ਼ਾ ਵੀ ਦਿੱਤੀ ਜਾਂਦੀ ਸੀ।

ਇਹ ਸਾਰੀਆਂ ਗੱਲਾ ਪ੍ਰਾਚੀਨ ਖ਼ੁਸਰੋ ਈਰਾਨੀ ਸਮਰਾਟਾਂ ਦੇ ਇਤਿਹਾਸ ਵਿਚ ਚੰਗੀ ਤਰ੍ਹਾ ਸਪੱਸਟ ਕੀਤੀਆਂ ਗਈਆਂ ਹਨ, ਕਿਉਂਕਿ ਉਨ੍ਹਾ ਨੇ ਇਸ ਕਿਸਮ ਦੀਆਂ ਮਹਾਨ ਸੰਸਥਾਵਾ ਕਾਇਮ ਕੀਤੀਆ ਹੋਈਆਂ ਸਨ, ਜਿਹੜੀਆਂ ਨਾ ਤਾਂ ਕਿਸੇ ਸ਼ਖ਼ਸ ਦੀ ਖ਼ਾਸ ਯੋਗਤਾ ਕਰਕੇ ਅਤੇ ਨਾ ਹੀ ਰਿਸ਼ਵਤ ਦੇਣ ਨਾਲ ਟੁੱਟ ਸਕਦੀਆਂ ਸਨ। ਜਦੋਂ ਬਾਬਕ ਬਿਨ ਅਰਦਸ਼ੀਰ ਨੇ ਫ਼ਾਰਸ ਦੇ ਰਾਜ ਨੂੰ ਨਵੇਂ ਸਿਰਿਉਂ ਸਥਿਰ ਕੀਤਾ, ਤਾਂ ਨਾਲ ਹੀ ਉਸ ਨੇ ਆਮ ਲੋਕਾਂ ਦੀਆ ਸ਼੍ਰੇਣੀਆ ਜਾਂ ਜਾਤਾ ਨੂੰ ਵੀ ਇਸ ਤਰ੍ਹਾਂ ਮੁੜ ਕਾਇਮ ਕਰ ਦਿੱਤਾ:

ਪ੍ਰਾਚੀਨ ਈਰਾਨੀਆ ਦੀਆਂ ਜਾਤਾ

*ਪਹਿਲੇ ਵਰਣ* ਵਿਚ ਸ੍ਰੇਸ਼ਠ ਲੋਕ ਤੇ ਸ਼ਹਿਜ਼ਾਦੇ ਸਨ।

*ਦੂਜੇ ਵਰਣ* ਵਿਚ ਸੰਨਿਆਸੀ, ਅਗਨੀ-ਪੁਰੋਹਿਤ, ਅਤੇ ਧਾਰਮਿਕ ਨੇਤਾ ਸਨ।

*ਤੀਜੇ ਵਰਣ* ਵਚ ਚਿਕਿਤਸਕ, ਜੋਤਸ਼ੀ ਤੇ ਹੋਰ ਸਾਇੰਸਦਾਨ ਸਨ।

*ਚੌਥੇ ਵਰਣ* ਵਿਚ ਕਿਸਾਨ ਅਤੇ ਕਾਰੀਗਰ ਲੋਕ ਸਨ।

ਇਨ੍ਹਾ ਸ਼੍ਰੇਣੀਆ ਦੇ ਅੰਦਰਵਾਰ ਫਿਰ ਵੱਖੋ-ਵੱਖ ਉਪਵੰਡਾਂ ਸਨ, ਜਿਵੇਂ ਜਾਤੀਆਂ ਅੰਦਰ ਗੋਤ ਹੁੰਦੇ ਹਨ। ਇਸ ਕਿਸਮ ਦੀਆਂ ਸਾਰੀਆ ਸੰਸਥਾਵਾ ਉਦੋਂ ਤਕ ਇਕ ਬੰਸਾਵਲੀ ਵਾਂਗ ਹੁੰਦੀਆ ਹਨ, ਜਦੋਂ ਤਕ ਇਨ੍ਹਾ ਦਾ ਮੂਲ ਸ੍ਰੋਤ ਚੇਤੇ ਰਹਿੰਦਾ ਹੈ, ਪਰ ਜਦੋਂ ਇਕ ਵਾਰੀ ਇਨ੍ਹਾਂ ਦੇ ਮੂਲ ਸ੍ਰੋਤ ਦੀ ਯਾਦ ਵਿਸਰ ਗਈ, ਤਾ ਫਿਰ ਇਹ ਸਮੁੱਚੀ ਜਾਤੀ ਜਾਂ ਕੌਮ ਦੀ ਸਥਿਰ ਮਲਕੀਅਤ ਹੋ ਨਿੱਬੜਦੀ ਹੈ, ਤਦ ਕੋਈ ਵੀ ਇਸ ਦੇ ਸੋਮੇ ਬਾਰੇ ਪੁੱਛ-ਪਰਤੀਤ ਨਹੀਂ ਕਰਦਾ। ਅਤੇ ਕਈ ਸਦੀਆ ਅਤੇ ਪੀੜ੍ਹੀਆਂ ਦੇ ਮਗਰੋਂ ਇਨ੍ਹਾ ਦਾ ਭੁੱਲ ਜਾਣਾ ਲਾਜ਼ਮੀ ਹੈ।

ਹਿੰਦੂਆਂ ਵਿਚ ਇਸ ਕਿਸਮ ਦੀਆਂ ਸੰਸਥਾਵਾਂ ਬੇਸ਼ੁਮਾਰ ਹਨ। ਅਸੀਂ ਮੁਸਲਮਾਨ ਲੋਕ ਇਸ ਦੇ ਬਿਲਕੁਲ ਉਲਟ ਹਾਂ ਕਿਉਂਕਿ ਅਸੀਂ ਸਮਝਦੇ ਹਾ ਕਿ ਰੱਬ ਦੀ ਇਬਾਦਤ ਨੂੰ ਛੱਡ ਕੇ, ਹੋਰ ਹਰ ਤਰ੍ਹਾਂ ਨਾਲ ਸਾਰੇ ਲੋਕ ਬਰਾਬਰ ਹਨ। ਇਹੋ ਸਭ ਤੋਂ ਵੱਡੀ ਰੁਕਾਵਟ ਹੈ ਜਿਹੜੀ ਹਿੰਦੂਆ ਅਤੇ ਮੁਸਲਮਾਨਾ ਵਿਚਲੇ ਆਪਸੀ ਮੇਲ-ਮਿਲਾਪ ਨੂੰ ਰੋਕਦੀ ਹੈ।

ਹਿੰਦੂ ਆਪਣੀਆ ਜਾਤਾਂ ਨੂੰ ਵਰਣ ਅਰਥਾਤ *ਰੰਗ* ਆਖਦੇ ਹਨ, ਅਤੇ ਬੰਸ-ਵੇਰਵੇ ਦੇ ਨਜ਼ਰੀਏ ਤੋਂ ਉਨ੍ਹਾਂ ਦਾ ਨਾਮ *ਜਾਤਕ* ਅਥਵਾ *ਜਨਮ* ਰੱਖਦੇ ਹਨ। ਇਹ ਵਰਣ ਮੁੱਢ ਕਦੀਮ ਤੋਂ ਹੀ ਕੁਲ ਚਾਰ ਹਨ।

ਚਾਰ ਜਾਤਾਂ

1. ਸਭ ਤੋਂ ਉੱਚਾ ਵਰਣ ਬ੍ਰਾਹਮਣ ਹੈ, ਜਿਨ੍ਹਾਂ ਬਾਰੇ ਹਿੰਦੂਆਂ ਦੀਆਂ ਕਿਤਾਬਾਂ ਦੱਸਦੀਆਂ ਹਨ ਕਿ ਇਹ ਬ੍ਰਹਮਾ ਦੇ ਸਿਰ ਵਿਚੋਂ ਪੈਦਾ ਹੋਏ ਹਨ। ਅਤੇ ਕਿਉਂਕਿ ਜਿਸ ਸ਼ਕਤੀ ਨੂੰ ਪ੍ਰਕ੍ਰਿਤੀ ਆਖਦੇ ਹਨ, ਉਸ ਦਾ ਦੂਜਾ ਨਾਮ ਬ੍ਰਹਮਾ ਹੀ ਹੈ ਅਤੇ ਸਿਰ ਸਰੀਰ ਦਾ ਸਭ ਤੋਂ ਉੱਚਾ ਅੰਗ ਹੈ, ਇਸ ਲਈ ਬ੍ਰਾਹਮਣ ਸਾਰੀ ਜਾਤੀ ਵਿਚੋਂ ਸ੍ਰੇਸ਼ਠ ਹਨ। ਇਸ ਲਈ, ਹਿੰਦੂ ਇਨ੍ਹਾ ਨੂੰ ਮਨੁੱਖ ਜਾਤੀ ਵਿਚੋਂ ਸਭ ਤੋਂ ਉੱਤਮ ਸਮਝਦੇ ਹਨ।

2. ਅਗਲਾ ਵਰਣ ਖੱਤਰੀਆਂ ਦਾ ਹੈ, ਜਿਨ੍ਹਾ ਦੀ ਉਤਪਤੀ, ਇਨ੍ਹਾ ਦੇ ਕਥਨ ਮੁਤਾਬਕ,

ਬ੍ਰਹਮਾ ਦੇ ਮੋਢਿਆ ਤੇ ਹੱਥਾਂ ਤੋਂ ਹੋਈ ਹੈ। ਇਨ੍ਹਾ ਦਾ ਦਰਜਾ ਵੀ ਬ੍ਰਾਹਮਣਾਂ ਤੋਂ ਜ਼ਿਆਦਾ ਘੱਟ ਨਹੀਂ ਹੈ।

3. ਇਨ੍ਹਾ ਤੋਂ ਉਪਰੰਤ ਵੈਸ ਹਨ, ਜਿਹੜੇ ਬ੍ਰਹਮਾ ਦੇ ਪੱਟਾ ਵਿਚੋਂ ਪੈਦਾ ਹੋਏ ਸਮਝੇ ਗਏ ਹਨ।

4. ਚੌਥਾ ਵਰਣ ਸੂਦਰ ਹਨ ਜਿਹੜੇ ਬ੍ਰਹਮਾ ਦੇ ਪੈਰਾ ਤੋਂ ਪੈਦਾ ਹੋਏ।

ਆਖਰੀ ਦੋਹਾ ਵਰਣਾ ਵਿਚ ਕੋਈ ਬਹੁਤ ਜਿਆਦਾ ਫ਼ਰਕ ਨਹੀਂ। ਭਾਵੇਂ ਇਹ ਚਾਰੇ ਵਰਣ ਇਕ ਦੂਜੇ ਤੋਂ ਕਾਫ਼ੀ ਵੱਖਰੇ ਹਨ, ਪਰ ਇਕੋ ਹੀ ਨਗਰ ਤੇ ਇਕੋ ਹੀ ਪਿੰਡ ਵਿਚ ਇਹ ਸਾਰੇ ਉਨ੍ਹਾ ਹੀ ਮਹੱਲਿਆ ਤੇ ਘਰਾ ਵਿਚ ਇਕੱਠੇ ਰਹਿੰਦੇ ਹਨ।

ਸੂਦਰਾ ਤੋ ਮਗਰੋ ਉਹ ਲੋਕ ਆਉਂਦੇ ਹਨ ਜਿਨ੍ਹਾਂ ਨੂੰ ਅੰਤਿਅਜ (ਅੰਤ ਵਿਚ ਜਨਮ ਲੈਣ ਵਾਲੇ) ਆਖਿਆ ਜਾਦਾ ਹੈ, ਜਿਹੜੇ ਕਈ ਤਰ੍ਹਾ ਦੀ ਸੇਵਾ ਕਰਦੇ ਹਨ, ਜਿਨ੍ਹਾਂ ਦੀ ਗਿਣਤੀ ਕਿਸੇ ਵਰਣ ਵਿਚ ਨਹੀਂ ਹੁੰਦੀ, ਪਰ ਇਨ੍ਹਾ ਨੂੰ ਖਾਸ ਕਸਬ ਵਾਲੇ ਅਤੇ ਕਾਰੀਗਰ ਸਮਝਿਆ ਜਾਦਾ ਹੈ। ਇਨ੍ਹਾ ਦੀਆ ਅੱਠ[13] ਸ਼੍ਰੇਣੀਆ ਹਨ। ਇਨ੍ਹਾ ਵਿਚੋ ਧੋਬੀ, ਮੋਚੀ ਅਤੇ ਜੁਲਾਹਿਆ ਨੂੰ ਛੱਡ ਕੇ ਬਾਕੀ ਸਾਰੀਆ ਜਾਤਾ ਆਪਸ ਵਿਚ ਖੁਲ੍ਹੇ ਤੌਰ ਤੇ ਅੰਤਰ-ਵਿਆਹ ਕਰਦੇ ਹਨ। ਕਿਉਂਕਿ ਹੋਰ ਲੋਕ ਇਨ੍ਹਾ ਨਾਲ ਕਿਸੇ ਤਰ੍ਹਾ ਦਾ ਵਰਤ-ਵਿਹਾਰ ਕਰਨਾ ਚੰਗਾ ਨਹੀਂ ਸਮਝਦੇ। ਇਨ੍ਹਾ ਦੀਆ ਅੱਠ ਜਾਤਾ ਹਨ—ਧੋਬੀ, ਮੋਚੀ, ਮਦਾਰੀ, ਟੋਕਰੀਆ ਤੇ ਢਾਲਾ ਬਣਾਉਣ ਵਾਲੇ, ਮਲਾਹ, ਮਛੇਰੇ, ਜੰਗਲੀ ਜਾਨਵਰਾ ਤੇ ਪੰਛੀਆ ਦੇ ਸਿਕਾਰੀ, ਅਤੇ ਜੁਲਾਹੇ। ਪਹਿਲਾ ਦੱਸੇ ਜਾ ਚੁੱਕੇ ਚਾਰ ਵਰਣ ਇਨ੍ਹਾ ਨਾਲ ਇਕੱਠੇ ਨਹੀਂ ਰਹਿੰਦੇ। ਇਹ ਲੋਕ ਚਾਰ ਵਰਣਾ ਦੇ ਨਗਰਾ ਤੇ ਪਿੰਡਾ ਦੇ ਨਜਦੀਕ ਹੀ, ਪਰ ਕੁਝ ਬਾਹਰਵਾਰ ਰਹਿੰਦੇ ਹਨ।

ਨੀਚ ਜਾਤ ਦੇ ਲੋਕ

ਜਿਹੜੇ ਲੋਕ ਹਾਡੀ, ਡੂਮ, ਚੰਡਾਲ, ਅਤੇ ਬਧਤੋ ਅਖਵਾਉਂਦੇ ਹਨ, ਉਨ੍ਹਾ ਦੀ ਕਿਸੇ ਵਰਣ ਜਾ ਜਾਤੀ ਅੰਦਰ ਗਿਣਤੀ ਨਹੀਂ ਹੁੰਦੀ। ਉਨ੍ਹਾ ਦਾ ਧੰਦਾ ਪਿੰਡ ਦੀ ਸਫ਼ਾਈ ਆਦਿ ਮੈਲੇ ਕਿਸਮ ਦੇ ਕੰਮ ਕਰਨਾ ਹੈ। ਇਹ ਇਕ ਪੂਰੀ ਜਾਤੀ ਸਮਝੇ ਜਾਦੇ ਹਨ ਅਤੇ ਸਿਰਫ਼ ਆਪਣੇ ਧੰਦੇ ਤੋਂ ਹੀ ਪਛਾਣੇ ਜਾਦੇ ਹਨ। ਅਸਲ ਵਿਚ, ਇਨ੍ਹਾ ਨੂੰ ਹਰਾਮ ਦੀ ਔਲਾਦ ਵਾਗ ਸਮਝਿਆ ਜਾਦਾ ਹੈ, ਕਿਉਂਕਿ ਲੋਕਮਤ ਉਨ੍ਹਾ ਨੂੰ ਸੂਦਰ ਪਿਤਾ ਅਤੇ ਬ੍ਰਾਹਮਣੀ ਮਾ ਦੀ ਬਦਫੈਲੀ ਤੋ ਪੈਦਾ ਹੋਣ ਵਾਲੀ ਸੰਤਾਨ ਦੱਸਦਾ ਹੈ, ਇਸੇ ਲਈ ਇਹ ਪਤਿਤ ਅਤੇ ਛੇਕੇ ਹੋਏ ਹਨ।

ਹਿੰਦੂ ਹਰੇਕ ਵਰਣ ਦੇ ਹਰੇਕ ਸਖਸ ਨੂੰ ਉਸ ਦੇ ਧੰਦੇ ਤੇ ਜੀਵਨ-ਵਿਧੀ ਅਨੁਸਾਰ ਖਾਸ ਨਾ ਦਿੰਦੇ ਹਨ। ਮਿਸਾਲ ਦੇ ਤੌਰ ਤੇ, ਬ੍ਰਾਹਮਣ ਜਦੋਂ ਤਕ ਆਪਣੇ ਘਰ ਵਿਚ ਰਹਿ ਕੇ ਆਪਣਾ ਧੰਦਾ ਕਰਦਾ ਹੈ, ਉਦੋਂ ਤਕ ਹੀ ਇਸ ਨਾ (ਬ੍ਰਾਹਮਣ) ਤੋਂ ਸੱਦਿਆ ਜਾਦਾ ਹੈ। ਜੇ ਉਹ ਇਕ ਅਗਨੀ ਦੀ ਸੇਵਾ ਕਰਦਾ ਹੈ, ਤਾ *ਇਯਸਟੀ* ਅਖਵਾਉਂਦਾ ਹੈ, ਜੇ ਉਹ ਤਿੰਨ ਅਗਨੀਆ ਦੀ ਸੇਵਾ ਕਰਦਾ ਹੈ, ਤਾ ਉਸ ਨੂੰ *ਅਗਨੀਹੋਤ੍ਰੀ* ਆਖਿਆ ਜਾਦਾ ਹੈ, ਜੇ ਉਹ ਇਸ ਤੋਂ ਛੁਟ ਅੱਗ ਵਿਚ ਸਾਮੱਗ੍ਰੀ ਵੀ ਅਰਪਿਤ ਕਰਦਾ ਹੈ, ਤਾ ਉਸ ਦਾ ਨਾ *ਦੀਖਸ਼ਿਤ* ਹੁੰਦਾ ਹੈ। ਜਿਵੇਂ ਬ੍ਰਾਹਮਣਾ ਦੀ ਪਰੰਪਰਾ ਹੈ, ਉਸੇ ਤਰ੍ਹਾ ਹੋਰ ਵਰਣਾ ਦੀ ਵੀ ਹੈ। ਵਰਣਾ ਤੋਂ ਨੀਵੀਆ ਜਾਤੀਆ ਵਿਚੋਂ ਹਾਡੀ ਨੂੰ ਚੰਗਾ ਸਮਝਿਆ ਜਾਦਾ ਹੈ, ਕਿਉਂਕਿ ਇਹ ਆਪਣੇ

ਆਪ ਨੂੰ ਹਰ ਕਿਸਮ ਦੇ ਮੈਲੇ ਕੰਮ ਤੋਂ ਦੂਰ ਰੱਖਦੇ ਹਨ। ਇਨ੍ਹਾਂ ਤੋਂ ਮਗਰੋਂ ਡੂਮ ਹਨ ਜਿਹੜੇ ਬੀਨ ਵਜਾਉਂਦੇ ਤੇ ਗਾਉਂਦੇ ਹਨ। ਇਨ੍ਹਾਂ ਤੋਂ ਵੀ ਨੀਵੀਆਂ ਜਾਤੀਆਂ ਦਾ ਧੰਦਾ ਕਸਾਈਪੁਣਾ ਅਤੇ ਰਾਜਦੰਡ ਦੇਣਾ ਹੈ। ਸਭ ਤੋਂ ਨੀਵੇਂ ਬਧਤੋ ਹਨ ਜਿਹੜੇ ਨਾਂ ਸਿਰਫ ਮਰੇ ਹੋਏ ਜਾਨਵਰਾਂ ਦਾ ਮਾਸ ਵੀ ਖਾ ਲੈਂਦੇ ਹਨ, ਸਗੋਂ ਕੁੱਤਿਆਂ ਤੇ ਹੋਰ ਅਜਿਹੇ ਪਸ਼ੂਆਂ ਨੂੰ ਵੀ ਨਹੀਂ ਛੱਡਦੇ।

ਚਾਰ ਵਰਣਾਂ ਵਿਚੋਂ ਹਰ ਇਕ ਲਈ ਇਹ ਨਿਹਾਇਤ ਹੀ ਜ਼ਰੂਰੀ ਹੈ ਕਿ ਸਹਿਭੋਜ ਵੇਲੇ ਆਪਣੀ ਵੱਖੋ-ਵੱਖਰੀ ਪੰਗਤ ਬਣਾ ਕੇ ਬੈਠਣ ਅਤੇ ਇਕ ਪੰਗਤੀ ਵਿਚੋ ਦੋ ਵੱਖਰੇ-ਵੱਖਰੇ ਵਰਣਾ ਦੇ ਮਨੁੱਖ ਨਾ ਹੋਣ। ਇਸ ਤੋਂ ਛੁਟ, ਜੇ ਬ੍ਰਾਹਮਣਾਂ ਦੀ ਪੰਗਤ ਵਿਚ ਦੋ ਅਜਿਹੇ ਮਨੁੱਖ ਹਨ ਜਿਹੜੇ ਹੋਰ ਜਾਤ ਦੇ ਹਨ ਅਤੇ ਪੰਗਤ ਵਿਚ ਉਨ੍ਹਾਂ ਦੋਹਾਂ ਦੀ ਬਹਿਣ ਦੀ ਥਾਂ ਇਕ ਦੂਜੇ ਦੇ ਨੇੜੇ ਹੀ ਹੈ, ਤਾਂ ਉਹ ਉਨ੍ਹਾਂ ਦੋਹਾਂ ਵਿਚਾਲੇ ਇਕ ਫੱਟਾ ਰੱਖ ਕੇ ਜਾਂ ਕੱਪੜਾ ਤਾਣ ਕੇ ਜਾ ਕਿਸੇ ਹੋਰ ਚੀਜ ਨਾਲ ਓਟ ਜਿਹੀ ਬਣਾ ਲੈਂਦੇ ਹਨ; ਜੇ ਉਨ੍ਹਾ ਦੇ ਦਰਮਿਆਨ ਇਕ ਲਕੀਰ ਵੀ ਖਿੱਚ ਦਿੱਤੀ ਜਾਵੇ, ਤਾ ਵੀ ਉਹ ਆਪਣੇ ਆਪ ਨੂੰ ਇਕ ਦੂਜੇ ਤੋਂ ਵੱਖ ਹੋਇਆ ਸਮਝਦੇ ਹਨ। ਕਿਉਂਕਿ ਉਨ੍ਹਾ ਵਿਚ ਭੋਜਨ ਦੀ ਜੂਠ ਖਾਣ ਦੀ ਮਨਾਹੀ ਹੈ, ਇਸ ਲਈ ਹਰ ਇਕ ਜਣਾ ਆਪਣਾ-ਆਪਣਾ ਭੋਜਨ ਅੱਡ ਰੱਖਦਾ ਹੈ, ਭੋਜਨ ਕਰਨ ਵਾਲਿਆ ਵਿਚੋਂ ਜੇ ਕੋਈ ਇਕ ਥਾਲੀ ਵਿਚੋਂ ਕੁਝ ਭੋਜਨ ਖਾ ਲਵੇ, ਤਾਂ ਉਸ ਦੇ ਖਾ ਲੈਣ ਮਗਰੋਂ *ਜੋ ਕੁਝ ਥਾਲੀ ਵਿਚ ਬਾਕੀ ਬਚੇ*, ਉਹ ਉਸ ਤੋਂ ਮਗਰੋਂ ਹੋਰ ਖਾਣ ਵਾਲਿਆ ਦੇ ਲਈ ਜੂਠਾ ਬਣ ਜਾਂਦਾ ਹੈ, ਅਤੇ ਅਜਿਹਾ ਭੋਜਨ ਖਾਣਾ ਵਰਜਿਤ ਹੈ।

ਬ੍ਰਾਹਮਣਾ ਦੇ ਰੀਤੀ-ਰਿਵਾਜ

ਚਾਰ ਵਰਣਾ ਦੀ ਇਸ ਤਰ੍ਹਾਂ ਦੀ ਅਵਸਥਾ ਹੈ।

ਚਾਰ ਵਰਣਾਂ ਵਿਚੋਂ ਕਿਸ ਨੂੰ ਮੁਕਤੀ ਮਿਲੇਗੀ। ਇਸ ਬਾਰੇ ਹਿੰਦੂਆ ਦਾ ਪਰਸਪਰ ਮਤਭੇਦ ਹੈ, ਕਿਉਂਕਿ ਕੁਝ ਕੁ ਦਾ ਕਹਿਣਾ ਹੈ ਕਿ ਸਿਰਫ਼ ਬ੍ਰਾਹਮਣਾ ਤੇ ਖੱਤਰੀਆ ਨੂੰ ਹੀ ਮੁਕਤੀ ਮਿਲ ਸਕਦੀ ਹੈ ਕਿਉਂਕਿ ਦੂਜੇ ਵਰਣਾ ਦੇ ਲੋਕ ਵੇਦ ਨਹੀਂ ਪੜ੍ਹ ਸਕਦੇ; ਜਦ ਕਿ ਹਿੰਦੂ ਦਾਰਸ਼ਨਿਕਾ ਦਾ ਵਿਚਾਰ ਹੈ ਕਿ ਸਾਰੇ ਵਰਣਾਂ ਅਤੇ ਸਾਰੀ ਮਨੁੱਖ ਜਾਤੀ ਨੂੰ ਮੁਕਤੀ ਪ੍ਰਾਪਤ ਹੋ ਸਕਦੀ ਹੈ, ਜੇਕਰ ਉਨ੍ਹਾਂ ਅੰਦਰ ਮੁਕਤੀ-ਪ੍ਰਾਪਤੀ ਦੀ ਪ੍ਰਬਲ ਇੱਛਾ ਹੋਵੇ। ਇਸ ਵਿਚਾਰ ਦਾ ਆਧਾਰ ਵਿਆਸ ਦੇ ਇਹ ਸ਼ਬਦ ਹਨ, "ਪੱਚੀ ਪਦਾਰਥਾ ਨੂੰ ਪੂਰੀ ਤਰ੍ਹਾਂ ਜਾਣਨਾ ਸਿੱਖੋ। ਫਿਰ ਤੁਸੀਂ ਭਾਵੇਂ ਕਿਸੇ ਵੀ ਮਤ ਨੂੰ ਮੰਨਦੇ ਹੋਵੋ, ਤੁਹਾਨੂੰ ਨਿਸਚੇ ਹੀ ਮੁਕਤੀ ਪ੍ਰਾਪਤ ਹੋਵੇਗੀ। ਇਹ ਵਿਚਾਰ ਵੀ ਇਸ ਤੱਥ ਉਤੇ ਆਧਾਰਿਤ ਹੈ ਕਿ ਵਾਸੁਦੇਵ ਦਾ ਜਨਮ ਸ਼ੂਦਰ ਕੁਲ ਵਿਚ ਹੋਇਆ ਸੀ ਅਤੇ ਅਰਜਨ ਨੂੰ ਆਖੀ ਹੋਈ ਇਹ ਗੱਲ ਵੀ ਇਸ ਸਿੱਧਾਂਤ ਦੀ ਪੁਸ਼ਟੀ ਕਰਦੀ ਹੈ: "ਰੱਬ ਅਨਿਆ ਅਤੇ ਪੱਖਪਾਤ ਤੋਂ ਬੇਲਾਗ ਰਹਿ ਕੇ ਫਲ ਦਿੰਦਾ ਹੈ। ਉਹ ਪੁੰਨ ਨੂੰ ਪਾਪ ਸਮਝਦਾ ਹੈ ਜੇ ਪੁੰਨ ਕਰਦਿਆ ਹੋਇਆ ਮਨੁੱਖ ਰੱਬ ਨੂੰ ਭੁੱਲ ਜਾਏ। ਇਸ ਦੇ ਉਲਟ ਉਹ ਪਾਪ ਨੂੰ ਵੀ ਪੁੰਨ ਸਮਝਦਾ ਹੈ ਜੇ ਮਨੁੱਖ ਪਾਪ ਕਰਨ ਵੇਲੇ ਉਸ ਨੂੰ ਨਾ ਭੁੱਲੇ, ਭਾਵੇਂ ਉਹ ਲੋਕ ਵੈਸ ਹੋਣ, ਜਾ ਸ਼ੂਦਰ ਹੋਣ ਜਾਂ ਇਸਤ੍ਰੀਆ ਹੋਣ। ਜੇ ਉਹ ਲੋਕ ਬ੍ਰਾਹਮਣ ਜਾਂ ਖੱਤਰੀ ਹੋਣ, ਤਾ ਇਹ ਗੱਲ ਹੋਰ ਵੀ ਜ਼ਿਆਦਾ ਲਾਗੂ ਹੋਵੇਗੀ।"

ਵਿਭਿੰਨ ਵਰਣ ਤੇ ਮੁਕਤੀ

ਅਧਿਆਇ 10

# ਧਾਰਮਿਕ ਅਤੇ ਨਾਗਰਿਕ ਨਿਯਮਾਂ ਦਾ ਮੂਲ, ਪੈਗੰਬਰ, ਅਤੇ ਨਿਯਮਾਂ ਦਾ ਲੋਪ

ਪ੍ਰਾਚੀਨ ਯੂਨਾਨੀ ਲੋਕ ਆਪਣੇ ਲਈ ਧਾਰਮਿਕ ਅਤੇ ਨਾਗਰਿਕ ਨਿਯਮ ਆਪਣੇ ਰਿਸੀਆ ਪਾਸੋਂ ਬਣਵਾਉਂਦੇ ਸਨ। ਉਨ੍ਹਾ ਦਾ ਯਕੀਨ ਸੀ ਕਿ ਸੋਲੋਨ, ਡ੍ਰੇਕੋ, ਪਾਈਥੇਗੋਰਸ, ਮੀਨੋਸ ਆਦਿ ਰਿਸ਼ੀਆਂ ਨੂੰ ਰੱਬੀ ਇਮਦਾਦ ਮਿਲਦੀ ਸੀ।

ਯੂਨਾਨੀਆ ਦੇ ਸਥਾਪਿਤ ਨਿਯਮ ਤੇ ਧਰਮ

ਉਨ੍ਹਾ ਦੇ ਰਾਜੇ ਵੀ ਉਨ੍ਹਾ ਲਈ ਨਿਯਮ ਬਣਾਇਆ ਕਰਦੇ ਸਨ। ਮੂਸਾ ਦੇ ਕੋਈ ਦੋ ਸੌ ਸਾਲ ਮਗਰੋ, ਜਦੋਂ ਮਿਯਾਨਸ ਸਾਗਰ ਦੇ ਟਾਪੂਆਂ ਅਤੇ ਕ੍ਰੇਟਨ ਉਤੇ ਰਾਜ ਕਰਦਾ ਸੀ, ਤਾ ਉਹ ਵੀ ਨਿਯਮ ਬਣਾਉਂਦਾ ਹੁੰਦਾ ਸੀ, ਪਰ ਜ਼ਾਹਰ ਇਹ ਕਰਦਾ ਸੀ ਕਿ ਜ਼ੀਉਸ ਨੇ ਇਹ ਨਿਯਮ ਬਣਾ ਕੇ ਮੇਰੇ ਕੋਲ ਭੇਜੇ ਹਨ। ਉਨ੍ਹਾ ਦਿਨਾ ਵਿਚ ਹੀ ਮੀਨੋਸ ਵੀ ਆਪਣੇ ਨਿਯਮ ਬਣਾ ਕੇ ਦਿੰਦਾ ਸੀ ..

ਯੂਨਾਨੀਆਂ ਦੀ ਤਾਂ ਇਹ ਸਥਿਤੀ ਸੀ, ਅਤੇ ਠੀਕ ਇਹੋ ਅਵਸਥਾ ਵੀ ਹਿੰਦੂਆ ਦੀ ਸਮਝਣੀ ਚਾਹੀਦੀ ਹੈ। ਕਿਉਂਕਿ ਉਨ੍ਹਾਂ ਦਾ ਵਿਚਾਰ ਹੈ ਉਨ੍ਹਾ ਦੇ ਧਰਮ-ਸ਼ਾਸਤ੍ਰ ਅਤੇ ਉਸ ਦੇ ਸਾਧਾਰਣ ਹੁਕਮਨਾਮੇ ਰਿਸ਼ੀਆਂ, ਗਿਆਨੀਆ ਦੇ

ਹਿੰਦੂ ਸਿਮ੍ਰਤੀਆ ਦੇ ਲੇਖਕ

ਬਣਾਏ ਹੋਏ ਹਨ ਜਿਹੜੇ ਉਨ੍ਹਾ ਦੇ ਧਰਮ ਦੇ ਥੰਮ੍ਹ ਹਨ, ਨਾ ਕਿ ਪੈਗ਼ੰਬਰ ਯਾਨੀ ਕਿ ਨਾਰਾਇਣ ਦੇ ਬਣਾਏ ਹੋਏ ਹਨ ਜਿਹੜਾ ਇਸ ਸੰਸਾਰ ਵਿਚ ਆਉਣ ਵੇਲੇ ਦੇਹ ਧਾਰਨ ਕਰਦਾ ਹੈ। ਜਿਸ ਪਾਪ ਤੋਂ ਸੰਸਾਰ ਨੂੰ ਨੁਕਸਾਨ ਹੋਣ ਦਾ ਡਰ ਹੋਵੇ, ਉਸ ਦੀ ਜੜ੍ਹ ਨੂੰ ਕੱਟਣ ਜਾ ਸੰਸਾਰ ਦੀ ਬੁਰਾਈ ਨੂੰ ਦੂਰ ਕਰਨ ਲਈ ਹੀ ਇਸ ਲੋਕ ਵਿਚ ਨਾਰਾਇਣ ਦਾ ਆਗਮਨ ਹੁੰਦਾ ਹੈ। ਇਸ ਤੋਂ ਛੁਟ, ਕੋਈ ਵੀ ਨਿਯਮ ਬਦਲਿਆ ਜਾਂ ਕਿਸੇ ਹੋਰ ਨਿਯਮ ਦੁਆਰਾ ਪ੍ਰਤਿਸਥਾਪਿਤ ਨਹੀਂ ਕੀਤਾ ਜਾ ਸਕਦਾ, ਕਿਉਂਕਿ ਇਨ੍ਹਾਂ ਲੋਕਾਂ ਨੂੰ ਜਿਸ ਰੂਪ ਵਿਚ ਨਿਯਮ ਮਿਲ਼ਦੇ ਹਨ, ਉਸੇ ਰੂਪ ਵਿਚ ਇਹ ਉਨ੍ਹਾਂ ਨੂੰ ਵਰਤਣਾ ਸ਼ੁਰੂ ਕਰ ਦਿੰਦੇ ਹਨ। ਇਸ ਲਈ ਨਿਯਮਾ ਤੇ ਪੂਜਾ ਆਦਿ ਬਾਰੇ ਇਹ ਅਵਤਾਰਾਂ ਤੋਂ ਬਿਨਾਂ ਹੀ ਆਪਣਾ ਕੰਮ ਚਲਾ ਲੈਂਦੇ ਹਨ, ਭਾਵੇਂ ਸ੍ਰਿਸ਼ਟੀ

ਦੇ ਹੋਰ ਕੰਮਾਂ ਵਿਚ ਉਨ੍ਹਾਂ ਨੂੰ ਕਈ ਵਾਰੀ ਇਨ੍ਹਾਂ ਦੀ ਲੋੜ ਪੈਂਦੀ ਹੈ।

ਇਉਂ ਪ੍ਰਤੀਤ ਹੁੰਦਾ ਹੈ ਕਿ ਨਿਯਮਾ ਦਾ ਲੋਪ ਕਰਨਾ ਹਿੰਦੂਆ ਦੇ ਲਈ ਨਾਮੁਮਕਿਨ ਨਹੀਂ, ਕਿਉਂਕਿ ਉਹ ਆਖਦੇ ਹਨ ਕਿ ਹੁਣ ਵਰਜਿਤ ਸਮਝੀਆਂ ਜਾਣ ਵਾਲੀਆਂ ਕਈ ਗੱਲਾਂ ਦੀ ਵਾਸੁਦੇਵ ਦੇ ਆਗਮਨ ਤੋਂ ਪਹਿਲਾਂ ਇਜਾਜ਼ਤ ਸੀ, ਜਿਵੇਂ ਕਿ ਗਊਆਂ ਦਾ ਮਾਸ। ਮਨੁੱਖ ਦੇ ਸੁਭਾ ਵਿਚ ਪਰਿਵਰਤਨ ਆਉਣ ਅਤੇ ਆਪਣੇ ਫ਼ਰਜ਼ਾ ਦਾ ਬੋਝ ਚੁੱਕਣ ਵਿਚ ਅਸਮਰਥ ਹੋਣ ਕਾਰਨ ਹੀ ਅਜਿਹੀਆਂ ਤਬਦੀਲੀਆ ਦੀ ਲੋੜ ਪੈਂਦੀ ਹੈ। *ਵਿਆਹ-ਪ੍ਰਣਾਲੀ* ਅਤੇ *ਬੰਸ-ਸਿੱਧਾਂਤ* ਦੀਆ ਤਬਦੀਲੀਆਂ ਵੀ ਇਨ੍ਹਾ ਵਿਚੋਂ ਹੀ ਹਨ। ਕਿਉਂਕਿ ਪਹਿਲੇ ਸਮਿਆਂ ਵਿਚ ਬੰਸ ਜਾਂ ਸੰਬੰਧ ਦਾ ਨਿਸਚਾ ਕਰਨ ਲਈ ਤਿੰਨ ਵਿਧੀਆਂ ਸਨ :

ਨਿਯਮਾ ਦਾ ਲੋਪ

1. ਧਰਮ-ਸ਼ਾਸਤ੍ਰ ਦੀ ਰੀਤ ਨਾਲ ਵਿਆਹੀ ਇਸਤ੍ਰੀ ਤੋਂ ਪੈਦਾ ਹੋਣ ਵਾਲਾ ਬੱਚਾ ਪਿਤਾ ਦਾ ਬੱਚਾ ਹੈ, ਜਿਵੇ ਕਿ ਸਾਡੇ ਅਤੇ ਹਿੰਦੂਆ ਵਿਚ ਮੰਨਿਆ ਜਾਦਾ ਹੈ।

2. ਜੇ ਕੋਈ ਮਨੁੱਖ ਇਕ ਇਸਤ੍ਰੀ ਨਾਲ ਵਿਆਹ ਕਰਦਾ ਹੈ, ਅਤੇ ਉਸ ਦੁਆਰਾ ਬੱਚਾ ਜਨਮ ਲੈਂਦਾ ਹੈ, ਜੇ, ਵਿਆਹ ਦੇ ਅਹਿਦਨਾਮੇ ਵਿਚ ਇਹ ਸ਼ਰਤ ਲਾਈ ਜਾਂਦੀ ਹੈ ਕਿ ਜਿਹੜੀ ਸੰਤਾਨ ਹੋਵੇਗੀ ਉਹ *ਇਸਤ੍ਰੀ* ਦੇ ਪਿਤਾ ਦੀ ਅਖਵਾਏਗੀ, ਤਾ ਜਿਹੜਾ ਬੱਚਾ ਪੈਦਾ ਹੋਵੇਗਾ, ਉਹ ਨਾਨੇ ਦਾ ਸਮਝਿਆ ਜਾਵੇਗਾ ਜਿਸ ਨੇ ਉਹ ਸਰਤ ਲੁਆਈ ਸੀ ਨਾ ਕਿ ਬੱਚੇ ਦੇ ਸੁਭਾਵਿਕ ਪਿਤਾ ਦਾ, ਜਿਸ ਨੇ ਉਸ ਨੂੰ ਜਨਮ ਦਿੱਤਾ।

ਵਿਭਿੰਨ ਵਿਆਹ-ਪ੍ਰਬੰਧ

3. ਜੇ ਕੋਈ ਅਜਨਬੀ ਮਰਦ ਕਿਸੇ ਵਿਆਹੁਤਾ ਇਸਤ੍ਰੀ ਤੋਂ ਸੰਤਾਨ ਪੈਦਾ ਕਰੇ, ਤਾ ਉਹ ਸੰਤਾਨ ਉਸ ਦੇ ਸੁਭਾਵਿਕ ਪਤੀ ਦੀ ਹੋਵੇਗੀ, ਕਿਉਂਕਿ ਇਸਤ੍ਰੀ ਨੂੰ ਇਕ ਕਿਸਮ ਦੀ ਧਰਤੀ ਮੰਨਿਆ ਗਿਆ ਹੈ ਜਿਸ ਤੋਂ ਸੰਤਾਨ ਪੈਦਾ ਹੁੰਦੀ ਹੈ ਅਤੇ ਇਹ ਧਰਤੀ ਪਤੀ ਦੀ ਜਾਇਦਾਦ ਹੈ। ਇਸ ਵਿਚ ਇਹ ਗੱਲ ਹਮੇਸ਼ਾਂ ਪਹਿਲਾ ਤੋਂ ਹੀ ਮੰਨ ਲਈ ਗਈ ਹੈ ਕਿ ਬੀਜ ਬੀਜਣ ਦਾ ਕੰਮ, ਯਾਨੀ ਕਿ ਸੰਭੋਗ ਪਤੀ ਦੀ ਇਜਾਜ਼ਤ ਨਾਲ ਕੀਤਾ ਗਿਆ ਹੈ।

ਇਹ ਸਾਰੀਆਂ ਰੀਤਾ ਹੁਣ ਨਹੀਂ ਰਹੀਆ ਅਤੇ ਰੱਦ ਹੋ ਚੁੱਕੀਆਂ ਹਨ, ਇਸ ਲਈ ਇਨ੍ਹਾਂ ਦੇ ਅੰਤ ਤੋਂ ਅਸੀਂ ਇਹ ਨਤੀਜੇ ਉਤੇ ਪਹੁੰਚਦੇ ਹਾ ਕਿ (ਹਿੰਦੂਆ ਵਿਚ) *ਨਿਯਮ ਲੋਪ ਕਰ ਦੇਣ ਦੀ ਇਜਾਜ਼ਤ ਹੈ।*

ਗ਼ੈਰਕੁਦਰਤੀ ਢੰਗ ਦੇ ਵਿਆਹਾ ਬਾਰੇ ਸਾਨੂੰ ਆਖਣਾ ਪੈਂਦਾ ਹੈ ਕਿ ਉਹ ਅਰਬੀ ਲੋਕਾ ਦੇ ਮੁਸਲਮਾਨ ਬਣਨ ਤੋਂ ਪਹਿਲਾਂ ਵੀ ਅਜਿਹੀਆਂ ਬਦਫੈਲੀਆ ਹੁੰਦੀਆਂ ਸਨ ਅਤੇ ਹੁਣ ਸਾਡੇ ਵੇਲੇ ਤਕ ਵੀ ਹੁੰਦੀਆ ਹਨ, ਕਿਉਂਕਿ ਜਿਹੜੀ ਪਰਬਤ-ਲੜੀ ਪੰਚੀਰ ਦੇਸ਼ ਤੋਂ ਸ਼ੁਰੂ ਹੋ ਕੇ ਕਸਮੀਰ ਦੇ ਨਜ਼ਦੀਕ ਤਕ ਚਲੀ ਗਈ ਹੈ, ਉਥੋਂ ਦੇ ਵਸਨੀਕਾ ਵਿਚ ਹੁਣ ਤਕ ਇਹ ਰਿਵਾਜ ਹੈ ਕਿ ਕਈ ਭਰਾ ਮਿਲ ਕੇ ਸਾਝੇ ਤੌਰ ਤੇ ਇਕ ਇਸਤ੍ਰੀ ਰੱਖ ਲੈਂਦੇ ਹਨ। ਕਾਫ਼ਰ ਅਰਬੀ ਲੋਕਾ ਵਿਚ ਵੀ ਕਈ ਤਰ੍ਹਾ ਦੇ ਵਿਆਹ ਹੁੰਦੇ ਹਨ

1. ਇਕ ਅਰਬੀ ਮਰਦ ਨੇ ਆਪਣੀ ਪਤਨੀ ਨੂੰ ਕਿਸੇ ਖ਼ਾਸ ਬੰਦੇ ਕੋਲ ਸੰਭੋਗ ਕਰਨ ਵਾਸਤੇ ਜਾਣ ਲਈ ਹੁਕਮ ਦਿੱਤਾ, ਫਿਰ ਜਦੋਂ ਤਕ ਉਹ ਗਰਭਵਤੀ ਰਹੀ, ਉਹ ਉਸ ਤੋਂ ਦੂਰ-

ਦੂਰ ਰਿਹਾ, ਕਿਉਂਕਿ ਉਹ ਉਸ ਤੋਂ ਇਕ ਕੁਲੀਨ ਤੇ ਰਿਸ਼ਟਪੁਸ਼ਟ ਸੰਤਾਨ ਦੀ ਆਸ ਰੱਖਦਾ ਸੀ। ਇਹ ਹਿੰਦੂਆ ਦੇ ਤੀਜੇ ਕਿਸਮ ਦੇ ਵਿਆਹ ਦੇ ਸਮਾਨ ਹੈ।

2. ਦੂਜੀ ਕਿਸਮ ਇਹ ਸੀ ਕਿ ਇਕ ਅਰਬੀ ਨੇ ਦੂਜੇ ਨੂੰ ਕਿਹਾ, "ਤੂੰ ਮੈਨੂੰ ਆਪਣੀ ਪਤਨੀ ਦੇ ਦੇਹ, ਮੈਂ ਤੈਨੂੰ ਆਪਣੀ ਪਤਨੀ ਦੇ ਦਿੰਦਾ ਹਾਂ," ਅਤੇ ਇਉਂ ਉਨ੍ਹਾਂ ਨੇ ਆਪਣੀਆ ਪਤਨੀਆਂ ਬਦਲ ਲਈਆਂ।

3. ਤੀਜੀ ਕਿਸਮ ਇਹ ਹੈ, ਕਿ ਕਈ ਮਰਦ ਇਕ ਪਤਨੀ ਨਾਲ ਸੰਭੋਗ ਕਰਦੇ ਸਨ। ਫਿਰ ਜਦੋਂ ਬੱਚਾ ਪੈਦਾ ਹੁੰਦਾ ਸੀ, ਤਾਂ ਉਹ ਆਪ ਦੱਸ ਦਿੰਦੀ ਸੀ ਕਿ ਇਸ ਦਾ ਪਿਤਾ ਕੌਣ ਸੀ; ਅਤੇ ਜੇ ਉਹ ਨਾ ਜਾਣ ਸਕਦੀ, ਤਾਂ ਜੋਤਸ਼ੀਆਂ ਕੋਲੋਂ ਪਛਾਣ ਕਰਵਾਉਂਦੀ ਸੀ।

4. ਨਿਕਾਹ-ਮਕਤ, ਅਰਥਾਤ ਜਦੋਂ ਕੋਈ ਮਰਦ ਆਪਣੇ ਪਿਤਾ ਜਾਂ ਪੁੱਤਰ ਦੀ ਵਿਧਵਾ ਨਾਲ ਵਿਆਹ ਕਰ ਲਵੇ, ਤਾ ਅਜਿਹੇ ਵਿਆਹ ਨੂੰ ਦੈਜ਼ਨ ਆਖਿਆ ਜਾਂਦਾ ਸੀ। ਇਹ ਲਗਭਗ ਉਹੀ ਗੱਲ ਹੈ ਜਿਹੜੀ ਯਹੂਦੀਆ ਦੇ ਇਕ ਖ਼ਾਸ ਕਿਸਮ ਦੇ ਵਿਆਹ ਵਿਚ ਮਿਲਦੀ ਹੈ, ਕਿਉਂਕਿ ਯਹੂਦੀਆ ਵਿਚ ਇਹ ਨਿਯਮ ਹੈ ਕਿ ਜੇ ਕਿਸੇ ਦਾ ਭਰਾ ਸੰਤਾਨ-ਰਹਿਤ ਮਰ ਜਾਵੇ, ਤਾਂ ਉਸ ਨੂੰ ਉਸ ਦੀ ਵਿਧਵਾ ਨਾਲ ਵਿਆਹ ਕਰ ਕੇ ਮਰ ਚੁੱਕੇ ਭਰਾ ਦੇ ਵੰਸ਼ ਨੂੰ ਚਾਲੂ ਰੱਖਣ ਲਈ ਜ਼ਰੂਰ ਸੰਤਾਨ ਪੈਦਾ ਕਰਨੀ ਚਾਹੀਦੀ ਹੈ, ਅਤੇ ਇਹ ਸੰਤਾਨ ਮਰੇ ਹੋਏ ਮਨੁੱਖ ਦੀ ਸਮਝੀ ਜਾਂਦੀ ਹੈ, ਸੁਭਾਵਿਕ ਪਿਤਾ ਦੀ ਨਹੀਂ। ਇਸ ਤਰ੍ਹਾਂ ਉਹ ਉਸ ਦੇ ਨਾਮ ਨੂੰ ਸੰਸਾਰ ਵਿਚ ਮਿਟ ਜਾਣ ਤੋਂ ਬਚਾਉਂਦਾ ਹੈ। ਜਿਸ ਮਰਦ ਦਾ ਇਸ ਕਿਸਮ ਦਾ ਵਿਆਹ ਹੋਵੇ, ਉਸ ਨੂੰ ਇਬਰਾਨੀ ਭਾਸਾ ਵਿਚ *ਯੱਬੰਮ* ਕਹਿੰਦੇ ਹਨ।

ਤਿੱਬਤੀ ਅਤੇ ਅਰਬੀ ਵਿਆਹ-ਰੀਤਾ

[ਮੱਗ ਲੋਕਾ ਵਿਚ ਇਸੇ ਤਰ੍ਹਾਂ ਦੀ ਇਕ ਸੰਸਥਾ ਵਲ ਸੰਕੇਤ ਕੀਤਾ ਗਿਆ ਹੈ। ਪੰਨੇ 109-110.]

ਇਨ੍ਹਾ ਗੱਲਾ ਦਾ ਇਥੇ ਜ਼ਿਕਰ ਕਰਨ ਦਾ ਸਾਡਾ ਮਨੋਰਥ ਇਹ ਹੈ ਕਿ ਪਾਠਕਾਂ ਨੂੰ ਪਤਾ ਲੱਗ ਜਾਵੇ ਤਾਂਕਿ ਉਨ੍ਹਾ ਨੂੰ ਅਸਲੀਅਤ ਨਜ਼ਰ ਆ ਜਾਵੇ ਅਤੇ ਤੁਲਨਾ ਤੋਂ ਸਪੱਸ਼ਟ ਹੋ ਜਾਵੇ ਕਿ ਇਸਲਾਮੀ ਸੰਸਥਾਵਾਂ ਕਿੰਨੀਆ ਸ੍ਰੇਸ਼ਠ ਹਨ ਅਤੇ ਇਹ ਤੁਲਨਾ ਕਿੰਨੇ ਸਪੱਸ਼ਟ ਤੌਰ ਤੇ ਇਸ ਤੱਥ ਨੂੰ ਉਘਾੜਦੀ ਹੈ ਕਿ ਉਹ ਸਾਰੇ ਰੀਤੀ-ਰਿਵਾਜ ਤੇ ਵਰਤ-ਵਿਹਾਰ, ਜਿਹੜੇ ਇਸਲਾਮ ਤੋਂ ਭਿੰਨ ਹਨ, ਕਿੰਨੇ ਜ਼ਿਆਦਾ ਮਲੀਨ ਹਨ।

## ਅਧਿਆਇ 11

# ਮੂਰਤੀ-ਪੂਜਾ ਦਾ ਆਰੰਭ ਅਤੇ ਵਿਅਕਤੀਗਤ ਮੂਰਤੀਆਂ ਦਾ ਵਰਣਨ

ਇਹ ਗੱਲ ਸਭ ਨੂੰ ਚੰਗੀ ਤਰ੍ਹਾਂ ਪਤਾ ਹੈ ਕਿ ਆਮ ਲੋਕਾਂ ਦਾ ਝੁਕਾਉ ਚੇਤਨ ਸੰਸਾਰ ਵਲ ਹੁੰਦਾ ਹੈ, ਅਤੇ ਅਮੂਰਤ ਵਿਚਾਰਾਂ ਦੇ ਸੰਸਾਰ ਤੋਂ ਉਹ ਘਬਰਾਉਂਦੇ ਹਨ। ਹਰ ਕਾਲ ਅਤੇ ਹਰ ਥਾਂ ਉਤੇ ਇਨ੍ਹਾਂ ਸੂਖਮ ਵਿਚਾਰਾਂ ਨੂੰ ਸਮਝਣ ਵਾਲੇ ਕੁਝ ਥੋੜ੍ਹੇ ਜਿਹੇ ਹੀ ਉੱਚੀ ਸਿੱਖਿਆ ਪ੍ਰਾਪਤ ਕਰ ਚੁੱਕੇ ਮਨੁੱਖ ਹੁੰਦੇ ਹਨ। ਆਮ ਲੋਕ ਸਾਕਾਰ ਚਿੱਤਰ ਦੇਖ ਕੇ ਹੀ ਪ੍ਰਸੰਨ ਹੋ ਜਾਂਦੇ ਹਨ, ਇਸ ਲਈ ਕਈ ਧਾਰਮਿਕ ਸੰਪ੍ਰਦਾਵਾਂ ਦੇ ਨੇਤਾ ਸੱਚ ਦੇ ਰਾਹ ਤੋਂ ਇੰਨੇ ਦੂਰ ਹੋ ਗਏ ਹਨ ਕਿ ਉਨ੍ਹਾਂ ਨੇ ਇਨ੍ਹਾਂ ਤਸਵੀਰਾਂ ਨੂੰ ਆਪਣੀਆਂ ਕਿਤਾਬਾਂ ਅਤੇ ਪੂਜਾ-ਘਰਾਂ ਵਿਚ ਥਾਂ ਦੇ ਦਿੱਤੀ ਹੈ, ਜਿਵੇਂ ਕਿ ਯਹੂਦੀ, ਈਸਾਈ, ਅਤੇ ਸਭ ਤੋਂ ਵਧ ਕੇ ਮਾਨੀ ਮਤ ਦੇ ਲੋਕ। ਮੇਰੇ ਇਨ੍ਹਾਂ ਲਫ਼ਜ਼ਾਂ ਦੀ ਸੱਚਾਈ ਦੀ ਪੁਣਛਾਣ ਕਰਨੀ ਹੋਵੇ, ਤਾਂ ਪੈਗੰਬਰ (ਹਜ਼ਰਤ ਮੁਹੰਮਦ ਸਾਹਿਬ) ਜਾਂ ਮੱਕੇ ਅਤੇ ਕਾਅਬੇ ਦਾ ਚਿੱਤਰ ਬਣਾ ਕੇ ਜ਼ਰਾ ਕਿਸੇ ਅਨਪੜ੍ਹ ਇਸਤ੍ਰੀ ਜਾਂ ਮਰਦ ਨੂੰ ਦਿਖਾਉ। ਉਹ ਉਸ ਨੂੰ ਦੇਖ ਕੇ ਇੰਨੇ ਪ੍ਰਸੰਨ ਹੋਣਗੇ ਕਿ ਉਹ ਤਸਵੀਰ ਨੂੰ ਚੁੰਮਣ ਲੱਗ ਪੈਣਗੇ, ਆਪਣੀਆਂ ਗੱਲ੍ਹਾਂ ਨੂੰ ਉਸ ਉਤੇ ਮਲਣਗੇ ਅਤੇ ਉਸ ਦੇ ਸਾਹਮਣੇ ਮਿੱਟੀ ਉਤੇ ਡਿਗਣਗੇ, ਜਿਵੇਂ ਕਿ ਉਹ ਤਸਵੀਰ ਨੂੰ ਨਹੀਂ, ਸਗੋਂ ਅਸਲ ਸ਼ੈਅ ਨੂੰ ਦੇਖ ਰਹੇ ਹੋਣ, ਜਿਵੇਂ ਕਿ ਉਹ ਮੁਤਬੱਰਕ ਥਾਂਵਾਂ ਉਤੇ ਆਪ ਮੌਜੂਦ ਹੋਣ ਅਤੇ ਹੱਜ ਦੀਆਂ ਵੱਡੀਆਂ ਤੇ ਛੋਟੀਆਂ ਰੀਤਾਂ ਪਾਲ ਰਹੇ ਹੋਣ।

ਮਨੁੱਖ ਦੇ ਸੁਭਾ ਵਿਚ ਮੂਰਤੀ-ਪੂਜਾ

ਇਹੋ ਕਾਰਨ ਹੈ ਕਿ ਵਧੇਰੇ ਸ਼ਰਧਾਯੋਗ ਮਨੁੱਖਾਂ, ਪੈਗੰਬਰਾਂ, ਰਿਸ਼ੀਆਂ, ਮੁਨੀਆਂ ਅਤੇ ਦੇਵਤਿਆਂ ਦੀ ਗ਼ੈਰਹਾਜ਼ਰੀ ਵਿਚ, ਜਾਂ ਉਨ੍ਹਾਂ ਦੀ ਮੌਤ ਮਗਰੋਂ ਉਨ੍ਹਾਂ ਦੀ ਯਾਦ ਨੂੰ ਸਥਿਰ ਰੱਖਣ ਲਈ ਮੂਰਤੀਆਂ ਅਤੇ ਯਾਦਗਾਰਾਂ ਬਣਾ ਲਈਆਂ ਹੋਣਗੀਆਂ, ਤਾਂ ਕਿ ਉਨ੍ਹਾਂ ਦੀ ਮੌਤ ਉਪਰੰਤ ਮਨੁੱਖਾਂ ਦੇ ਦਿਲਾਂ ਵਿਚ ਉਨ੍ਹਾਂ ਦੇ ਪ੍ਰਤਿ ਸਨਮਾਨ ਸਦਾ ਬਣਿਆ ਰਹੇ। ਜਦੋਂ ਇਨ੍ਹਾਂ ਯਾਦਗਾਰਾਂ ਨੂੰ ਬਣਿਆਂ ਕਈ ਪੀੜ੍ਹੀਆਂ ਤੇ ਸਦੀਆਂ ਬੀਤ ਜਾਂਦੀਆਂ ਹਨ, ਤਾਂ ਲੋਕ ਇਨ੍ਹਾਂ

ਦੀ ਮੂਲ ਉਤਪਤੀ ਨੂੰ ਭੁੱਲ ਜਾਂਦੇ ਹਨ ਅਤੇ ਇਹ ਚਿੰਨ੍ਹ ਰਿਵਾਜ ਦਾ ਰੂਪ ਧਾਰ ਲੈਂਦੇ ਹਨ ਅਤੇ ਇਨ੍ਹਾਂ ਦਾ ਸਨਮਾਨ ਕਰਨਾ ਇਕ ਆਮ ਨਿਯਮ ਬਣ ਜਾਂਦਾ ਹੈ। ਇਹ ਗੱਲ ਮਨੁੱਖੀ ਸੁਭਾ ਵਿਚ ਡੂੰਘੀ ਤਰ੍ਹਾਂ ਵਸੀ ਹੋਈ ਹੈ। ਇਸੇ ਲਈ ਪ੍ਰਾਚੀਨ ਪ੍ਰਬੰਧਕਾਂ ਨੇ ਮਨੁੱਖ ਦੀ ਇਸ ਕਮਜ਼ੋਰੀ ਤੋਂ ਫ਼ਾਇਦਾ ਉਠਾਉਂਦਿਆਂ ਹੋਇਆ ਉਨ੍ਹਾਂ ਉਤੇ ਅਸਰ ਪਾਉਣ ਦਾ ਇਹ ਉਪਾ ਕੀਤਾ ਅਤੇ ਮੂਰਤੀ ਤੇ ਹੋਰ ਅਜਿਹੇ ਯਾਦਗਾਰੀ ਚਿੰਨ੍ਹਾ ਦੀ ਪੂਜਾ ਉਨ੍ਹਾਂ ਵਾਸਤੇ ਲਾਜ਼ਮੀ ਕਰਾਰ ਦੇ ਦਿੱਤੀ। ਇਸ ਦਾ ਵਿਸਤਾਰਪੂਰਵਕ ਵੇਰਵਾ ਜਲ-ਪਰਲੋ ਤੋਂ ਪਹਿਲਾਂ ਅਤੇ ਮਗਰੋਂ ਦੇ ਇਤਿਹਾਸਿਕ ਲੇਖਾਂ ਵਿਚ ਮਿਲਦਾ ਹੈ। ਇਥੋਂ ਤਕ ਕਿ ਕਈ ਲੋਕ ਇਹ ਜਾਣਨ ਦਾ ਬਹਾਨਾ ਵੀ ਕਰਦੇ ਹਨ ਕਿ ਰੱਬ ਵਲੋਂ ਪੈਗੰਬਰਾਂ ਦੇ ਆਗਮਨ ਤੋਂ ਪਹਿਲਾਂ ਸਾਰੀ ਜਾਤੀ ਮੂਰਤੀ-ਪੂਜਕ ਸੀ...

ਪਹਿਲਾ, ਸਾਨੂੰ ਹਰ ਹਾਲਤ ਵਿਚ ਇਥੇ ਇਸ ਵਿਸ਼ੇ ਬਾਰੇ ਹਿੰਦੂਆ ਦੇ ਤੌਰ-ਤਰੀਕਿਆ ਅਤੇ ਸਿੱਧਾਤਾਂ ਦੀ ਵਿਆਖਿਆ ਕਰਨੀ ਪੈਣੀ ਹੈ, ਇਸ ਲਈ ਹੁਣ ਅਸੀਂ ਉਨ੍ਹਾ ਦੇ ਬੇਹੂਦਾ ਜਿਹੇ ਵਿਚਾਰਾ ਦਾ ਜ਼ਿਕਰ ਕਰਾਂਗੇ; ਪਰ ਨਾਲ ਹੀ ਅਸੀਂ ਝੱਟਪਟ ਇਹ ਸਪੱਸ਼ਟ ਕਰ ਦੇਣਾ ਚਾਹੁੰਦੇ ਹਾਂ ਕਿ ਇਹੋ ਜਿਹੇ ਵਿਚਾਰ ਸਿਰਫ਼ ਆਮ ਤੇ ਅਨਪੜ੍ਹ ਜਨਤਾ ਵਿਚ ਹੀ ਮਿਲਦੇ ਹਨ। ਕਿਉਂਕਿ ਜਿਹੜੇ ਲੋਕ ਮੁਕਤੀ ਦੇ ਰਾਹ ਉਤੇ ਤੁਰਦੇ ਹਨ, ਜਾ ਜਿਹੜੇ ਦਰਸ਼ਨ-ਸ਼ਾਸਤ੍ਰ ਜਾ ਬ੍ਰਹਮ-ਵਿਦਿਆ ਦਾ ਅਧਿਐਨ ਕਰ ਰਹੇ ਹਨ, ਅਤੇ ਜਿਹੜੇ ਅਮੂਰਤ ਸੱਚ ਨੂੰ, ਜਿਸ ਨੂੰ ਕਿ ਉਹ *ਸਾਰ* ਆਖਦੇ ਹਨ, ਹਾਸਲ ਕਰਨਾ ਚਾਹੁੰਦੇ ਹਨ, ਉਨ੍ਹਾਂ ਨੂੰ ਪਰਮਾਤਮਾ ਤੋਂ ਇਲਾਵਾ ਕਿਸੇ ਹੋਰ ਦੀ ਪੂਜਾ ਕਰਨ ਦੀ ਜ਼ਰੂਰਤ ਨਹੀਂ, ਉਹ ਉਸ ਦੀ ਪ੍ਰਤਿਨਿਧਤਾ ਕਰਨ ਵਾਲੀਆ ਮੂਰਤੀਆ ਦੀ ਪੂਜਾ ਨੂੰ ਚਿੱਤ ਚੇਤੇ ਵੀ ਨਹੀ ਲਿਆਉਂਦੇ।

[ਇਥੇ ਅੰਬਰੀਸ਼ ਨਾਮੀ ਰਾਜੇ ਦੀ ਕਥਾ ਆਰੰਭ ਹੁੰਦੀ ਹੈ ਜੋ ਸਫਲ ਰਾਜਪਾਟ ਤੋਂ ਉਪਰੰਤ ਵੈਰਾਗੀ ਹੋ ਕੇ ਰੱਬੀ ਧਿਆਨ ਅਤੇ ਭਗਤੀ ਵਿਚ ਲੀਨ ਹੋ ਗਿਆ। ਇਸ ਦੇ ਸਿੱਟੇ ਵਜੋਂ ਇੰਦਰ ਨੇ ਉਸ ਨੂੰ ਦਰਸ਼ਨ ਦਿੱਤੇ, ਅਤੇ ਅੰਬਰੀਸ਼ ਵਲੋਂ ਕੀਤੇ ਇਕ ਸਵਾਲ ਦੇ ਜਵਾਬ ਵਿਚ ਉਸ ਨੂੰ ਹਦਾਇਤ ਕੀਤੀ ਕਿ ਜੇ 'ਮਾਨਵੀ ਭੁੱਲਣਹਾਰਤਾ ਉਸ ਨੂੰ ਰਤਾ ਵੀ ਪ੍ਰਭਾਵਿਤ ਕਰੇ, ਤਾਂ ਉਹ ਆਪਣੇ ਲਈ ਇਸ ਤਰ੍ਹਾਂ ਦੀ ਮੂਰਤੀ ਬਣਾ ਲਵੇ ਜਿਸ ਰੂਪ ਵਿਚ ਇੰਦਰ ਉਸ ਦੇ ਸਨਮੁਖ ਪ੍ਰਗਟ ਹੋਇਆ ਸੀ ਅਤੇ ਉਸ ਅੱਗੇ ਸੁਗੰਧੀ ਤੇ ਫੁੱਲ ਅਰਪਣ ਕਰੇ। ਇਉਂ ਉਹ ਉਸ ਨੂੰ ਕਦੇ ਵੀ ਭੁੱਲ ਨਹੀ ਸਕੇਗਾ।' ਪੰਨੇ 113-15.]

. . ਹਿੰਦੂ ਕਹਿੰਦੇ ਹਨ ਕਿ ਲੋਕ ਉਸ ਸਮੇਂ ਤੋਂ ਹੀ ਮੂਰਤੀ ਬਣਾਉਣ ਲੱਗੇ ਹਨ। ਜਿਸ ਚਤੁਰਭੁਜੀ ਰੂਪ ਦਾ ਅਸੀਂ ਪਹਿਲਾ ਵਰਣਨ ਕੀਤਾ ਹੈ, ਕਈ ਲੋਕੀਂ ਉਸ ਵਰਗੀਆ ਮੂਰਤੀਆਂ ਬਣਾਉਂਦੇ ਹਨ, ਅਤੇ ਜਿਸ ਕਿਸੇ ਦੀ ਵੀ ਮੂਰਤੀ ਬਣਾਉਣੀ ਹੋਵੇ, ਉਸ ਦੇ ਮੁਤਾਬਿਕ ਅਤੇ ਕਈ ਕਥਾਵਾਂ ਤੇ ਵਰਣਨਾਂ ਅਨੁਸਾਰ ਮੂਰਤੀ ਬਣਾਉਂਦੇ ਹਨ।

. ਹਿੰਦੂਆਂ ਦੀ ਇਕ ਪ੍ਰਸਿੱਧ ਮੂਰਤੀ ਮੁਲਤਾਨ ਵਿਚ ਸੀ, ਜੋ ਸੂਰਜ ਨੂੰ ਅਰਪਿਤ ਹੋਣ ਕਾਰਨ *ਆਦਿੱਤਯ* ਅਖਵਾਉਂਦੀ ਸੀ। ਉਹ ਲੱਕੜ ਦੀ ਬਣੀ ਹੋਈ ਅਤੇ ਉਪਰੋਂ ਕਾਰਡੋਵੀ ਲਾਲ ਖੱਲ ਨਾਲ ਮੜ੍ਹੀ ਹੋਈ ਸੀ; ਉਸ ਦੀਆ ਦੋਹਾ ਅੱਖਾ ਦੀ ਥਾਂ 'ਤੇ ਦੋ ਲਾਲ ਮਣੀਆ ਜੜੀਆਂ ਹੋਈਆ ਸਨ। ਆਖਿਆ ਜਾਂਦਾ ਹੈ ਕਿ ਇਹ ਕ੍ਰਿਤਯੁਗ (ਸਤਿਯੁਗ) ਦੇ ਅੰਤ ਵਿਚ

ਬਣੀ ਸੀ, ਉਸ ਵੇਲੇ ਤੋਂ ਲੈ ਕੇ ਹੁਣ ਤਕ 216432 ਸਾਲ ਹੋਏ ਹਨ। ਜਦੋਂ ਮੁਹੰਮਦ ਬਿਨ-ਕਾਸਿਮ ਬਿਨ-ਮੁਨੱਬਿਹ ਨੇ ਮੁਲਤਾਨ ਨੂੰ ਜਿੱਤਿਆ, ਤਾਂ ਉਸ ਨੇ ਪੁੱਛਿਆ ਕਿ ਇਸ ਨਗਰ ਦੇ ਇੰਨਾ ਖ਼ੁਸ਼ਹਾਲ ਹੋਣ ਅਤੇ ਇਥੇ ਅਨਕ ਖ਼ਜ਼ਾਨਿਆਂ ਦੇ ਇਕੱਠੇ ਹੋਣ ਦੀ ਕੀ ਵਜਹ ਹੈ। ਅਤੇ ਫਿਰ ਉਸ ਨੂੰ ਪਤਾ ਲੱਗਾ ਕਿ ਇਸ ਦਾ ਕਾਰਨ ਉਹ ਮੂਰਤੀ ਹੀ ਹੈ, ਕਿਉਂਕਿ ਚਹੁੰ ਕੂੰਟਾਂ ਤੋਂ ਯਾਤਰੀ ਉਸ ਦੇ ਦਰਸ਼ਨਾਂ ਨੂੰ ਆਉਂਦੇ ਹਨ। ਤਦ ਉਸ ਨੇ ਮੂਰਤੀ ਨੂੰ ਤਾਂ ਉਥੇ ਹੀ ਰਹਿਣ ਦਿੱਤਾ, ਪਰ ਉਸ ਦਾ ਮਖੌਲ ਉਡਾਉਣ ਲਈ ਉਸ ਦੀ ਧੌਣ ਵਿਚ ਗਊ ਦੇ ਮਾਸ ਦਾ ਇਕ ਟੁਕੜਾ ਲਟਕਾ ਦਿੱਤਾ। ਉਸੇ ਥਾ ਉਤੇ ਉਸ ਨੇ ਇਕ ਮਸਜਿਦ ਬਣਵਾ ਦਿੱਤੀ। ਜਦੋਂ ਕਰਮਤੀ[4] ਬੰਸ ਵਾਲਿਆ ਨੇ ਮੁਲਤਾਨ ਉਤੇ ਕ਼ਬਜ਼ਾ ਕੀਤਾ ਤਾ ਰਾਜ ਦੇ ਜੇਤੂ ਜਲਮ ਬਿਨ ਸ਼ੈਬਾਨ ਨੇ ਮੂਰਤੀ ਨੂੰ ਟੁਕੜੇ-ਟੁਕੜੇ ਕਰ ਦਿੱਤਾ ਅਤੇ ਇਸ ਦੇ ਪੁਜਾਰੀਆਂ ਨੂੰ ਕਤਲ ਕਰ ਦਿੱਤਾ। ਉਸ ਨੇ ਪੁਰਾਣੀ ਮਸਜਿਦ ਨੂੰ ਛੱਡ ਕੇ ਆਪਣੇ ਭਵਨ ਨੂੰ, ਜਿਹੜਾ ਇਕ ਉੱਚੀ ਥਾਂ 'ਤੇ ਬਣਿਆ ਹੋਇਆ ਇੱਟਾਂ ਦਾ ਕਿਲ੍ਹਾ ਸੀ, ਮਸਜਿਦ ਬਣਾ ਲਿਆ। ਉਮੈਯਾ ਬੰਸ ਦੇ ਖਲੀਫ਼ਿਆਂ ਦੇ ਸ਼ਾਸਨ-ਕਾਲ ਵਿਚ ਇਸੇ ਖ਼ਾਸ ਵਜਹ ਨਾਲ ਜਿਹੜੀ ਨਫ਼ਰਤ ਪੈਦਾ ਹੋ ਗਈ ਸੀ, ਉਸੇ ਕਾਰਨ ਉਸ ਨੇ ਪੁਰਾਣੀ ਮਸਜਿਦ ਨੂੰ ਬੰਦ ਕਰਾ ਦਿੱਤਾ। ਮਗਰੋਂ ਅਖ਼ੀਰ ਮਹਿਮੂਦ ਨੇ (ਰੱਬ ਉਸ 'ਤੇ ਦਇਆ ਕਰੇ) ਉਨ੍ਹਾਂ ਦੇਸ਼ਾਂ ਵਿਚ ਕਰਮਤੀ ਬੰਸ ਵਾਲਿਆਂ ਦੇ ਰਾਜ ਨੂੰ ਨਸ਼ਟ ਕਰਕੇ ਫਿਰ ਪੁਰਾਣੀ ਮਸਜਿਦ ਨੂੰ ਸ਼ੁਕਰਵਾਰ ਦੀ ਨਮਾਜ਼ ਦੀ ਥਾਂ ਨਿਸਚਿਤ ਕੀਤਾ ਅਤੇ ਦੂਜੀ ਮਸਜਿਦ ਨੂੰ ਬੰਦ ਕਰ ਦਿੱਤਾ। ਅੱਜਕਲ੍ਹ ਇਹ ਮਸਜਿਦ ਮਹਿੰਦੀ ਦੇ ਪੱਤਿਆਂ ਦੀ ਇਕ ਖਲਿਹਾਨ ਮਾਤ੍ਰ ਰਹਿ ਗਈ ਹੈ...

ਮੁਲਤਾਨ ਵਿਚ ਆਦਿੱਤ ਦੀ ਮੂਰਤੀ

ਥਾਨੇਸਰ ਨਗਰ ਦੇ ਪ੍ਰਤਿ ਹਿੰਦੂਆਂ ਦੇ ਦਿਲਾ ਵਿਚ ਕਾਫ਼ੀ ਸਰਧਾ ਹੈ। ਉਥੋਂ ਦੀ ਮੂਰਤੀ ਦਾ ਨਾਮ *ਚੱਕ੍ਰਸਵਾਮਿਨ*, ਅਰਥਾਤ ਚੱਕਰ ਦਾ ਮਾਲਕ ਹੈ। ਇਹ ਇਕ ਕਿਸਮ ਦਾ ਹਥਿਆਰ ਹੈ. ਇਹ ਮੂਰਤੀ ਪਿੱਤਲ ਦੀ ਬਣੀ ਹੋਈ ਹੈ ਅਤੇ ਮਨੁੱਖ ਦੇ ਆਕਾਰ ਦੇ ਬਰਾਬਰ ਲੰਮੀ ਚੌੜੀ ਹੈ। ਇਹ ਇਸ ਵੇਲੇ *ਸੋਮਨਾਥ* ਦੇ ਸਿਰ ਨਾਲ ਗ਼ਜ਼ਨੀ ਦੇ ਘੋੜਦੌੜ ਦੇ ਮੈਦਾਨ ਵਿਚ ਪਈ ਹੈ। ਸੋਮਨਾਥ ਦਾ ਸਿਰ ਮਹਾਦੇਵ ਦੀ *ਇੰਦਰੀ* ਅਰਥਾਤ *ਲਿੰਗ* ਦੀ ਪ੍ਰਤੀਮੂਰਤੀ ਹੈ। ਸੋਮਨਾਥ ਦਾ ਜਿਕਰ ਅਗਾਂਹ ਚਲ ਕੇ ਉਚਿਤ ਥਾ ਉਤੇ ਕੀਤਾ ਜਾਵੇਗਾ। ਕਿਹਾ ਜਾਂਦਾ ਹੈ ਕਿ ਇਹ ਚੱਕ੍ਰਸਵਾਮੀ ਮਹਾਭਾਰਤ ਦੇ ਯੁੱਧ ਸਮੇਂ ਉਸ ਦੀ ਯਾਦਗਾਰ ਵਿਚ ਬਣਾਇਆ ਗਿਆ ਸੀ।

ਥਾਨੇਸਰ ਦੀ ਮੂਰਤੀ

ਅੰਦਰਲੇ ਕਸ਼ਮੀਰ ਵਿਚ, ਬੁਲੁਰ ਪਹਾੜਾਂ ਵਲ ਰਾਜਧਾਨੀ ਤੋਂ ਦੋ ਜਾਂ ਤਿੰਨ ਦਿਨਾਂ ਦੇ ਰਸਤੇ ਉਤੇ ਸ਼ਾਰਦਾ ਦੀ ਲੱਕੜੀ ਦੀ ਬਣੀ ਹੋਈ ਇਕ ਮੂਰਤੀ ਹੈ, ਜਿਸ ਦਾ ਬੜੀ ਪੂਜਾ ਹੁੰਦੀ ਹੈ ਅਤੇ ਅਣਗਿਣਤ ਯਾਤਰੀ ਉਥੇ ਜਾਦੇ ਹਨ।

ਸਾਰਦਾ ਦੀ ਮੂਰਤੀ

ਹੁਣ ਅਸੀਂ ਮੂਰਤੀ-ਰਚਨਾ ਬਾਰੇ *ਸੰਹਿਤਾ* ਪੁਸਤ੍ਰਕ ਵਿਚੋਂ ਇਕ ਪੂਰਾ ਅਧਿਆਇ ਇਥੇ ਅੰਕਿਤ ਕਰਦੇ ਹਾਂ। ਵਿਚਾਰ-ਅਧੀਨ ਵਿਸ਼ੇ ਨੂੰ ਸਮਝਣ ਲਈ ਜਗਿਆਸੂ ਨੂੰ ਇਸ ਤੋਂ ਕਾਫ਼ੀ

ਮਦਦ ਮਿਲੇਗੀ।

ਵਰਾਹਮਿਹਰ[15] ਆਖਦਾ ਹੈ : "ਜੇ ਦਸ਼ਰਥ ਦੇ ਪੁੱਤਰ ਰਾਮ ਜਾਂ ਵਿਰੋਚਨ ਦੇ ਪੁੱਤਰ ਬਾਲੀ ਦੀ ਮੂਰਤੀ ਬਣਾਉਣੀ ਹੋਵੇ, ਤਾਂ 120 ਉਂਗਲਾਂ ਉੱਚੀ ਬਣਾਉਣੀ ਚਾਹੀਦੀ ਹੈ। ਦੂਜੀਆ ਮੂਰਤੀਆਂ ਨੂੰ ਇਸ ਤੋਂ ਦਸਵਾਂ ਹਿੱਸਾ ਘਟਾ ਦੇਣਾ ਚਾਹੀਦਾ ਹੈ। ਇਸ ਲਈ ਇਸ ਸਥਿਤੀ ਵਿਚ 108 ਉਂਗਲਾ ਦੀ ਬਣਾਉਣੀ ਚਾਹੀਦੀ ਹੈ।

ਵਰਾਹਮਿਹਰ ਦੀ *ਸੰਹਿਤਾ* ਵਿਚੋਂ ਮਿਸਾਲ

"ਵਿਸਨੂੰ ਦੀ ਮੂਰਤੀ ਦੇ ਜਾ ਤਾਂ ਅੱਠ ਹੱਥ ਬਣਾਉ, ਜਾਂ ਚਾਰ, ਜਾ ਦੋ, ਅਤੇ ਖੱਬੇ ਪਾਸੇ ਛਾਤੀ ਦੇ ਹੇਠਾਂ ਸ੍ਰੀ ਇਸਤ੍ਰੀ ਦੀ ਮੂਰਤੀ ਬਣਾਉ। ਜੇ ਅੱਠ ਹੱਥ ਬਣਾਉ, ਤਾਂ ਸੱਜੇ ਹੱਥਾ ਵਿਚੋਂ ਇਕ ਵਿਚ ਤਲਵਾਰ, ਦੂਜੇ ਵਿਚ ਸੋਨੇ ਜਾ ਲੋਹੇ ਦੀ ਗਦਾ, ਅਤੇ ਤੀਜੇ ਵਿਚ ਤੀਰ ਹੋਣਾ ਚਾਹੀਦਾ ਹੈ। ਚੌਥਾ ਹੱਥ ਇਸ ਤਰ੍ਹਾਂ ਬਣਾਉਣਾ ਚਾਹੀਦਾ ਹੈ ਜਿਵੇਂ ਬੁਕ ਵਿਚ ਪਾਣੀ ਲੈ ਰਿਹਾ ਹੋਵੇ। ਖੱਬੇ ਹੱਥ ਵਿਚ ਢਾਲ, ਕਮਾਨ, ਚੱਕਰ ਅਤੇ ਸ਼ੰਖ ਰੱਖੋ।

"ਜੇ ਤੁਸੀਂ ਉਸ ਦੇ ਦੋ ਹੱਥ ਬਣਾਉਂਦੇ ਹੋ, ਤਾ ਸੱਜਾ ਹੱਥ ਬੁੱਕ ਵਿਚ ਪਾਣੀ ਲੈ ਰਿਹਾ ਹੋਵੇ ਅਤੇ ਖੱਬੇ ਵਿਚ ਸ਼ੰਖ ਰੱਖੋ।

"ਜੇ ਨਾਰਾਇਣ ਦੇ ਭਰਾ ਬਲਦੇਵ ਦੀ ਮੂਰਤੀ ਬਣਾਉਣੀ ਹੋਵੇ, ਤਾ ਉਸ ਦੇ ਕੰਨਾ ਵਿਚ ਕੁੰਡਲ ਪਾਉ, ਅਤੇ ਉਸ ਦੀਆ ਅੱਖਾਂ ਵਿਚ ਮਦਹੋਸ਼ ਬੰਦੇ ਵਾਲੀ ਮਸਤੀ ਭਰ ਦਿਉ।

"ਜੇ ਨਾਰਾਇਣ ਅਤੇ ਬਲਦੇਵ ਦੋਹਾ ਦੀਆ ਮੂਰਤੀਆ ਬਣਾਉਣੀਆ ਹੋਣ, ਤਾਂ ਉਨ੍ਹਾ ਦੇ ਨਾਲ ਉਨ੍ਹਾ ਦੀ ਭੈਣ ਭਗੌਤੀ (ਦੁਰਗਾ) ਨੂੰ ਮਿਲਾਉ। ਉਸ ਦਾ ਪਾਸੇ ਤੋਂ ਜਰਾ ਹਟਿਆ ਹੋਇਆ ਖੱਬਾ ਹੱਥ ਉਸਦੇ ਚੂਲੇ ਉਤੇ ਟਿਕਿਆ ਹੋਵੇ ਅਤੇ ਸੱਜੇ ਹੱਥ ਵਿਚ ਕਮਲ ਫੜਿਆ ਹੋਵੇ।

"ਜੇ ਉਸ ਨੂੰ ਚਤੁਰਭੁਜੀ ਬਣਾਉਂਦੇ ਹੋ, ਤਾ ਸੱਜੇ ਹੱਥਾ ਵਿਚ ਇਕ ਮਾਲਾ ਹੋਵੇ ਅਤੇ ਦੂਜਾ ਬੁੱਕ ਪਾਣੀ ਲੈਂਦਾ ਹੋਵੇ; ਖੱਬੇ ਹੱਥਾ ਵਿਚ ਇਕ ਕਿਤਾਬ ਅਤੇ ਇਕ ਕਮਲ ਦਿਉ।

"ਜੇ ਉਸ ਨੂੰ ਅਸ਼ਟਭੁਜੀ (ਅੱਠ ਬਾਂਹਾਂ ਵਾਲੀ ਬਣਾਉਣਾ ਹੋਵੇ, ਤਾ ਖੱਬੇ ਹੱਥਾ ਵਿਚ ਕਮੰਡਲ, ਅਥਵਾ ਪਾਤਰ, ਕਮਲ, ਧਨੁਸ਼ ਤੇ ਕਿਤਾਬ ਦਿਉ, ਸੱਜੇ ਹੱਥਾ ਵਿਚ ਇਕ ਵਿਚ ਜਪਮਾਲਾ, ਇਕ ਵਿਚ ਦਰਪਣ (ਸ਼ੀਸ਼ਾ), ਇਕ ਵਿਚ ਤੀਰ, ਅਤੇ ਇਕ ਬੁੱਕ ਪਾਣੀ ਲੈਂਦਾ ਹੋਵੇ।

"ਬ੍ਰਹਮਾ ਦੀ ਮੂਰਤੀ ਦੇ ਚਾਰੇ ਪਾਸੇ ਚਾਰ ਮੁਖ ਹੁੰਦੇ ਹਨ, ਅਤੇ ਉਹ ਕਮਲ ਉਤੇ ਬੈਠੀ ਹੁੰਦੀ ਹੈ।

"ਮਹਾਦੇਵ ਦੇ ਪੁੱਤਰ ਸਕੰਦ ਦੀ ਮੂਰਤੀ ਮੋਰ 'ਤੇ ਚੜ੍ਹਿਆ ਹੋਇਆ ਇਕ ਬਾਲਕ ਹੁੰਦਾ ਹੈ। ਉਸ ਦੇ ਹੱਥ ਵਿਚ ਇਕ *ਸ਼ਕਤੀ*, ਅਰਥਾਤ ਦੋਧਾਰੀ ਤਲਵਾਰ ਵਰਗਾ ਇਕ ਸ਼ਸਤ੍ਰ ਹੁੰਦਾ ਹੈ ਜਿਸ ਦੇ ਵਿਚਕਾਰ ਉਸ ਦੀ ਮੁੱਠ ਮੋਹਲੇ ਦੀ ਮੁੱਠ ਵਰਗੀ ਹੁੰਦੀ ਹੈ।

"ਇੰਦਰ ਦੀ ਮੂਰਤੀ ਦੇ ਹੱਥ ਵਿਚ ਹੀਰੇ ਦਾ ਇਕ ਸਸਤ੍ਰ ਹੁੰਦਾ ਹੈ, ਜਿਸ ਨੂੰ ਵੱਜ੍ਰ ਆਖਦੇ ਹਨ। ਇਸ ਦੀ ਮੁੱਠ *ਸਕਤੀ* ਦੀ ਮੁੱਠ ਵਰਗੀ ਹੁੰਦੀ ਹੈ, ਪਰ ਦੋਹਾ ਪਾਸੇ ਦੋ-ਦੋ ਤਲਵਾਰਾ ਹੁੰਦੀਆ ਹਨ ਜਿਹੜੀਆ ਮੁੱਠ ਅੰਦਰ ਆ ਕੇ ਮਿਲ ਜਾਦੀਆ ਹਨ। ਉਸ ਦੇ ਮੱਥੇ

ਉਤੇ ਇਕ ਤੀਜਾ ਨੇਤ੍ਰ ਹੁੰਦਾ ਹੈ, ਅਤੇ ਉਹ ਚਾਰ ਦੰਦਾਂ ਵਾਲੇ ਇਕ ਚਿੱਟੇ ਹਾਥੀ ਉਤੇ ਚੜ੍ਹਿਆ ਹੁੰਦਾ ਹੈ।

"ਇਸੇ ਤਰ੍ਹਾਂ ਮਹਾਦੇਵ ਦੀ ਮੂਰਤੀ ਦੇ ਮੱਥੇ ਦੇ ਸੱਜੇ ਪਾਸੇ ਉਪਰ ਵਲ ਇਕ ਤੀਜੀ ਅੱਖ ਬਣਾਉ, ਉਸ ਦੇ ਸਿਰ ਉਤੇ ਇਕ ਅਰਧ-ਚੰਦ੍ਰਮਾ, ਉਸ ਦੇ ਹੱਥ ਵਿਚ ਸੂਲ ਨਾਮੀ ਸ਼ਸਤ੍ਰ ਅਤੇ ਇਕ ਤਲਵਾਰ ਦਿਉ। ਸੂਲ ਲਾਠੀ ਦੇ ਆਕਾਰ ਦਾ ਹੁੰਦਾ ਹੈ, ਪਰ ਇਸ ਦੀਆਂ ਤਿੰਨ ਸ਼ਾਖ਼ਾਵਾ ਹੁੰਦੀਆ ਹਨ; ਮਹਾਦੇਵ ਦੇ ਖੱਬੇ ਹੱਥ ਉਸ ਦੀ ਪਤਨੀ ਹਿਮਾਲਾ ਦੀ ਪੁੱਤਰੀ ਗੌਰੀ ਹੋਵੇ, ਜਿਸ ਨੂੰ ਉਹ ਵੱਖੀ ਪਰਨਿਉਂ ਛਾਤੀ ਨਾਲ ਲਾ ਰਹੇ ਹੋਣ।"

"ਜਿਨ, ਅਰਥਾਤ ਬੁੱਧ ਦੀ ਮੂਰਤੀ ਦਾ ਮੁਖ-ਮੰਡਲ ਅਤੇ ਅੰਗ ਜਿਥੋਂ ਤਕ ਹੋ ਸਕੇ, ਬਹੁਤ ਹੀ ਸੋਹਣੇ ਬਣਾਉ। ਉਸ ਦੀਆ ਹਥੇਲੀਆਂ ਤੇ ਪੈਰਾ ਦੀਆਂ ਤਲੀਆਂ ਦੀਆ ਲਕੀਰਾਂ ਕਮਲ ਵਰਗੀਆ ਹੋਣ। ਉਸ ਨੂੰ ਚੌਕੀ ਉਤੇ ਬੈਠਾ ਹੋਇਆ ਦਿਖਾਉ। ਉਸ ਦੇ ਕੇਸ ਚਿੱਟੇ ਹੋਣ। ਚਿਹਰਾ ਬਹੁਤ ਸਾਤ ਹੋਵੇ ਜਿਵੇਂ ਕਿ ਉਹ ਸ੍ਰਿਸਟੀ ਦਾ ਪਿਤਾ ਹੈ...

"ਕੁਬੇਰ, ਕੋਸ-ਅਧਿਅਕਸ ਦੀ ਮੂਰਤੀ ਦੇ ਸਿਰ 'ਤੇ ਤਾਜ ਅਤੇ ਢਿੱਡ ਵੱਡਾ ਹੁੰਦਾ ਹੈ ਅਤੇ ਚੂਲੇ ਚੌੜੇ ਹੁੰਦੇ ਹਨ, ਅਤੇ ਮਨੁੱਖ ਉਤੇ ਸਵਾਰ ਹੁੰਦਾ ਹੈ।

"ਸੂਰਜ ਦੀ ਮੂਰਤੀ ਦਾ ਮੂੰਹ ਲਾਲ ਕਮਲ ਦੇ ਗੁੱਦੇ ਦੇ ਸਮਾਨ ਲਾਲ ਅਤੇ ਹੀਰੇ ਵਾਗ ਉਜਲਾ ਹੋਣਾ ਚਾਹੀਦਾ ਹੈ। ਉਸ ਦੇ ਅੰਗ ਅੱਗੇ ਵਲ ਵਧੇ ਹੋਏ, ਕੰਨਾ ਵਿਚ ਕੁੰਡਲ, ਗਲੇ ਵਿਚ ਮੋਤੀਆ ਦੀਆ ਛਾਤੀ ਤਕ ਲਟਕਣ ਵਾਲੀਆ ਲੜੀਆ, ਸਿਰ ਉਤੇ ਕਈ ਹਿੱਸਿਆ ਵਾਲਾ ਮੁਕਟ, ਦੋਹਾ ਹੱਥਾ ਵਿਚ ਦੋ ਕਮਲ ਅਤੇ ਕੱਪੜੇ ਉੱਤਰ ਦੇ ਲੋਕਾ ਵਾਗ ਗਿੱਟਿਆ ਤਕ ਲੰਮੇ ਹੁੰਦੇ ਹਨ।"

"ਜੇ ਸੱਤ ਮਾਤਾਵਾ ਦੀ ਮੂਰਤੀ ਬਣਾਉਣੀ ਹੋਵੇ, ਤਾ ਉਨ੍ਹਾ ਨੂੰ ਇਕ ਵਿਚ ਇਕੱਠਾ ਦਿਖਾਉ, ਬ੍ਰਹਮਾਣੀ ਦੇ ਚਹੁੰ ਦਿਸਾਵਾ ਵਲ ਚਾਰ ਮੂੰਹ ਹੋਣ, ਕੌਮਾਰੀ ਦੇ ਛੇ ਮੂੰਹ; ਵੈਸ਼ਨਵੀ ਦੇ ਚਾਰ ਹੱਥ, ਵਾਰਾਹੀ ਦਾ ਸਿਰ ਸੂਰ ਵਰਗਾ ਅਤੇ ਸਰੀਰ ਮਨੁੱਖ ਸਮਾਨ; ਇੰਦ੍ਰਾਣੀ ਦੀਆ ਅਨੇਕ ਅੱਖਾ ਅਤੇ ਹੱਥ ਵਿਚ ਗਦਾ, ਭਗੌਤੀ (ਦੁਰਗਾ) ਆਮ ਲੋਕਾ ਵਾਗ ਬੈਠੀ ਹੋਈ, ਚਾਮੁੰਡਾ ਕਰੂਪ, ਦੰਦ ਅੱਗੇ ਵਲ ਵਧੇ ਹੋਏ ਅਤੇ ਢਿੱਡ ਪਿਚਕਿਆ ਹੋਇਆ ਹੋਵੇ। ਉਨ੍ਹਾਂ ਦੇ ਨਾਲ ਮਹਾਦੇਵ ਦੇ ਦੋਹਾ ਪੁੱਤਰਾ ਨੂੰ ਮਿਲਾ ਦਿਉ - ਇਕ ਤਾ ਖੇਤ੍ਰਪਾਲ, ਜਿਸ ਦੇ ਰੌਂਗਟੇ ਖਲੋਤੇ ਹੋਏ, ਚਿਹਰੇ 'ਤੇ ਝੁੱਰਰੀਆ ਅਤੇ ਸ਼ਕਲ ਕਰੂਪ ਹੈ, ਪਰ ਦੂਜਾ ਵਿਨਾਇਕ ਜਿਸ ਦਾ ਸਿਰ ਹਾਥੀ ਦਾ, ਧੜ ਮਨੁੱਖ ਦਾ, ਅਤੇ ਹੱਥ ਚਾਰ ਹਨ, ਜਿਵੇਂ ਕਿ ਅਸੀਂ ਪਹਿਲਾਂ ਦੱਸ ਚੁੱਕੇ ਹਾ।"

ਇਨ੍ਹਾ ਦੇਵ-ਮੂਰਤੀਆ ਦੇ ਪੁਜਾਰੀ ਬੱਕਰੀਆ ਤੇ ਮੱਝਾ ਨੂੰ ਕਟਾਰ ਨਾਲ ਕੱਟਦੇ ਹਨ ਜਿਸ ਤੋਂ ਇਹ ਦੇਵ-ਹਸਤੀਆ ਉਨ੍ਹਾ ਦੇ ਖ਼ੂਨ ਉਤੇ ਪਲਣ। ਹਰ ਮੂਰਤੀ ਦੇ ਹਰ ਇਕ ਅੰਗ ਲਈ ਉਸੇ ਮੂਰਤੀ ਦੀਆ ਉਂਗਲਾ ਰਾਹੀ ਨਿਯਤ ਕੀਤੇ ਗਏ ਨਾਪ ਦੇ ਮੁਤਾਬਕ ਹੀ ਸਾਰੀਆ ਮੂਰਤੀਆ ਬਣਾਈਆ ਜਾਦੀਆ ਹਨ, ਪਰ ਕਦੇ ਕਦਾਈਂ ਕਿਸੇ ਇਕ ਅੰਗ ਦੇ ਨਾਪ ਬਾਰੇ ਮਤਭੇਦ ਵੀ ਮਿਲਦਾ ਹੈ। ਜੇ ਕਾਰੀਗਰ ਨਾਪ ਠੀਕ ਰੱਖੇ ਅਤੇ ਕਿਸੇ ਅੰਗ ਨੂੰ ਨਾ ਬਹੁਤ ਵੱਡਾ ਅਤੇ ਨਾ ਹੀ ਬਹੁਤ ਛੋਟਾ ਬਣਾਏ, ਤਾ ਉਹ ਪਾਪ ਤੋਂ ਮੁਕਤ ਹੈ ਅਤੇ ਯਕੀਨਨ ਹੀ

ਉਹ ਜਿਸ ਹਸਤੀ ਦੀ ਪ੍ਰਤੀਮੂਰਤੀ ਬਣਾਉਂਦਾ ਹੈ, ਉਹ ਉਸ ਉਤੇ ਕੋਈ ਮੁਸੀਬਤ ਨਹੀਂ ਘੱਲੇਗੀ।

...... ਹਿੰਦੂ ਲੋਕ ਮੂਰਤੀਆ ਦਾ ਸਨਮਾਨ ਉਨ੍ਹਾ ਨੂੰ ਸਥਾਪਿਤ ਕਰਨ ਵਾਲਿਆਂ ਕਰਕੇ ਕਰਦੇ ਹਨ, ਨਾ ਕਿ ਉਸ ਵਸਤੂ-ਸਾਮੱਗ੍ਰੀ ਕਰਕੇ ਜਿਸ ਤੋਂ ਉਹ ਬਣੀ ਹੁੰਦੀ ਹੈ। ਅਸੀਂ ਪਹਿਲਾ ਹੀ ਦੱਸ ਚੁੱਕੇ ਹਾਂ ਕਿ ਮੁਲਤਾਨ ਵਾਲੀ ਮੂਰਤੀ ਕਾਠ ਦੀ ਸੀ। ਰਾਖਸਸਾਂ ਨਾਲ ਯੁੱਧ ਖਤਮ ਹੋਣ ਮਗਰੋਂ ਰਾਮ ਨੇ ਜਿਹੜਾ *ਲਿੰਗ* ਸਥਾਪਿਤ ਕੀਤਾ ਸੀ, ਉਹ ਰੇਤ ਦਾ ਸੀ। ਇਸ ਰੇਤ ਨੂੰ ਉਸ ਨੇ ਆਪ ਆਪਣੇ ਹੱਥ ਨਾਲ ਇਕੱਠਾ ਕੀਤਾ ਸੀ। ਉਹ ਉਸ ਵੇਲੇ ਜੰਮ ਕੇ ਪੱਥਰ ਹੋ ਗਿਆ ਸੀ ਕਿਉਂਕਿ ਜੋਤਿਸ਼ ਦੇ ਹਿਸਾਬ ਨਾਲ ਮੂਰਤੀ ਸਥਾਪਿਤ ਕਰਨ ਦਾ ਮਹੂਰਤ ਉਸ ਵੇਲੇ ਤੋਂ ਪਹਿਲਾਂ ਦਾ ਆ ਪਿਆ ਸੀ ਜਦ ਤਕ ਕਿ ਕਾਰੀਗਰ ਅਤੇ ਮਜਦੂਰ ਲੋਕ ਮੂਰਤੀ ਦੀ ਕਟਾਈ ਦਾ ਕੰਮ ਮੁਕਾ ਸਕੇ ਜਿਸ ਦੇ ਬਣਾਉਣ ਦੀ ਰਾਮ ਨੇ ਅਸਲ ਵਿਚ ਆਗਿਆ ਦਿੱਤੀ ਸੀ। ਮੰਦਰ ਅਤੇ ਉਸ ਦੇ ਚੁਪਾਸੀਂ ਖੰਭਿਆ ਦੇ ਬਣਾਉਣ, ਚਾਰ ਵੱਖ-ਵੱਖ ਕਿਸਮ ਦੇ ਦਰਖਤਾ ਨੂੰ ਕੱਟਣ, ਸਥਾਪਨਾ ਲਈ ਜੋਤਿਸ ਦੇ ਹਿਸਾਬ ਨਾਲ ਮਹੂਰਤ ਕੱਢਣ ਅਤੇ ਇਸ ਮੌਕੇ ਦੇ ਅਨੁਸਾਰ ਹੋਰ ਰੀਤਾ ਪੂਰੀਆ ਕਰਨ ਆਦਿ ਸਾਰੀਆ ਗੱਲਾ ਬਾਰੇ ਰਾਮ ਦੀਆ ਹਦਾਇਤਾ ਦਾ ਵਰਣਨ ਕਾਫ਼ੀ ਲੰਮਾ ਅਤੇ ਅਕਾਊ ਹੈ। ਇਸ ਤੋ ਵੀ ਵੱਧ, ਉਸ ਨੇ ਹੁਕਮ ਦਿੱਤਾ ਕਿ ਮੂਰਤੀਆ ਦੇ ਸੇਵਕ ਅਤੇ ਪੁਜਾਰੀ ਲੋਕਾ ਦੀਆ ਵੱਖ-ਵੱਖ ਜਾਤਾ ਵਿਚੋ ਚੁਣੇ ਜਾਣ। "ਵਿਸ਼ਨੂੰ ਦੀ ਮੂਰਤੀ ਦੇ ਪੁਜਾਰੀ ਭਾਗਵਤ ਜਾਤੀ ਦੇ ਲੋਕ ਹਨ। ਸੂਰਜ ਦੀ ਮੂਰਤੀ ਦੇ ਪੁਜਾਰੀ ਮਗ ਅਰਥਾਤ ਮਜੂਸ, ਮਹਾਦੇਵ ਦੀ ਮੂਰਤੀ ਦੇ ਪੁਜਾਰੀ ਸਾਧੂਆ ਤੇ ਸੰਨਿਆਸੀਆ ਦੀ ਇਕ ਸ੍ਰੇਣੀ ਹੈ ਜਿਹੜੇ ਲੰਮੇ-ਲੰਮੇ ਕੇਸ ਰੱਖਦੇ ਹਨ, ਸਰੀਰ ਉਤੇ ਸੁਆਹ ਮਲਦੇ ਹਨ, ਆਪਣੇ ਸਰੀਰਾ ਉਤੇ ਮੁਰਦਿਆਂ ਦੀਆ ਹੱਡੀਆ ਲਟਕਾਈ ਫਿਰਦੇ ਹਨ, ਅਤੇ ਸਰੋਵਰਾ ਵਿਚ ਤਰਦੇ ਹਨ। ਬ੍ਰਾਹਮਣ ਅੱਠ ਮਾਤਾਵਾ ਦੇ, ਸ੍ਰਮਣ ਬੁੱਧ ਦੇ ਅਤੇ *ਨਾਗੇ* ਲੋਕ ਅਰਹੰਤ ਦੇ ਭਗਤ ਹਨ। ਸਮੁੱਚੇ ਤੌਰ ਤੇ ਹਰੇਕ ਮੂਰਤੀ ਦੇ ਭਗਤ ਵੱਖੋ-ਵੱਖਰੇ ਹਨ, ਕਿਉਂਕਿ ਜਿਨ੍ਹਾ ਲੋਕਾ ਨੇ ਜਿਸ ਦੀ ਮੂਰਤੀ ਬਣਾਈ ਹੈ, ਉਹੋ ਹੀ ਉਸ ਦੀ ਸਹੀ ਢੰਗ ਨਾਲ ਪੂਜਾ ਕਰਨੀ ਜਾਣਦੇ ਹਨ।"

ਇਨ੍ਹਾ ਸਾਰੀਆ ਬੇਸਿਰ ਪੈਰ ਦੀਆ ਗੱਲਾ ਦੇ ਵਰਣਨ ਤੋ ਸਾਡਾ ਮੰਤਵ ਇਹ ਸੀ ਕਿ ਪਾਠਕ, ਜੇ ਕਦੇ ਕਿਸੇ ਨੂੰ ਦੇਵ-ਮੂਰਤੀ ਦੇਖਣ ਦਾ ਮੌਕਾ ਮਿਲੇ, ਉਸ ਦਾ ਅਸਲੀ ਵਰਣਨ ਜਾਣ ਲੈਣ ਅਤੇ ਨਾਲ ਹੀ ਉਨ੍ਹਾ ਨੂੰ ਇਹ ਵੀ ਪਤਾ ਲੱਗ ਜਾਵੇ ਕਿ ਅਜਿਹੀਆ ਮੂਰਤੀਆ, ਜਿਵੇ ਕਿ ਅਸੀ ਉਪਰ ਦੱਸ ਆਏ ਹਾ, ਸਿਰਫ਼ ਅਨਪੜ੍ਹ ਅਤੇ ਨੀਚ ਜਾਤੀ ਦੇ ਨਾਸਮਝ ਲੋਕਾ ਲਈ ਹੀ ਸਥਾਪਿਤ ਕੀਤੀਆ ਜਾਂਦੀਆ ਹਨ, ਅਤੇ ਹਿੰਦੂਆ ਨੇ, ਪਰਮਾਤਮਾ ਦੀ ਗੱਲ ਤਾ ਦੂਰ ਰਹੀ, ਕਿਸੇ ਹੋਰ ਅਲੌਕਿਕ ਹਸਤੀ ਦੀ ਵੀ ਕਦੇ ਮੂਰਤੀ ਨਹੀ ਬਣਾਈ। ਅਤੇ ਇਸ ਲਈ ਵੀ ਕਿ ਅਖੀਰ ਵਿਚ ਉਨ੍ਹਾ ਨੂੰ ਇਹ ਪਤਾ ਲੱਗ ਜਾਏ ਕਿ ਆਮ ਲੋਕੀ ਕਿਸ ਤਰ੍ਹਾ ਪੁਰੋਹਿਤਾ ਦੇ ਅਨੇਕ ਪ੍ਰਕਾਰ ਦੇ ਛਲ-ਕਪਟਾ ਰਾਹੀ ਅਧੀਨਗੀ ਵਿਚ ਰੱਖੇ ਜਾਂਦੇ ਹਨ।

ਗੀਤਾ ਦੇ ਇਹ ਪ੍ਰਮਾਣਿਤ ਕਰਨ ਵਾਲੇ ਅੰਸ਼ ਕਿ ਪਰਮਾਤਮਾ ਦੇਵ-ਮੂਰਤੀਆ ਤੋ ਭਿੰਨ ਹੈ।

[ਗੀਤਾ ਵਿਚੋਂ ਇਹ ਦਰਸਾਉਣ ਲਈ ਇਕ ਦ੍ਰਿਸ਼ਟਾਂਤ ਦਿਤਾ ਗਿਆ ਹੈ ਕਿ ਰੱਬ ਨੂੰ ਮੂਰਤੀਆਂ ਦੇ ਨਾਲ ਖ਼ਲਤ-ਮਲਤ ਕਰਨਾ ਮੁਨਾਸਿਬ ਨਹੀਂ। ਪੰਨੇ-122-24.]

ਇਹ ਸਪੱਸ਼ਟ ਹੈ ਕਿ ਮੂਰਤੀ-ਪੂਜਾ ਦਾ ਪਹਿਲਾ ਕਾਰਨ ਮਰ ਚੁੱਕਿਆਂ ਦੀ ਯਾਦ ਦਾ ਉਤਸਵ ਮਨਾਉਣ ਅਤੇ ਜਿਉਂਦਿਆ ਨੂੰ ਧਰਵਾਸ ਦੇਣ ਦੀ ਖ਼ਾਹਿਸ਼ ਸੀ, ਪਰ ਇਸ ਆਧਾਰ ਤੋਂ ਵਧਦੇ-ਵਧਦੇ ਇਹ ਅੰਤ ਵਿਚ ਇਕ ਭੈੜੀ ਤੇ ਤਬਾਹਕੁਨ ਕੁਰੀਤ ਬਣ ਗਈ।

ਇਸ ਪਹਿਲੇ ਵਿਚਾਰ ਨਾਲ, ਕਿ ਦੇਵ-ਮੂਰਤੀਆਂ ਇਕ ਯਾਦਗਾਰ ਹੀ ਹਨ, ਸਿਸਲੀ ਦੀਆਂ ਮੂਰਤੀਆ ਬਾਰੇ ਖ਼ਲੀਫ਼ਾ ਮੁਆਵੀਯਾ ਵੀ ਸਹਿਮਤ ਹੈ। ਜਦ ਹਿਜਰੀ ਸੰਮਤ 53 ਦੀਆ ਗਰਮੀਆ ਵਿਚ ਸਿਸਲੀ ਜਿੱਤਿਆ ਗਿਆ ਅਤੇ ਜੇਤੂਆਂ ਨੇ ਹੀਰੇ-ਜੜਾਊ ਤਾਜਾ ਵਾਲੀਆ ਸੋਨੇ ਦੀਆ ਮੂਰਤੀਆਂ ਨੂੰ, ਜਿਹੜੀਆਂ ਇਥੇ ਉਨ੍ਹਾਂ ਦੇ ਹੱਥ ਲੱਗੀਆ, ਉਸ ਦੇ ਕੋਲ ਘੱਲ ਦਿੱਤਾ, ਤਾਂ ਉਸ ਨੇ ਆਗਿਆ ਦਿੱਤੀ ਕਿ ਇਨ੍ਹਾਂ ਨੂੰ ਸਿੰਧ ਦੇਸ਼ ਵਿਚ ਭੇਜ ਕੇ ਉਥੋਂ ਦੇ ਰਾਜਿਆ ਦੇ ਹੱਥ ਵੇਚ ਦਿੱਤਾ ਜਾਵੇ। ਇਸ ਦੀ ਵਜਹ ਇਹ ਸੀ ਕਿ ਉਹ ਉਨ੍ਹਾ ਨੂੰ ਇੰਨੇ-ਇੰਨੇ ਦੀਨਾਰ ਦੀਆਂ ਕੀਮਤੀ ਵਸਤਾ ਸਮਝ ਕੇ ਵੇਚ ਸੁੱਟਣ ਵਿਚ ਹੀ ਭਲਾਈ ਸਮਝਦਾ ਸੀ। ਉਸ ਨੂੰ ਜਰਾ ਵੀ ਇਹ ਵਿਚਾਰ ਨਹੀ ਕਿ ਇਹ ਮੂਰਤੀਆਂ ਪੂਜਾ ਦੀਆ ਨਹਿਸ ਵਸਤਾ ਹਨ; ਸਗੋ ਉਹ ਇਸ ਮਸਲੇ ਨੂੰ ਰਾਜਨੀਤਿਕ ਨਜ਼ਰੀਏ ਰਾਹੀਂ ਦੇਖ ਰਿਹਾ ਸੀ, ਨਾ ਕਿ ਧਾਰਮਿਕ ਨਜਰੀਏ ਤੋਂ।

ਅਧਿਆਇ 12

# ਵੇਦ, ਪੁਰਾਣ ਅਤੇ ਹੋਰ ਜਾਤੀ ਸਾਹਿਤ

ਵੇਦ ਬਾਰੇ ਮਤ

ਵੇਦ ਤੋਂ ਭਾਵ ਹੈ ਉਸ ਚੀਜ਼ ਦਾ ਗਿਆਨ ਜਿਹੜੀ ਪਹਿਲਾਂ ਅਗਿਆਤ ਸੀ। ਇਹ ਇਕ ਧਾਰਮਿਕ ਪ੍ਰਬੰਧ ਹੈ ਜਿਹੜਾ, ਹਿੰਦੂਆਂ ਦੇ ਵਿਚਾਰ ਅਨੁਸਾਰ ਪਰਮਾਤਮਾ ਤੋਂ ਪ੍ਰਾਪਤ ਹੋਇਆ ਹੈ ਅਤੇ ਬ੍ਰਹਮਾ ਨੇ ਆਪਣੇ ਮੁਖ ਤੋਂ ਇਸ ਨੂੰ ਪ੍ਰਚਾਰਿਆ ਹੈ। ਬ੍ਰਾਹਮਣ ਲੋਕ ਇਸ ਦਾ ਅਰਥ ਸਮਝੇ ਬਿਨਾ ਹੀ ਇਸ ਦਾ ਪਾਠ ਕਰਦੇ ਹਨ ਅਤੇ ਇਸੇ ਤਰ੍ਹਾਂ ਇਸ ਨੂੰ ਜ਼ਬਾਨੀ ਯਾਦ ਵੀ ਕਰ ਲੈਂਦੇ ਹਨ, ਇਕ ਤੋਂ ਸੁਣ ਕੇ ਦੂਜਾ ਯਾਦ ਕਰ ਲੈਂਦਾ ਹੈ। ਉਨ੍ਹਾਂ ਵਿਚੋਂ ਇਸ ਦਾ ਅਰਥ ਜਾਣਨ ਵਾਲੇ ਬਹੁਤ ਥੋੜ੍ਹੇ ਹਨ, ਅਤੇ ਉਨ੍ਹਾਂ ਲੋਕਾਂ ਦੀ ਗਿਣਤੀ ਤਾਂ ਹੋਰ ਵੀ ਘੱਟ ਹੈ ਜਿਨ੍ਹਾਂ ਦੀ ਵਿੱਦਵਤਾ ਇਸ ਸਿਖਰ ਤਕ ਪਹੁੰਚੀ ਹੋਵੇ ਕਿ ਉਹ ਧਰਮ-ਸ਼ਾਸਤ੍ਰੀ ਵਿਸ਼ੇ ਬਾਰੇ ਸ਼ਾਸਤ੍ਰਾਰਥ ਕਰ ਸਕਣ।

ਬ੍ਰਾਹਮਣ ਖੱਤਰੀਆਂ ਨੂੰ ਵੇਦ ਪੜ੍ਹਾਉਂਦੇ ਹਨ। ਖੱਤਰੀ ਵੇਦ ਪੜ੍ਹਦੇ ਤਾਂ ਹਨ, ਪਰ ਉਨ੍ਹਾਂ ਨੂੰ ਕਿਸੇ ਹੋਰ ਨੂੰ, ਇਥੋਂ ਤਕ ਕਿ ਬ੍ਰਾਹਮਣਾਂ ਨੂੰ ਵੀ ਵੇਦ ਪੜ੍ਹਾਉਣ ਦਾ ਹੱਕ ਨਹੀਂ। ਵੈਸ਼ ਅਤੇ ਸ਼ੂਦਰ ਨੂੰ ਵੇਦ ਦਾ ਉੱਚਾਰਣ ਕਰਨਾ ਤਾਂ ਇਕ ਪਾਸੇ ਰਿਹਾ, ਇਸ ਨੂੰ ਸੁਣਨ ਦੀ ਵੀ ਇਜਾਜ਼ਤ ਨਹੀਂ। ਜੇਕਰ ਇਹ ਸਾਬਤ ਹੋ ਜਾਵੇ ਕਿ ਕਿਸੇ ਵੈਸ਼ ਜਾਂ ਸ਼ੂਦਰ ਨੇ ਵੇਦ ਦਾ ਉੱਚਾਰਣ ਕੀਤਾ ਹੈ, ਤਾਂ ਬ੍ਰਾਹਮਣ ਲੋਕ ਉਸ ਨੂੰ ਫੜ ਕੇ ਨਿਆਕਾਰ ਕੋਲ ਲੈ ਜਾਂਦੇ ਹਨ ਅਤੇ ਸਜ਼ਾ ਵਜੋਂ ਉਸ ਦੀ ਜੀਭ ਕੱਟ ਦਿੱਤੀ ਜਾਂਦੀ ਹੈ।

ਵੇਦਾਂ ਵਿਚ ਰੱਬੀ ਹੁਕਮ ਅਤੇ ਮਨਾਹੀਆਂ ਹਨ ਅਤੇ ਪੁੰਨ-ਕਰਮਾਂ ਪ੍ਰਤਿ ਉਤਸਾਹ ਅਤੇ ਪਾਪ-ਕਰਮਾ ਤੋਂ ਵਰਜਨਾ ਦੇ ਮਕਸਦ ਨਾਲ ਵਿਸਥਾਰ ਭਰੇ ਵੇਰਵੇ ਦਿੱਤੇ ਗਏ ਹਨ, ਪਰ ਇਸ ਦਾ ਵਡੇਰਾ ਹਿੱਸਾ ਉਸਤਤਿ ਦੇ ਗੀਤਾਂ ਨਾਲ ਭਰਿਆ ਹੋਇਆ ਹੈ ਅਤੇ ਇਸ ਵਿਚ ਕਈ ਕਿਸਮ ਦੇ ਯੱਗਾਂ ਦਾ ਵਰਣਨ ਹੈ, ਜਿਹੜੇ ਇੰਨੇ ਜ਼ਿਆਦਾ ਤੇ ਔਖੇ ਹਨ ਕਿ ਤੁਸੀਂ ਉਨ੍ਹਾਂ ਨੂੰ ਮੁਸ਼ਕਲ ਨਾਲ ਹੀ ਗਿਣ ਸਕੋਗੇ।

ਹਿੰਦੂ ਵੇਦਾਂ ਨੂੰ ਲਿਖਣ ਦੀ ਇਜਾਜ਼ਤ ਨਹੀਂ ਦਿੰਦੇ ਕਿਉਂਕਿ ਇਸ ਦਾ ਉੱਚਾਰਣ ਖਾਸ ਕਿਸਮ ਦੀ ਸੁਰ-ਤਾਲ ਅਨੁਸਾਰ ਹੁੰਦਾ ਹੈ। ਉਹ ਕਲਮ ਦੀ ਵਰਤੋਂ ਇਸ ਲਈ ਵੀ ਨਹੀਂ

ਕਰਦੇ ਕਿ ਕਿਧਰੇ ਕੋਈ ਗ਼ਲਤੀ ਨਾ ਹੋ ਜਾਵੇ, ਅਤੇ ਲਿਖਿਤ ਪਾਠ ਵਿਚ ਕੋਈ ਵਾਧ ਘਾਟ ਨਾ ਹੋ ਜਾਵੇ। ਇਸ ਦਾ ਸਿੱਟਾ ਇਹ ਨਿਕਲਿਆ ਹੈ ਕਿ ਉਹ ਕਈ ਵਾਰੀ ਵੇਦ ਨੂੰ ਭੁੱਲ ਜਾਣ ਕਰਕੇ ਇਸ ਨੂੰ ਗੁਆ ਚੁੱਕੇ ਹਨ....

ਵੇਦਾਂ ਦੀ ਪੜ੍ਹਾਈ

ਇਸ ਦੇ ਨਾਲ ਹੀ ਹਿੰਦੂਆਂ ਦਾ ਇਹ ਵੀ ਯਕੀਨ ਹੈ ਕਿ ਪਿਛਲੇ ਦੁਆਪਰ ਯੁਗ ਵਿਚ, ਜਿਸ ਦਾ ਜ਼ਿਕਰ ਅਸੀਂ ਹੋਰ ਥਾਂ ਉਤੇ ਕਰਾਂਗੇ, ਵੇਦ ਅਤੇ ਉਨ੍ਹਾਂ ਦੇ ਦੇਸ਼ ਤੇ ਧਰਮ ਦੀਆਂ ਸਾਰੀਆ ਰੀਤਾਂ ਭੁੱਲ-ਵਿਸਰ ਗਈਆਂ ਹਨ। ਫਿਰ ਪਰਾਸ਼ਰ ਦੇ ਪੁੱਤਰ ਵਿਆਸ ਨੇ ਉਸ ਦਾ ਨਵੇਂ ਸਿਰਿਉਂ ਪ੍ਰਚਾਰ ਕੀਤਾ.....

ਇਸੇ ਕਾਰਨ, ਅਜੇ ਥੋੜ੍ਹਾਂ ਸਮਾਂ ਹੀ ਗੁਜ਼ਰਿਆ ਹੈ ਕਿ ਕਸ਼ਮੀਰ ਦੇ ਵਸਨੀਕ ਵਸੁਕਰ ਨਾਮੀ ਇਕ ਪ੍ਰਸਿੱਧ ਬ੍ਰਾਹਮਣ ਨੇ ਵੇਦਾ ਨੂੰ ਲਿਖਣ ਅਤੇ ਇਸ ਦੀ ਵਿਆਖਿਆ ਦਾ ਕੰਮ ਆਪਣੇ ਹੱਥਾਂ ਵਿਚ ਲਿਆ ਸੀ।[18] ਇਹ ਇਕ ਅਜਿਹਾ ਕੰਮ ਸੀ ਜਿਸ ਨੂੰ ਕਰਨ ਤੋਂ ਹੋਰ ਸਾਰੇ ਲੋਕ ਸੰਕੋਚ ਕਰਦੇ ਸਨ, ਪਰ ਉਸ ਨੇ ਇਸ ਨੂੰ ਪੂਰਾ ਕਰ ਕੇ ਛੱਡਿਆ ਕਿਉਂਕਿ ਉਸ ਨੂੰ ਡਰ ਸੀ ਕਿ ਕਿਧਰੇ ਵੇਦ ਦਾ ਬਿਲਕੁਲ ਹੀ ਲੋਪ ਨਾ ਹੋ ਜਾਏ; ਕਿਉਂ ਜੋ ਉਸ ਨੇ ਦੇਖਿਆ ਕਿ ਲੋਕਾਂ ਦੇ ਚਾਲਚਲਨ ਲਗਾਤਾਰ ਗਿਰਦੇ ਜਾ ਰਹੇ ਹਨ ਅਤੇ ਉਹ ਨਾ ਸਿਰਫ਼ ਨੇਕੀ ਦੀ, ਸਗੋਂ ਆਪਣੇ ਫ਼ਰਜ਼ ਦੀ ਵੀ ਪਰਵਾਹ ਨਹੀਂ ਕਰਦੇ।

ਵਸੁਕਰ ਦੁਆਰਾ ਵੇਦ ਦਾ ਲਿਖਤੀ ਪਾਠ ਤਿਆਰ ਕਰਨਾ

ਉਨ੍ਹਾ ਦਾ ਵਿਸ਼ਵਾਸ ਹੈ ਕਿ ਵੇਦਾਂ ਦੇ ਕੁਝ ਵਚਨ ਅਜਿਹੇ ਹਨ, ਜਿਨ੍ਹਾਂ ਦਾ ਘਰਾ ਅੰਦਰ ਉੱਚਾਰਣ ਕਰਨਾ ਮੁਨਾਸਿਬ ਨਹੀਂ, ਕਿਉਂਕਿ ਉਹ ਡਰਦੇ ਹਨ ਕਿ ਉਨ੍ਹਾਂ ਨਾਲ ਇਸਤ੍ਰੀਆਂ ਤੇ ਪਸ਼ੂਆਂ ਦਾ ਗਰਭਪਾਤ ਹੋ ਜਾਂਦਾ ਹੈ। ਇਸ ਲਈ ਉਨ੍ਹਾਂ ਨੂੰ ਪੜ੍ਹਨ ਵੇਲੇ ਉਹ ਘਰੋਂ ਬਾਹਰ ਖੁੱਲ੍ਹੀ ਥਾ ਉਤੇ ਚਲੇ ਜਾਦੇ ਹਨ। ਵੇਦ ਦਾ ਇਕ ਵੀ ਅਜਿਹਾ ਮੰਤਰ ਨਹੀਂ ਜਿਸ ਦੇ ਨਾਲ ਇਸ ਤਰ੍ਹਾ ਦੀ ਕੋਈ ਨਾ ਕੋਈ ਡਰ ਭਰੀ ਪਾਬੰਦੀ ਨਾ ਲੱਗੀ ਹੋਈ ਹੋਵੇ।

ਅਸੀਂ ਪਹਿਲਾ ਹੀ ਦੱਸ ਚੁੱਕੇ ਹਾ ਕਿ ਹਿੰਦੂਆ ਦੀਆਂ ਕਿਤਾਬਾ ਅਰਬੀ ਦੀਆਂ ਰਜਜ਼ ਕਵਿਤਾਵਾ ਵਾਗ ਛੰਦਬੱਧ ਹਨ। ਇਨ੍ਹਾਂ ਵਿਚੋਂ ਬਹੁਤੀਆਂ *ਸ਼ਲੋਕ* ਛੰਦ ਵਿਚ ਹਨ। ਇਸ ਦਾ ਕਾਰਨ ਪਹਿਲਾ ਹੀ ਦੱਸਿਆ ਜਾ ਚੁੱਕਾ ਹੈ...

ਪਰ ਤਾ ਵੀ, ਵੇਦ ਆਮ ਪ੍ਰਚਲਿਤ ਸ਼ਲੋਕ ਛੰਦ ਵਿਚ ਨਹੀਂ ਰਚਿਆ ਗਿਆ, ਸਗੋਂ ਇਸ ਦਾ ਕੋਈ ਹੋਰ ਰੂਪ ਤਿਆਰ ਕੀਤਾ ਗਿਆ। ਕੁਝ ਹਿੰਦੂਆਂ ਦਾ ਕਹਿਣਾ ਹੈ ਕਿ ਕੋਈ ਵੀ ਸਖਸ ਉਸੇ ਹੀ ਛੰਦ ਵਿਚ ਵੱਖਰੀ ਤਰ੍ਹਾ ਦੀ ਰੂਪ-ਰਚਨਾ ਨਹੀਂ ਸਿਰਜ ਸਕਦਾ। ਇਸ ਦੇ ਬਾਵਜੂਦ ਉਨ੍ਹਾਂ ਦੇ ਵਿਦਵਾਨ ਇਹ ਦਾਅਵਾ ਕਰਦੇ ਹਨ ਕਿ ਦਰਅਸਲ ਇਹ ਮੁਮਕਿਨ ਹੈ, ਪਰ ਵੇਦਾ ਪ੍ਰਤਿ ਸ਼ਰਧਾ ਹੋਣ ਕਰਕੇ ਉਹ ਇਸ ਤਰ੍ਹਾਂ ਦੀ ਕੋਸਿਸ਼ ਕਰਨੀ ਨਹੀਂ ਚਾਹੁੰਦੇ।

ਉਨ੍ਹਾਂ ਦੀ ਪਰੰਪਰਾ ਅਨੁਸਾਰ ਵਿਆਸ ਨੇ ਇਸ ਨੂੰ ਚਾਰ ਹਿੱਸਿਆ ਵਿਚ ਵੰਡਿਆ, *ਰਿਗਵੇਦ, ਯਜੁਰਵੇਦ, ਸਾਮਵੇਦ,* ਅਤੇ *ਅਥਰਵਵੇਦ*.... ਇਨ੍ਹਾਂ ਚਾਰੋ ਹਿੱਸਿਆਂ ਵਿਚੋਂ ਹਰੇਕ ਦਾ ਇਕ ਖ਼ਾਸ ਕਿਸਮ ਦਾ ਪਾਠ ਹੈ। ਪਹਿਲਾ ਰਿਗਵੇਦ ਹੈ, ਜਿਹੜਾ *ਰਿਚਾ* ਨਾਮੀ ਪਦਮਈ ਰਚਨਾਵਾ ਦਾ ਬਣਿਆ ਹੋਇਆ ਹੈ, ਜੋ ਇਕੋ ਜਿੰਨੀਆਂ ਲੰਮੀਆ ਨਹੀਂ। ਇਸ ਦਾ ਨਾਮ

ਰਿਗਵੇਦ ਇਸ ਲਈ ਹੈ ਕਿ ਇਸ ਵਿਚ ਸਭ ਰਿਚਾਵਾਂ ਹੀ ਰਿਚਾਵਾਂ ਹਨ। ਇਸ ਵਿਚ ਯੱਗਾਂ ਦਾ ਵੇਰਵਾ ਹੈ ਅਤੇ ਇਸ ਦੇ ਉੱਚਾਰਣ ਦੀਆਂ ਤਿੰਨ ਭਿੰਨ-ਭਿੰਨ ਰੀਤਾਂ ਹਨ। ਪਹਿਲੀ ਰੀਤ ਇਕਸਾਰ ਪੜ੍ਹਦੇ ਜਾਣ ਦੀ ਹੈ, ਜਿਵੇਂ ਹੋਰ ਪੁਸਤਕਾਂ ਪੜ੍ਹੀਆਂ ਜਾਂਦੀਆਂ ਹਨ। ਦੂਜੀ ਰੀਤ ਅਨੁਸਾਰ ਹਰ ਇਕ ਸ਼ਬਦ ਮਗਰੋਂ ਠਹਿਰਨਾ ਪੈਂਦਾ ਹੈ। ਤੀਜੀ ਰੀਤ ਉਹ ਹੈ ਜਿਹੜੀ ਸਭ ਤੋਂ ਵੱਧ ਪ੍ਰਸ਼ੰਸਾਯੋਗ ਹੈ ਅਤੇ ਜਿਸ ਲਈ ਸਵਰਗ ਵਿਚ ਬੜੇ ਉੱਚੇ ਫਲ ਦਾ ਵਚਨ ਦਿੱਤਾ ਗਿਆ ਹੈ। ਇਸ ਰੀਤ ਅਨੁਸਾਰ ਪਹਿਲਾਂ ਇਕ ਛੋਟਾ ਜਿਹਾ ਵਾਕ ਪੜ੍ਹਦੇ ਹਨ, ਜਿਸ ਦਾ ਹਰ ਇਕ ਲਫ਼ਜ਼ ਸਾਫ਼-ਸਾਫ਼ ਬੋਲਿਆ ਜਾਂਦਾ ਹੈ। ਤਦ ਉਸ ਨੂੰ ਵਾਕ ਦੇ ਇਕ ਹਿੱਸੇ ਨਾਲ, ਜਿਸ ਦਾ ਪਾਠ ਅਜੇ ਨਹੀਂ ਹੋਇਆ, ਦੁਹਰਾਉਂਦੇ ਹਨ। ਫਿਰ ਸਿਰਫ਼ ਨਾਲ ਰਲਾਏ ਹੋਏ ਉਸ ਹਿੱਸੇ ਨੂੰ ਹੀ ਪੜ੍ਹਦੇ ਹਨ, ਅਤੇ ਨਾਲ ਹੀ ਅੱਗੇ ਦੇ ਉਸ ਵਾਕ ਨੂੰ ਜਿਹੜਾ ਅਜੇ ਪੜ੍ਹਿਆ ਨਹੀ ਗਿਆ ਹੈ। ਇਸ ਤਰ੍ਹਾ ਅੰਤ ਤੀਕ ਪੁੱਜਣ ਵੇਲੇ ਤਕ ਸਾਰੇ ਪਾਠ ਨੂੰ ਦੋ ਵਾਰੀ ਪੜ੍ਹ ਲਿਆ ਜਾਂਦਾ ਹੈ।

ਵਿਆਸ ਦੇ ਸ਼ਿਸ਼ ਤੇ ਵੇਦ

ਰਿਗਵੇਦ ਬਾਰੇ

ਯਜੁਰਵੇਦ *ਕਾਂਡਾਂ* ਦਾ ਬਣਿਆ ਹੋਇਆ ਹੈ। ਇਹ ਇਕ ਵਿਉੱਤਪਤ ਨਾਮ ਹੈ, ਜਿਸ ਦਾ ਅਰਥ ਹੈ *ਕਾਂਡਾਂ ਦੀ ਸਮੁੱਚਤਾ।* ਇਸ ਵਿਚ ਅਤੇ ਰਿਗਵੇਦ ਵਿਚ ਫ਼ਰਕ ਇਹ ਹੈ ਕਿ ਇਸ ਨੂੰ ਸੰਧੀ ਦੇ ਨਿਯਮਾ ਰਾਹੀਂ ਸੰਯੁਕਤ ਪਾਠ ਦੇ ਰੂਪ ਵਿਚ ਪੜ੍ਹਿਆ ਜਾ ਸਕਦਾ ਹੈ। ਪਰ ਰਿਗਵੇਦ ਵਿਚ ਇਸ ਤਰ੍ਹਾਂ ਦਾ ਸੰਯੁਕਤ ਪਾਠ ਮੁਮਕਿਨ ਨਹੀਂ। ਇਨ੍ਹਾਂ ਦੋਹਾਂ ਦਾ ਵਿਸ਼ੈ ਯੱਗ ਅਤੇ ਹਵਨ ਹੈ।

ਯਜੁਰਵੇਦ ਬਾਰੇ

...ਸਾਮਵੇਦ ਅੰਦਰ ਯੱਗਾਂ, ਰੱਬੀ ਹੁਕਮਾ ਅਤੇ ਮਨਾਹੀਆਂ ਦਾ ਵਰਣਨ ਹੈ। ਇਹ ਭਜਨ ਦੀ ਸੁਰ ਵਿਚ ਪੜ੍ਹਿਆ ਜਾਦਾ ਹੈ। ਇਸੇ ਲਈ ਇਸ ਦਾ ਇਹ ਨਾਮ ਹੈ ਕਿਉਂਕਿ *ਸਾਮ* ਦਾ ਅਰਥ *ਪਾਠ ਦੀ ਮਧੁਰਤਾ* ਹੈ।

ਅਥਰਵਵੇਦ ਦਾ ਪਾਠ ਵੀ ਸੰਧੀ ਦੇ ਨਿਯਮਾਂ ਨਾਲ ਹੀ ਜੁੜਿਆ ਹੋਇਆ ਹੈ। ਇਸ ਦੀਆਂ ਛੰਦ-ਰਚਨਾਵਾਂ ਰਿਗ ਅਤੇ ਯਜੁਰ ਵੇਦਾ ਤੋਂ ਵੱਖਰੀ ਕਿਸਮ ਦੀਆ ਹਨ; ਸਗੋਂ ਇਸ ਦੀ ਭੂਰ ਨਾਮਕ ਇਕ ਤੀਜੀ ਰਚਨਾ ਹੈ। ਇਸ ਨੂੰ ਇਕ ਅਨੁਨਾਸਿਕ ਸੁਰ ਰਾਹੀਂ ਪੜ੍ਹਿਆ ਜਾਂਦਾ ਹੈ। ਹਿੰਦੂਆਂ ਦੀ ਇਸ ਵੇਦ ਵਿਚ ਰੁਚੀ ਹੋਰਨਾ ਵੇਦਾ ਜਿੰਨੀ ਨਹੀਂ। ਇਸ ਵਿਚ ਵੀ ਅਗਨੀ ਦੇ ਹੋਮ, ਮ੍ਰਿਤਕਾਂ ਅਤੇ ਉਨ੍ਹਾਂ ਪ੍ਰਤਿ ਸੰਸਕਾਰਾਂ ਦਾ ਵਰਣਨ ਹੈ।

ਸਾਮਵੇਦ ਅਤੇ ਅਥਰਵਵੇਦ ਬਾਰੇ

ਪੁਰਾਣਾਂ ਬਾਰੇ ਪਹਿਲਾਂ ਅਸੀਂ ਇਹ ਦੱਸਦੇ ਹਾਂ ਕਿ ਇਸ ਸ਼ਬਦ ਦਾ ਅਰਥ *ਪਹਿਲਾਂ* ਅਤੇ *ਸਨਾਤਨ* ਹੈ। ਪੁਰਾਣਾ ਦੀ ਗਿਣਤੀ ਅਠਾਰਾਂ ਹੈ; ਇਨ੍ਹਾ ਵਿਚੋਂ ਬਹੁਤਿਆਂ ਦੇ ਨਾਮ ਪਸ਼ੂਆਂ, ਮਨੁੱਖਾਂ ਅਤੇ ਦੇਵਤਿਆਂ ਦੇ ਨਾਂਵਾਂ ਉਤੇ ਰੱਖੇ ਗਏ ਹਨ। ਇਸ ਦਾ ਕਾਰਣ ਇਹ ਹੈ ਕਿ ਜਾਂ ਤਾ ਇਨ੍ਹਾਂ ਵਿਚ ਉਨ੍ਹਾਂ ਦੇ ਵਰਣਨ ਹਨ, ਜਾ ਪੁਸਤਕਾਂ ਦੇ ਵਿਸ਼ੇ ਦਾ ਉਨ੍ਹਾਂ ਨਾਲ ਸੰਬੰਧ ਹੈ, ਜਾ ਫਿਰ ਪੁਸਤਕਾ ਵਿਚ ਕੁਝ ਪ੍ਰਸ਼ਨਾਂ ਦੇ ਉਨ੍ਹਾਂ ਵਲੋਂ ਦਿੱਤੇ ਉੱਤਰਾ ਦਾ ਵੇਰਵਾ ਹੈ।

ਪੁਰਾਣਾਂ ਦੀ ਸੂਚੀ

ਪੁਰਾਣਾ ਦੀ ਉਤਪਤੀ ਮਨੁੱਖ ਰਾਹੀਂ ਹੋਈ ਹੈ, ਇਹ ਰਿਸ਼ੀ ਅਖਵਾਉਣ ਵਾਲਿਆ ਦੀਆਂ ਰਚਨਾਵਾਂ ਹਨ। ਹੇਠਾਂ ਮੈਂ ਉਨ੍ਹਾਂ ਦੇ ਨਾਂਵਾਂ ਦੀ ਸੂਚੀ ਦਿੰਦਾ ਹਾਂ, ਜੋ ਮੈਂ ਸੁਣ ਕੇ ਲਿਖੀ ਹੈ:

1. *ਆਦਿ-ਪੁਰਾਣ*, ਅਰਥਾਤ ਪਹਿਲਾ।
2. *ਮਤ੍ਸਯ-ਪੁਰਾਣ*, ਅਰਥਾਤ ਮਛਲੀ।
3. *ਕੂਰਮ-ਪੁਰਾਣ*। ਅਰਥਾਤ ਕੱਛੂ।
4. *ਵਰਾਹ-ਪੁਰਾਣ*, ਅਰਥਾਤ ਸੂਰ।
5. *ਨਰਸਿੰਘ-ਪੁਰਾਣ*, ਅਰਥਾਤ ਸ਼ੇਰ ਦੇ ਸਿਰ ਵਾਲਾ ਮਨੁੱਖ।
6. *ਵਾਮਨ-ਪੁਰਾਣ*, ਅਰਥਾਤ ਬੌਨਾ।
7. *ਵਾਯੂ-ਪੁਰਾਣ*, ਅਰਥਾਤ ਹਵਾ।
8. *ਨੰਦ-ਪੁਰਾਣ*, ਅਰਥਾਤ ਮਹਾਂਦੇਵ ਦਾ ਇਕ ਸੇਵਕ।
9. *ਸਕੰਦ-ਪੁਰਾਣ*, ਅਰਥਾਤ ਮਹਾਦੇਵ ਦਾ ਇਕ ਪੁੱਤਰ।
10. *ਆਦਿੱਤ-ਪੁਰਾਣ*, ਅਰਥਾਤ ਸੂਰਜ।
11. *ਸੋਮ-ਪੁਰਾਣ*, ਅਰਥਾਤ ਚੰਦ੍ਰਮਾ।
12. *ਸਾਬ-ਪੁਰਾਣ*, ਅਰਥਾਤ ਵਿਸ਼ਨੂੰ ਦਾ ਪੁੱਤਰ।
13. *ਬ੍ਰਹਿਮੰਡ-ਪੁਰਾਣ*, ਅਰਥਾਤ ਆਕਾਸ਼।
14. *ਮਾਰਕੰਡੇ-ਪੁਰਾਣ*, ਅਰਥਾਤ ਇਕ ਮਹਾਰਿਸ਼ੀ।
15. *ਤਾਰਕ੍ਸ਼-ਪੁਰਾਣ*, ਅਰਥਾਤ ਅਨਕਾ (ਗਰੁੜ) ਪੰਛੀ।
16. *ਵਿਸ਼ਨੂੰ-ਪੁਰਾਣ*, ਅਰਥਾਤ ਨਾਰਾਇਣ।
17. *ਬ੍ਰਹਮ-ਪੁਰਾਣ*, ਅਰਥਾਤ ਉਹ ਪ੍ਰਕ੍ਰਿਤੀ ਜਿਸ ਦਾ ਕੰਮ ਜਗਤ ਦੀ ਰੱਖਿਆ ਅਤੇ ਪਾਲਣਾ ਕਰਨਾ ਹੈ।
18. *ਭਵਿੱਖ-ਪੁਰਾਣ*, ਅਰਥਾਤ ਸ੍ਰਿਸ਼ਟੀ ਦੇ ਭਵਿੱਖ ਦੀਆ ਗੱਲਾ। (ਇਨ੍ਹਾ ਸਾਰਿਆਂ ਵਿਚੋਂ ਮੈਂ ਸਿਰਫ਼ ਮਤ੍ਸਯ, ਆਦਿੱਤ ਅਤੇ ਵਾਯੂ-ਪੂਰਾਣ ਦੇ ਕੁਝ ਹਿੱਸੇ ਦੇਖੇ ਹਨ।)

ਸਮ੍ਰਿਤੀਆ ਦੀ ਸੂਚੀ

ਸਮ੍ਰਿਤੀ'' ਨਾਮ ਦੀ ਪੁਸਤਕ ਵੇਦ ਤੋਂ ਕੱਢੀ ਗਈ ਹੈ। ਇਸ ਵਿਚ ਰੱਬੀ ਹੁਕਮ ਤੇ ਮਨਾਹੀਆ ਹਨ, ਅਤੇ ਇਸ ਦੀ ਰਚਨਾ ਬ੍ਰਹਮਾ ਦੇ ਹੇਠ ਲਿਖੇ ਵੀਹ ਪੁੱਤਰਾਂ ਨੇ ਕੀਤੀ:

1. ਆਪਸਤੰਬ, 2. ਪਰਾਸ਼ਰ, 3. ਸ਼ਤਪਥ, 4. ਸਾਮਵਰਤ, 5. ਦਖਸ਼, 6. ਵਸ਼ਿਸ਼ਠ, 7. ਅੰਗਿਰਸ, 8. ਯਮ, 9. ਵਿਸ਼ਨੂੰ, 10. ਮਨੂੰ, 11. ਯਾਗਵਲਕ, 12. ਅਤ੍ਰੀ, 13. ਹਾਰੀਤ, 14. ਲਿਖਿਤ, 15. ਸ਼ੰਖ, 16. ਗੌਤਮ, 17. ਬ੍ਰਿਹਸਪਤੀ, 18. ਕਾਤਿਆਇਨ, 19. ਵਿਆਸ, 20. ਉਸ਼ਨਸ।

ਇਨ੍ਹਾਂ ਤੋਂ ਇਲਾਵਾ ਹਿੰਦੂਆਂ ਕੋਲ ਉਨ੍ਹਾ ਦੇ ਧਰਮ-ਸ਼ਾਸਤ੍ਰ ਬ੍ਰਹਮ ਵਿੱਦਿਆ, ਤਪੱਸਿਆ, ਰੱਬ ਵਿਚ ਅਭੇਦ ਹੋਣ ਦੀ ਪ੍ਰਕ੍ਰਿਆ ਅਤੇ ਸੰਸਾਰ ਤੋਂ ਛੁਟਕਾਰਾ ਪਾਉਣ ਦੀ ਵਿਧੀ ਉਤੇ ਕਿਤਾਬਾ ਹਨ, ਜਿਵੇਂ ਗੌੜ ਮੁਨੀ ਦੀ ਤਿਆਰ ਕੀਤੀ ਹੋਈ ਕਿਤਾਬ, ਜਿਹੜੀ ਉਸੇ ਦੇ ਨਾਮ

ਉਤੇ ਪ੍ਰਸਿੱਧ ਹੈ; ਕਪਿਲ ਦੁਆਰਾ ਰਚੀ ਹੋਈ ਪੁਸਤਕ *ਸਾਂਖ*, ਜਿਹੜੀ ਅਧਿਆਤਮਕ ਵਿਸ਼ਿਆਂ ਬਾਰੇ ਹੈ; ਮੁਕਤੀ ਦੀ ਭਾਲ ਅਤੇ ਆਤਮਾ ਦੀ ਸੂਖਮ ਤੱਤ ਨਾਲ ਅਭੇਦਤਾ ਬਾਰੇ ਖੋਜ ਭਰੀ ਪਤੰਜਲੀ ਦੀ ਕਿਤਾਬ, ਵੇਦ ਅਤੇ ਉਸ ਦੀ ਵਿਆਖਿਆ ਬਾਰੇ ਕਪਿਲ ਦੁਆਰਾ ਰਚਿਆ ਹੋਇਆ *ਨਿਆਂਭਾਸ਼*[18] ਜਿਸ ਵਿਚ ਇਹ ਵੀ ਦੱਸਿਆ ਗਿਆ ਹੈ ਕਿ ਵੇਦ ਪੈਦਾ ਕੀਤਾ ਹੋਇਆ ਹੈ ਅਤੇ ਇਸ ਵਿਚ ਵੈਦਿਕ ਹਦਾਇਤਾਂ ਦੇ ਭੇਦ ਦਰਸਾਏ ਗਏ ਹਨ ਕਿ ਕਿਹੜੀਆਂ ਖ਼ਾਸ ਮੁਆਮਲਿਆਂ ਲਈ ਹਨ ਅਤੇ ਕਿਹੜੀਆਂ ਆਮ ਲਈ। ਫਿਰ ਇਸੇ ਵਿਸ਼ੇ ਉਤੇ ਜੈਮਿਨੀ ਦੁਆਰਾ ਲਿਖੀ ਪੁਸਤਕ *ਮੀਮਾਂਸਾ*;[19] ਬ੍ਰਿਹਸਪਤੀ ਦੀ ਲਿਖੀ ਕਿਤਾਬ *ਲੋਕਾਯਤ*[20] ਜਿਸ ਦਾ ਵਿਸ਼ਾ ਇਹ ਹੈ ਕਿ ਸਾਰੀਆਂ ਪੜਤਾਲਾਂ ਵਿਚ ਸਾਨੂੰ ਸਿਰਫ਼ ਇੰਦ੍ਰੀਆਂ ਦੇ ਅੰਤਰਬੋਧ ਉਤੇ ਹੀ ਭਰੋਸਾ ਕਰਨਾ ਚਾਹੀਦਾ ਹੈ; ਅਗਸਤ ਦੁਆਰਾ ਰਚਿਤ ਪੁਸਤਕ *ਅਗਸਤਮਤ*[20ੲ] ਜਿਸ ਅਨੁਸਾਰ ਸਾਰੀਆ ਤਹਿਕੀਕਾਤਾਂ ਵਿਚ ਸਾਨੂੰ ਇੰਦ੍ਰੀਆਂ ਦੇ ਅੰਤਰਬੋਧ ਅਤੇ ਪਰੰਪਰਾ ਦੋਹਾ ਦੀ ਵਰਤੋਂ ਕਰਨੀ ਚਾਹੀਦੀ ਹੈ, ਅਤੇ *ਵਿਸ਼ਨੂੰਧਰਮ* ਨਾਮ ਦੀ ਪੁਸਤਕ। *ਧਰਮ* ਸ਼ਬਦ ਦਾ ਅਰਥ ਪ੍ਰਤਿਫਲ ਹੈ, ਪਰ ਆਮ ਤੌਰ ਤੇ ਇਸ ਦੀ ਵਰਤੋਂ ਮਜ਼ਹਬ ਲਈ ਕੀਤੀ ਜਾਂਦੀ ਹੈ। ਫਿਰ ਵਿਆਸ ਦੇ ਛੇ ਚੇਲਿਆਂ ਦੀਆ ਕਿਤਾਬਾਂ ਹਨ। ਉਹ ਚੇਲੇ ਹਨ—ਦੇਵਲ, ਸ਼ੁਕ੍ਰ, ਭਾਰਗਵ, ਬ੍ਰਿਹਸਪਤੀ, ਯਾਗਵਲਕ, ਅਤੇ ਮਨੂੰ। ਵਿਗਿਆਨ ਦੀਆ ਸਾਰੀਆ ਸ਼ਾਖਾਵਾਂ ਬਾਰੇ ਹਿੰਦੂਆ ਦੀਆਂ ਅਨੇਕ ਪੁਸਤਕਾ ਹਨ। ਇਨ੍ਹਾਂ ਸਾਰੀਆ ਦੇ ਨਾਵਾਂ ਨੂੰ ਕੋਈ ਕਿਵੇ ਜਾਣ ਸਕਦਾ ਹੈ, ਖ਼ਾਸ ਤੌਰ ਤੇ ਉਦੋਂ ਜਦੋਂ ਉਹ ਹਿੰਦੂ ਨਾ ਹੋ ਕੇ ਇਕ ਪਰਦੇਸੀ ਹੋਵੇ?

ਮਹਾਭਾਰਤ

ਇਸ ਤੋਂ ਛੁਟ ਉਨ੍ਹਾ ਦੀ ਇਕ ਹੋਰ ਕਿਤਾਬ ਹੈ ਜਿਸ ਦਾ ਉਹ ਇੰਨਾ ਆਦਰ ਕਰਦੇ ਹਨ ਕਿ ਉਹ ਦ੍ਰਿੜ੍ਹਤਾਪੂਰਵਕ ਆਖਦੇ ਹਨ ਕਿ ਜਿਹੜੀਆਂ ਗੱਲਾਂ ਹੋਰਨਾਂ ਪੁਸਤਕਾ ਵਿਚ ਲਿਖੀਆਂ ਹੋਈਆ ਹਨ ਉਹ ਸਾਰੀਆਂ ਯਕੀਨਨ ਹੀ ਇਸ ਵਿਚ ਹਨ, ਪਰ ਇਸ ਕਿਤਾਬ ਦੀਆਂ ਸਾਰੀਆ ਗੱਲਾਂ ਹੋਰਨਾ ਪੁਸਤਕਾਂ ਵਿਚ ਨਹੀਂ ਮਿਲਦੀਆਂ। ਇਸ ਦਾ ਨਾਂ *ਭਾਰਤ* (ਮਹਾਭਾਰਤ) ਹੈ, ਅਤੇ ਇਸ ਨੂੰ ਪਰਾਸ਼ਰ ਦੇ ਪੁੱਤਰ ਵਿਆਸ ਨੇ ਉਦੋਂ ਰਚਿਆ ਸੀ ਜਦੋਂ ਪਾਂਡੂ ਅਤੇ ਕੁਰੂ ਦੇ ਪੁੱਤਰਾ ਵਿਚਕਾਰ ਮਹਾਂਯੁੱਧ ਹੋਇਆ ਸੀ। ਇਸ ਦਾ ਸਿਰਲੇਖ ਹੀ ਉਸ ਵੇਲੇ ਦਾ ਸੂਚਕ ਹੈ। ਇਸ ਕਿਤਾਬ ਦੇ ਇਕ ਲੱਖ ਸ਼ਲੋਕ ਅਠਾਰਾਂ ਭਾਗਾ ਵਿਚ ਵੰਡੇ ਹੋਏ ਸਨ, ਅਤੇ ਹਰ ਇਕ ਭਾਗ *ਪਰਵ* ਅਖਵਾਉਂਦਾ ਹੈ। ਅਸੀਂ ਇਥੇ ਉਨ੍ਹਾਂ ਦੀ ਸੂਚੀ ਦਿੰਦੇ ਹਾਂ:

1. *ਸਭਾ ਪਰਵ*, ਅਰਥਾਤ ਬਾਦਸ਼ਾਹ ਦਾ ਨਿਵਾਸ-ਸਥਾਨ।
2. *ਆਰਨ੍ਯ* ਅਰਥਾਤ ਪਾਂਡੂ ਦੇ ਪੁੱਤਰਾਂ ਦਾ ਜੰਗਲ ਵਲ ਪ੍ਰਸਥਾਨ।
3. *ਵਿਰਾਟ*, ਅਰਥਾਤ ਇਕ ਰਾਜੇ ਦਾ ਨਾਮ, ਜਿਸ ਦੇ ਦੇਸ਼ ਵਿਚ ਉਹ (ਪਾਡੂ) ਜਾ ਕੇ ਲੁਕੇ ਸਨ।
4. *ਉਦਯੋਗ*, ਅਰਥਾਤ ਯੁੱਧ ਦੀ ਤਿਆਰੀ।
5. *ਭੀਸ਼ਮ*।
6. *ਦ੍ਰੋਣ*, ਬ੍ਰਾਹਮਣ।
7. *ਕਰਣ*, ਸੂਰਜ ਦਾ ਪੁੱਤਰ।

8. *ਸ਼ੱਲ*, ਦੁਰਯੋਧਨ ਦਾ ਭਰਾ, ਇਹ ਸਾਰੇ ਯੁੱਧ ਵਿਚ ਲੜਨ ਵਾਲੇ ਸੂਰਬੀਰਾਂ ਵਿਚੋਂ ਸ਼੍ਰੋਮਣੀ ਸਨ, ਇਕ ਦੇ ਮਰਨ ਮਗਰੋਂ ਉਸ ਦੀ ਥਾਂ ਦੂਜਾ *ਹਮੇਸ਼ਾਂ* ਅੱਗੇ ਆਉਂਦਾ ਗਿਆ।
9. *ਗਦਾ*, ਅਰਥਾਤ ਮੋਗਲੀ।
10. *ਸੌਪਤਿਕ*, ਅਰਥਾਤ ਸੁੱਤੇ ਹੋਏ ਮਨੁੱਖਾਂ ਦਾ ਮਾਰਿਆ ਜਾਣਾ। ਦ੍ਰੋਣ ਦੇ ਪੁੱਤਰ ਅਸ਼ਵੱਥਾਮਾ ਨੇ ਪਾਂਚਾਲ ਦੇਸ਼ ਉਤੇ ਰਾਤ ਵੇਲੇ ਹਮਲਾ ਕੀਤਾ ਸੀ ਅਤੇ ਉਥੋਂ ਦੇ ਵਾਸੀਆਂ ਨੂੰ ਮਾਰ ਸੁੱਟਿਆ ਸੀ।
11. *ਜਲਪ੍ਰਦਾਨਿਕਾ*, ਅਰਥਾਤ ਮੁਰਦਿਆਂ ਨੂੰ ਛੋਹਣ ਨਾਲ ਪੈਦਾ ਹੋਣ ਵਾਲੀ ਅਪਵਿੱਤਰਤਾ ਨੂੰ ਧੋ ਲੈਣ ਉਪਰੰਤ ਮੁਰਦਿਆਂ ਲਈ ਬੁਕ-ਬੁਕ ਕਰਕੇ ਲਗਾਤਾਰ ਪਾਣੀ ਦੇਣਾ।
12. *ਇਸਤ੍ਰੀ*, ਅਰਥਾਤ ਇਸਤ੍ਰੀਆ ਦਾ ਵਿਰਲਾਪ।
13. *ਸ਼ਾਂਤੀ*; ਇਸ ਦੇ ਮਨ 'ਚੋਂ ਘਿਰਣਾ ਮੂਲੋਂ ਹੀ ਕੱਢ ਦੇਣ ਬਾਰੇ ਚਾਰ ਭਾਗਾ ਵਿਚ 24.000 ਸ਼ਲੋਕ ਹਨ। ਉਨ੍ਹਾਂ ਭਾਗਾ ਦੇ ਨਾਮ ਇਹ ਹਨ·
   (1) *ਰਾਜਧਰਮ*, ਰਾਜਿਆਂ ਦੇ ਪੁੰਨ-ਫਲ ਬਾਰੇ।
   (1) *ਦਾਨ ਧਰਮ*, ਦਾਨ ਦੇਣ ਦੇ ਪੁੰਨ ਬਾਰੇ।
   (1) *ਆਪਤਧਰਮ*, ਲਾਚਾਰਾਂ ਅਤੇ ਦੁਖੀਆਂ ਦੇ ਪੁੰਨ-ਫਲ ਬਾਰੇ।
   (1) *ਮੋਕਸ਼-ਧਰਮ*, ਉਸ ਮਨੁੱਖ ਦੇ ਪੁੰਨ ਬਾਰੇ, ਜਿਸ ਨੂੰ ਮੁਕਤੀ ਮਿਲ ਚੁੱਕੀ ਹੈ।
14. *ਅਸ਼ਵਮੇਧ*, ਅਰਥਾਤ ਸੰਸਾਰ ਅੰਦਰ ਵਿਚਰਨ ਲਈ ਸੈਨਾ ਸਮੇਤ ਘੱਲੇ ਹੋਏ ਘੋੜੇ ਦੀ ਕੁਰਬਾਨੀ। ਤਦ ਉਹ ਅੱਵਾਮ ਅੰਦਰ ਇਹ ਐਲਾਨ ਕਰਦੇ ਹਨ ਕਿ ਇਹ ਘੋੜਾ ਸਾਰੇ ਸੰਸਾਰ ਦੇ ਰਾਜੇ ਦਾ ਹੈ, ਅਤੇ ਜਿਹੜਾ ਉਸ ਨੂੰ ਚੱਕਰਵਰਤੀ ਰਾਜਾ ਨਹੀਂ ਮੰਨਦਾ, ਉਹ ਸਾਹਮਣੇ ਆ ਕੇ ਯੁੱਧ ਕਰੇ। ਘੋੜੇ ਦੇ ਮਗਰ-ਮਗਰ ਬ੍ਰਾਹਮਣ ਜਾਂਦੇ ਹਨ ਅਤੇ ਜਿਥੇ-ਜਿਥੇ ਉਹ ਲਿੱਦ ਕਰਦਾ ਹੈ, ਉਥੇ ਉਹ ਅਗਨੀ ਅੰਦਰ ਹਵਨ ਕਰਦੇ ਹਨ।
15. *ਮੌਸਲ*, ਅਰਥਾਤ ਯਾਦਵਾ ਦਾ ਆਪਸ ਵਿਚ ਲੜਨਾ। ਯਾਦਵ ਵਾਸੁਦੇਵ ਦੀ ਜਾਤੀ ਦਾ ਨਾਮ ਹੈ।
16. *ਆਸ੍ਰਮਵਾਸ*, ਅਰਥਾਤ ਆਪਣੇ ਦੇਸ਼ ਨੂੰ ਛੱਡਣਾ।
17. *ਪ੍ਰਸਥਾਨ*, ਅਰਥਾਤ ਮੁਕਤੀ ਦੀ ਖੋਜ ਲਈ ਰਾਜਪਾਟ ਦਾ ਤਿਆਗ।
18. *ਸਵਰਗਾਰੋਹਣ*, ਅਰਥਾਤ ਸਵਰਗ ਦੀ ਯਾਤਰਾ।

ਇਨ੍ਹਾਂ ਅਠਾਰਾ ਭਾਗਾ ਉਪਰੰਤ *ਹਰਿਵੇਸ਼-ਪਰਵ* ਨਾਂ ਦਾ ਇਕ ਹੋਰ ਅਧਿਆਇ ਹੈ, ਜਿਸ ਵਿਚ ਵਾਸੁਦੇਵ ਨਾਲ ਸੰਬੰਧਿਤ ਪਰੰਪਰਾਵਾਂ ਦਾ ਬਿਰਤਾਤ ਹੈ।

ਇਸ ਪੁਸਤਕ ਵਿਚ ਅਨੇਕ ਅਜਿਹੇ ਵਚਨ ਮਿਲਦੇ ਹਨ, ਜਿਨ੍ਹਾਂ ਦੇ ਬੁਝਾਰਤਾਂ ਵਾਂਗ ਅਨੇਕ ਕੋਸ਼ਗਤ ਅਰਥ ਨਿਕਲ ਸਕਦੇ ਹਨ। ਇਸ ਦਾ ਕਾਰਨ ਦੱਸਣ ਲਈ ਹਿੰਦੂ ਇਹ ਕਹਾਣੀ ਸੁਣਾਉਂਦੇ ਹਨ:— ਵਿਆਸ ਨੇ ਬ੍ਰਹਮਾ ਨੂੰ ਆਖਿਆ ਕਿ ਮੈਨੂੰ ਕੋਈ ਅਜਿਹਾ ਮਨੁੱਖ

ਦਿਉ ਜਿਹੜਾ *ਭਾਰਤ* ਨੂੰ ਮੇਰੇ ਮੂੰਹੋ ਤੋਂ ਸੁਣ ਕੇ ਲਿਖਦਾ ਜਾਵੇ। ਉਸ ਨੇ ਇਹ ਕੰਮ ਆਪਣੇ ਪੁੱਤਰ ਵਿਨਾਯਕ (ਜਿਸ ਦੀ ਮੂਰਤੀ ਹਾਥੀ ਦੇ ਸਿਰ ਵਾਲੀ ਬਣਾਈ ਜਾਂਦੀ ਹੈ) ਦੇ ਹਵਾਲੇ ਕੀਤਾ ਅਤੇ ਉਸ ਦੇ ਲਈ ਇਹ ਜ਼ਰੂਰੀ ਕਰ ਦਿੱਤਾ ਕਿ ਉਹ ਲਿਖਣਾ ਕਦੇ ਵੀ ਬੰਦ ਨਾ ਕਰੇ। ਨਾਲ ਹੀ ਵਿਆਸ ਨੇ ਉਸ ਨੂੰ ਆਗਿਆ ਦਿੱਤੀ ਕਿ ਸਿਰਫ਼ ਉਹੋ ਗੱਲਾਂ ਲਿਖੀਆ ਜਾਣ ਜਿਹੜੀਆ ਉਹ ਸਮਝ ਲਵੇ। ਇਸ ਲਈ ਵਿਆਸ ਨੇ ਬੋਲਦੇ ਸਮੇਂ ਅਜਿਹੇ ਵਾਕ ਬੋਲੇ ਜਿਨ੍ਹਾਂ ਬਾਰੇ ਲਿਖਾਰੀ (ਵਿਨਾਯਕ) ਨੂੰ ਵਿਚਾਰ ਕਰਨਾ ਪਿਆ ਅਤੇ ਇਸ ਨਾਲ ਵਿਆਸ ਨੂੰ ਆਰਾਮ ਕਰਨ ਲਈ ਥੋੜ੍ਹਾ ਜਿਹਾ ਸਮਾਂ ਮਿਲ ਗਿਆ।

## ਅਧਿਆਇ 13

# ਵਿਆਕਰਣ ਅਤੇ ਛੰਦ ਸੰਬੰਧੀ ਸਾਹਿਤ

ਵਿਆਕਰਣ ਅਤੇ ਛੰਦ-ਸਾਸਤ੍ਰ ਹੋਰਨਾ ਸ਼ਾਸਤ੍ਰਾ ਦੇ ਸਹਾਇਕ ਹਨ। ਇਨ੍ਹਾ ਦੋਹਾ ਵਿਚੋਂ ਉਨ੍ਹਾ (ਹਿੰਦੂਆ) ਦੇ ਮਤ ਅਨੁਸਾਰ *ਵਿਆਕਰਣ* ਦਾ ਦਰਜਾ ਪਹਿਲਾ ਹੈ, ਜੋ ਉਨ੍ਹਾ ਦੀ ਬੋਲੀ ਅਤੇ (ਸ਼ਬਦਾ ਦੀ) ਉਤਪਤੀ ਬਾਰੇ ਨਿਯਮਾ ਦੀ ਸ਼ੁੱਧੀ ਦਾ ਵਿਧਾਨ ਹੈ, ਜਿਸ ਦੀ ਮਦਦ ਨਾਲ ਉਹ ਲਿਖਣ ਵਿਚ ਅਤੇ ਪੜ੍ਹਨ ਵਿਚ ਚਮਤਕਾਰੀ ਤੇ ਕਲਾਸਕੀ ਸ਼ੈਲੀ ਉਤੇ ਅਬੂਰ ਹਾਸਲ ਕਰਦੇ ਹਨ। ਅਸੀਂ ਮੁਸਲਮਾਨ ਲੋਕ ਇਸ ਦਾ ਕੁਝ ਵੀ ਹਿੱਸਾ ਨਹੀਂ ਸਿੱਖ ਸਕਦੇ, ਕਿਉਂਕਿ ਇਹ ਇਕ ਅਜਿਹੇ ਮੁੱਢ ਤੋਂ ਨਿਕਲੀ ਹੋਈ ਸ਼ਾਖਾ ਹੈ ਜਿਹੜੀ ਸਾਡੀ ਪਕੜ ਤੋਂ ਬਾਹਰ ਹੈ- ਇਹ ਆਖਣ ਤੋਂ ਮੇਰਾ ਮਤਲਬ ਭਾਸ਼ਾ ਤੋਂ ਹੈ। ਇਸ ਸ਼ਾਸਤ੍ਰ ਦੇ ਜਿਹੜੇ ਗ੍ਰੰਥਾ ਦੇ ਨਾ ਮੈਨੂੰ ਦੱਸੇ ਗਏ ਹਨ, ਉਹ ਇਹ ਹਨ:

ਵਿਆਕਰਣ ਦੀਆ ਪੁਸਤਕਾ ਦੀ ਸੂਚੀ

1. *ਐਂਦ੍ਰ*, ਇਸ ਦਾ ਸੰਬੰਧ ਦੇਵਤਿਆਂ ਦੇ ਰਾਜਾ ਇੰਦਰ ਨਾਲ ਦੱਸਿਆ ਜਾਂਦਾ ਹੈ।
2. *ਚਾਦ੍ਰ*, ਇਹ ਚੰਦ੍ਰ ਦੀ ਰਚਨਾ ਹੈ, ਜਿਹੜਾ ਬੁੱਧ ਨੂੰ ਮੰਨਣ ਵਾਲੇ, ਲਾਲ ਚੋਗੇ ਪਹਿਨਣ ਵਾਲੀ ਇਕ ਸੰਪ੍ਰਦਾ ਦੇ ਸਮੂਹ ਵਿਚੋਂ ਸੀ।
3. *ਸਾਕਤ*, ਇਸ ਦਾ ਨਾਮ ਇਸ ਦੇ ਲੇਖਕ ਦੇ ਨਾਮ ਉਤੇ ਹੈ। ਉਸ ਦਾ ਕਬੀਲਾ ਵੀ ਇਕ ਅਜਿਹੇ ਨਾ, ਅਰਥਾਤ *ਸਾਕਤਾਯਨ*, ਦੇ ਨਾਮ ਨਾਲ ਸੱਦਿਆ ਜਾਦਾ ਹੈ, ਜਿਸ ਦੀ ਉੱਤਪਤੀ ਇਸੇ ਲਫ਼ਜ਼ ਤੋਂ ਹੈ।
4. *ਪਾਣਿਨੀ*,[21] ਆਪਣੇ ਰਚਣਹਾਰ ਦੇ ਨਾ ਤੋਂ ਹੀ ਇਸ ਦਾ ਨਾਮ ਹੈ।
5. *ਕਾਤੰਤ੍ਰ*, ਇਸ ਦਾ ਲੇਖਕ ਸ਼ਰਵ ਵਰਮਨ ਹੈ।
6. *ਦੁਰਗਾਵਿਵ੍ਰਿਤੀ*।
7. *ਸ਼ਿੱਸਯਹਿਤਾਵ੍ਰਿਤੀ*, ਇਹ ਉਗ੍ਰਭੂਤੀ ਦੀ ਬਣਾਈ ਹੋਈ ਹੈ।

ਮੈਨੂੰ ਦੱਸਿਆ ਗਿਆ ਹੈ ਕਿ ਉਗ੍ਰਭੂਤੀ ਜੈਪਾਲ ਦੇ ਪੁੱਤਰ ਆਨੰਦਪਾਲ ਦਾ ਅਧਿਆਪਕ ਅਤੇ ਸਿਖਲਾਈ ਦੇਣ ਵਾਲਾ ਸੀ, ਜਿਹੜਾ ਸਾਡੇ ਵੇਲੇ ਰਾਜ ਕਰਦਾ ਸੀ। ਕਿਤਾਬ ਮੁਕੰਮਲ ਕਰਨ ਮਗਰੋਂ ਇਸ ਨੇ ਉਸ ਨੂੰ ਕਸ਼ਮੀਰ ਭੇਜ ਦਿੱਤਾ, ਪਰ ਉਥੋਂ ਦੇ ਲੋਕਾ ਨੇ ਇਸ ਨੂੰ ਪ੍ਰਵਾਨ

ਨਹੀਂ ਕੀਤਾ, ਕਿਉਂਕਿ ਅਜਿਹੀਆਂ ਗੱਲਾਂ ਵਿਚ ਉਹ ਬਹੁਤ ਹੀ ਵਧੇ ਹੋਣ ਕਾਰਨ ਅਭਿਮਾਨੀ ਸਨ। ਤਾਂ ਉਸ ਨੇ ਇਸ ਗੱਲ ਦੀ ਸ਼ਿਕਾਇਤ ਰਾਜੇ ਕੋਲ ਕੀਤੀ, ਅਤੇ ਰਾਜੇ ਨੇ ਗੁਰੂ ਦੇ ਪ੍ਰਤਿ ਸ਼ਿਸ਼-ਧਰਮ ਦੀ ਪਾਲਣਾ ਕਰਦਿਆਂ ਹੋਇਆ ਉਸ ਦੀ ਮਨੋਕਾਮਨਾ ਪੂਰੀ ਕਰਵਾਉਣ ਦਾ ਵਚਨ ਦੇ ਦਿੱਤਾ। ਉਸ ਨੇ ਹੁਕਮ ਦਿੱਤਾ ਕਿ ਦੋ ਲੱਖ ਦਿਰਹਮ ਅਤੇ ਇੰਨੇ ਹੀ ਮੁੱਲ ਦੇ ਤੋਹਫ਼ੇ ਕਸ਼ਮੀਰ ਭੇਜ ਕੇ ਉਨ੍ਹਾਂ ਲੋਕਾ ਵਿਚ ਵੰਡ ਦਿੱਤੇ ਜਾਣ ਜਿਹੜੇ ਉਸ ਦੇ ਗੁਰੂ ਦੀ ਪੁਸਤਕ ਦਾ ਅਧਿਐਨ ਕਰਦੇ ਹਨ। ਇਸ ਦਾ ਸਿੱਟਾ ਇਹ ਨਿਕਲਿਆ ਕਿ ਉਹ ਸਾਰੇ ਇਸ ਕਿਤਾਬ ਉਤੇ ਟੁੱਟ ਪਏ ਅਤੇ ਉਨ੍ਹਾਂ ਨੇ ਇਸ ਤੋਂ ਛੁਟ ਹੋਰ ਕਿਸੇ ਵਿਆਕਰਣ ਦੀ ਨਕਲ ਲਿਖਣੀ ਛੱਡ ਦਿੱਤੀ। ਇਸ ਤੋਂ ਉਨ੍ਹਾ ਦੀ ਕਮੀਨਗੀ ਅਤੇ ਲਾਲਚ ਦੀ ਭਾਵਨਾ ਪ੍ਰਗਟ ਹੁੰਦੀ ਹੈ। ਇਉਂ ਇਹ ਕਿਤਾਬ ਪ੍ਰਸਿੱਧ ਹੋ ਗਈ ਅਤੇ ਇਸ ਦਾ ਆਦਰ ਵਧ ਗਿਆ।

ਅਨੰਦਪਾਲ ਅਤੇ ਉਸਦਾ ਗੁਰੂ ਉਗਭੂਤੀ

ਵਿਆਕਰਣ ਦੀ ਉਤਪਤੀ ਬਾਰੇ ਉਹ ਇਹ ਵੇਰਵਾ ਦਿੰਦੇ ਹਨ— ਇਕ ਦਿਨ ਸਮਲਵਾਹਨ, ਅਰਥਾਤ ਸੰਸਕ੍ਰਿਤ ਭਾਸਾ ਵਿਚ ਸਾਤਵਾਹਨ, ਨਾਮੀ ਉਨ੍ਹਾਂ ਦਾ ਇਕ ਰਾਜਾ ਕਿਸੇ ਸਰੋਵਰ ਵਿਚ ਸੀ ਜਿਸ ਵਿਚ ਉਹ ਆਪਣੀਆ ਪਤਨੀਆਂ ਨਾਲ ਜਲ-ਕ੍ਰੀੜਾ ਕਰ ਰਿਹਾ ਸੀ। ਉਥੇ ਉਸ ਨੇ ਉਨ੍ਹਾਂ ਵਿਚੋਂ ਇਕ ਨੂੰ ਆਖਿਆ "*ਮੋਦਕਮ ਦੇਹੀ*", ਅਰਥਾਤ *ਮੇਰੇ ਉਤੇ ਪਾਣੀ ਦੇ ਛਿੱਟੇ ਨਾ ਪਾਉ।* ਉਸ ਔਰਤ ਨੇ ਇਹ ਸਮਝਿਆ ਕਿ ਉਸ ਨੇ *ਮੋਦਕਮ ਦੇਹੀ* ਕਿਹਾ ਸੀ, ਯਾਨੀ ਕਿ *ਮਠਿਆਈ ਲਿਆਉ।* ਇਸ ਲਈ ਉਹ ਉਥੋਂ ਜਾ ਕੇ ਮਠਿਆਈ ਲੈ ਆਈ। ਜਦੋਂ ਰਾਜੇ ਨੇ ਉਸ ਦੇ ਇਸ ਕੰਮ ਉਤੇ ਨਾਰਾਜ਼ਗੀ ਪ੍ਰਗਟ ਕੀਤੀ, ਤਾਂ ਉਸ ਨੇ ਬਹੁਤ ਕ੍ਰੋਧ ਨਾਲ ਉੱਤਰ ਦਿੱਤਾ ਅਤੇ ਉਸ ਲਈ ਬੜੇ ਸਖ਼ਤ ਲਫ਼ਜ਼ ਵਰਤੇ। ਤਾਂ ਰਾਜਾ ਇਸ ਤੋਂ ਬਹੁਤ ਖਿਝਿਆ, ਅਤੇ, ਜਿਵੇਂ ਕਿ ਉਨ੍ਹਾਂ ਦੀ ਰੀਤ ਹੈ, ਉਸ ਨੇ ਭੋਜਨ ਦਾ ਤਿਆਗ ਕਰ ਦਿੱਤਾ ਅਤੇ ਇਕ ਨੁੱਕਰ ਵਿਚ ਲੁਕ ਕੇ ਬੈਠ ਗਿਆ। ਅਖੀਰ ਇਕ ਵਿਦਵਾਨ ਉਸ ਦੇ ਕੋਲ ਆਇਆ। ਉਸ ਨੇ ਉਸ ਨੂੰ ਧੀਰਜ ਦਿੱਤਾ ਅਤੇ ਪ੍ਰਤਿੱਗਿਆ ਕੀਤੀ ਕਿ ਉਹ ਉਸ ਨੂੰ ਭਾਸ਼ਾ ਦੀਆਂ ਤਬਦੀਲੀਆਂ ਅਤੇ ਵਿਆਕਰਣ ਸਿਖਾ ਦੇਵੇਗਾ। ਤਾ ਉਹ ਰਿਸ਼ੀ ਮਹਾਦੇਵ ਕੋਲ ਗਿਆ ਅਤੇ ਉਸ ਨੇ ਵਰਤ ਰੱਖ ਕੇ ਉਸ ਦੀ ਸਿਫ਼ਤਸਲਾਹ ਅਤੇ ਭਗਤੀ ਕੀਤੀ। ਮਹਾਦੇਵ ਨੇ ਦਰਸ਼ਨ ਦੇ ਕੇ ਉਸ ਨੂੰ ਕੁਝ ਨਿਯਮ ਸਿਖਾਏ, ਜਿਵੇਂ ਅਬੁਲ ਅਸਵਦ ਅਦੁਏਲੀ ਨੇ ਅਰਬੀ ਭਾਸ਼ਾ ਲਈ ਦਿੱਤੇ ਹਨ। ਮਹਾਦੇਵ ਨੇ ਉਸ ਨੂੰ ਇਹ ਵੀ ਵਚਨ ਦਿੱਤਾ ਕਿ ਇਸ ਸ਼ਾਸਤ੍ਰ ਦੇ ਵਿਕਾਸ ਵਿਚ ਉਹ ਉਸ ਨੂੰ ਸਹਾਇਤਾ ਦੇਵੇਗਾ। ਤਾ ਫਿਰ ਉਸ ਵਿਦਵਾਨ ਨੇ ਉਥੋਂ ਵਾਪਸ ਆ ਕੇ ਇਹ ਵਿੱਦਿਆ ਰਾਜੇ ਨੂੰ ਸਿਖਾਈ। ਵਿਆਕਰਣ-ਸ਼ਾਸਤ੍ਰ ਦੀ ਉਤਪਤੀ ਇਥੋਂ ਹੀ ਹੋਈ ਸੀ।

ਵਿਆਕਰਣ ਦੀ ਉਤਪੱਤੀ

ਵਿਆਕਰਣ ਤੋਂ ਮਗਰੋਂ ਇਕ ਹੋਰ ਸ਼ਾਸਤ੍ਰ ਆਉਂਦਾ ਹੈ, ਜਿਸ ਨੂੰ ਛੰਦ ਕਿਹਾ ਜਾਦਾ ਹੈ, ਯਾਨੀ ਕਿ ਕਵਿਤਾ ਦਾ ਛੰਦਬੱਧ ਰੂਪ ਜਿਹੜਾ ਸਾਡੇ ਛੰਦਾਂ ਨਾਲ ਮਿਲਦਾ-ਜੁਲਦਾ ਹੈ- ਇਹ ਸ਼ਾਸਤ੍ਰ ਉਨ੍ਹਾਂ ਲਈ ਲਾਜਮੀ ਹੈ ਕਿਉਂਕਿ ਉਨ੍ਹਾ ਦੀਆਂ ਸਾਰੀਆ ਪੁਸਤਕਾਂ ਛੰਦਬੱਧ

ਹਨ। ਪੁਸਤਕਾਂ ਦੀ ਛੰਦਾਂ ਵਿਚ ਰਚਨਾ ਕਰਨ ਪਿਛੇ ਉਨ੍ਹਾ ਦਾ ਮਕਸਦ ਇਹ ਹੈ ਕਿ ਉਨ੍ਹਾਂ ਨੂੰ ਯਾਦ ਕਰਨ ਵਿਚ ਸੌਖ ਰਹੇ, ਅਤੇ ਸ਼ਾਸਤ੍ਰ ਸੰਬੰਧੀ ਸਾਰੇ ਸਵਾਲਾ ਲਈ, ਬਹੁਤੀ ਗੰਭੀਰ ਲੋੜ ਤੋਂ ਛੁਟ, ਲੋਕਾਂ ਨੂੰ ਮੁੜ-ਮੁੜ *ਲਿਖਿਤ* ਪੁਸਤਕਾਂ ਨੂੰ ਦੇਖਣਾ ਨਾ ਪਵੇ। ਕਿਉਂਕਿ ਉਨ੍ਹਾਂ ਦਾ ਵਿਚਾਰ ਹੈ ਕਿ ਜਿਨ੍ਹਾ ਵਸਤਾਂ ਵਿਚ ਆਕਾਰ ਦੀ ਸ਼ੁੱਧਤਾ ਅਤੇ ਸਮਤਾ ਹੈ, ਉਨ੍ਹਾਂ ਵਲ ਮਨੁੱਖੀ ਮਨ ਦਾ ਝੁਕਾਉ ਹੈ, ਅਤੇ ਜਿਨ੍ਹਾਂ ਵਸਤਾਂ ਵਿਚ ਉਚਿਤ ਵਿਵਸਥਾ ਨਹੀ, ਉਨ੍ਹਾਂ ਤੋਂ ਉਦਾਸੀਨਤਾ ਹੁੰਦੀ ਹੈ। ਇਸ ਲਈ ਬਹੁਤੇ ਹਿੰਦੂ ਆਪਣੇ ਛੰਦਾਂ ਦੇ ਬਹੁਤ ਹੀ ਪ੍ਰੇਮੀ ਹਨ। ਉਹ ਅਰਥ ਨਾ ਸਮਝਦੇ ਹੋਏ ਵੀ ਸਦਾ ਉਨ੍ਹਾਂ ਦਾ ਪਾਠ ਕਰਦੇ ਰਹਿੰਦੇ ਹਨ ਅਤੇ ਸੁਣਨ ਵਾਲੇ ਆਪਣੀ ਪ੍ਰਸੰਨਤਾ ਅਤੇ ਸ਼ਲਾਘਾ ਪ੍ਰਗਟ ਕਰਨ ਲਈ ਚੁਟਕੀਆਂ ਵਜਾਉਂਦੇ ਰਹਿੰਦੇ ਹਨ। ਉਹ ਵਾਰਤਕਨੁਮਾ ਰਚਨਾਵਾਂ ਨੂੰ ਪਸੰਦ ਨਹੀਂ ਕਰਦੇ, ਭਾਵੇਂ ਉਨ੍ਹਾ ਦਾ ਸਮਝਣਾ ਕਿਤੇ ਜਿਆਦਾ ਆਸਾਨ ਹੈ।

ਛੰਦਬੱਧ ਰਚਨਾਵਾਂ

ਉਨ੍ਹਾ ਦੀਆਂ ਬਹੁਤੀਆ ਪੁਸਤਕਾ ਸ਼ਲੋਕਬੱਧ ਹਨ। ਮੈਂ ਵੀ ਅੱਜਕਲ੍ਹ ਇਸੇ ਮੁਸੀਬਤ ਵਿੱਚ ਫਸਿਆ ਹੋਇਆ ਹਾ ਕਿਉਂ ਕਿ ਮੈਂ ਹਿੰਦੂਆ ਲਈ ਯੂਸਲਿਡ ਤੇ ਆਲਮਾਜੈਸਟ ਦੀਆਂ ਕਿਤਾਬਾ ਦਾ ਅਨੁਵਾਦ ਤਿਆਰ ਕਰਨ ਅਤੇ ਉਨ੍ਹਾ ਨੂੰ ਨਛੱਤਰੀ ਉੱਚਤਾਮਾਪਕ ਯੰਤਰ ਦੀ ਰਚਨਾ ਬਾਰੇ ਇਕ ਲੇਖ ਲਿਖਵਾਉਣ ਵਿਚ ਰੁੱਝਿਆ ਹੋਇਆ ਹਾਂ। ਇਸ ਵਿਚ ਮੇਰਾ ਮਨੋਰਥ ਵਿੱਦਿਆ-ਪ੍ਰਚਾਰ ਤੋਂ ਇਲਾਵਾ ਹੋਰ ਕੁਝ ਨਹੀ। ਜਦੋਂ ਹਿੰਦੂਆਂ ਦੇ ਹੱਥ ਕੋਈ ਅਜਿਹੀ ਪੁਸਤਕ ਲੱਗ ਜਾਦੀ ਹੈ, ਜਿਸ ਤਕ ਅਜੇ ਉਨ੍ਹਾ ਦੀ ਰਸਾਈ ਨਾ ਹੋਈ ਹੋਵੇ, ਤਾਂ ਉਹ ਝੱਟਪਟ ਉਸ ਨੂੰ *ਸ਼ਲੋਕਬੱਧ* ਕਰਨਾ ਸ਼ੁਰੂ ਕਰ ਦਿੰਦੇ ਹਨ। ਇਹ ਸ਼ਲੋਕ ਔਖ ਨਾਲ ਸਮਝ ਵਿਚ ਆਉਣ ਵਾਲੇ ਹੁੰਦੇ ਹਨ, ਕਿਉਂਕਿ ਛੰਦਬੱਧ ਰਚਨਾ ਲਈ ਇਕ ਬਨਾਵਟੀ ਸ਼ੈਲੀ ਦੀ ਲੋੜ ਹੁੰਦੀ ਹੈ। ਇਹ ਗੱਲ ਉਸ ਵੇਲੇ ਸਪੱਸਟ ਹੋ ਜਾਵੇਗੀ, ਜਦੋਂ ਅਸੀਂ ਉਨ੍ਹਾ ਦੀ ਗਿਣਤੀ ਨੂੰ ਪ੍ਰਗਟ ਕਰਨ ਵਾਲੀ ਪ੍ਰਣਾਲੀ ਦਾ ਜ਼ਿਕਰ ਕਰਾਗੇ, ਅਤੇ ਜੇ ਛੰਦ ਚੰਗੀ ਤਰ੍ਹਾ ਸੁਗਠਿਤ ਨਾ ਹੋਣ ਤਾ ਲੋਕ ਉਨ੍ਹਾ ਦੇ ਰਚਣਹਾਰਿਆਂ ਦੇ ਪ੍ਰਤਿ ਨਫ਼ਰਤ ਨਾਲ ਕਹਿੰਦੇ ਹਨ ਕਿ ਉਨ੍ਹਾਂ ਨੇ ਗੱਦ ਵਰਗੀ ਰਚਨਾ ਕੀਤੀ ਹੈ। ਇਸ ਤੇ ਉਨ੍ਹਾ ਨੂੰ ਬਹੁਤ ਦੁਖ ਹੁੰਦਾ ਹੈ। ਜੋ ਕੁਝ ਮੈਂ ਉਨ੍ਹਾਂ ਦੇ ਬਾਰੇ ਆਖ ਰਿਹਾ ਹਾ, ਉਸ ਵਿਚ ਰੱਬ ਹੀ ਮੇਰੇ ਨਾਲ ਨਿਆਂ ਕਰੇਗਾ।

ਇਸ ਸਾਸਤ੍ਰ ਦੀ ਕਾਢ ਕੱਢਣ ਵਾਲੇ ਪਿੰਗਲ ਅਤੇ ਚਲਤ ਸਨ। ਇਸ ਵਿਸ਼ੇ ਉਤੇ ਅਨੇਕ ਪੁਸਤਕਾ ਹਨ। ਇਨ੍ਹਾ ਵਿਚੋਂ ਸਭ ਤੋਂ ਪ੍ਰਸਿੱਧ ਕਿਤਾਬ *ਗੈਸਿਤ* ਹੈ, ਜਿਸ ਦਾ ਇਹ ਨਾ ਇਸ ਦੇ ਲੇ ਖਕ ਦੇ ਨਾ ਉਤੇ ਹੈ। ਇਹ ਇੰਨੀ ਪ੍ਰਸਿੱਧ ਹੈ ਕਿ ਸਾਰਾ ਛੰਦ-ਸਾਸਤ੍ਰ ਇਸੇ ਦੇ ਨਾਮ ਨਾਲ ਜਾਣਿਆ ਜਾਦਾ ਹੈ। ਹੋਰ ਪੁਸਤਕਾਂ ਮ੍ਰਿਗਲਾਛਨ, ਪਿੰਗਲ ਅਤੇ ਔਲਿਯਾਨੰਦ ਦੀਆ ਰਚਨਾਵਾਂ ਹਨ। ਪਰ ਮੈਂ ਇਨ੍ਹਾ ਵਿਚੋਂ ਇਕ ਵੀ ਨਹੀਂ ਦੇਖੀ, ਨਾ ਹੀ ਮੈਨੂੰ ਬ੍ਰਹਮ-ਸਿੱਧਾਤ ਦੇ ਛੰਦ-ਗਿਣਤੀ ਦੇ ਅਧਿਆਇ ਦੀ ਕੁਝ ਸਮਝ ਹੈ। ਇਸ ਲਈ ਉਨ੍ਹਾਂ ਦੇ ਛੰਦ-ਸਾਸਤ੍ਰ ਦੇ ਨਿਯਮਾ ਦੇ ਪੂਰੇ-ਪੂਰੇ ਗਿਆਨ ਦਾ ਮੈਨੂੰ ਹੰਕਾਰ ਨਹੀਂ। ਤਾਂ ਵੀ, ਜਿਸ ਵਿਸ਼ੇ ਦੀ ਮੈਨੂੰ ਥੋੜ੍ਹੀ ਜਿਹੀ ਸਮਝ ਹੈ, ਉਸ ਨੂੰ ਛੱਡ ਦੇਣਾ ਮੁਨਾਸਿਬ ਨਹੀਂ,

ਛੰਦ ਬਾਰੇ ਪੁਸਤਕਾ

ਅਤੇ ਮੈਂ ਉਸ ਵੇਲੇ ਤਕ, ਜਦ ਤਕ ਕਿ ਮੈਨੂੰ ਇਸ ਦਾ ਪੂਰਾ ਗਿਆਨ ਨਾ ਹੋ ਜਾਵੇ, ਇਸ ਦਾ ਵਰਣਨ ਵਿਚਕਾਰ ਨਹੀਂ ਛੱਡਾਂਗਾ।

*ਲਘੂ ਅਤੇ ਗੁਰੂ ਦੀਆਂ ਪਰਿਭਾਸਾਵਾ*

ਅੱਖਰਾਂ (*ਗਣਛੰਦਸ*) ਨੂੰ ਗਿਣਨ ਲਈ ਉਹ ਉਸੇ ਤਰ੍ਹਾਂ ਦੇ ਚਿੰਨ੍ਹਾ ਦੀ ਵਰਤੋਂ ਕਰਦੇ ਹਨ ਜਿਸ ਤਰ੍ਹਾਂ ਦੇ ਚਿੰਨ੍ਹਾ ਦੀ ਵਰਤੋਂ ਖ਼ਲੀਲ-ਬਿਨ-ਅਹਮਦ ਅਤੇ ਸਾਡੇ ਛੰਦ ਦੇ ਵਿਦਵਾਨਾ ਨੇ *ਸੁਰ ਤੋਂ ਰਹਿਤ ਵਿਅੰਜਨ* ਅਤੇ *ਸੁਰ ਸਹਿਤ ਵਿਅੰਜਨ* ਨੂੰ ਪ੍ਰਗਟਾਉਣ ਲਈ ਕੀਤੀ ਹੈ। ਉਹ ਚਿੰਨ੍ਹ । *ਅਤੇ* > ਹਨ। ਇਨ੍ਹਾ ਵਿਚੋਂ ਪਹਿਲਾ *ਲਘੂ*, ਅਰਥਾਤ ਖ਼ਫ਼ੀਫ਼ (ਹਲਕਾ) ਅਤੇ ਦੂਜਾ ਗੁਰੂ, ਅਰਥਾਤ (ਭਾਰੀ) ਅਖਵਾਉਂਦਾ ਹੈ। ਮਾਪਣ (ਮਾਤ੍ਰਾਛੰਦਸ) ਵਿਚ *ਲਘੂ* ਤੋ *ਗੁਰੂ* ਦੁਗੁਣਾ ਗਿਣਿਆ ਜਾਂਦਾ ਹੈ ਅਤੇ ਇਕ *ਗੁਰੂ* ਦੀ ਥਾਂ ਤੇ ਦੋ *ਲਘੂ* ਰੱਖੇ ਜਾਂਦੇ ਹਨ।

ਇਸ ਤੋਂ ਇਲਾਵਾ ਉਨ੍ਹਾ ਦਾ ਇਕ ਲੰਮਾ (*ਦੀਰਘ*) ਅੱਖਰ ਹੁੰਦਾ ਹੈ। ਇਸ ਦੀ ਮਾਤ੍ਰਾ ਜਾਂ ਛੰਦ *ਗੁਰੂ* ਦੇ ਬਰਾਬਰ ਹੈ। ਮੇਰੇ ਖ਼ਿਆਲ ਵਿਚ ਇਹ ਦੀਰਘ ਸੁਰ ਵਾਲਾ ਅੱਖਰ ਹੈ, ਪਰ ਇਥੇ ਮੈਂ ਸਪੱਸ਼ਟ ਰੂਪ ਵਿਚ ਮੰਨਦਾ ਹਾ ਕਿ ਹੁਣ ਤਕ ਮੈਂ *ਲਘੂ* ਅਤੇ *ਗੁਰੂ* ਦੇ ਸਰੂਪ ਨੂੰ ਚੰਗੀ ਤਰ੍ਹਾ ਨਹੀ ਸਮਝ ਸਕਿਆ, ਜਿਸ ਤੋਂ ਮੈਂ ਅਰਬੀ ਦੇ ਉਸੇ ਵਰਗੇ ਉਦਾਹਰਣ ਦੇ ਕੇ ਉਨ੍ਹਾਂ ਨੂੰ ਸਪੱਸ਼ਟ ਕਰ ਸਕਾ। ਤਾ ਵੀ ਮੇਰਾ ਵਿਚਾਰ ਹੈ ਕਿ *ਲਘੂ* ਦਾ ਅਰਥ *ਸੁਰ ਰਹਿਤ ਵਿਅੰਜਨ* ਨਹੀਂ, ਅਤੇ ਨਾ ਹੀ *ਗੁਰੂ* ਦਾ ਅਰਥ *ਸੁਰ-ਸਹਿਤ ਵਿਅੰਜਨ* ਹੈ; ਸਗੋਂ ਲਘੂ ਦਾ ਅਰਥ ਛੋਟੇ ਸੁਰ ਵਾਲਾ ਵਿਅੰਜਨ (ਜਿਵੇਂ - ਕ, ਕਿ, ਕੁ) ਹੈ ਅਤੇ *ਗੁਰੂ* ਦਾ ਅਰਥ ਸੁਰ ਸਹਿਤ ਵਿਅੰਜਨ ਨਾਲ ਸੰਯੁਕਤ *ਲਘੂ* ਹੈ। ਅਰਬੀ ਛੰਦ-ਸ਼ਾਸਤ੍ਰ ਵਿਚ ਇਸ ਦੇ ਸਮਾਨ *ਸਬਬ*, ਅਰਥਾਤ ਇਕ ਸੁਰ ਰਹਿਤ ਅੱਖਰ, ਨਾਮੀ ਇਕ ਨਿਯਮ ਹੈ। *ਲਘੂ* ਤੋਂ ਪਹਿਲਾ ਲਿਖੇ ਹੋਏ ਲੱਛਣ ਬਾਰੇ ਮੇਰੇ ਸ਼ੱਕ ਦੀ ਵਜਹ ਇਹ ਹੈ ਕਿ ਹਿੰਦੂ ਇਕ ਦੂਜੇ ਪਿਛੋਂ ਲਗਾਤਾਰ *ਅਨੇਕ ਲਘੂਆਂ* ਦੀ ਵਰਤੋਂ ਕਰ ਦਿੰਦੇ ਹਨ। ਅਰਬੀ ਲੋਕ ਇਕ ਦੂਜੇ ਮਗਰੋਂ ਇਕੱਠੇ ਦੋ ਸੁਰ-ਰਹਿਤ ਵਿਅੰਜਨਾ ਦੀ ਵਰਤੋਂ ਨਹੀਂ ਕਰਦੇ, ਪਰ ਹੋਰ ਭਾਸ਼ਾਵਾਂ ਵਿਚ ਇਹ ਗੱਲ ਮੁਮਕਿਨ ਹੈ।

ਇਸ ਤੋਂ ਇਲਾਵਾ, ਭਾਵੇਂ ਸ਼ਬਦ ਦੇ ਸ਼ੁਰੂ ਵਿਚ ਸੁਰ ਰਹਿਤ ਵਿਅੰਜਨ ਦਾ ਬੋਲਣਾ ਔਖਾ ਹੈ, ਤਾ ਵੀ ਹਿੰਦੂਆ ਦੇ ਨਾਂਵਾ ਦਾ ਆਰੰਭ ਅਕਸਰ ਜੇ ਬਿਲਕੁਲ ਸੁਰ ਰਹਿਤ ਵਿਅੰਜਨਾ ਤੋਂ ਨਹੀਂ, ਤਾਂ ਘੱਟੋ ਘੱਟ ਅਜਿਹੇ ਵਿਅੰਜਨਾ ਤੋਂ ਜ਼ਰੂਰ ਹੁੰਦਾ ਹੈ ਜਿਹੜੇ ਸੁਰ-ਰਹਿਤ ਤਾ ਨਹੀਂ, ਸਗੋਂ ਹਲਕੀ ਸੁਰ-ਧੁਨੀ ਵਾਲੇ ਹਨ। ਜੇ ਅਜਿਹਾ ਵਿਅੰਜਨ ਪਦ ਦੇ ਸ਼ੁਰੂ ਵਿਚ ਹੋਏ, ਤਾ ਉਸ ਨੂੰ ਨਹੀਂ ਗਿਣਦੇ, ਕਿਉਂਕਿ *ਗੁਰੂ* ਦੇ ਨਿਯਮ ਅੰਦਰ ਇਹ ਜ਼ਰੂਰੀ ਹੈ ਕਿ ਇਸ ਵਿਚ ਸੁਰ ਰਹਿਤ ਵਿਅੰਜਨ ਸੁਰ ਤੋਂ *ਪਹਿਲਾਂ* ਨਹੀਂ, ਸਗੋਂ ਮਗਰੋਂ ਆਵੇ (ਕਾਟ, ਕੀਟ, ਕੂਟ)।

ਇਸ ਦੇ ਨਾਲ ਹੀ ਜਿਸ ਤਰ੍ਹਾ ਸਾਡੇ ਵਿਦਵਾਨਾ ਨੇ ਚਰਣਾ ਜਾ ਅਫ਼ਾਈਲ ਨੂੰ ਸਾਂਚੇ ਬਣਾਇਆ ਜਿਨ੍ਹਾ ਦੇ ਅਨੁਸਾਰ ਪਦ-ਰਚਨਾ ਕੀਤੀ ਜਾਦੀ ਹੈ ਅਤੇ ਜਿਵੇਂ ਚਰਣ ਦੇ ਹਿੱਸਿਆਂ ਅਰਥਾਤ ਸੁਰ *ਰਹਿਤ* ਅਤੇ ਸੁਰ-*ਸਹਿਤ* ਵਿਅੰਜਨਾਂ ਨੂੰ ਪ੍ਰਗਟ ਕਰਨ ਲਈ ਚਿੰਨ੍ਹ ਬਣਾਏ ਹੋਏ ਹਨ, ਉਸੇ ਤਰ੍ਹਾਂ ਹਿੰਦੂ ਵੀ *ਲਘੂ* ਅਤੇ *ਗੁਰੂ* ਦੇ ਬਣੇ ਹੋਏ (ਚਰਣਾਂ) ਨੂੰ ਪ੍ਰਗਟ ਕਰਨ ਵਾਸਤੇ

ਖ਼ਾਸ ਨਾਂਵਾਂ ਦੀ ਵਰਤੋਂ ਕਰਦੇ ਹਨ। ਇਨ੍ਹਾਂ ਚਰਣਾਂ ਵਿਚ ਲਘੂ ਜਾਂ ਤਾਂ ਪਹਿਲਾਂ ਅਤੇ ਗੁਰੂ ਪਿਛੋਂ ਜਾਂ ਗੁਰੂ ਪਹਿਲਾਂ ਅਤੇ ਲਘੂ ਪਿਛੋਂ ਹੁੰਦਾ ਹੈ। ਪਰ ਇਹ ਅੱਗੇ-ਪਿਛੇ ਇਸ ਤਰ੍ਹਾ ਹੁੰਦੇ ਹਨ ਕਿ *ਅੱਖਰਾਂ ਦੀ ਗਿਣਤੀ* ਭਾਵੇਂ ਬਦਲਦੀ ਰਹੇ

ਮਾਤ੍ਰਾ ਦੀ ਪਰਿਭਾਸ਼ਾ

. ਪਰ *ਮਾਤ੍ਰਾ* ਸਦਾ ਉਹੀ ਰਹੇਗੀ। ਇਨ੍ਹਾ ਨਾਂਵਾ ਤੋਂ ਉਹ ਇਕ ਖ਼ਾਸ ਰੂੜ੍ਹੀਗਤ ਛਾਂਦਸ ਏਕਤਾ (ਅਰਥਾਤ ਖ਼ਾਸ ਚਰਣਾਂ) ਨੂੰ ਪ੍ਰਗਟਾਉਂਦੇ ਹਨ। *ਮਾਤ੍ਰਾ* ਤੋਂ ਮੇਰਾ ਮਨੋਰਥ ਇਹ ਹੈ ਕਿ *ਲਘੂ* ਇਕ *ਮਾਤ੍ਰਾ* ਦੇ ਬਰਾਬਰ ਗਿਣਿਆ ਜਾਂਦਾ ਹੈ ਅਤੇ *ਗੁਰੂ* ਦੋ ਦੇ ਬਰਾਬਰ। ਜੇ ਉਹ ਚਰਣ ਨੂੰ ਲਿਖ ਕੇ ਪ੍ਰਗਟ ਕਰਦੇ ਹਨ, ਤਾਂ ਉਹ ਸਿਰਫ ਅੱਖਰਾਂ ਦੀਆ ਮਾਤ੍ਰਾਵਾ ਹੀ ਦੱਸਦੇ ਹਨ, ਉਨ੍ਹਾਂ ਦੀ ਗਿਣਤੀ ਨਹੀਂ; ਜਿਵੇਂ ਅਰਬੀ ਵਿਚ ਮੁਸ਼ੱਦਦ (ਦੂਹਰਾ ਵਿਅੰਜਨ) ਇਕ ਸ੍ਵਰ-*ਰਹਿਤ* ਵਿਅੰਜਨ *ਜਮ੍ਹਾਂ* ਇਕ ਸ੍ਵਰ-*ਸਹਿਤ* ਵਿਅੰਜਨ ਦੇ ਬਰਾਬਰ ਗਿਣਿਆ ਜਾਂਦਾ ਹੈ, ਅਤੇ ਇਕ ਵਿਅੰਜਨ ਜਿਸ ਪਿਛੇ ਤਨਵੀਨ (ਕਿਸੇ ਅੱਖਰ ਤੋਂ ਨੂਨ ਦੀ ਧੁਨੀ ਉਤਪੰਨ ਕਰਨਾ) ਹੋਵੇ, ਉਹ ਇਕ ਸ੍ਵਰ-ਸਹਿਤ ਵਿਅੰਜਨ *ਜਮ੍ਹਾਂ* ਇਕ ਸ੍ਵਰ-ਰਹਿਤ ਵਿਅੰਜਨ ਦੇ ਬਰਾਬਰ ਗਿਣਿਆ ਜਾਂਦਾ ਹੈ, ਜਦ ਕਿ ਲਿਖਣ ਵਿਚ ਦੋਵੇਂ ਇਕੋ ਹੀ ਦਿਖਾਏ ਜਾਂਦੇ ਹਨ।

*ਲਘੂ* ਅਤੇ *ਗੁਰੂ* ਦਾ ਵੱਖ-ਵੱਖ ਵਿਚਾਰ ਕਰੀਏ, ਤਾਂ ਇਨ੍ਹਾ ਦੇ ਅਨੇਕ ਨਾਂ ਹਨ। ਲਘੂ *ਲ, ਕਲਿ, ਰੂਪ*, ਚਾਮਰ ਅਤੇ *ਗ੍ਰਹਿ* ਅਖਵਾਉਂਦਾ ਹੈ ਅਤੇ ਗੁਰੂ *ਗ, ਨੀਵ੍ਰ*, ਅਤੇ *ਅਰਧ-ਅੰਸ਼ਕ*। ਪਿਛਲਾ ਨਾਂ ਇਹ ਜ਼ਾਹਰ ਕਰਦਾ ਹੈ ਕਿ ਪੂਰਣ-ਅੰਸ਼ਕ ਦੋ ਗੁਰੂ ਜਾ ਉਨ੍ਹਾ ਦੇ ਬਰਾਬਰ ਜਾਂ ਉਨ੍ਹਾ ਦਾ ਪ੍ਰਤਿਫਲ ਹੈ। ਇਹ ਨਾਮ ਉਨ੍ਹਾਂ ਨੇ ਸਿਰਫ ਇਸ ਲਈ ਘੜੇ ਹਨ ਜਿਸ ਤੋਂ ਉਨ੍ਹਾ ਦੀਆ ਕਾਵਿਮਈ ਛੰਦ-ਵਿੱਦਿਆ ਸੰਬੰਧੀ ਪੁਸਤਕਾ ਨੂੰ ਸਲੋਕਬੱਧ ਕਰਨ ਵਿਚ ਸੌਖ ਹੋਵੇ। ਇਸ ਮੰਤਵ ਦੀ ਸਿੱਧੀ ਲਈ ਉਨ੍ਹਾ ਨੇ ਇੰਨੇ ਨਾਮ ਕੱਢੇ ਹਨ ਕਿ ਦੂਜੇ ਨਾਮ ਠੀਕ ਨਾ ਵੀ ਬੈਠਣ, ਤਾ ਇਕ ਤਾ ਜ਼ਰੂਰ ਹੀ ਠੀਕ ਨਿਕਲੇਗਾ।

[ਅਲ-ਬਿਰੂਨੀ ਇਕਹਿਰੇ ਚਰਣ ਨੂੰ ਵਿਆਖਿਆਉਂਦਾ ਅਤੇ ਚਰਣਾ ਦੀ ਤਰਤੀਬ ਬਾਰੇ ਹਰਿਭੱਟ ਦੇ ਕੋਸ਼ਕਾਰੀ ਦੇ ਕੰਮ ਵਿਚੋਂ ਉਦਾਹਰਣ ਦਿੰਦਾ ਹੈ, ਪੰਨੇ 140-42.]

ਪਾਦਾ ਬਾਰੇ

. ਜਿਸ ਤਰ੍ਹਾ ਅਰਬੀ ਸ਼ਿਅਰ *ਅਰੂਜ਼* ਅਤੇ ਦਰਬ ਵਿਚ ਵੰਡਿਆ ਹੋਇਆ ਹੈ, ਉਸੇ ਤਰ੍ਹਾਂ ਹਿੰਦੂਆ ਦੇ ਸ਼ਲੋਕ ਵੀ ਦੋ ਅੱਧਿਆਂ (ਅਰਧ-ਪਦਾ) ਵਿਚ ਵੰਡੇ ਹੋਏ ਹਨ। ਇਨ੍ਹਾ ਵਿਚੋਂ ਹਰ ਇਕ ਨੂੰ *ਪਾਦ* ਆਖਦੇ ਹਨ ...

ਛੰਦ ਤਿੰਨ ਜਾਂ ਆਮ ਤੌਰ ਤੇ ਚਾਰ ਪਾਦਾਂ ਵਿਚ ਵੰਡਿਆ ਹੁੰਦਾ ਹੈ। ਕਈ ਵਾਰੀ ਛੰਦ ਦੇ ਵਿਚਕਾਰ ਇਕ ਪੰਜਵਾਂ ਪਦ ਵੀ ਜੋੜ ਦਿੰਦੇ ਹਨ। ਪਦ ਤੁਕਾਤ ਨਹੀ ਹੁੰਦੇ, ਪਰ ਇਕ ਤਰ੍ਹਾ ਦਾ ਛੰਦ ਹੁੰਦਾ ਹੈ, ਜਿਸ ਵਿਚ ਪਹਿਲਾ ਅਤੇ ਦੂਜਾ ਪਾਦ ਇਕੋ ਹੀ ਵਿਅੰਜਨ ਜਾ ਅੱਖਰ ਦੇ ਨਾਲ ਖ਼ਤਮ ਹੁੰਦਾ ਹੈ, ਜਿਵੇਂ ਉਸ 'ਤੇ ਤੁਕ ਮਿਲਦੀ ਹੋਵੇ, ਅਤੇ ਤੀਜਾ ਚੌਥਾ ਪਾਦ ਵੀ ਉਸੇ ਵਿਅੰਜਨ ਜਾਂ ਅੱਖਰ ਉਤੇ ਮੁੱਕਦੇ ਹਨ। ਇਸ ਕਿਸਮ ਦੇ ਛੰਦ ਨੂੰ ਅਰਲ ਆਖਦੇ ਹਨ। ਪਾਦ ਦੇ ਅੰਤ ਵਿਚ *ਲਘੂ* ਦਾ *ਗੁਰੂ* ਹੋ ਸਕਦਾ ਹੈ, ਪਰ ਅਕਸਰ ਇਹ ਛੰਦ *ਲਘੂ* ਨਾਲ ਸਮਾਪਤ ਹੁੰਦਾ ਹੈ .

ਹਿੰਦੂਆ ਦੇ ਭਿੰਨ-ਭਿੰਨ ਕਾਵਿ-ਰੀਥਾ ਵਿਚ ਬਹੁਗਿਣਤੀ ਵਾਲੇ ਛੰਦ (ਬਹਿਰ) ਮਿਲਦੇ ਹਨ। ਪੰਜ *ਪਾਦਾਂ* ਦੇ ਛੰਦ ਵਿਚ ਪੰਜਵਾਂ ਪਾਦ ਪਹਿਲੇ ਦੋ ਅਤੇ ਪਿਛਲੇ ਦੋ ਪਾਦਾਂ ਦੇ ਵਿਚਕਾਰ ਰੱਖਿਆ ਜਾਦਾ ਹੈ। ਛੰਦਾਂ ਦੇ ਨਾਮ ਅੱਖਰਾ ਦੀ ਗਿਣਤੀ ਅਤੇ ਪਿਛੋਂ ਆਉਣ ਵਾਲੇ ਸ਼ਲੋਕਾ ਦੇ ਅਨੁਸਾਰ ਵੱਖੋ-ਵੱਖਰੇ ਹੁੰਦੇ ਹਨ। ਕਿਉਂਕਿ ਉਹ ਪਸੰਦ ਨਹੀਂ ਕਰਦੇ ਕਿ ਇਕ ਲੰਮੇ ਕਾਵਿ ਦੇ ਸਾਰੇ ਸ਼ਲੋਕ ਇਕੋ ਹੀ ਬਹਿਰ ਦੇ ਹੋਣ। ਉਹ ਇਕੋ ਹੀ ਕਵਿਤਾ ਵਿਚ ਅਨੇਕ ਬਹਿਰਾ ਦੀ ਵਰਤੋਂ ਕਰਦੇ ਹਨ, ਜਿਸ ਤੋਂ ਉਹ ਕਢਾਈਦਾਰ ਰੇਸ਼ਮੀ ਕੱਪੜੇ ਵਾਂਗ ਜਾਪੇ।

[ਪਾਦ ਚਿੰਨ੍ਹ-ਅੰਕਣ ਦੀ ਅਰਬੀ ਤੇ ਹਿੰਦੂ ਵਿਧੀ ਵਿਚਲੇ ਫ਼ਰਕ ਨੂੰ ਦਰਸਾਇਆ ਗਿਆ ਹੈ, ਪੰਨਾ 144.]

ਮੈਂ ਇਕ ਵਾਰੀ ਪਹਿਲਾ ਵੀ ਮੁਆਫ਼ੀ ਮੰਗ ਚੁੱਕਾ ਹਾ ਅਤੇ ਹੁਣ ਦੋਬਾਰਾ ਲਿਖ ਰਿਹਾ ਹਾਂ ਕਿ ਇਸ ਸ਼ਾਸਤ੍ਰ ਦਾ ਅਲਪ ਗਿਆਨ ਰੱਖਣ ਕਰਕੇ ਮੈਂ ਪਾਠਕਾ ਨੂੰ ਇਸ ਵਿਸ਼ੇ ਦੀ ਪੂਰਨ ਜਾਣਕਾਰੀ ਕਰਾਉਣ ਵਿਚ ਅਸਮਰਥ ਹਾ। ਫਿਰ ਵੀ ਮੈਂ ਪੂਰਾ-ਪੂਰਾ ਜਤਨ ਕਰਦਾ ਪਿਆ ਹਾ, ਭਾਵੇਂ ਮੈਂ ਚੰਗੀ ਤਰ੍ਹਾਂ ਜਾਣਦਾ ਹਾ ਕਿ ਮੈਂ ਬਹੁਤ ਘੱਟ ਜਾਣਕਾਰੀ ਦੇ ਸਕਾਂਗਾ।

ਵ੍ਰਿਤ-ਪਦ

*ਵ੍ਰਿਤ* ਉਸ ਚਾਰ ਪਾਦ ਵਾਲੇ ਪਦ ਦਾ ਨਾਮ ਹੈ, ਜਿਸ ਵਿਚ ਛੰਦ-ਸ਼ਾਸਤ੍ਰ ਦੇ ਚਿੰਨ੍ਹਾ ਅਤੇ ਅੱਖਰਾ ਦੀ ਗਿਣਤੀ, *ਪਾਦਾ* ਦੀ ਗਿਣਤੀ, *ਪਾਦਾ* ਦੀ ਖਾਸ ਆਪਸੀ ਅਨੁਕੂਲਤਾ ਦੇ ਮੁਤਾਬਿਕ ਇਕ ਦੂਜੇ ਦੇ ਸਮਾਨ ਹੋਵੇ, ਜਿਸ ਤੋਂ ਇਕ *ਪਾਦ* ਨੂੰ ਜਾਣ ਲੈਣ ਨਾਲ ਅਸੀ ਬਾਕੀ ਦਿਆ ਨੂੰ ਵੀ ਪਛਾਣ ਲੈਂਦੇ ਹਾ, ਕਿਉਂਕਿ ਉਹ ਇਸ ਵਰਗੇ ਹੀ ਹੁੰਦੇ ਹਨ। ਇਸ ਤੋਂ ਇਲਾਵਾ ਇਹ ਨਿਯਮ ਹੈ ਕਿ ਇਕ ਪਾਦ ਵਿਚ ਚਾਰ ਤੋਂ ਘੱਟ ਅੱਖਰ ਨਹੀਂ ਹੋ ਸਕਦੇ, ਕਿਉਂਕਿ ਇਨ੍ਹਾ ਤੋਂ ਘੱਟ ਅੱਖਰਾ ਵਾਲਾ ਪਾਦ ਵੇਦ ਵਿਚ ਨਹੀ ਮਿਲਦਾ। ਇਸੇ ਕਰਕੇ *ਪਾਦ* ਵਿਚ ਅੱਖਰਾ ਦੀ ਗਿਣਤੀ ਘੱਟੋ ਘੱਟ ਚਾਰ, ਅਤੇ ਵੱਧ ਤੋ ਵੱਧ ਛੱਬੀ ਹੁੰਦੀ ਹੈ। ਇਸ ਦੇ ਅਨੁਸਾਰ ਵ੍ਰਿਤ-ਪਦ ਦੀਆਂ ਤੇਈ ਕਿਸਮਾ ਹਨ, ਜਿਨ੍ਹਾ ਦਾ ਵੇਰਵਾ ਅਸੀਂ ਹੇਠਾ ਦਿਆਂਗੇ -

(ਅੱਗੇ ਵ੍ਰਿਤ-ਪਦ ਦੀਆ ਤੇਈ ਕਿਸਮਾ ਦਾ ਵੇਰਵਾ ਦਿੱਤਾ ਗਿਆ ਹੈ, ਪੰਨੇ 145-46.)

... ਭਾਰਤੀ ਛੰਦ-ਸਾਸਤ੍ਰ ਬਾਰੇ ਇੰਨੀ ਸਖ਼ਤ ਮਿਹਨਤ ਕਰਨ ਤੋਂ ਸਾਡਾ ਮਕਸਦ ਇਹ ਹੈ ਕਿ ਸ਼ਲੋਕ ਦੇ ਨਿਯਮਾ ਦਾ ਨਿਸਚਾ ਕੀਤਾ ਜਾਵੇ, ਕਿਉਂਕਿ ਉਨ੍ਹਾ ਦੀਆ ਪੁਸਤਕਾ ਦੀ ਰਚਨਾ ਅਕਸਰ ਇਸੇ ਵਿਚ ਹੋਈ ਹੈ।

ਸਲੋਕ ਦਾ ਸਿੱਧਾਤ

*ਸ਼ਲੋਕ* ਦਾ ਸੰਬੰਧ ਚਾਰ ਪਾਦ ਵਾਲੇ ਛੰਦਾਂ ਨਾਲ ਹੈ। ਹਰ ਇਕ ਪਾਦ ਵਿਚ ਅੱਠ ਅੱਖਰ ਹੁੰਦੇ ਹਨ ਜਿਹੜੇ ਚਾਰ *ਪਾਦਾਂ* ਵਿਚ ਵੱਖ-ਵੱਖ ਹੁੰਦੇ ਹਨ। ਚਾਰ *ਪਾਦਾਂ* ਵਿਚੋ ਹਰ ਇਕ ਦਾ ਆਖਰੀ ਅੱਖਰ ਇਕੋ ਹੀ, ਅਰਥਾਤ *ਗੁਰੂ* ਹੋਣਾ ਜ਼ਰੂਰੀ ਹੈ। ਫਿਰ ਹਰ ਇਕ *ਪਾਦ* ਵਿਚ ਪੰਜਵਾ ਅੱਖਰ ਸਦਾ *ਲਘੂ* ਅਤੇ ਛੇਵਾ *ਗੁਰੂ* ਹੋਣਾ ਚਾਹੀਦਾ ਹੈ। ਬਾਕੀ ਅੱਖਰ ਮੌਕੇ ਜਾ ਕਵੀ ਦੀ ਰੁਚੀ ਉਤੇ ਨਿਰਭਰ ਕਰਦੇ ਹਨ।

[ਇਹ ਦੱਸਣ ਵਾਸਤੇ ਕਿ ਹਿੰਦੂ ਆਪਣੀ ਕਵਿਤਾ ਵਿਚ ਗਣਿਤ ਦੀ ਵਰਤੋਂ ਕਿਸ ਤਰ੍ਹਾ

ਕਰਦੇ ਹਨ, ਬ੍ਰਹਮਗੁਪਤ ਦਾ ਇਕ ਪ੍ਰਮਾਣ ਪੇਸ਼ ਕੀਤਾ ਗਿਆ ਹੈ। ਪ੍ਰਮਾਣ ਦੇ ਅੰਤ ਵਿਚ ਅਲ-ਬਿਰੂਨੀ ਇਸ ਤੱਥ ਉਤੇ ਅਫ਼ਸੋਸ ਜ਼ਾਹਰ ਕਰਦਾ ਹੈ ਕਿ ਉਸ ਨੇ ਉਪਰ ਦੱਸੀ ਪੁਸਤਕ ਦਾ ਸਿਰਫ਼ ਇਕੋ ਵਰਕਾ ਦੇਖਿਆ ਹੈ, ਅਤੇ ਇਹ ਆਸ ਪ੍ਰਗਟ ਕੀਤੀ ਹੈ ਕਿ ਉਹ ਬਾਅਦ ਵਿਚ ਹੋਰ ਜ਼ਿਆਦਾ ਸਿੱਖਣ ਦੇ ਯੋਗ ਹੋ ਜਾਵੇਗਾ। ਉਸ ਨੇ ਇਹ ਵੀ ਦੱਸਿਆ ਹੈ ਕਿ ਉਸ ਦੇ ਆਪਣੇ ਅਨੁਮਾਨ ਅਨੁਸਾਰ ਯੂਨਾਨੀ ਵੀ ਆਪਣੀ ਕਵਿਤਾ ਵਿਚ ਹਿੰਦੂਆ ਨਾਲ ਮਿਲਦੇ-ਜੁਲਦੇ ਪਾਦਾ ਦੀ ਵਰਤੋਂ ਕਰਦੇ ਸਨ। ਪੰਨੇ 147-51.]

ਅਧਿਆਇ 14

# ਹੋਰਨਾਂ ਵਿੱਦਿਆਵਾਂ ਬਾਰੇ ਹਿੰਦੂਆਂ ਦਾ ਸਾਹਿਤ

ਵਿੱਦਿਆਵਾਂ ਦੀ ਗਿਣਤੀ ਬਹੁਤ ਜ਼ਿਆਦਾ ਹੈ, ਅਤੇ ਇਹ ਗਿਣਤੀ ਹੋਰ ਵੀ ਵੱਧ ਹੋ ਸਕਦੀ ਹੈ ਜੇ ਲੋਕਾ ਦਾ ਮਨ ਇਨ੍ਹਾ ਵਲ ਅਜਿਹੇ ਸਮੇਂ ਉਤੇ ਕੇਂਦਰਿਤ ਕੀਤਾ ਜਾਵੇ ਜਦੋਂ ਇਨ੍ਹਾ ਦਾ ਵਿਕਾਸ ਹੋ ਰਿਹਾ ਹੋਵੇ, ਜਦੋਂ ਸਭ ਲੋਕ ਇਨ੍ਹਾ ਨੂੰ ਲਾਭਦਾਇਕ ਸਮਝਦੇ ਹੋਣ। ਜਦੋ ਲੋਕ ਨਾ ਸਿਰਫ਼ ਵਿੱਦਿਆ ਦਾ ਹੀ ਸਨਮਾਨ ਕਰਦੇ ਹਨ, ਸਗੋਂ ਇਸ ਦੇ ਪ੍ਰਤਿਨਿਧੀਆ ਨੂੰ ਵੀ ਆਦਰ ਤੇ ਮਾਣ ਦਿੰਦੇ ਹਨ। ਇਸ ਕੰਮ ਨੂੰ ਕਰਨ ਦਾ ਫਰਜ ਸਭ ਤੋਂ ਪਹਿਲਾ ਸਾਸਕਾ ਅਰਥਾਤ ਰਾਜਿਆਂ ਮਹਾਰਾਜਿਆ ਦਾ ਹੈ, ਕਿਉਂਕਿ ਉਹੋ ਹੀ ਵਿਦਵਾਨਾ ਦੇ ਮਨ ਨੂੰ ਜੀਵਨ ਸੰਬੰਧੀ ਲੋੜਾ ਦੀਆ ਰੋਜਾਨਾ ਦੀਆ ਚਿੰਤਾਵਾ ਤੋਂ ਮੁਕਤ ਕਰ ਸਕਦੇ ਹਨ ਅਤੇ ਉਨ੍ਹਾ ਦੀਆਂ ਸ਼ਕਤੀਆ ਨੂੰ ਹੋਰ ਵਧੇਰੇ ਪ੍ਰਸਿੱਧੀ ਤੇ ਕ੍ਰਿਪਾ ਪ੍ਰਾਪਤ ਕਰਨ ਲਈ ਉਤਸਾਹ ਦੇ ਸਕਦੇ ਹਨ, ਅਤੇ ਪ੍ਰਸਿੱਧੀ ਤੇ ਕ੍ਰਿਪਾਲਤਾ ਦੀ ਕਾਮਨਾ ਮਨੁੱਖੀ ਸੁਭਾਅ ਦਾ ਸਾਰ ਤੇ ਅੰਗ ਹੈ।

ਵਿੱਦਿਅਕ ਪ੍ਰਗਤੀ ਦੇ ਪ੍ਰਤਿਕੂਲ ਸਮਾ

ਪਰ ਅੱਜਕਲ੍ਹ ਦਾ ਵਾਤਾਵਰਣ ਇਸ ਤਰ੍ਹਾ ਦਾ ਨਹੀਂ ਹੈ। ਉਹ ਇਸ ਦੇ ਬਿਲਕੁਲ ਉਲਟ ਹੈ, ਅਤੇ ਇਸ ਲਈ ਇਹ ਨਾਮੁਮਕਿਨ ਹੈ ਕਿ ਸਾਡੇ ਸਮਿਆਂ ਵਿਚ ਨਵੀਂ ਵਿੱਦਿਆ ਜਾਂ ਨਵੀਂ ਕਿਸਮ ਦੀ ਕੋਈ ਖੋਜ ਹੋਵੇ। ਸਾਡੀਆਂ ਵਿੱਦਿਆਵਾਂ ਬੀਤੇ ਹੋਏ ਚੰਗੇ ਵੇਲਿਆਂ ਦੀ ਮਾਮੂਲੀ ਜਿਹੀ ਰਹਿੰਦ ਖੂੰਹਦ ਹਨ।

ਜੇ ਕੋਈ ਵਿੱਦਿਆ ਜਾ ਵਿਚਾਰ ਇਕ ਵਾਰੀ ਸਾਰੇ ਸੰਸਾਰ ਵਿਚ ਪ੍ਰਚਲਿਤ ਹੋ ਜਾਦਾ ਹੈ, ਤਾਂ ਹਰੇਕ ਜਾਤੀ ਉਸ ਦੇ ਇਕ ਅੰਸ਼ ਨੂੰ ਅਪਣਾ ਲੈਂਦੀ ਹੈ। ਹਿੰਦੂ ਵੀ ਇਸੇ ਤਰ੍ਹਾਂ ਕਰਦੇ ਹਨ। ਉਨ੍ਹਾਂ ਦਾ ਇਹ ਵਿਸ਼ਵਾਸ ਕਿ ਸਮੇਂ ਦਾ ਚੱਕਰ ਬਦਲਦਾ ਰਹਿੰਦਾ ਹੈ, ਕੋਈ ਖ਼ਾਸ ਗੱਲ ਨਹੀਂ, ਸਗੋਂ ਸਾਇੰਸੀ ਨਿਗਾਹਬਾਨੀ ਦੇ ਨਤੀਜਿਆ ਦੇ ਮੁਤਾਬਿਕ ਹੀ ਹੈ।

ਨਖੱਤਰ-ਵਿੱਦਿਆ ਉਨ੍ਹਾ ਲੋਕਾ ਵਿਚ ਬਹੁਤ ਪ੍ਰਸਿੱਧ ਹੈ, ਕਿਉਂਕਿ ਉਨ੍ਹਾਂ ਦੇ ਧਰਮ-ਕਾਰਜਾ ਨਾਲ ਇਸ ਦਾ ਕਈ ਕਿਸਮ ਦਾ ਸੰਬੰਧ ਹੈ। ਜੇ ਮਨੁੱਖ ਜੋਤਸ਼ੀ ਅਖਵਾਉਣਾ ਚਾਹੁੰਦਾ ਹੈ, ਤਾਂ ਉਸ ਦੇ ਲਈ ਨਾ ਸਿਰਫ਼ ਵਿਗਿਆਨਿਕ ਜਾਂ ਗਣਿਤ-ਜੋਤਿਸ਼ ਦਾ ਜਾਣਨਾ ਹੀ, ਸਗੋਂ

ਵਿਹਾਰਿਕ ਖਗੋਲ-ਵਿਗਿਆਨ ਦਾ ਜਾਣਨਾ ਵੀ ਲਾਜ਼ਮੀ ਹੈ। ਮੁਸਲਮਾਨਾ ਵਿਚ ਜਿਹੜੀ ਕਿਤਾਬ *ਸਿੰਧਹਿੰਦ*[23] ਦੇ ਨਾਮ ਤੋਂ ਪ੍ਰਸਿੱਧ ਹੈ, ਉਸ ਨੂੰ ਉਹ *ਸਿੱਧਾਤ* ਆਖਦੇ ਹਨ। ਸਿੱਧਾਂਤ ਦਾ ਅਰਥ ਹੈ *ਸਿੱਧਾ*, ਜਿਹੜਾ ਤਿਰਛਾ ਜਾਂ ਬਦਲਣ ਵਾਲਾ ਨਾ ਹੋਵੇ। ਉਹ ਜੋਤਿਸ਼ ਦੀ ਹਰ ਆਦਰਸ਼-ਪੁਸਤਕ ਨੂੰ ਇਹੋ ਨਾਮ ਦਿੰਦੇ ਹਨ; ਇਥੋਂ ਤੀਕ ਕਿ ਅਜਿਹੀ ਪੁਸਤਕ ਨੂੰ ਵੀ ਜਿਹੜੀ ਸਾਡੇ ਵਿਚਾਰ ਅਨੁਸਾਰ ਸਾਡੀ ਤਥਾਕਥਿਤ ਜੰਤਰੀ *ਜੀਜ*; ਯਾਨੀ ਕਿ ਗਣਿਤੀ ਖਗੋਲ-ਵਿਗਿਆਨ ਦੀ ਕਿਤਾਬਚੀ ਦੇ ਬਰਾਬਰ ਵੀ ਨਹੀਂ। ਉਨ੍ਹਾ ਦੇ ਪੰਜ ਸਿੱਧਾਂਤ ਹਨ :

ਸਿੱਧਾਤਾ ਬਾਰੇ

1. *ਸੂਰਜ-ਸਿੱਧਾਂਤ*, ਅਰਥਾਤ ਲਾਟ ਦਾ ਰਚਿਆ ਹੋਇਆ। ਇਸ ਦਾ ਸੰਬੰਧ ਸੂਰਜ ਨਾਲ ਹੈ।

2. *ਵਸ਼ਿਸ਼ਠ-ਸਿੱਧਾਂਤ*, ਸਪਤਰਿਸੀ ਨਾਮਕ ਤਾਰਾ-ਸਮੁਦਾਇ ਵਿਚੋਂ ਇਕ ਦੇ ਨਾਂ ਉਤੇ, ਵਿਸ਼ਨੂੰਚੰਦ੍ਰ ਵਲੋਂ ਬਣਾਇਆ ਹੋਇਆ।

3. *ਪੁਲਿਸ-ਸਿੱਧਾਂਤ*, ਸੈਂਤ੍ਰਾ ਨਗਰ ਦੇ ਰਹਿਣ ਵਾਲੇ ਪੋਲਿਸ਼ ਨਾ ਦੇ ਯੂਨਾਨੀ ਦਾ ਰਚਿਆ ਹੋਇਆ, ਉਸੇ ਦੇ ਨਾ ਉਤੇ, ਜੋ ਮੇਰੇ ਵਿਚਾਰ ਅਨੁਸਾਰ ਸੈਂਤ੍ਰਾ ਨਗਰ ਸਿਕੰਦ੍ਰੀਆ ਦਾ ਹੀ ਨਾਮ ਹੈ।

4. *ਰੋਮਕ-ਸਿੱਧਾਤ*, ਜਿਹੜਾ ਰੂਮ ਅਰਥਾਤ ਰੋਮਨ ਰਾਜ ਦੀਆ ਰੱਈਅਤਾਂ ਦੇ ਨਾਮ ਉਤੇ ਇੰਜ ਅਖਵਾਉਂਦਾ ਹੈ। ਇਸ ਦਾ ਲੇਖਕ ਸ੍ਰੀਸ਼ੇਣ ਹੈ।

5. *ਬ੍ਰਹਮ-ਸਿੱਧਾਂਤ*, ਅਰਥਾਤ ਬ੍ਰਹਮਾ ਦੇ ਨਾਂ ਤੇ ਇਸ ਦਾ ਨਾਮ ਹੈ। ਇਸ ਦੀ ਰਚਨਾ ਜਿਸਨੂੰ ਦੇ ਪੁੱਤਰ ਬ੍ਰਹਮਗੁਪਤ[25] ਨੇ ਕੀਤੀ ਜਿਹੜੀ ਭਿੱਲਮਾਲ ਨਗਰ ਵਿਚ ਹੋਈ। ਇਹ ਨਗਰ ਮੁਲਤਾਨ ਅਤੇ ਅਨਹਿਲਵਾੜਾ ਦੇ ਵਿਚਕਾਰ, ਅਨਹਿਲਵਾੜਾ ਤੋਂ ਸੋਲ੍ਹਾਂ *ਯੋਜਨ* ਦੀ ਦੂਰੀ ਉਤੇ ਹੈ।

ਇਨ੍ਹਾ ਪੁਸਤਕਾ ਦੇ ਲੇਖਕਾ ਨੇ ਇਕੋ ਸ੍ਰੋਤ ਅਰਥਾਤ *ਪਿਤਾਮਹ* ਨਾਮੀ ਪੁਸਤਕ ਤੋਂ ਆਪਣੀ ਜਾਣਕਾਰੀ ਪ੍ਰਾਪਤ ਕੀਤੀ ਹੈ। ਇਸ ਪੁਸਤਕ ਦਾ ਨਾਮ ਆਦਿ ਪਿਤਾ ਅਰਥਾਤ ਬ੍ਰਹਮਾ ਦੇ ਨਾ ਉਤੇ ਹੈ।

ਵਰਾਹਮਿਹਿਰ ਨੇ ਇਕ ਛੋਟੇ ਜਿਹੇ ਆਕਾਰ ਵਾਲਾ ਜੋਤਿਸ਼ ਦਾ ਇਕ ਗੁਟਕਾ ਬਣਾਇਆ ਹੈ, ਜਿਸ ਦਾ ਨਾਮ *ਪੰਜਸਿੱਧਾਂਤਿਕਾ* ਹੈ। ਇਸ ਨਾਂ ਦਾ ਇਹ ਅਰਥ ਹੋਣਾ ਚਾਹੀਦਾ ਹੈ ਕਿ ਇਸ ਵਿਚ ਪਹਿਲੇ ਪੰਜ ਸਿੱਧਾਤਾਂ ਦਾ ਸਾਰ ਭਰਿਆ ਹੋਇਆ ਹੈ। ਪਰ ਇਹ ਗੱਲ ਨਹੀਂ ਅਤੇ ਨਾ ਹੀ ਇਹ ਪੁਸਤਕ ਉਨ੍ਹਾ ਦੀ ਤੁਲਨਾ ਵਿਚ ਇਤਨੀ ਚੰਗੀ ਹੈ ਕਿ ਇਸ ਨੂੰ ਪੰਜਾ ਵਿਚ ਸਭਨਾਂ ਤੋਂ ਸ਼ੁੱਧ ਆਖਿਆ ਜਾ ਸਕੇ। ਇਸ ਲਈ ਇਸ ਨਾ ਤੋਂ ਸਿਵਾਇ ਇਸ ਗੱਲ ਦੇ ਹੋਰ ਕੁਝ ਵੀ ਪ੍ਰਗਟ ਨਹੀਂ ਹੁੰਦਾ ਕਿ ਸਿੱਧਾਂਤਾ ਦੀ ਗਿਣਤੀ ਪੰਜ ਹੈ।

ਇਸ ਵੇਲੇ ਤਕ ਮੈਨੂੰ ਇਨ੍ਹਾਂ ਪੁਸਤਕਾ ਵਿਚੋਂ ਪੁਲਿਸ ਅਤੇ ਬ੍ਰਹਮਗੁਪਤ ਦੀਆ ਪੁਸਤਕਾ ਤੋਂ ਬਿਨਾ ਹੋਰ ਕੋਈ ਕਿਤਾਬ ਨਹੀਂ ਮਿਲੀ। ਮੈਂ ਉਨ੍ਹਾ ਦਾ ਤਰਜਮਾ ਕਰਨਾ ਸ਼ੁਰੂ ਕਰ ਦਿੱਤਾ ਹੈ, ਪਰ ਅਜੇ ਮੇਰਾ ਕੰਮ ਪੂਰਾ ਨਹੀਂ ਹੋਇਆ। ਮੈਂ ਇਥੇ *ਬ੍ਰਹਮ-ਸਿੱਧਾਂਤਾ* ਦੀ

ਵਿਸ਼ੇ-ਸੂਚੀ ਦੇ ਰਿਹਾ ਹਾਂ, ਜਿਹੜੀ ਹਰ ਹਾਲਤ ਵਿਚ ਲਾਭਦਾਇਕ ਅਤੇ ਗਿਆਨਵਰਧਕ ਸਿੱਧ ਹੋਵੇਗੀ।

*ਬ੍ਰਹਮ-ਸਿੱਧਾਂਤ* ਦੇ ਚੌਵੀ ਅਧਿਆਵਾ ਦੇ ਵਿਸ਼ੇ ਇਸ ਪ੍ਰਕਾਰ ਹਨ :

1. ਗਲੋਬ ਦਾ ਸਰੂਪ ਅਤੇ ਧਰਤੀ ਤੇ ਆਕਾਸ਼ ਦਾ ਆਕਾਰ।

2. ਨਖੱਤਰਾਂ ਦੀ ਗਤੀ, ਕਾਲ ਦੀ ਗਿਣਤੀ, ਅਰਥਾਤ ਭਿੰਨ-ਭਿੰਨ ਰੇਖਾਂਸ਼ਾਂ ਅਤੇ ਅਖਸ਼ਾਂਸ਼ਾਂ ਲਈ ਸਮੇਂ ਬਾਰੇ ਪਤਾ ਲਾਉਣ ਦੀ ਵਿਧੀ, ਨਖੱਤਰਾਂ ਦੇ ਵਿਚਕਾਰਲੀਆਂ ਥਾਵਾਂ ਜਾਣਨ ਦੀ ਰੀਤ; ਵ੍ਰਿਤਾਂਸ਼ ਦੀ ਲੰਬਾ ਰੇਖਾ ਕਿਵੇਂ ਮਾਲੂਮ ਕਰਨੀ ਚਾਹੀਦੀ ਹੈ।

*ਬ੍ਰਹਮ-ਸਿੱਧਾਂਤ* ਦੀ ਵਿਸ਼ੇ-ਸੂਚੀ

3. ਨਖੱਤਰਾਂ ਦੀਆਂ ਥਾਵਾਂ ਦਾ ਸੋਧਣਾ।

4. ਤਿੰਨ ਸਮੱਸਿਆਵਾ : ਛਾ, ਦਿਨ ਤੇ ਬੀਤੇ ਹੋਏ ਹਿੱਸੇ ਅਤੇ *ਲਗਨ-ਗ੍ਰਹਿ* ਬਾਰੇ ਕਿਵੇਂ ਪਤਾ ਲਾਉਣਾ ਚਾਹੀਦਾ ਹੈ, ਅਤੇ ਇਕ ਤੋਂ ਦੂਜੇ ਦਾ ਅਨੁਮਾਨ ਕਿਵੇਂ ਲਾਉਣਾ ਚਾਹੀਦਾ ਹੈ।

5. ਸੂਰਜ ਦੀਆ ਕਿਰਨਾਂ ਦੇ ਅਨੁਸਾਰ ਨਖੱਤਰਾ ਦਾ ਪ੍ਰਗਟ ਹੋਣਾ ਤੇ ਲੁਕਣਾ।

6. ਨਵੇਂ ਚੰਦ੍ਰਮਾ ਦਾ ਪਹਿਲਾ ਦਰਸ਼ਨ ਅਤੇ ਉਸ ਦੀਆ ਦੋ ਇੰਦੂ-ਕੋਟੀਆ।

7. ਚੰਦ-ਗ੍ਰਹਿਣ।

8. ਸੂਰਜ-ਗ੍ਰਹਿਣ।

9. ਚੰਦ੍ਰਮਾ ਦਾ ਸਾਇਆ।

10. ਗ੍ਰਹ-ਯੋਗ ਅਤੇ ਗ੍ਰਹ-ਯੁਤੀ।

11. ਗ੍ਰਹਾਂ ਦੇ ਅਖਸ਼।

12. ਜੋਤਿਸ ਦੀਆ ਪੁਸਤਕਾ ਅਤੇ ਗੁਟਕਿਆ ਦੇ ਪਾਠਾ ਵਿਚ ਸ਼ੁੱਧ ਅਤੇ ਅਸ਼ੁੱਧ ਵਚਨਾ ਦਾ ਨਿਖੇੜਾ ਕਰਨ ਲਈ ਸੂਖਮ ਪੜਚੋਲ।

13. ਗਣਿਤ, ਮਿਸਾਹਤ ਕਾਢ ਵਿੱਦਿਆ ਅਤੇ ਸਜਾਤੀ ਵਿਸ਼ੇ।

14. ਗ੍ਰਹਿਆਂ ਦੀਆਂ ਵਿਚਕਾਰਲੀਆਂ ਥਾਵਾਂ ਦੀ ਵਿਗਿਆਨਿਕ ਜਾਂਚ।

15. ਗ੍ਰਹਿ-ਸਥਾਨਾਂ ਦੇ ਸੋਧਣ ਦੀ ਵਿਗਿਆਨਿਕ ਜਾਚ।

16. ਤਿੰਨ ਸਮੱਸਿਆਵਾ ਦੀ ਵਿਗਿਆਨਿਕ ਜਾਚ (5, ਅਧਿਆਇ 4)।

17. ਗ੍ਰਹਿਣ ਦਾ ਹਟਣਾ।

18. ਨਵੇਂ ਚੰਦ ਅਤੇ ਉਸ ਦੀਆਂ ਦੋ ਇੰਦੂ-ਕੋਟੀਆ ਦੇ ਆਰੰਭ ਦੀ ਵਿਗਿਆਨਿਕ ਜਾਚ।

19. *ਕੁੰਟੱਕ* ਅਰਥਾਤ ਕਿਸੇ ਵਸਤ ਦਾ ਕੁੱਟਣਾ। ਤੇਲ ਪੈਦਾ ਕਰਨ ਵਾਲੀਆਂ ਵਸਤਾ ਦੇ ਕੁੱਟਣ ਨੂੰ ਇਥੇ *ਬਹੁਤ ਸੂਖਮ ਅਤੇ ਵਿਸਥਾਰਪੂਰਨ ਖੋਜ* ਨਾਲ ਉਪਮਾ ਦਿੱਤੀ ਗਈ ਹੈ। ਇਸ ਅਧਿਆਇ ਵਿਚ ਬੀਜ-ਗਣਿਤ ਅਤੇ ਉਸ ਨਾਲ ਸੰਬੰਧ ਰੱਖਣ ਵਾਲੇ ਵਿਸ਼ਿਆ ਦਾ ਵਰਣਨ ਹੈ। ਇਸ ਤੋਂ ਛੁਟ, ਇਸ ਵਿਚ ਗਣਿਤ ਨਾਲ ਰਲਦੀਆ-ਮਿਲਦੀਆ ਗੱਲਾ ਹਨ।

20. ਛਾਇਆ ਬਾਰੇ ਵਰਣਨ।

21. ਛੰਦ-ਸ਼ਾਸਤ੍ਰ ਅਤੇ ਛੰਦਾ ਦੀਆਂ ਮਾਤ੍ਰਾਵਾ ਦੀ ਗਿਣਤੀ।

22. ਚੱਕਰ ਅਤੇ ਨਿਰੀਖਣ ਦੇ ਸਾਧਨ।

23. ਕਾਲ, ਕਾਲ ਦੇ ਚਾਰ ਮਾਨ ਅਰਥਾਤ *ਸੂਰਜੀ, ਨਾਗਰਿਕ, ਚੰਦ੍ਰਮਾਈ, ਅਤੇ ਨਖੱਤਰੀ।*

24. ਇਸ ਤਰ੍ਹਾਂ ਦੀਆਂ ਪਦਮਈ ਪੁਸਤਕਾਂ ਵਿਚ ਵਰਤੇ ਜਾਣ ਵਾਲੇ ਸੰਖਿਆਵਾਚਕ ਅੰਕ।

ਉਸ ਦੇ ਆਪਣੇ ਕਥਨ ਅਨੁਸਾਰ ਹੁਣ ਇਹ ਚੌਵੀ ਅਧਿਆਇ ਹਨ, ਪਰ ਇਕ ਪੱਚੀਵਾਂ ਅਧਿਆਇ ਵੀ ਹੈ, ਜਿਸ ਦਾ ਨਾਂ ਧਿਆਨ-ਗ੍ਰਹ ਅਧਿਆਇ ਹੈ, ਜਿਸ ਵਿਚ ਉਹ ਗਣਿਤ-ਸ਼ਾਸਤ੍ਰ ਦੀ ਰੀਤੀ ਰਾਹੀਂ ਨਹੀਂ, ਸਗੋਂ ਕਲਪਨਾਵਾਂ ਰਾਹੀਂ ਸਮੱਸਿਆਵਾਂ ਨੂੰ ਸੁਲਝਾਉਣ ਦਾ ਜਤਨ ਕਰਦਾ ਹੈ। ਮੈਂ ਇਸ ਅਧਿਆਇ ਨੂੰ ਇਸ ਸੂਚੀ ਵਿਚ ਨਹੀਂ ਗਿਣਿਆ, ਕਿਉਂਕਿ ਇਸ ਵਿਚ ਜਿਹੜੇ ਤੱਥ ਸਥਾਪਿਤ ਕੀਤੇ ਗਏ ਹਨ, ਗਣਿਤ-ਸ਼ਾਸਤ੍ਰ ਉਨ੍ਹਾ ਦਾ ਖੰਡਨ ਕਰਦਾ ਹੈ। ਮੈਂ ਸਮਝਦਾ ਹਾ ਕਿ ਉਸ ਦਾ ਇਹ ਲੇਖ ਜੋਤਸ਼ ਦੀਆਂ ਸਾਰੀਆਂ ਰੀਤੀਆਂ ਦਾ ਹੇਤੂ (ratio metaphysica) ਹੈ, ਵਰਨਾ ਇਸ ਸ਼ਾਸਤ੍ਰ ਦਾ ਕੋਈ ਪ੍ਰਸ਼ਨ ਗਣਿਤ ਤੋਂ ਬਿਨਾ ਹੋਰ ਕਿਸੇ ਰੀਤੀ ਨਾਲ ਕਿਵੇਂ ਹੱਲ ਹੋ ਸਕਦਾ ਹੈ ?

ਤੰਤ੍ਰਾਂ ਤੇ ਕਰਣਾ ਦਾ ਸਾਹਿਤ

ਜਿਹੜੀਆ ਪੁਸਤਕਾਂ ਸਿੱਧਾਤਾ ਦੇ ਆਦਰਸ਼ ਤਕ ਨਹੀ ਪੁੱਜਦੀਆਂ, ਉਹ ਅਕਸਰ ਤੰਤ੍ਰ ਜਾ ਕਰਣ ਅਖਵਾਉਂਦੀਆਂ ਹਨ। ਤੰਤ੍ਰ ਦਾ ਅਰਥ *ਮਾਲਕ ਦੇ ਅਧੀਨ ਸ਼ਾਸਨ ਕਰਦਾ ਹੋਇਆ*, ਅਤੇ *ਕਰਣ* ਦਾ ਅਰਥ *ਪਿੱਛੇ ਚਲਦਾ ਹੋਇਆ* - ਅਰਥਾਤ ਸਿੱਧਾਂਤਾ ਦੇ ਪਿੱਛੇ ਚਲਦਾ ਹੋਇਆ ਹੈ। ਮਾਲਕਾ ਵਿਚ ਉਹ ਆਚਾਰੀਆਂ ਅਰਥਾਤ ਰਿਸੀਆ, ਸੰਨਿਆਸੀਆ ਅਤੇ ਬ੍ਰਹਮਾ ਦੇ ਪੈਰੋਕਾਰਾ ਨੂੰ ਸਮਝਦੇ ਹਨ।

*ਆਰਯਭੱਟ*[26] ਅਤੇ ਬਲਭੱਦ੍ਰ ਦੇ ਲਿਖੇ ਦੋ *ਤੰਤ੍ਰ* ਹਨ, ਇਸ ਤੋਂ ਇਲਾਵਾ *ਭਾਨੁਯਸ* ਦੁਆਰਾ ਰਚਿਤ *ਰਸਾਇਣ-ਤੰਤ੍ਰ* ਵੀ ਹੈ। ਰਸਾਇਣ ਦਾ ਅਰਥ ਅਸੀਂ ਇਕ ਵੱਖਰੇ ਅਧਿਆਇ ਵਿਚ ਦਿਆਂਗੇ (ਅਧਿਆਇ 17)।

*ਕਰਣ* ਦੇ ਵਿਸ਼ੇ ਵਿਚ ਬ੍ਰਹਮਗੁਪਤ ਦੁਆਰਾ ਰਚਿਤ *ਕਰਣ-ਖੰਡ-ਖਾਦਿਅਕ* ਤੋਂ ਇਲਾਵਾ, ਇਸੇ ਨਾ ਦਾ ਇਕ ਹੋਰ ਗ੍ਰੰਥ ਵੀ ਹੈ। ਪਿਛਲੇ ਸਬਦ *ਖੰਡ* ਦਾ ਅਰਥ ਉਨ੍ਹਾ ਦੀ ਇਕ ਕਿਸਮ ਦੀ ਮਠਿਆਈ ਹੈ। ਉਸ ਨੇ ਆਪਣੀ ਕਿਤਾਬ ਦਾ ਇਹ ਨਾਮ ਕਿਉਂ ਰਖਿਆ, ਇਸ ਬਾਰੇ ਮੈਨੂੰ ਇਹ ਦੱਸਿਆ ਗਿਆ ਹੈ .

ਸੁਗ੍ਰੀਵ ਨਾਮ ਦੇ ਇਕ ਬੋਧੀ ਨੇ ਜੋਤਿਸ਼ ਦਾ ਇਕ ਗੁਟਕਾ ਬਣਾਇਆ ਸੀ, ਜਿਸ ਦਾ ਸਿਰਲੇਖ ਉਸ ਨੇ *ਦਹੀ-ਸਾਗਰ*, ਯਾਨੀ ਕਿ ਦਹੀ ਦਾ ਸਮੁੰਦਰ ਰਖਿਆ ਸੀ। ਫਿਰ ਉਸ ਦੇ ਇਕ ਸ਼ਿਸ਼ ਨੇ ਉਸੇ ਤਰ੍ਹਾ ਦੀ ਇਕ ਕਿਤਾਬ ਤਿਆਰ ਕਰਕੇ ਉਸ ਦਾ ਨਾਮ *ਕੂਰ-ਬੱਬਯਾ*, ਅਰਥਾਤ ਚੌਲਾ ਦਾ ਪਹਾੜ ਰੱਖਿਆ। ਇਸ ਤੋਂ ਉਪਰੰਤ ਉਸ ਨੇ ਇਕ ਹੋਰ ਕਿਤਾਬ ਲਿਖੀ ਅਤੇ ਉਸ ਦਾ ਨਾਮ *ਲਵਣ-ਮੁਸਟੀ*, ਅਰਥਾਤ ਲੂਣ ਦੀ ਮੁੱਠ ਰੱਖਿਆ। ਇਸੇ ਲਈ ਬ੍ਰਹਮ-ਗੁਪਤ ਨੇ ਆਪਣੀ ਪੁਸਤਕ ਦਾ ਨਾਮ *ਖੰਡ-ਖਾਦਿਅਕ* ਰਖਿਆ, ਜਿਸ ਤੋਂ ਇਸ ਸਾਸਤ੍ਰ ਦੀਆ ਕ੍ਰਿਤਾਬਾਂ ਦੇ ਨਾ ਅੰਦਰ ਸਭ ਤਰ੍ਹਾ ਦੇ ਖਾਣ-ਪਦਾਰਥ (ਦਹੀ, ਚੌਲ, ਨਮ੍ਕ ਆਦਿ) ਆ ਜਾਣ।

*ਕਰਣ-ਖੰਡ-ਖਾਦਿਅਕ* ਪੁਸਤਕ ਦੀ ਵਿਸ਼ੇ-ਸੂਚੀ ਆਰਯਭੱਟ ਦੇ ਸਿੱਧਾਤ ਨਾਲ ਰਲਦੀ ਹੈ। ਇਸੇ ਲਈ ਮਗਰੋਂ ਬ੍ਰਹਮਗੁਪਤ ਨੇ ਇਕ ਹੋਰ ਕਿਤਾਬ ਰਚੀ, ਜਿਸ ਦਾ ਨਾ ਉਸ ਨੇ *ਉੱਤਰ-ਖੰਡ-ਖਾਦਿਅਕ* ਅਰਥਾਤ *ਖੰਡ-ਖਾਦਿਅਕ* ਦੀ ਵਿਆਖਿਆ ਰਖਿਆ। ਇਸ ਮਗਰੋਂ *ਖੰਡ-ਖਾਦਿਅਕ-ਤਿੱਪਾ* ਨਾਂ ਦੀ ਇਕ ਹੋਰ ਪੁਸਤਕ ਰਚੀ ਗਈ। ਮੈਂ ਨਹੀਂ ਜਾਣਦਾ ਕਿ ਇਹ ਪੁਸਤਕ ਬ੍ਰਹਮਗੁਪਤ ਦੀ ਰਚਨਾ ਹੈ ਜਾਂ ਹੋਰ ਕਿਸੇ ਦੀ। ਇਸ ਵਿਚ *ਖੰਡ-ਖਾਦਿਅਕ* ਦੀਆਂ ਗਿਣਤੀਆਂ ਦੀਆਂ ਵਿਧੀਆਂ ਅਤੇ ਜੁਗਤੀਆਂ ਦੀ ਵਿਆਖਿਆ ਹੈ। ਮੇਰੇ ਖਿਆਲ ਅਨੁਸਾਰ ਇਹ ਬਲਭਦ੍ਰ ਦੀ ਰਚਨਾ ਹੈ।

ਇਸ ਤੋਂ ਇਲਾਵਾ, ਬਨਾਰਸ ਨਗਰਵਾਸੀ ਵਿਜੈ ਆਨੰਦ ਨਾਮ ਦੇ ਟੀਕਾਕਾਰ ਵਲੋਂ ਲਿਖਿਆ ਗਿਆ ਜੋਤਿਸ਼ ਦਾ ਇਕ ਗੁਟਕਾ ਹੈ, ਜਿਸ ਦਾ ਨਾ *ਕਰਣ-ਤਿਲਕ*, ਅਰਥਾਤ ਪੈਰੋਕਾਰਾ ਦੇ ਮੱਥੇ ਉਤੇ ਬਿੰਦੀ ਹੈ। ਇਕ ਹੋਰ ਕਿਤਾਬ ਨਾਗਰਪੁਰ ਦੇ ਮਹੀਦੱਤ ਦੇ ਪੁੱਤਰ ਵਿੱਤੇਸ਼ਵਰ ਦੀ ਰਚੀ ਹੋਈ ਹੈ, ਜਿਸ ਦਾ ਨਾ *ਕਰਣ-ਸਾਰ* ਹੈ, ਅਰਥਾਤ (ਕਰਣ) ਪੈਰੋਕਾਰਾ ਤੋਂ ਪ੍ਰਾਪਤ ਕੀਤੀ ਗਈ ਹੈ। ਭਾਨੁਯਸ਼ੁਸ ਦੀ ਲਿਖੀ ਹੋਈ *ਕਰਣ-ਪਰ-ਤਿਲਕ* ਇਕ ਹੋਰ ਕਿਤਾਬ ਹੈ। ਮੈਨੂੰ ਦੱਸਿਆ ਗਿਆ ਹੈ ਕਿ ਇਸ ਵਿਚ ਇਹ ਲਿਖਿਆ ਹੈ ਕਿ ਸੋਧੇ ਹੋਏ ਗ੍ਰਹ-ਸਥਾਨਾਂ ਦਾ ਇਕ ਦੂਜੇ ਤੋਂ ਕਿਵੇਂ ਅੰਦਾਜ਼ਾ ਲਾਇਆ ਜਾਦਾ ਹੈ।

ਕਸ਼ਮੀਰ ਦੇ ਉਤਪਲ ਦੀ ਬਣਾਈ ਹੋਈ ਇਕ ਕਿਤਾਬ *ਰਾਹੁਨਰਾਕਰਣ* ਅਰਥਾਤ ਕਰਣਾ ਨੂੰ ਤੋੜਨਾ ਹੈ, ਅਤੇ ਇਕ ਹੋਰ ਕਿਤਾਬ *ਕਰਣ-ਪਾਤ* ਹੈ ਜਿਸ ਦਾ ਅਰਥ ਕਰਣਾ ਅਰਥਾਤ ਪੈਰੋਕਾਰਾ ਨੂੰ ਮਾਰ ਸੁੱਟਣਾ ਹੈ। ਇਨ੍ਹਾਂ ਤੋਂ ਇਲਾਵਾ *ਕਰਣ-ਚੂੜਾਮਣੀ* ਨਾ ਦੀ ਇਕ ਪੁਸਤਕ ਹੈ, ਜਿਸ ਦੇ ਲੇਖਕ ਦਾ ਮੈਨੂੰ ਪਤਾ ਨਹੀਂ।

ਇਸੇ ਤਰ੍ਹਾਂ ਦੀਆ ਹੋਰ ਨਾਵਾ ਵਾਲੀਆ ਕਈ ਪੁਸਤਕਾ ਵੀ ਹਨ, ਜਿਵੇਂ ਮਨੂੰ ਦੁਆਰਾ ਰਚਿਤ *ਬ੍ਰਿਹਦ ਮਾਨਸ*, ਅਤੇ ਉਤਪਲ ਦਾ ਟੀਕਾ; ਦੱਖਣ ਦੇਸ ਦੇ ਪੰਚਲ ਦੀ ਰਚਨਾ *ਮਾਨਸ*, ਜਿਹੜੀ ਪਹਿਲੀ ਪੁਸਤਕ ਦਾ ਸਾਰ ਹੈ; ਆਰਯਭੱਟ ਦੀ ਲਿਖੀ *ਦਸਗੀਤਿਕਾ*; ਉਸੇ ਦੀ ਰਚੀ ਹੋਈ *ਆਰਿਯਾਸ਼ਟ-ਸਤ*; *ਲੋਕਾਨੰਦ*, ਜਿਸ ਦਾ ਨਾ ਲੇਖਕ ਦੇ ਨਾਮ ਉਤੇ ਹੈ; *ਭੱਟੀਲਾ*, ਇਸ ਦਾ ਨਾ ਵੀ ਲੇਖਕ ਦੇ ਨਾ ਬ੍ਰਾਹਮਣ ਭੱਟੀਲਾ ਉਤੇ ਹੈ। ਇਸ ਕਿਸਮ ਦੀਆ ਕਿਤਾਬਾ ਅਣਗਿਣਤ ਹਨ।

ਹੇਠ ਲਿਖੇ ਲੇਖਕਾਂ ਵਿਚੋਂ ਹਰ ਇਕ ਨੇ ਜੋਤਿਸ਼ ਬਾਰੇ ਸਾਹਿਤ ਉਤੇ ਇਕ-ਇਕ *ਸੰਹਿਤਾ* ਲਿਖੀ ਹੈ :

ਮਾਂਡੱਵਯ, ਪਰਾਸ਼ਰ, ਗਰਗ, ਬ੍ਰਹਮਾ, ਬਲਭਦ੍ਰ, ਦਿੱਵਤੱਤ੍ਰ, ਵਰਾਹਮਿਹਰ।

*ਸੰਹਿਤਾ* ਦਾ ਅਰਥ ਹੈ *ਜੋ ਇਕੱਠਾ ਕੀਤਾ ਹੋਵੇ*, ਅਰਥਾਤ ਅਜਿਹੀਆ ਪੁਸਤਕਾ, ਜਿਨ੍ਹਾ ਵਿੱਚ ਹਰੇਕ ਦੇ ਵਿਸੇ ਉਤੇ ਕੁਝ ਨਾ ਕੁਝ ਲਿਖਿਆ ਗਿਆ ਹੈ, ਜਿਵੇਂ - ਯਾਤ੍ਰਾ ਦੇ ਬਾਰੇ, ਉਲਕਾ-ਸ਼ਾਸਤ੍ਰ ਸੰਬੰਧੀ ਘਟਨਾਵਾਂ ਤੋਂ ਪ੍ਰਾਪਤ ਕੀਤੀਆ ਪੂਰਵ-ਚੇਤਾਵਨੀਆ ਬਾਰੇ, ਰਾਜਬੰਸਾ ਦੀ ਕਿਸਮਤ ਬਾਰੇ ਅਤੇ ਅਧਿਕਾਰਾ ਸੰਬੰਧੀ ਭਵਿੱਖਵਾਣੀਆ, ਹੱਥ ਦੀਆ ਲਕੀਰਾ ਤੋਂ ਪੇਸ਼ੀਨਗੋਈਆ, ਸੁਪਨਿਆਂ ਦੀ ਵਿਆਖਿਆ, ਪੰਛੀਆ ਦੇ ਉਡਣ ਜਾਂ ਉਨ੍ਹਾ

ਜੋਤਿਸ ਦੀਆ ਕਿਤਾਬਾ ਜਿਨ੍ਹਾ ਨੂੰ ਸੰਹਿਤਾ ਆਖਦੇ ਹਨ

ਦੀਆਂ ਆਵਾਜ਼ਾਂ ਤੋਂ ਸ਼ਗਨ-ਵਿਚਾਰ। ਕਿਉਂਕਿ ਹਿੰਦੂ ਵਿਦਵਾਨਾਂ ਦਾ ਅਜਿਹੀਆ ਗੱਲਾ ਉਤੇ ਯਕੀਨ ਹੈ। ਉਨ੍ਹਾ ਦੇ ਜੋਤਸ਼ੀਆਂ ਦੀ ਇਹ ਰੀਤ ਹੈ ਕਿ ਉਹ ਆਪਣੀਆਂ-ਆਪਣੀਆਂ ਸੰਹਿਤਾਵਾ ਵਿਚ ਵੀ ਉਲਕਾ-ਸ਼ਾਸਤ੍ਰ ਅਤੇ ਸੰਸਾਰ-ਉੱਤਪਤੀ-ਸ਼ਾਸਤ੍ਰ ਦੀ ਸਾਰੀ ਵਿੱਦਿਆ ਦਾ ਵੇਰਵਾ ਦਿੰਦੇ ਹਨ।

ਹੇਠਾਂ ਦਰਸਾਏ ਗਏ ਲੇਖਕਾਂ ਵਿਚੋਂ ਹਰ ਇਕ ਨੇ ਇਕ-ਇਕ *ਜਾਤਕ* ਅਰਥਾਤ ਜਨਮ-ਪੱਤ੍ਰੀਆ ਦੀ ਕਿਤਾਬ ਲਿਖੀ ਹੈ .

ਪਰਾਸ਼ਰ, ਸੱਤਯ, ਮਾਨੱਤਿ, ਜੀਵਸ਼੍ਮਣ, ਮੌ, ਯੂਨਾਨੀ।

ਵਰਾਹਮਿਹਿਰ ਨੇ ਦੋ ਜਾਤਕ ਬਣਾਏ ਹਨ, ਇਕ ਛੋਟਾ ਅਤੇ ਇਕ ਵੱਡਾ। ਵੱਡੇ ਜਾਤਕ ਦੀ ਵਿਆਖਿਆ ਬਲਭਦ੍ਰ ਨੇ ਕੀਤੀ ਹੈ ਅਤੇ ਛੋਟੇ ਜਾਤਕ ਦਾ ਅਨੁਵਾਦ ਮੈਂ ਅਰਬੀ ਵਿਚ ਕਰ ਦਿੱਤਾ ਹੈ। ... ਵਰਾਹਮਿਹਿਰ ਦੀਆ ਅਨੇਕ ਛੋਟੀਆ-ਛੋਟੀਆ ਕਿਤਾਬਾਂ ਹਨ, ਜਿਵੇਂ *ਸ਼ਤਪੰਚਾਸਿਕਾ*, ਜੋਤਿਸ਼ ਬਾਰੇ ਛਪੰਜਾ ਅਧਿਆਇ, *ਹੋਰਾ ਪੰਚ ਹੋਤ੍ਰੀਆ* ਵੀ ਇਸੇ ਵਿਸੇ ਬਾਰੇ ਹੈ।

ਜਾਤਕ ਅਰਥਾਤ ਜਨਮ-ਪੱਤ੍ਰਿਕਾਵਾਂ ਦੀਆ ਕਿਤਾਬਾ

*ਯੋਗ-ਯਾਤ੍ਰਾ* ਅਤੇ *ਤਿਗਨੀ ਯਾਤ੍ਰਾ* ਨਾਮੀ ਪੁਸਤਕਾ ਵਿਚ ਯਾਤ੍ਰਾ ਦਾ, *ਵਿਵਾਹ-ਪੱਤਲ* ਵਿਚ ਵਿਆਹ-ਪੱਧਤੀ ਦਾ, ਅਤੇ ਇਕ ਹੋਰ ਪੁਸਤਕ ਵਿਚ ਭਵਨ-ਨਿਰਮਾਣ ਵਿੱਦਿਆ ਦਾ ਵਰਣਨ ਕੀਤਾ ਗਿਆ ਹੈ।

ਪੰਛੀਆ ਦੇ ਉਡਣ ਅਤੇ ਬੋਲਣ ਤੋਂ ਸ਼ਗਨ-ਵਿਚਾਰ, ਅਤੇ ਫਾਲ ਕੱਢਣ ਦਾ ਵਰਣਨ *ਸੂੱਧਵ (ਸ੍ਰੋਤੱਵਯ)* ਨਾ ਦੀ ਕਿਤਾਬ ਵਿਚ ਹੈ, ਜੋ ਤਿੰਨ ਵੱਖੋ-ਵੱਖਰੀਆ ਹੱਥਲਿਖਤਾ ਵਿਚ ਮਿਲਦੀ ਹੈ

ਵੈਦਿਕ ਅਤੇ ਜੋਤਿਸ਼ ਦੋਵੇਂ ਇਕੋ ਸ੍ਰੇਣੀ ਦੀਆ ਵਿੱਦਿਆਵਾਂ ਹਨ, ਇਨ੍ਹਾ ਵਿਚ ਸਿਰਫ਼ ਇੰਨਾ ਫ਼ਰਕ ਹੈ ਕਿ ਜੋਤਿਸ਼ ਦਾ ਹਿੰਦੂਆਂ ਦੇ ਧਰਮ ਨਾਲ ਗੂੜ੍ਹਾ ਸੰਬੰਧ ਹੈ। ਉਨ੍ਹਾਂ ਦੀ ਇਕ ਕਿਤਾਬ ਹੈ, ਜਿਸ ਦਾ ਨਾਮ ਉਸ ਦੇ ਲੇਖਕ ਦੇ ਨਾਂ ਉਤੇ *ਚਰਕ*[27] ਹੈ, ਜਿਸ ਨੂੰ ਉਹ ਆਪਣੇ ਵੈਦਿਕ ਗ੍ਰੰਥਾ ਵਿਚੋਂ ਸਭ ਤੋਂ ਉੱਤਮ ਸਮਝਦੇ ਹਨ। ਉਨ੍ਹਾ ਦੇ ਵਿਸ਼ਵਾਸ ਅਨੁਸਾਰ ਚਰਕ ਦ੍ਵਾਪਰ ਯੁਗ ਵਿਚ ਇਕ ਰਿਸ਼ੀ ਸੀ। ਉਸ ਵੇਲੇ ਉਸ ਦਾ ਨਾਮ ਅਗਨੀਵੇਸ ਸੀ, ਪਰ ਮਗਰੋਂ ਜਦੋਂ *ਸੂਤ੍ਰ* ਦੀ ਸੰਤਾਨ ਕੁਝ ਰਿਸ਼ੀਆਂ ਨੇ ਆਯੁਰਵੇਦ ਆਦਿ ਗਿਆਨ ਦੀ ਸਿੱਖਿਆ ਗ੍ਰਹਿਣ ਕੀਤੀ, ਤਾ ਉਸ ਦਾ ਨਾਮ ਚਰਕ ਅਰਥਾਤ ਬੁੱਧੀਮਾਨ ਹੋ ਗਿਆ। ਇਨ੍ਹਾ ਰਿਸੀਆਂ ਨੇ ਇਹ ਗਿਆਨ ਇੰਦ੍ਰ ਤੋਂ, ਇੰਦ੍ਰ ਨੇ ਆਸ਼ਵਿਨੀ ਤੋਂ, ਜਿਹੜਾ ਦੇਵਤਿਆ ਦੇ ਦੋ ਵੈਦਾਂ ਵਿਚੋਂ ਇਕ ਹੈ, ਅਤੇ ਆਸ਼ਵਿਨੀ ਨੇ ਪ੍ਰਜਾਪਤੀ ਅਰਥਾਤ ਬ੍ਰਹਮਾ *ਪਹਿਲੇ ਪਿਤਾ* ਤੋਂ ਪ੍ਰਾਪਤ ਕੀਤਾ ਸੀ। ਬਰਮਕ[28] ਬੰਸ ਦੇ ਰਾਜਿਆਂ ਲਈ ਇਸ ਪੁਸਤਕ ਦਾ ਅਰਬੀ ਵਿਚ ਤਰਜਮਾ ਹੋ ਚੁੱਕਾ ਹੈ।

ਵੈਦਿਕ ਗ੍ਰੰਥ

ਹਿੰਦੂ ਲੋਕ ਵਿਗਿਆਨ ਅਤੇ ਸਾਹਿਤ ਦੀਆਂ ਹੋਰ ਬਹੁਤ ਸਾਰੀਆਂ ਸ਼ਾਖਾਵਾਂ ਦੇ ਵਿਕਾਸ ਵਿਚ ਵੀ ਜੁੱਟੇ ਹੋਏ ਹਨ ਅਤੇ ਉਨ੍ਹਾਂ ਦਾ ਸਾਹਿਤ ਬੇਅੰਤ ਹੈ। ਪਰ ਮੈਂ ਉਸ ਨੂੰ ਆਪਣੇ

ਗਿਆਨ ਰਾਹੀਂ ਸਮਝ ਨਹੀਂ ਸਕਿਆ। ਮੇਰੀ ਖਾਹਿਸ਼ ਹੈ ਕਿ ਮੈਂ ਪੰਚਤੰਤ੍ਰ ਨਾਮੀ ਪੁਸਤਕ ਦਾ, ਜਿਹੜੀ ਸਾਡੇ ਲੋਕਾਂ ਵਿਚ ਕਲੀਲਾ ਅਤੇ ਦਿਮਨਾ[29] ਦੇ ਨਾਂ ਉਤੇ ਪ੍ਰਸਿੱਧ ਹੈ, ਤਰਜਮਾ ਕਰ ਸਕਾ। ਇਹ ਫ਼ਾਰਸੀ, ਹਿੰਦੀ ਅਤੇ ਅਰਬੀ ਆਦਿ ਅਨੇਕ ਭਾਸ਼ਾਵਾਂ ਵਿਚ ਦੂਰਦਰਾਜ਼ ਤਕ ਫੈਲ ਚੁੱਕੀ ਹੈ। ਪਰ ਜਿਨ੍ਹਾਂ ਲੋਕਾਂ ਨੇ ਇਸ ਦੇ ਅਨੁਵਾਦ ਕੀਤੇ ਹਨ, ਉਹ ਇਸ ਦੇ ਪਾਠ ਨੂੰ ਬਦਲ ਦੇਣ ਦੇ ਸ਼ੱਕ ਤੋ ਵਾਂਝੇ ਨਹੀਂ ਹਨ। ਮਿਸਾਲ ਦੇ ਤੌਰ ਤੇ ਅਬਦੁੱਲਾ ਬਿਨ ਮੁਕੱਫ਼ਾ[30] ਨੇ ਆਪਣੇ ਅਰਬੀ ਅਨੁਵਾਦ ਵਿਚ ਬਰਜ਼ੋਇ ਬਾਰੇ ਅਧਿਆਇ ਇਸ ਲਈ ਜੋੜ ਦਿੱਤਾ ਹੈ ਕਿ ਇਸ ਤੋਂ ਕੱਚੇ ਧਾਰਮਿਕ ਵਿਸਵਾਸ ਵਾਲੇ ਲੋਕਾ ਦੇ ਮਨ ਵਿਚ ਸ਼ੰਕਾ ਪੈਦਾ ਹੋ ਜਾਵੇ ਅਤੇ ਉਹ ਮਾਨੀ ਮਤ ਦੇ ਸਿੱਧਾਂਤਾ ਦੇ ਪ੍ਰਚਾਰ ਲਈ ਤਿਆਰ ਹੋ ਜਾਣ। ਜਦ ਉਸਦੇ ਬਾਰੇ ਇਹ ਸੱਕ ਯਕੀਨੀ ਹੈ ਕਿ ਉਸ ਨੇ ਉਸ ਪਾਠ ਵਿਚ ਆਪਣੇ ਵਲੋਂ ਕੁਝ ਵਾਧਾ ਕੀਤਾ ਹੈ ਜਿਸ ਦਾ ਉਸ ਨੇ ਸਿਰਫ਼ ਅਨੁਵਾਦ ਹੀ ਕਰਨਾ ਸੀ, ਤਾ ਅਨੁਵਾਦਕ ਦੇ ਰੂਪ ਵਿਚ ਉਹ ਸੱਕ ਤੋਂ ਬਰੀ ਕਿਵੇ ਹੋ ਸਕਦਾ ਹੈ ?

ਪੰਚਤੰਤ੍ਰ

ਅਧਿਆਇ 15

# ਹਿੰਦੂਆਂ ਦੇ ਮਾਪਤੋਲ-ਵਿਗਿਆਨ ਬਾਰੇ, ਜਿਸ ਦਾ ਮੰਤਵ ਇਸ ਕਿਤਾਬ ਵਿਚ ਦਿੱਤੇ ਹਰ ਕਿਸਮ ਦੇ ਮਾਪਾਂ ਨੂੰ ਸਮਝਣ ਵਿਚ ਸੌਖ ਪੈਦਾ ਕਰਨਾ ਹੈ

ਹਿੰਦੂਆ ਦੀ ਮਾਪਤੋਲ ਪ੍ਰਣਾਲੀ

ਗਿਣਨਾ ਮਨੁੱਖ ਲਈ ਪੈਦਾਇਸ਼ੀ ਹੈ। ਕਿਸੇ ਚੀਜ਼ ਦਾ ਮਾਪ, ਉਸ ਦੀ ਉਸੇ ਜਾਤ ਦੀ ਕਿਸੇ ਹੋਰ ਚੀਜ਼ ਨਾਲ, ਜਿਸ ਨੂੰ ਸਰਬਸੰਮਤੀ ਨਾਲ ਇਕਾਈ ਮੰਨ ਲਿਆ ਗਿਆ ਹੋਵੇ, ਤੁਲਨਾ ਕਰਨ ਨਾਲ ਪਤਾ ਲੱਗ ਜਾਦਾ ਹੈ। ਇਸ ਤੋਂ ਇਸ ਵਸਤ ਅਤੇ ਉਸੇ ਜਾਤੀ ਦੀ ਹੋਰ ਵਸਤ ਵਿਚਲਾ ਫ਼ਰਕ ਵੀ ਮਾਲੂਮ ਹੋ ਜਾਦਾ ਹੈ।

ਜਦੋਂ ਕੰਡੇ ਦੀ ਸੂਈ ਦਿਗਮੰਡਲ ਦੇ ਸਮਕੋਣ ਹੁੰਦੀ ਹੈ, ਤਾ ਲੋਕ ਭਾਰੀਆ ਚੀਜ਼ਾਂ ਦਾ ਵਜ਼ਨ ਤੋਲ ਕੇ ਨਿਸਚਿਤ ਕਰਦੇ ਹਨ। ਹਿੰਦੂਆਂ ਨੂੰ ਤੱਕੜੀ ਦੀ ਬਹੁਤ ਘੱਟ ਲੋੜ ਪੈਂਦੀ ਹੈ। ਕਿਉਂਕਿ ਉਨ੍ਹਾ ਦੇ *ਦਿਰਹਮਾਂ* ਦਾ ਨਿਸਚਾ ਤੋਲ ਤੋਂ ਨਹੀਂ, ਗਿਣਤੀ ਤੋਂ ਹੁੰਦਾ ਹੈ, ਅਤੇ ਉਨ੍ਹਾਂ ਦੇ ਅਪੂਰਨ ਅੰਸ਼ ਵੀ ਇਤਨੇ *ਫ਼ੁਲੁਸ* ਅਰਥਾਤ ਪੈਸਿਆ ਰਾਹੀਂ ਗਿਣੇ ਜਾਂਦੇ ਹਨ। *ਦਿਰਹਮ* ਅਤੇ *ਪੈਸੇ* ਹਰ ਇਕ ਨਗਰ ਤੇ ਸੂਬੇ ਅਨੁਸਾਰ ਵੱਖੋ ਵੱਖ ਹਨ। ਉਹ ਸੋਨੇ ਨੂੰ ਸਿੱਕੇ ਦੇ ਰੂਪ ਵਿਚ ਕੰਡੇ ਨਾਲ ਨਹੀਂ ਤੋਲਦੇ, ਸਗੋਂ ਉਸ ਨੂੰ ਉਸੇ ਵੇਲੇ ਤੋਲਦੇ ਹਨ ਜਦੋਂ ਉਹ ਆਪਣੀ ਕੁਦਰਤੀ ਅਵਸਥਾ ਵਿਚ ਜਾ ਕਮਾਏ ਹੋਏ ਰੂਪ ਵਿਚ ਹੋਵੇ, ਜਿਵੇਂ ਕਿ ਗਹਿਣਿਆਂ ਦੇ ਰੂਪ ਵਿਚ। ਉਹ ਸੋਨੇ ਨੂੰ ਤੋਲਣ ਲਈ ਜਿਸ ਤੋਲ ਦੀ ਵਰਤੋਂ ਕਰਦੇ ਹਨ, ਉਸ ਨੂੰ *ਸੁਵਰਣ* ਆਖਦੇ ਹਨ, ਜੋ $1\frac{1}{3}$ *ਤੋਲੇ* ਦੇ ਬਰਾਬਰ ਹੁੰਦਾ ਹੈ। ਉਹ *ਤੋਲੇ* ਦੀ ਉਤਨੀ ਹੀ ਜ਼ਿਆਦਾ ਵਰਤੋਂ ਕਰਦੇ ਹਨ, ਜਿੰਨੀ ਅਸੀਂ *ਮਿਸਕ਼ਾਲ* ਦੀ ਕਰਦੇ ਹਾਂ। ਜੋ ਕੁਝ ਮੈਂ ਉਨ੍ਹਾਂ ਤੋਂ ਸਿੱਖ ਸਕਿਆ ਹਾ, ਉਸ ਅਨੁਸਾਰ ਉਨ੍ਹਾ ਦਾ ਇਕ *ਤੋਲਾ* ਸਾਡੇ *ਤਿੰਨ ਦਿਰਹਮਾਂ* ਦੇ ਬਰਾਬਰ ਹੁੰਦਾ ਹੈ, ਜਿਨ੍ਹਾ ਵਿਚੋਂ ਦਸ *ਦਿਰਹਮ* ਸੱਤ *ਮਿਸਕ਼ਾਲ* ਦੇ ਬਰਾਬਰ ਹੁੰਦੇ ਹਨ।

ਇਸ ਲਈ ਇਕ *ਤੋਲਾ* ਸਾਡੇ $2\frac{1}{10}$ *ਮਿਸਕ਼ਾਲ* ਦੇ ਬਰਾਬਰ ਹੋਇਆ।
*ਤੋਲੇ* ਦੇ ਵੱਧ ਤੋਂ ਵੱਧ ਅੰਸ਼ $\frac{1}{12}$ ਹਨ; ਇਨ੍ਹਾਂ ਨੂੰ *ਮਾਸ਼ੇ* ਆਖਦੇ ਹਨ।
ਇਸ ਲਈ 16 *ਮਾਸ਼ੇ* = 1 *ਸੁਵਰਣ*।
ਫ਼ਿਰ 1 ਮਾਸ਼ਾ = 4 ਅੰਡੀ (ਏਰੰਡ) ਅਰਥਾਤ ਗੌਰ ਨਾਮਕ ਰੁੱਖ ਦਾ ਬੀਜ।
1 ਅੰਡੀ = 4 ਜੌਂ।
1 ਜੌਂ = $6\frac{1}{4}$ ਕਲਾ।
1 ਕਲਾ = 4 ਪਾਦ।
1 ਪਾਦ = 4 ਮਦਰੀ (?)

... ਕਿਉਂਕਿ ਤੋਲ ਦੀ ਇਕਾਈ ਕੋਈ ਕੁਦਰਤੀ ਇਕਾਈ ਨਹੀਂ ਹੈ, ਸਗੋਂ ਸਰਬਸੰਮਤੀ ਨਾਲ ਮੰਨਿਆ ਗਿਆ ਇਕ ਰੂੜ੍ਹੀਗਤ ਮਾਨ ਹੈ, ਇਸ ਲਈ ਇਸ ਦੀ ਵਿਹਾਰਿਕ ਤੇ ਕਲਪਿਤ ਦੋਵੇਂ ਕਿਸਮ ਦੀ ਵੰਡ-ਵੰਡਾਈ ਹੋ ਸਕਦੀ ਹੈ। ਇਕੋ ਹੀ ਸਮੇਂ ਵਿਚ ਅੱਡੋ-ਅੱਡ ਥਾਵਾਂ ਉਤੇ ਅਤੇ ਇਕੋ ਹੀ ਦੇਸ਼ ਵਿਚ ਵੱਖ-ਵੱਖ ਸਮਿਆਂ ਉਤੇ ਇਸ ਦੇ ਉਪਭਾਗ ਜਾਂ ਅਪੂਰਨ-ਅੰਸ ਅਲਗ-ਅਲਗ ਹੁੰਦੇ ਹਨ; ਇਹ ਤਬਦੀਲੀਆਂ ਜਾਂ ਤਾ ਭਾਸ਼ਾਵਾਂ ਦੇ ਮੂਲ ਵਿਕਾਸ ਕਰਕੇ ਜਾ ਇਤਫ਼ਾਕਨ ਪੈਦਾ ਹੁੰਦੀਆਂ ਹਨ।

ਸੋਮਨਾਥ ਦੇ ਨੇੜੇ ਰਹਿਣ ਵਾਲੇ ਇਕ ਬੰਦੇ ਨੇ ਮੈਨੂੰ ਦੱਸਿਆ ਕਿ ਉਨ੍ਹਾ ਦਾ *ਮਿਸਕ਼ਾਲ* ਸਾਡੇ *ਮਿਸਕਾਲ* ਦੇ ਬਰਾਬਰ ਹੈ: ਅਤੇ ਇਹ ਵੀ ਕਿ

1 *ਮਿਸਕ਼ਾਲ* = 8 *ਰੁਵੂ*; 1 *ਰੁਵੂ* = 2 *ਪਾਲੀ*; 1 *ਪਾਲੀ* = 16 *ਜੌਂ*।
ਇਸ ਦੇ ਮੁਤਾਬਿਕ, 1 *ਮਿਸਕਾਲ* = 8 *ਰੁਵੂ* = 16 *ਪਾਲੀ* = 256 *ਜੌਂ* ਦੇ ਬਰਾਬਰ ਹੈ।

[ਵਰਾਹਮਿਹਿਰ ਅਤੇ ਚਰਕ ਵਿਚੋਂ ਹਵਾਲੇ ਦਿੱਤੇ ਗਏ ਹਨ। ਪਹਿਲੇ ਦੁਆਰਾ ਦਿਤਾ ਗਿਆ ਤੋਲ ਉਨ੍ਹਾਂ ਮਾਪ-ਤੋਲਾ ਉਤੇ ਆਧਾਰਿਤ ਹੈ, ਜਿਨ੍ਹਾਂ ਨੂੰ ਉਹ ਮੂਰਤੀਆਂ ਦੇ ਬਣਾਉਣ ਲਈ ਨਿਸਚਿਤ ਕਰਦਾ ਹੈ। ਪੰਨੇ 162-64.]

ਹਿੰਦੂਆਂ ਦੀਆਂ ਚੀਜ਼ਾਂ ਨੂੰ ਤੋਲਣ ਵਾਲੀਆਂ ਤੱਕੜੀਆਂ *ਕਰਸਤੂਨ* ਦੇ ਵਰਗੀਆਂ ਹਨ; ਜਿਨ੍ਹਾਂ ਦੇ ਪੱਲੜਿਆ ਵਿਚ ਵੱਟੇ ਹਿੱਲ ਨਹੀਂ ਸਕਦੇ, ਜਦ ਕਿ ਮਾਨਦੰਡ ਹੀ ਖ਼ਾਸ ਚਿੰਨ੍ਹਾ ਅਤੇ ਰੇਖਾਵਾਂ ਦੇ ਅਗਾਂਹ-ਪਿਛਾਂਹ ਚੱਲਦੇ ਹਨ। ਇਸੇ ਲਈ, ਤੱਕੜੀ ਨੂੰ *ਤੁਲਾ* ਆਖਿਆ ਜਾਂਦਾ ਹੈ। 1 ਤੋਂ 5 ਤਕ ਪਹਿਲੀਆਂ ਰੇਖਾਵਾਂ ਤੋਲ ਭਾਰ ਦੇ ਮਾਨਾਂ ਦੀਆ ਹੁੰਦੀਆਂ ਹਨ ਅਤੇ ਉਨ੍ਹਾਂ ਤੋਂ ਅੱਗੇ ਦੀਆਂ 10 ਤਕ; ਫ਼ਿਰ ਉਨ੍ਹਾ ਤੋਂ ਅੱਗੇ ਦੀਆਂ ਰੇਖਾਵਾਂ (10, 20, 30 ਆਦਿਕ) ਦਹਾਈਆ ਦੀਆਂ ਹਨ ....

ਹਿੰਦੂਆਂ ਦੀ ਤੱਕੜੀ

ਹਿੰਦੂਆਂ ਦਾ *ਭਾਰ* ਨਾਮ ਦਾ ਇਕ ਵੱਟਾ ਹੈ, ਜਿਸ ਦਾ ਜ਼ਿਕਰ ਸਿੰਧ ਦੀ ਜਿੱਤ ਬਾਰੇ ਲਿਖੀਆਂ ਕਿਤਾਬਾਂ ਵਿਚ ਹੈ। ਇਹ ਦੋ ਹਜ਼ਾਰ *ਪਲ* ਦੇ ਬਰਾਬਰ ਹੁੰਦਾ ਹੈ; ਕਿਉਂ ਜੋ ਉਹ ਇਸ ਦੀ ਤਸ਼ਰੀਹ 100x20 *ਪਲ* ਕਰਦੇ ਹਨ, ਅਤੇ ਇਸ ਨੂੰ ਇਕ ਬਲਦ ਦੇ ਭਾਰ ਬਰਾਬਰ ਦੱਸਦੇ ਹਨ। ਹਿੰਦੂ ਵੱਟਿਆਂ ਬਾਰੇ ਮੈਂ ਏਨੀ ਕੁ ਹੀ ਰੌਸ਼ਨੀ ਪਾ ਸਕਿਆ ਹਾ।

ਕਿਸੇ ਚੀਜ਼ ਦੇ ਮਾਪ ਅਤੇ ਆਕਾਰ ਦਾ ਨਿਸਚਾ ਲੋਕੀਂ ਸੁੱਕੇ ਮਾਪਾਂ ਰਾਹੀਂ ਮਿਣ ਕੇ ਕਰਦੇ ਹਨ। ਇਕ ਮਾਪ ਇਸ ਤਰ੍ਹਾਂ ਮਾਪਿਆ ਹੁੰਦਾ ਹੈ ਕਿ ਉਸ ਵਿਚ ਕਿਸੇ ਚੀਜ਼ ਦੀ ਨਿਯਤ ਮਾਤ੍ਰਾ ਹੀ ਭਰੀ ਜਾ ਸਕਦੀ ਹੈ। ਚੀਜ਼ ਨੂੰ ਮਾਪਣ ਲਈ ਉਹ ਉਸ ਨੂੰ ਮਾਪ ਜਾਂ ਪੈਮਾਨੇ ਅੰਦਰ ਭਰ ਦਿੰਦੇ ਹਨ। ਇਸ ਵਿਚ ਇਹ ਗੱਲ ਸਰਬਸੰਮਤ ਹੁੰਦੀ ਹੈ ਕਿ ਮਾਪ ਅੰਦਰ ਵਸਤਾਂ ਨੂੰ ਰੱਖਣ ਦੀ ਰੀਤੀ, ਉਨ੍ਹਾਂ ਦੇ ਉਪਰਲੇ ਸਿਰੇ ਦਾ ਨਿਸਚਾ ਕਰਨ ਦੀ ਰੀਤ, ਅਤੇ ਮਾਪ ਦੇ ਅੰਦਰ ਉਨ੍ਹਾ ਦੇ ਭਰਨ ਦੀ ਰੀਤ ਸਦਾ ਇਕੋ ਜਿਹੀ ਰਹਿੰਦੀ ਹੈ। ਜੇ ਵਜ਼ਨ ਕੀਤੇ ਜਾਣ ਵਾਲੀਆਂ ਦੋਵੇਂ ਚੀਜ਼ਾਂ ਇਕੋ ਜਾਤੀ ਦੀਆ ਹਨ, ਤਾਂ ਉਹ ਨਾ ਸਿਰਫ਼ ਪਰਿਮਾਣ ਵਿਚ, ਸਗੋਂ ਵਜ਼ਨ ਵਿਚ ਵੀ ਇਕੋ ਜਿਹੀਆ ਹੀ ਨਿਕਲਣਗੀਆ, ਪਰ ਜੇ ਉਹ ਇਕੋ ਹੀ ਜਾਤੀ ਦੀਆਂ ਨਹੀ, ਤਾਂ ਉਨ੍ਹਾ ਦੇ ਆਕਾਰ ਦਾ ਫੈਲਾਉ ਤਾਂ ਇਕੋ ਜਿਹਾ ਹੋਵੇਗਾ, ਪਰ ਉਨ੍ਹਾਂ ਦਾ ਵਜ਼ਨ ਇਕੋ ਜਿਹਾ ਨਹੀਂ ਹੋਵੇਗਾ।

ਸੁੱਕੇ ਪੈਮਾਨੇ

ਉਨ੍ਹਾਂ ਦਾ *ਬੀਸੀ* (ਜਾ ਸੀਬੀ) ਨਾਮ ਦਾ ਇਕ ਮਾਪ ਹੈ, ਜਿਸ ਦਾ ਨਾਮ ਕਨੌਜ ਤੋਂ ਲੈ ਕੇ ਸੋਮਨਾਥ ਤਕ ਹਰ ਸ਼ਖ਼ਸ ਲੈਂਦਾ ਹੈ।

ਕਨੌਜ-ਵਾਸੀਆ ਦੇ ਕਥਨ ਅਨੁਸਾਰ - 4 *ਬੀਸੀ* = 1 *ਪ੍ਰਸਥ*, ¼ *ਬੀਸੀ* = 1 ਕੁੜਵ।

ਸੋਮਨਾਥ ਦੇ ਲੋਕਾਂ ਅਨੁਸਾਰ - 16 *ਬੀਸੀ* = 1 ਪੰਤੀ, 12 ਪੰਤੀਆਂ = 1 ਮੋਰੂ ....

ਦੂਰੀਆ ਨੂੰ ਲਕੀਰਾਂ ਨਾਲ ਅਤੇ ਉਪਰਲੇ ਤਲ ਨੂੰ ਸਮਾਨ ਖੇਤਰਾਂ ਦੇ ਨਾਲ ਨਾਪਣ ਨੂੰ ਖੇਤਰ-ਮਿਤੀ ਜਾ ਪੈਮਾਇਸ਼ ਆਖਦੇ ਹਨ। ਸਮਾਨ ਖੇਤਰਾਂ ਨੂੰ ਖੇਤਰ ਦੇ ਹਿੱਸੇ ਨਾਲ ਨਾਪਣਾ ਚਾਹੀਦਾ ਹੈ, ਪਰ ਲਕੀਰਾਂ ਰਾਹੀਂ ਕੀਤੀ ਗਈ ਪੈਮਾਇਸ਼ ਵੀ ਉਹੋ ਹੀ ਕੰਮ ਕਰ ਦਿੰਦੀ ਹੈ, ਕਿਉਂਕਿ ਲਕੀਰਾ ਖੇਤਰਾ ਦੀਆ ਸੀਮਾਵਾ ਦਾ ਨਿਸਚਾ ਕਰਦੀਆਂ ਹਨ।

ਦੂਰੀਆ ਦੀ ਪੈਮਾਇਸ਼

[ਦੂਰੀਆ ਦੀ ਪੈਮਾਇਸ਼ ਕਰਨ ਲਈ ਇਕਾਈਆ ਬਾਰੇ ਵਰਾਹਮਿਹਿਰ ਦਾ ਹਵਾਲਾ ਦਿੱਤਾ ਗਿਆ ਹੈ। ਇਹ ਇਕਾਈਆ ਇਸ ਪ੍ਰਕਾਰ ਹਨ ]

8 ਇਕੱਠੇ ਰੱਖੇ ਹੋਏ ਜੌਂ ਦੇ ਦਾਣੇ = 1 *ਅੰਗੁਲ*, ਯਾਨੀ ਕਿ ਉਂਗਲੀ।

4 *ਉਂਗਲ* = 1 *ਰਾਮ*, ਅਰਥਾਤ ਮੁੱਠੀ।

24 *ਉਂਗਲ* = 1 *ਹੱਥ*, ਯਾਨੀ ਕਿ ਗਜ਼, ਜਿਸਨੂੰ *ਦਸਤ* ਵੀ ਆਖਦੇ ਹਨ।

4 *ਗਜ਼* = 1 *ਧਨੁ* ਯਾਨੀ ਕਿ ਵ੍ਰਿਤਾਂਸ਼ = ਇਕ ਵਿਆਮ।

40 *ਵ੍ਰਿਤਾਸ਼* = 1 *ਨਲਵ*।

25 *ਨਲਵ* = 1 ਕ੍ਰੋਸ਼।

ਇਸ ਲਈ ਇਸ ਤੋਂ ਇਹ ਫਲ ਨਿਕਲਿਆ ਕਿ ਇਕ *ਕ੍ਰੋਹ* = 4000 ਹੱਥ; ਅਤੇ ਕਿਉਂ ਜੋ ਸਾਡੇ ਮੀਲ ਵਿਚ ਵੀ ਠੀਕ ਇੰਨੇ ਹੀ ਹੱਥ ਹੁੰਦੇ ਹਨ, ਇਸ ਲਈ 1 ਮੀਲ = 1 ਕ੍ਰੋਹ। ਪੁਲਿਸ ਯੂਨਾਨੀ ਵੀ ਆਪਣੇ ਸਿੱਧਾਂਤ ਵਿਚ ਜ਼ਿਕਰ ਕਰਦਾ ਹੈ ਕਿ 1 ਕ੍ਰੋਹ = 4000 ਗਜ਼।

*ਗਜ਼* 2 ਮਿਕਿਆਸ ਜਾਂ 24 ਉਂਗਲ ਦੇ ਬਰਾਬਰ ਹੁੰਦਾ ਹੈ; ਕਿਉਂਕਿ ਹਿੰਦੂ *ਸ਼ੰਕੂ* ਅਰਥਾਤ *ਮਿਕਿਆਸ* ਦਾ ਨਿਸਚਾ ਮੂਰਤੀਆਂ ਦੀਆਂ ਉਂਗਲੀਆਂ ਰਾਹੀਂ ਕਰਦੇ ਹਨ। ਉਹ ਸਾਡੇ ਵਾਂਗ ਅਕਸਰ *ਮਿਕਿਆਸ* ਦੇ ਬਾਰ੍ਹਵੇਂ ਭਾਗ ਨੂੰ *ਉਂਗਲ* ਨਹੀਂ ਆਖਦੇ, ਪਰ ਉਨ੍ਹਾਂ ਦਾ *ਮਿਕਿਆਸ* ਸਦਾ ਇਕ *ਗਿੱਠ* ਹੁੰਦਾ ਹੈ। ਅੰਗੂਠੇ ਅਤੇ ਚੀਚੀ ਉਂਗਲ ਦੇ ਸਿਰਿਆ ਦੇ ਵਿਚਾਲੇ, ਹੱਥ ਨੂੰ ਜਿਥੋਂ ਤਕ ਹੋ ਸਕੇ, ਫੈਲਾਉਣ ਨਾਲ ਨਿਸਚਿਤ ਹੋਏ ਫ਼ਾਸਲੇ ਨੂੰ ਗਿੱਠ, ਯਾਨੀ ਕਿ *ਵਿਤੱਸਤੀ* ਅਤੇ *ਕਿਸ਼ਕੂ* ਵੀ ਆਖਦੇ ਹਨ।

ਚੌਥੀ ਜਾਂ ਮੁੰਦਰੀ ਵਾਲੀ ਉਂਗਲ ਅਤੇ ਅੰਗੂਠੇ ਵਿਚਕਾਰ ਜਿਹੜਾ ਫ਼ਾਸਲਾ ਹੁੰਦਾ ਹੈ, ਉਹ *ਗੋਕਰਣ* ਅਖਵਾਉਂਦਾ ਹੈ।

ਤਰਜਨੀ ਅਤੇ ਅੰਗੂਠੇ ਦੇ ਸਿਰਿਆਂ ਦੇ ਵਿਚਕਾਰਲੇ ਫ਼ਾਸਲੇ ਦਾ ਨਾ *ਕਰਭ* ਹੈ ਅਤੇ ਇਹ ਗਿੱਠ ਦੇ ਦੋ ਤਿਹਾਈ ਦੇ ਬਰਾਬਰ ਗਿਣਿਆ ਜਾਂਦਾ ਹੈ।

ਮੱਧਮਾ ਅਤੇ ਅੰਗੂਠੇ ਦੇ ਅਗਲੇ ਹਿੱਸੇ ਵਿਚਕਾਰਲਾ ਫ਼ਾਸਲਾ *ਤਾਲ* ਅਖਵਾਉਂਦਾ ਹੈ। ਹਿੰਦੂ ਮੰਨਦੇ ਹਨ ਕਿ ਮਨੁੱਖ ਦਾ ਕੱਦ, ਭਾਵੇਂ ਉਹ ਲੰਮਾ ਹੋਵੇ ਜਾਂ ਮਧਰਾ, ਉਸ ਦੇ *ਤਲ* ਤੋਂ ਅੱਠਗੁਣੀ ਹੁੰਦੀ ਹੈ; ਜਿਵੇਂ ਕਿ ਲੋਕੀਂ ਆਖਦੇ ਹਨ ਕਿ ਮਨੁੱਖ ਦਾ ਪੈਰ ਉਸ ਦੀ ਉਚਾਈ ਦਾ ਸੱਤਵਾਂ ਹਿੱਸਾ ਹੁੰਦਾ ਹੈ।.....

*ਕੋਹ* ਦਾ ਮਾਪ ਸਥਿਰ ਹੋ ਜਾਣ, ਅਤੇ ਉਸ ਦੇ ਸਾਡੇ *ਮੀਲ* ਦੇ ਬਰਾਬਰ ਸਿੱਧ ਹੋ ਜਾਣ ਮਗਰੋਂ, ਪਾਠਕਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਉਨ੍ਹਾਂ ਲੋਕਾਂ ਕੋਲ ਦੂਰੀਆ ਦੀ ਪੈਮਾਇਸ਼ ਲਈ ਇਕ ਮਾਪ ਹੈ, ਜੋ *ਯੋਜਨ* ਅਖਵਾਉਂਦਾ ਹੈ। ਇਹ 8 ਮੀਲ ਜਾਂ 32,000 ਗਜਾ ਦੇ ਬਰਾਬਰ ਹੁੰਦਾ ਹੈ। ਸ਼ਾਇਦ ਕੋਈ ਜਣਾ ਇਹ ਸਮਝ ਲਵੇ ਕਿ 1 *ਕੋਹ* ¼ *ਫ਼ਰਸਖ਼* ਦੇ ਬਰਾਬਰ ਹੈ ਅਤੇ ਉਹ ਇਹ ਮੰਨ ਲਵੇ ਕਿ ਹਿੰਦੂਆ ਦੇ *ਫ਼ਰਸਖ਼* 16,000 ਗਜ਼ ਲੰਮੇ ਹੁੰਦੇ ਹਨ। ਪਰ ਇਹ ਗੱਲ ਨਹੀਂ। ਇਸ ਦੇ ਉਲਟ, 1 *ਕ੍ਰੋਹ* = ½ ਯੋਜਨ। ਇਸ ਮਾਪ ਦੇ ਹਿਸਾਬ ਨਾਲ ਫ਼ਜ਼ਾਰੀ ਨੇ ਆਪਣੇ ਜੋਤਿਸ਼ ਦੇ ਗੁਟਕੇ ਵਿਚ ਧਰਤੀ ਦਾ ਘੇਰਾ ਨਿਸਚਿਤ ਕੀਤਾ ਹੈ। ਉਹ ਇਸ ਨੂੰ ਬਹੁਵਚਨ ਵਿਚ *ਅਜਵਾਨ* ਆਖਦਾ ਹੈ।

ਯੋਜਨ, ਮੀਲ ਤੇ ਫ਼ਰਸਖ਼ ਦਾ ਆਪਸੀ ਰਿਸ਼ਤਾ

ਵ੍ਰਿਤ ਦੇ ਘੇਰੇ ਬਾਰੇ ਹਿੰਦੂਆਂ ਦੇ ਆਦਿ ਗਿਆਨ ਦਾ ਆਧਾਰ ਇਹ ਵਿਚਾਰ ਹੈ ਕਿ ਉਹ ਆਪਣੇ *ਵਿਆਸ ਤੋਂ ਤਿਗੁਣੀ* ਹੁੰਦੀ ਹੈ। *ਮਤ੍ਸ੍ਯ ਪੁਰਾਣ*, ਯੋਜਨਾਂ ਵਿਚ ਸੂਰਜ ਤੇ ਚੰਦ੍ਰਮਾ ਦੇ ਵਿਆਸ ਦਾ ਜ਼ਿਕਰ ਕਰਨ ਮਗਰੋਂ ਇਹੋ ਗੱਲ ਆਖਦਾ ਹੈ : "ਘੇਰਾ ਵਿਆਸ ਤੋਂ ਤਿਗੁਣਾ ਹੁੰਦਾ ਹੈ।"

ਘੇਰੇ ਅਤੇ ਵਿਆਸ ਵਿਚਲਾ ਰਿਸਤਾ

[*ਮਤ੍ਸ੍ਯ-ਪੁਰਾਣ*, *ਆਦਿੱਤ-ਪੁਰਾਣ*, ਅਤੇ *ਵਾਯੂ-ਪੁਰਾਣ* ਵਿਚੋਂ ਹਵਾਲੇ ਦਿੱਤੇ ਗਏ ਹਨ। ਪੰਨੇ 168-69.]

ਅਧਿਆਇ 16

# ਹਿੰਦੂਆਂ ਦੀਆਂ ਲਿਖਤਾਂ, ਉਨ੍ਹਾਂ ਦਾ ਗਣਿਤ ਅਤੇ ਜੁੜਵੇਂ ਵਿਸ਼ੇ, ਅਤੇ ਉਨ੍ਹਾਂ ਦੇ ਕੁਝ ਅਨੋਖੇ ਅੰਦਾਜ਼ ਤੇ ਰਿਵਾਜ

ਵਿਭਿੰਨ ਲਿਖਣ-ਸਾਮੱਗ੍ਰੀਆ ਬਾਰੇ

ਜੀਭ ਵਕਤਾ ਦੇ ਵਿਚਾਰ ਨੂੰ ਸੁਣਨ ਵਾਲੇ ਤਕ ਪਹੁੰਚਾਉਂਦੀ ਹੈ। ਇਸ ਲਈ ਇਸ ਦੇ ਕਾਰਜ ਦੀ ਅਵਧੀ ਸਿਰਫ਼ ਛਿਣ ਭਰ ਦੀ ਹੈ, ਅਤੇ ਮੌਖਿਕ ਵੇਰਵੇ ਰਾਹੀ ਪੁਰਾਣੇ ਜ਼ਮਾਨੇ ਦੀਆ ਘਟਨਾਵਾਂ ਦੀ ਤਫ਼ਸੀਲ ਮਗਰਲੀਆਂ ਪੀੜ੍ਹੀਆ ਤਕ ਪਹੁੰਚਾਉਣੀ ਨਾਮੁਮਕਿਨ ਹੈ, ਖ਼ਾਸ ਤੌਰ ਤੇ ਉਦੋਂ ਜਦੋਂ ਦੋਹਾਂ ਵਿਚਕਾਰ ਬਹੁਤ ਲੰਮੇ ਅਰਸੇ ਦਾ ਵਕਫ਼ਾ ਹੋਵੇ। ਪਰ ਇਹ ਗੱਲ ਮਨੁੱਖੀ ਵਾਕ-ਸ਼ਕਤੀ ਦੀ ਇਕ ਨਵੀਂ ਕਾਢ, ਲੇਖਨ ਕਲਾ, ਰਾਹੀਂ ਮੁਮਕਿਨ ਹੋ ਗਈ ਹੈ, ਜਿਹੜੀ ਖ਼ਬਰਾਂ ਨੂੰ ਦੇਸ਼ਾਂ ਅੰਦਰ ਹਵਾ ਵਾਂਗ ਅਤੇ ਇਕ ਕਾਲ ਤੋਂ ਦੂਜੇ ਕਾਲ ਵਿਚ ਪ੍ਰੇਤ-ਆਤਮਾਵਾਂ ਵਾਂਗ ਫੈਲਾ ਦਿੰਦੀ ਹੈ। ਇਸ ਲਈ ਉਹ ਪਰਮਾਤਮਾ ਧੰਨ ਹੈ, ਜਿਸ ਨੇ ਸ੍ਰਿਸ਼ਟੀ ਦੀ ਰਚਨਾ ਕੀਤੀ ਹੈ ਅਤੇ ਹਰ ਇਕ ਪਦਾਰਥ ਪਰਮ-ਹਿਤ ਲਈ ਪੈਦਾ ਕੀਤਾ ਹੈ।

ਹਿੰਦੂ ਪ੍ਰਾਚੀਨ ਸਮੇਂ ਦੇ ਯੂਨਾਨੀਆਂ ਵਾਂਗ ਖੱਲਾਂ ਉਤੇ ਲਿਖਣ ਦੇ ਆਦੀ ਨਹੀਂ। ਸੁਕਰਾਤ ਤੋਂ ਜਦੋਂ ਪੁੱਛਿਆ ਗਿਆ ਕਿ ਉਹ ਕਿਤਾਬਾਂ ਕਿਉਂ ਨਹੀਂ ਬਣਾਉਂਦਾ, ਤਾਂ ਉਸ ਨੇ ਜਵਾਬ ਦਿੱਤਾ : "ਮੈਂ ਗਿਆਨ ਨੂੰ ਮਨੁੱਖਾ ਦੇ ਜੀਵੰਤ ਹਿਰਦੇ ਤੋਂ ਭੇਡਾਂ ਦੀਆਂ ਬੇਜਾਨ ਖੱਲਾਂ ਉਤੇ ਨਹੀਂ ਲੈ ਜਾਦਾ।" ਮੁਸਲਮਾਨ ਵੀ ਇਸਲਾਮ ਦੇ ਮੁੱਢਲੇ ਸਮੇਂ ਵਿਚ ਖੱਲਾ ਉਤੇ ਲਿਖਦੇ ਹੁੰਦੇ ਸਨ; ਮਿਸਾਲ ਦੇ ਤੌਰ ਤੇ ਪੈਗ਼ੰਬਰ ਅਤੇ ਖ਼ੈਬਰ ਦੇ ਯਹੂਦੀਆ ਦੀ ਸੰਧੀ, ਅਤੇ ਉਨ੍ਹਾਂ ਦਾ ਕਿਸਰਾ ਦੇ ਨਾਮ ਖ਼ਤ। ਕੁਰਾਨ ਦੀਆਂ ਪ੍ਰਤੀਆਂ ਮਿਰਗਾਂ ਦੀਆਂ ਖੱਲਾ ਉਤੇ ਲਿਖੀਆਂ ਜਾਂਦੀਆਂ ਸਨ ਅਤੇ ਤੌਰੇਤ ਦੀਆਂ ਪ੍ਰਤੀਆਂ ਅੱਜਕਲ੍ਹ ਵੀ ਇਉਂ ਹੀ ਲਿਖੀਆਂ ਜਾਂਦੀਆਂ ਹਨ। ਕੁਰਾਨ ਵਿਚ ਇਹ ਬੰਦ ਆਉਂਦਾ ਹੈ (ਸੂਰਾ 6.91) : "ਉਹ ਇਸ ਦੀ ਕ਼ਰਤਾਸ ਅਰਥਾਤ ਤੋਮਾਰੀਆ ਜਾਂ ਕਾਗਜ਼ ਬਣਾਉਂਦੇ ਹਨ।" ਕ਼ਰਤਾਸ ਮਿਸਰ ਦੇਸ ਵਿਚ ਬਰਦੀ ਦੇ ਡੰਢਲ ਨੂੰ ਕੱਟ ਕੇ ਬਣਾਇਆ ਜਾਂਦਾ ਹੈ, ਅਤੇ ਅੱਖਰ ਇਸ ਵਿਚ ਖੋਦ ਦਿੱਤੇ ਜਾਂਦੇ ਹਨ। ਸਾਡੇ ਵਕਤ

ਤੋਂ ਕੁਝ ਹੀ ਸਮਾਂ ਪਹਿਲਾਂ ਤਕ ਖ਼ਲੀਫ਼ਿਆਂ ਦੇ ਰਾਜ-ਹੁਕਮ ਇਸੇ ਸਾਮੱਗ੍ਰੀ ਉਤੇ ਲਿਖੇ ਹੋਏ ਸਾਰੇ ਸੰਸਾਰ ਵਿਚ ਭੇਜੇ ਜਾਂਦੇ ਸਨ। ਇਸ ਵਿਚ ਅੱਖਰ ਖੋਦੇ ਜਾਣ ਦਾ ਇਹ ਫ਼ਾਇਦਾ ਹੈ ਕਿ ਇਸ ਉਤੇ ਲਿਖਿਆ ਹੋਇਆ ਅੱਖਰ ਫਿਰ ਮਿਟਾਇਆ ਜਾਂ ਬਦਲਿਆ ਨਹੀਂ ਜਾ ਸਕਦਾ, ਕਿਉਂ ਜੋ ਅਜਿਹਾ ਕਰਨ ਨਾਲ ਇਹ ਨਸ਼ਟ ਹੋ ਜਾਦਾ ਹੈ। ਕਾਗਜ਼ ਪਹਿਲਾਂ-ਪਹਿਲ ਚੀਨ ਵਿਚ ਬਣਿਆ ਸੀ। ਸਮਰਕੰਦ ਵਿਚ ਚੀਨੀ ਕੈਦੀ ਕਾਗਜ਼ ਬਣਾਉਣ ਦੀ ਕਲਾ ਲਿਆਏ ਸਨ, ਅਤੇ ਇਸ ਤੋਂ ਮਗਰੋਂ ਇਹ ਕਈ ਥਾਵਾਂ ਉਤੇ ਬਣਾਇਆ ਜਾਣ ਲੱਗਾ, ਤਾਂ ਕਿ ਵਕਤੀ ਲੋੜ ਪੂਰੀ ਹੁੰਦੀ ਰਹੇ।

ਹਿੰਦੂਆਂ ਦੇ ਦੱਖਣ ਦੇਸ਼ ਵਿਚ ਖਜੂਰ ਅਤੇ ਨਾਰੀਅਲ ਵਰਗਾ ਇਕ ਲੰਮਾ ਤੇ ਫਲ ਵਾਲਾ ਦਰਖ਼ਤ ਹੁੰਦਾ ਹੈ, ਜਿਸ ਦੇ ਫਲ ਖਾਧੇ ਜਾਦੇ ਹਨ ਅਤੇ ਇਸ ਦਾ ਪੱਤਾ ਇਕ ਗਜ਼ ਲੰਮਾ ਅਤੇ ਇੰਨਾ ਚੌੜਾ ਹੁੰਦਾ ਹੈ, ਜਿੰਨੀਆਂ ਇਕ ਦੂਜੀ ਦੇ ਨਾਲ ਰੱਖੀਆ ਤਿੰਨ ਉਂਗਲਾਂ ਹੁੰਦੀਆਂ ਹਨ। ਉਹ ਇਨ੍ਹਾਂ ਪੱਤਿਆਂ ਨੂੰ *ਤਾੜੀ* (*ਤਾਲ ਜਾ ਤਾੜ*) ਆਖਦੇ ਹਨ ਅਤੇ ਇਨ੍ਹਾਂ ਉਤੇ ਲਿਖਦੇ ਹਨ। ਉਹ ਇਨ੍ਹਾ ਪੱਤਿਆ ਨੂੰ ਧਾਗੇ ਨਾਲ ਇਕੱਠੇ ਬੰਨ੍ਹ ਕੇ ਕਿਤਾਬ ਬਣਾ ਲੈਂਦੇ ਹਨ; ਹਰ ਇਕ ਪੱਤੇ ਦੇ ਵਿਚਕਾਰ ਇਕ ਛੇਕ ਕੀਤਾ ਹੁੰਦਾ ਹੈ, ਉਸ ਛੇਕ ਵਿਚੋਂ ਉਹ ਸਾਰੇ ਪੱਤਿਆਂ ਨੂੰ ਉਸ ਧਾਗੇ ਵਿਚ ਪਰੋ ਲੈਂਦੇ ਹਨ।

ਮੱਧ ਅਤੇ ਉੱਤਰ ਭਾਰਤ ਵਿਚ ਲੋਕ *ਤੂਜ਼* ਦੇ ਦਰਖ਼ਤ ਦੀ ਛਾਲ ਨੂੰ ਵਰਤਦੇ ਹਨ, ਜਿਸ ਦੀ ਇਕ ਕਿਸਮ ਧਨੁਖਾਂ ਉਤੇ ਵਲ੍ਹੇਟਣ ਦੇ ਕੰਮ ਆਉਂਦੀ ਹੈ। ਇਸ ਰੁੱਖ ਨੂੰ *ਭੁਰਜ* ਆਖਦੇ ਹਨ। ਉਹ ਇਕ ਹੱਥ ਲੰਮਾ ਅਤੇ ਹੱਥ ਦੀਆਂ ਚੰਗੀ ਤਰ੍ਹਾਂ ਫੈਲੀਆ ਹੋਈਆ ਉਂਗਲਾ ਜਿੰਨਾ ਚੌੜਾ ਜਾਂ ਉਸ ਤੋਂ ਕੁਝ ਘੱਟ ਚੌੜਾ ਇਕ ਟੁਕੜਾ ਲੈਂਦੇ ਹਨ ਅਤੇ ਇਸ ਨੂੰ ਅਨੇਕ ਢੰਗਾਂ ਨਾਲ ਤਿਆਰ ਕਰਦੇ ਹਨ। ਉਹ ਇਸ ਨੂੰ ਤੇਲ ਨਾਲ ਚੋਪੜਦੇ ਅਤੇ ਚੰਗੀ ਤਰ੍ਹਾ ਰਗੜਦੇ ਹਨ ਤਾਂ ਕਿ ਇਹ ਪੱਕਾ ਅਤੇ ਚਿਕਨਾ ਬਣ ਜਾਏ, ਅਤੇ ਤਾਂ ਹੀ ਉਹ ਇਸ ਉਤੇ ਲਿਖਦੇ ਹਨ। ਇਨ੍ਹਾਂ ਛਾਲਾਂ ਦੇ ਸਹੀ ਸਿਲਸਿਲੇ ਦੀ ਨਿਸ਼ਾਨੀ ਅੰਕਾ ਰਾਹੀਂ ਪਤਾ ਲੱਗਦੀ ਹੈ। ਸਾਰੀ ਕਿਤਾਬ ਨੂੰ *ਪੋਥੀ* (*ਪੁਸਤ, ਪੁਸਤਕ*) ਆਖਦੇ ਹਨ। ਉਹ ਆਪਣੇ ਖ਼ਤ, ਅਤੇ ਹੋਰ ਜੋ ਕੁਝ ਵੀ ਲਿਖਣਾ ਹੁੰਦਾ ਹੈ, ਸਭ ਕੁਝ *ਤੂਜ਼* ਦੀ ਛਾਲ ਉਤੇ ਲਿਖਦੇ ਹਨ।

ਹਿੰਦੂ ਲਿੱਪੀ ਬਾਰੇ

ਹਿੰਦੂਆਂ ਦੀ ਲਿੱਪੀ ਜਾ ਵਰਣਮਾਲਾ ਬਾਰੇ ਅਸੀਂ ਪਹਿਲਾ ਹੀ ਦੱਸ ਆਏ ਹਾ ਕਿ ਇਹ ਇਕ ਵਾਰੀ ਗੁਆਚ ਅਤੇ ਭੁੱਲ-ਵਿਸਰ ਚੁੱਕੀ ਸੀ; ਕਿਸੇ ਨੇ ਇਸ ਦੀ ਪਰਵਾਹ ਨਾ ਕੀਤੀ, ਅਤੇ ਸਿੱਟੇ ਵਜੋਂ ਲੋਕ ਅਨਪੜ੍ਹ ਹੋ ਗਏ, ਅਗਿਆਨਤਾ ਦੀ ਡੂੰਘੀ ਖੱਡ ਵਿਚ ਜਾ ਧਸੇ, ਅਤੇ ਵਿਗਿਆਨ ਤੋਂ ਬਿਲਕੁਲ ਵਾਂਝੇ ਹੋ ਗਏ। ਪਰ ਫਿਰ ਪਰਾਸ਼ਰ ਦੇ ਪੁੱਤਰ ਵਿਆਸ ਨੇ ਪਰਮਾਤਮਾ ਦੀ ਆਗਿਆ ਨਾਲ ਉਸ ਦੀ ਪੰਜਾਹ ਅੱਖਰੀ ਲਿੱਪੀ ਦਾ ਮੁੜ ਕੇ ਪ੍ਰਕਾਸ਼ ਕੀਤਾ। ਵਰਣ ਦਾ ਨਾਮ *ਅੱਖਰ* ਹੈ।

ਕੁਝ ਲੋਕਾਂ ਦਾ ਵਿਚਾਰ ਹੈ ਕਿ ਪਹਿਲਾਂ ਉਨ੍ਹਾਂ ਦੇ ਅੱਖਰਾਂ ਦੀ ਗਿਣਤੀ ਘੱਟ ਸੀ, ਅਤੇ ਇਹ ਸਹਿਜੇ-ਸਹਿਜੇ ਵਧੀ ਹੈ। ਇਹ ਮੁਮਕਿਨ ਹੋ ਸਕਦਾ ਹੈ, ਜਾ ਮੈਨੂੰ ਇਹ ਕਹਿਣਾ ਚਾਹੀਦਾ ਹੈ ਕਿ ਇਹ ਲਾਜ਼ਮੀ ਵੀ ਹੈ .....

9 ਹਿੰਦੂ ਵਰਣਮਾਲਾ ਦੇ ਅੱਖਰਾਂ ਦੀ ਗਿਣਤੀ ਦੇ ਬਹੁਤ ਵਾਧੂ ਹੋਣ ਦਾ ਪਹਿਲਾ ਕਾਰਨ ਇਹ ਹੈ ਕਿ ਉਹ ਹਰ ਇਕ ਅੱਖਰ ਨੂੰ, ਜੇ ਉਸ ਦੇ ਪਿਛੇ ਸੂਰ ਹੋਵੇ, ਜਾਂ ਦੋ ਸੰਯੁਕਤ ਸੂਰ ਹੋਣ, ਜਾਂ *ਹਮਜ਼ਾ (ਵਿਸਰਗ)* ਹੋਵੇ, ਜਾ ਸੂਰ ਦੀ ਹੱਦ ਤੋਂ ਕੁਝ ਬਾਹਰ ਤਕ ਵਧੀ ਹੋਈ ਆਵਾਜ਼ ਹੋਵੇ, ਇਕ ਵੱਖਰੇ-ਵੱਖਰੇ ਚਿੰਨ੍ਹ ਰਾਹੀਂ ਪ੍ਰਗਟ ਕਰਦੇ ਹਨ। ਦੂਜਾ ਕਾਰਨ ਇਹ ਹੈ ਕਿ ਉਨ੍ਹਾਂ ਦੇ ਅਜਿਹੇ ਵਿਅੰਜਨ ਹਨ ਜਿਹੜੇ ਕਿਸੇ ਹੋਰ ਭਾਸ਼ਾ ਵਿਚ ਸਮੁੱਚੇ ਤੌਰ ਤੇ ਨਹੀਂ ਮਿਲਦੇ ਭਾਵੇਂ ਉਹ ਵੱਖੋ ਵੱਖਰੀਆਂ ਭਾਸ਼ਾਵਾ ਵਿਚ ਖਿੰਡਵੇਂ ਰੂਪ ਵਿਚ ਮਿਲ ਜਾਣ। ਉਹ ਇਸ ਤਰ੍ਹਾ ਦੀਆ ਧੁਨੀਆਂ ਹਨ ਕਿ *ਸਾਡੀਆ* ਜੀਭਾ ਉਨ੍ਹਾਂ ਨੂੰ ਬੋਲਣ ਦੀ ਆਦਤ ਨਾ ਹੋਣ ਕਰਕੇ, ਉਨ੍ਹਾ ਦਾ ਉੱਚਾਰਣ ਔਖ ਨਾਲ ਹੀ ਕਰ ਸਕਦੀਆ ਹਨ, ਅਤੇ *ਸਾਡੇ* ਕੰਨ ਉਨ੍ਹਾ ਦੇ ਇਕੋ ਕਿਸਮ ਦੇ ਅਨੇਕ ਜੋੜਿਆ ਵਿਚਕਾਰ ਨਿਖੇੜਾ ਕਰਨ ਦੇ ਨਾਕਾਬਿਲ ਹਨ।

10 ਹਿੰਦੂ ਯੂਨਾਨੀਆਂ ਵਾਗ ਖੱਬੇ ਤੋਂ ਸੱਜੇ ਪਾਸੇ ਵਲ ਲਿਖਦੇ ਹਨ। ਉਹ ਲਕੀਰ ਦੇ ਆਧਾਰ ਉਤੇ ਨਹੀਂ ਲਿਖਦੇ। ਅਰਬੀ ਲਿੱਪੀ ਵਿਚ ਇਸ ਲਕੀਰ ਦੇ ਉਪਰ ਵਲ ਅੱਖਰਾਂ ਦੇ ਸਿਰ ਅਤੇ ਹੇਠਾ ਵਲ ਉਨ੍ਹਾ ਦੀ ਪੂਛ ਜਾਂਦੀ ਹੈ। ਇਸ ਦੇ ਉਲਟ, ਹਿੰਦੂ ਅੱਖਰਾ ਦੀ ਆਧਾਰ-ਰੇਖਾ ਉਪਰ ਹੁੰਦੀ ਹੈ। ਹਰ ਇਕ ਅੱਖਰ ਦੇ ਉਪਰ ਇਕ ਸਿੱਧੀ ਲਕੀਰ ਹੁੰਦੀ ਹੈ, ਅਤੇ ਇਸ ਲਕੀਰ ਤੋਂ ਹੇਠਾ ਅੱਖਰ ਲਟਕਦਾ ਹੈ ਅਤੇ ਇਸੇ ਦੇ ਹੇਠਾ ਲਿਖਿਆ ਜਾਦਾ ਹੈ। ਲਕੀਰ ਤੋ ਉੱਪਰ ਕੋਈ ਵੀ ਚਿੰਨ੍ਹ (ਮਾਤ੍ਰਾ) ਵਿਆਕਰਣਿਕ ਨਿਸਾਨੀ ਤੋਂ ਇਲਾਵਾ ਹੋਰ ਕੁਝ ਵੀ ਨਹੀ ਹੁੰਦਾ ਜੋ ਆਪਣੇ ਹੇਠਲੇ ਅੱਖਰ ਦਾ ਉੱਚਾਰਣ ਸਪੱਸ਼ਟ ਕਰਨ ਲਈ ਹੁੰਦਾ ਹੈ।

12 ਸਭ ਤੋ ਜਿਆਦਾ ਪ੍ਰਸਿੱਧ ਵਰਣਮਾਲਾ ਦਾ ਨਾਮ *ਸਿੱਧ-ਮਾਤ੍ਰਿਕਾ* ਹੈ, ਜਿਸ ਬਾਰੇ ਕੁਝ ਲੋਕਾ ਦਾ ਵਿਚਾਰ ਹੈ ਕਿ ਇਸ ਦੀ ਉਤਪਤੀ ਕਸ਼ਮੀਰ ਵਿਚ ਹੋਈ ਸੀ, ਕਿਉਂਕਿ ਕਸ਼ਮੀਰ ਦੇ ਲੋਕ ਇਸ ਦੀ ਵਰਤੋਂ ਕਰਦੇ ਹਨ। ਪਰ ਇਹ ਬਨਾਰਸ ਵਿਚ ਵੀ ਵਰਤੀ ਜਾਦੀ ਹੈ। ਇਹ ਨਗਰ ਅਤੇ ਕਸਮੀਰ ਹਿੰਦੂ-ਵਿੱਦਿਆਵਾਂ ਦੇ ਉੱਚ ਵਿਦਿਆਲੇ ਹਨ। ਮੱਧਦੇਸ ਅਰਥਾਤ ਕਨੌਜ ਦੇ ਆਲੇ-ਦੁਆਲੇ ਦੇ ਇਲਾਕੇ ਵਿਚ ਵੀ, ਜਿਸ ਨੂੰ ਆਰੀਆਵ੍ਰਤ ਵੀ ਆਖਦੇ ਹਨ, ਲਿਖਣ ਲਈ ਇਸੇ ਲਿੱਪੀ ਦੀ ਵਰਤੋਂ ਕੀਤੀ ਜਾਦੀ ਹੈ।

11 ਹਿੰਦੂਆ ਦੇ ਸਥਾਨਕ ਅੱਖਰ

13 ਮਾਲਵੇ ਵਿਚ *ਨਾਗਰ* ਅਖਵਾਉਂਦੀ ਇਕ ਹੋਰ ਅੱਖਰਮਾਲਾ ਹੈ, ਜਿਸ ਦਾ ਪਹਿਲੀ ਲਿੱਪੀ ਨਾਲੋਂ ਸਿਰਫ਼ ਅੱਖਰਾ ਦੇ ਰੂਪ ਵਿਚ ਹੀ ਫ਼ਰਕ ਹੈ।

14 ਇਸ ਦੇ ਬਾਦ *ਅਰਧਨਾਗਰੀ*, ਅਰਥਾਤ ਅੱਧੇ ਨਗਰ ਵਾਲੀ ਅੱਖਰਮਾਲਾ ਆਉਂਦੀ ਹੈ; ਪਹਿਲੀਆ ਦੋਹਾ ਲਿੱਪੀਆ ਦੇ ਸੰਜੋਗ ਨਾਲ ਬਣੀ ਹੋਣ ਕਰਕੇ ਇਸ ਦਾ ਇਹ ਨਾਮ ਹੈ। ਇਹ ਭਾਤੀਆ ਅਤੇ ਸਿੰਧ ਦੇ ਕੁਝ ਹਿੱਸਿਆ ਵਿਚ ਵਰਤੀ ਜਾਦੀ ਹੈ।

15 ਦੂਜੀਆ ਵਰਣਮਾਲਾਵਾ ਇਹ ਹਨ - *ਮਲਵਾਰੀ*, ਜਿਸ ਦੀ ਵਰਤੋਂ ਸਮੁੰਦਰ-ਤੱਟ ਵਲ, ਦੱਖਣੀ ਸਿੰਧ ਅੰਦਰ ਮਲਵਸੌ ਵਿਚ ਹੁੰਦੀ ਹੈ, *ਸੈਂਧਵ*, ਜਿਸ ਦੀ ਵਰਤੋਂ ਬਹਮਨਵਾ ਜਾ ਅਲਮਨਸੂਰਾ ਵਿਚ ਹੁੰਦੀ ਹੈ, *ਕਰਨਾਟ*, ਜਿਸ ਦੀ ਵਰਤੋ ਉਸ ਕਰਨਾਟਦੇਸ਼ ਵਿਚ ਹੁੰਦੀ ਹੈ, ਜਿਥੋ ਉਹ ਫੌਜੀ ਆਉਂਦੇ ਹਨ ਜਿਨ੍ਹਾ ਨੂੰ ਕੱਨਰ (ਕੱਨੜ) ਆਖਿਆ ਜਾਦਾ ਹੈ; ਅੰਧ੍ਰਾਦੇਸ ਵਿਚ ਵਰਤੀ ਜਾਣ ਵਾਲੀ *ਅੰਧ੍ਰੀ*, ਦਿਰਵਰਦੇਸ਼ ਵਿਚ ਵਰਤੀ ਜਾਣ ਵਾਲੀ ਦਿਰਵਰੀ (ਦ੍ਰਾਵਿੜੀ),

ਲਾਰਦੇਸ਼ (ਲਾਟਦੇਸ਼) ਵਿਚ ਵਰਤੀ ਜਾਣ ਵਾਲੀ *ਲਾਰੀ*; ਪੂਰਬਦੇਸ਼ ਵਿਚ ਵਰਤੀ ਜਾਣ ਵਾਲੀ *ਗੌਰੀ* (ਗੌੜੀ); ਪੂਰਬਦੇਸ਼ ਅੰਦਰ ਊਦੁਨਪੁਰ[30ੲ] ਵਿਚ ਵਰਤੀ ਜਾਣ ਵਾਲੀ ਭਿਕਸ਼ੁਕੀ। ਇਹ ਆਖ਼ਰੀ ਲਿੱਪੀ ਬੁੱਧ ਦੀ ਹੈ।

ਹਿੰਦੂ ਆਪਣੀਆਂ ਕਿਤਾਬਾਂ ਦੀ ਸ਼ੁਰੂਆਤ ਸ੍ਰਿਸ਼ਟੀ ਦੇ ਸ਼ਬਦ 'ਓ' ਤੋਂ ਕਰਦੇ ਹਨ, ਜਿਵੇਂ ਕਿ ਅਸੀਂ ਆਪਣੀਆਂ ਕਿਤਾਬਾਂ 'ਰੱਬ ਦੇ ਨਾ ਤੇਂ' (ਬਿਸਮਿੱਲਾਹ) ਸ਼ੁਰੂ ਕਰਦੇ ਹਾਂ। 'ਓ' ਸ਼ਬਦ ਦੀ ਸਕਲ ॐ ਹੈ। ਇਹ ਸ਼ਕਲ ਹਿੰਦੀ ਦੇ ਕਿਸੇ ਅੱਖਰ ਦੀ ਨਹੀਂ; ਇਹ ਮਹਿਜ਼ ਇਕ ਕਲਪਿਤ ਬਿੰਬ ਹੈ ਜਿਹੜਾ ਇਸ ਸ਼ਬਦ ਨੂੰ ਪ੍ਰਕਾਸਮਾਨ ਕਰਦਾ ਹੈ, ਜਿਸ ਦੀ ਵਰਤੋਂ ਲੋਕ ਇਸ ਵਿਸ਼ਵਾਸ ਤੇ ਕਰਦੇ ਹਨ ਕਿ ਇਸ ਤੋਂ ਉਨ੍ਹਾ ਉਤੇ ਬਖਸਿਸ਼ ਹੋਵੇਗੀ ਅਤੇ ਇਸ ਦੁਆਰਾ ਉਹ ਰੱਬ ਦੇ ਇਕੋ-ਇਕ ਹੋਣ ਨੂੰ ਤਸਲੀਮ ਕਰਦੇ ਹਨ ....

ਓ ਸ਼ਬਦ

ਜਿਵੇਂ ਅਸੀਂ ਅਰਬੀ ਅੱਖਰਾਂ ਨੂੰ ਇਬਰਾਨੀ ਅਬਜਦ ਦੇ ਸਿਲਸਿਲੇ ਨਾਲ ਗਿਣਤੀਵਾਚਕ ਅੰਕਾ ਲਈ ਵਰਤਦੇ ਹਾ, ਉਸ ਤਰ੍ਹਾਂ ਹਿੰਦੂ ਆਪਣੇ ਅੱਖਰਾਂ ਦੀ ਵਰਤੋਂ ਗਿਣਤੀਵਾਚਕ ਅੰਕਾਂ ਲਈ ਨਹੀਂ ਕਰਦੇ। ਜਿਸ ਤਰ੍ਹਾ ਭਾਰਤ ਦੇ ਭਿੰਨ-ਭਿੰਨ ਹਿੱਸਿਆ ਵਿਚ ਅੱਖਰਾ ਦੇ ਰੂਪ ਵੱਖੋ-ਵੱਖਰੇ ਹਨ, ਉਸ ਤਰ੍ਹਾ ਹਿੰਦਸਿਆ ਦੇ ਰੂਪ ਵੀ ਵੱਖੋ-ਵੱਖਰੇ ਹਨ ਜਿਨ੍ਹਾ ਨੂੰ *ਅੰਕ* ਆਖਦੇ ਹਨ। ਜਿਨ੍ਹਾ ਗਿਣਤੀਵਾਚਕ ਅੰਕਾ ਦੀ ਵਰਤੋਂ ਅਸੀਂ ਕਰਦੇ ਹਾ, ਉਹ ਹਿੰਦੂ ਚਿੰਨ੍ਹਾਂ ਦੇ ਬਹੁਤ ਸਰਲ ਆਕਾਰਾਂ ਤੋਂ ਕੱਢੇ ਗਏ ਹਨ। ਜੇ ਲੋਕਾ ਨੂੰ ਚਿੰਨ੍ਹਾ ਤੇ ਆਕਾਰਾ ਦੇ ਅਰਥਾ ਦਾ ਪਤਾ ਨਾ ਹੋਵੇ, ਤਾ ਉਨ੍ਹਾ ਦਾ ਕੋਈ ਵੀ ਫ਼ਾਇਦਾ ਨਹੀਂ। ਪਰ ਕਸ਼ਮੀਰੀ ਲੋਕ ਆਪਣੀਆਂ ਕਿਤਾਬਾ ਦੇ ਇਕਹਿਰੇ ਪੰਨਿਆ ਉਤੇ ਅਜਿਹੇ ਰੂਪਾਂ ਦੇ ਨਿਸਾਨ ਲਾਉਂਦੇ ਹਨ ਜਿਹੜੇ ਚੀਨੀ ਅੱਖਰਾਂ ਵਰਗੇ ਚਿੱਤਰ ਦਿਸਦੇ ਹਨ, ਜਿਨ੍ਹਾ ਦੇ ਅਰਥਾ ਦਾ ਬਹੁਤ ਲੰਮੀ ਮਸ਼ਕ ਨਾਲ ਹੀ ਪਤਾ ਲੱਗ ਸਕਦਾ ਹੈ। ਪਰ ਜਮੀਨ ਉਤੇ ਹਿਸਾਬ ਲਿਖਣ ਵੇਲੇ ਉਹ ਇਨ੍ਹਾਂ ਨੂੰ ਨਹੀ ਵਰਤਦੇ।

ਉਨ੍ਹਾ ਦੇ ਗਿਣਤੀਵਾਚਕ ਚਿੰਨ੍ਹ

ਸਾਰੀਆ ਕੌਮਾਂ ਇਸ ਬਾਰੇ ਸਹਿਮਤ ਹਨ ਕਿ ਗਣਿਤ ਵਿਚ ਗਿਣਤੀਆਂ ਦੇ ਸਾਰੇ ਸਿਲਸਿਲਿਆਂ (ਜਿਵੇਂ ਇਕਾਈ, ਦਹਾਈ, ਸੈਂਕੜਾ, ਹਜਾਰ) ਦਾ ਦਸ ਨਾਲ ਇਕ ਖਾਸ ਰਿਸਤਾ ਹੁੰਦਾ ਹੈ, ਅਤੇ ਹਰ ਇਕ ਦਰਜਾ ਆਪਣੇ ਤੋਂ ਪਿਛਲੇ ਦਾ ਦਸਵਾਂ ਹਿੱਸਾ ਹੁੰਦਾ ਹੈ ਅਤੇ ਆਪਣੇ ਤੋਂ ਪਹਿਲਾ ਦੇ ਅੰਕ ਦਾ ਦਸ ਗੁਣਾ ਹੁੰਦਾ ਹੈ। ਮੈਂ ਹਰ ਤਰ੍ਹਾ ਦੇ ਲੋਕਾ ਨਾਲ, ਜਿਨ੍ਹਾ ਨੂੰ ਮਿਲਣ ਦਾ ਮੈਨੂੰ ਮੌਕਾ ਮਿਲਿਆ ਹੈ, ਅਨੇਕ ਭਾਸਾਵਾ ਵਿਚ ਗਿਣਤੀ ਦੇ ਸਿਲਸਿਲਿਆ ਦੇ ਨਾਂਵਾਂ ਦਾ ਅਧਿਐਨ ਕੀਤਾ ਹੈ, ਅਤੇ ਦੇਖਿਆ ਹੈ ਕਿ ਕੋਈ ਵੀ ਕੌਮ ਹਜਾਰ ਤੋਂ ਅੱਗੇ ਨਹੀਂ ਵਧਦੀ। ਅਰਬੀ ਲੋਕ ਵੀ ਹਜ਼ਾਰ ਤਕ ਪਹੁੰਚ ਕੇ ਰੁਕ ਜਾਦੇ ਹਨ। ਅਤੇ ਇਹੋ ਹੀ ਅਸਲ ਵਿਚ ਸਭ ਤੋਂ ਵਧੇਰੇ ਸ਼ੁੱਧ ਅਤੇ ਸਭ ਤੋਂ ਵਧੇਰੇ ਕੁਦਰਤੀ ਕੰਮ ਹੈ। ਇਸ ਵਿਸ਼ੇ ਉਤੇ ਮੈਂ ਇਕ ਵੱਖਰਾ ਲੇਖ ਲਿਖਿਆ ਹੈ।

ਸਿਰਫ਼ ਹਿੰਦੂ ਹੀ ਅਜਿਹੇ ਹਨ, ਜਿਨ੍ਹਾ ਦੇ ਅੰਕਾ ਦੀ ਗਿਣਤੀ ਘੱਟੋ-ਘੱਟ ਗਣਿਤੀ ਪਰਿਭਾਸ਼ਾਵਾਂ ਵਿਚ, ਹਜ਼ਾਰ ਤੋਂ ਅੱਗੇ ਵਧਦੀ ਹੈ। ਇਹ ਪਰਿਭਾਸਾਵਾ ਜਾ ਤਾਂ ਉਨ੍ਹਾ ਨੇ

ਆਜ਼ਾਦ ਢੰਗ ਨਾਲ ਬਣਾ ਲਈਆਂ ਹਨ, ਜਾ ਖਾਸ ਵਿਉਤਪੱਤੀਆ ਦੇ ਅਨੁਸਾਰ ਕੱਢੀਆਂ ਹਨ, ਜਦ ਕਿ ਹੋਰਨਾਂ ਵਿਚ ਦੋਹਾਂ ਰੀਤਾ ਨੂੰ ਇਕੱਠਾ ਕਰ ਦਿੱਤਾ ਗਿਆ ਹੈ। ਉਹ ਗਿਣਤੀ ਦੇ *ਸਿਲਸਿਲੇ* ਦੇ ਨਾਵਾਂ ਨੂੰ ਧਾਰਮਿਕ ਕਾਰਨਾਂ ਵਸ ਅਠਾਰ੍ਹਵੇਂ ਦਰਜੇ ਤਕ ਲੈ ਜਾਦੇ ਹਨ; ਇਸ ਵਿਚ ਵਿਆਕਰਣ-ਸਾਸਤ੍ਰੀ ਸਭ ਕਿਸਮ ਦੀਆਂ ਵਿਉਤਪੱਤੀਆਂ ਰਾਹੀਂ ਗਣਿਤ-ਸ਼ਾਸਤ੍ਰੀਆ ਨੂੰ ਸਹਾਇਤਾ ਦਿੰਦੇ ਹਨ।

ਅਠਾਰ੍ਹਵਾਂ ਦਰਜਾ *ਪ੍ਰਾਰਧ* ਅਖਵਾਉਂਦਾ ਹੈ, ਯਾਨੀ ਕਿ ਆਕਾਸ਼ ਦਾ ਅੱਧਾ, ਜਾਂ ਹੋਰ ਵੀ ਸਹੀ ਆਖਣਾ ਹੋਵੇ ਤਾ *ਉਸ ਦਾ ਅੱਧਾ ਜਿਹੜਾ ਉਪਰ ਹੈ* ....

ਗਿਣਤੀ ਦੇ ਅਠਾਰਾ ਦਰਜਿਆ ਦੇ ਨਾਮ ਇਸ ਪ੍ਰਕਾਰ ਹਨ :-

ਗਿਣਤੀ ਦੇ ਅਠਾਰਾਂ ਦਰਜੇ

1. *ਏਕਮ* 2. *ਦਸਮ* 3. *ਸ਼ਤਮ* 4. *ਸਹਸ੍ਰਮ* 5. *ਅਯੁਤ* 6. *ਲੱਖ* 7. *ਪ੍ਰਯੁਤ* 8. *ਕੋਟੀ* 9. *ਨਿਅਰਬੁਦ* 10. *ਪਦਮ* 11. *ਖਰਵ* 12. *ਨਿਖਰਵ* 13. *ਮਹਾਪਦਮ* 14. *ਸੰਖ* 15. *ਸਮੁਦ੍ਰ* 16. *ਮੱਧਯ* 17. *ਅੰਤਯ* 18. *ਪ੍ਰਾਰਧ।*

ਹੁਣ ਮੈਂ ਇਸ ਪੱਧਤੀ ਬਾਰੇ ਉਨ੍ਹਾ ਦੇ ਕੁਝ ਮਤਭੇਦਾ ਦਾ ਜ਼ਿਕਰ ਕਰਾਗਾ।

ਕੁਝ ਹਿੰਦੂ ਇਹ ਮੰਨਦੇ ਹਨ ਕਿ *ਪ੍ਰਾਰਧ ਦੇ ਅਗਾਹ ਭੂਰਿ ਨਾਮਕ ਇਕ ਹੋਰ ਦਰਜਾ ਹੈ, ਅਤੇ ਇਹੋ ਹੀ ਗਿਣਤੀ ਦੀ ਆਖ਼ਰੀ ਹੱਦ ਹੈ।* ਪਰ ਅਸਲ ਵਿਚ *ਗਿਣਤੀ* ਅਸੀਮ ਹੈ ਜਾ ਇਸ ਦੀ ਸੀਮਾ ਸਿਰਫ਼ ਤਕਨੀਕੀ ਹੈ। ਜਿਸ ਨੂੰ ਰੂੜ੍ਹੀ ਦੇ ਰੂਪ ਵਿਚ ਆਖਰੀ *ਦਰਜਾ* ਮੰਨਿਆ ਗਿਆ ਹੈ। ਉਪਰਲੇ ਵਾਕ ਵਿਚ *ਗਿਣਤੀ* ਸ਼ਬਦ ਤੋਂ ਉਨ੍ਹਾ ਦਾ ਮਤਲਬ *ਨਾਮਕਰਣ* ਤੋਂ ਜਾਪਦਾ ਹੈ, ਜਿਵੇ ਉਨ੍ਹੀਵੇਂ ਦਰਜੇ ਤੋਂ ਅਗਾਹ ਗਿਣਤੀ ਲਈ ਭਾਸਾ ਵਿਚ ਕੋਈ ਨਾਮ ਹੀ ਨਾ ਹੋਵੇ। ਇਹ ਪਤਾ ਹੈ ਕਿ ਇਸ ਦਰਜੇ ਦਾ ਮਾਨ ਅਰਥਾਤ ਇਕ *ਭੂਰਿ*, ਸਭ ਤੋਂ ਵੱਡੇ ਦਿਨ ਦੇ ਪੰਜਵੇਂ ਹਿੱਸੇ ਦੇ ਬਰਾਬਰ ਹੈ, ਪਰ ਇਸ ਵਿਸ਼ੇ ਬਾਰੇ ਉਨ੍ਹਾ ਦੀ ਕੋਈ ਪਰੰਪਰਾ ਨਹੀਂ। ਉਨ੍ਹਾ ਦੀ ਪਰੰਪਰਾ ਵਿਚ ਸਿਰਫ਼ *ਸਭ ਤੋਂ ਵੱਡੇ ਦਿਨ* ਦੇ ਸਮੂਹਾ ਦੇ ਚਿੰਨ੍ਹ ਮਿਲਦੇ ਹਨ, ਜਿਵੇਂ ਕਿ ਅਸੀਂ ਅੱਗੇ ਚੱਲ ਕੇ ਦੱਸਾਂਗੇ। ਇਸ ਲਈ, ਇਹ ਉਨ੍ਹੀਵਾ ਦਰਜਾ ਇਕ ਬਨਾਵਟੀ ਅਤੇ ਬਹੁਤ ਸੂਖਮ ਕਿਸਮ ਦਾ ਵਾਧਾ ਹੈ।

ਅਠਾਰਾ ਦਰਜਿਆ ਵਿਚਲੇ ਮਤਭੇਦ

ਕੁਝ ਹੋਰਨਾ ਦੇ ਵਿਚਾਰ ਅਨੁਸਾਰ, ਗਿਣਤੀ ਦੀ ਹੱਦ *ਕੋਟੀ* ਹੈ, ਅਤੇ *ਕੋਟੀ* ਤੋਂ ਸ਼ੁਰੂ ਕਰਕੇ ਗਿਣਤੀ ਦੇ ਦਰਜਿਆਂ ਦਾ ਸਿਲਸਿਲਾ ਦਹਾਈਆਂ, ਸੈਂਕੜਿਆਂ ਤੇ ਹਜਾਰਾ ਵਿਚ ਹੋਵੇਗਾ; ਕਿਉਂਕਿ ਦੇਵਤਿਆਂ ਦੀ ਗਿਣਤੀ *ਕਰੋੜਾਂ (ਕੋਟੀਆਂ)* ਵਿਚ ਦੱਸੀ ਜਾਂਦੀ ਹੈ। ਉਨ੍ਹਾ ਦੇ ਵਿਸਵਾਸ ਅਨੁਸਾਰ ਦੇਵਤੇ *33 ਕੋਟੀ* ਹਨ, ਜਿਨ੍ਹਾ ਵਿਚੋਂ ਬ੍ਰਹਮਾ, ਨਾਰਾਇਣ ਅਤੇ ਮਹਾਂਦੇਵ ਦੀਆ ਗਿਆਰਾ-ਗਿਆਰਾਂ ਕੋਟੀਆਂ ਹਨ।

ਅਠਾਰ੍ਹਵੇਂ ਦਰਜੇ ਤੋ ਅਗਲੇ ਦਰਜਿਆ ਦੇ ਨਾ, ਜਿਵੇਂ ਕਿ ਅਸੀਂ ਪਹਿਲਾਂ ਵੀ ਦੱਸ ਚੁੱਕੇ ਹਾਂ, ਵਿਆਕਰਣ-ਸ਼ਾਸਤ੍ਰੀਆਂ ਵਲੋਂ ਘੜੇ ਗਏ ਹਨ। (ਪੰਨਾ 82)

ਇਸ ਦੇ ਨਾਲ ਹੀ ਅਸੀਂ ਦੇਖਦੇ ਹਾ ਕਿ ਪੰਜਵੇਂ *ਦਰਜੇ* ਦਾ ਲੋਕਪ੍ਰਿਯ ਨਾਮ *ਦਸ ਸਹਸ੍ਰ*

(ਹਜਾਰ), ਸੱਤਵੇਂ ਦਰਜੇ ਦਾ ਦਸ ਲੱਖ ਹੈ; ਕਿਉਂਕਿ ਉਪਰਲੀ ਸੂਚੀ ਵਿਚ ਜਿਹੜੇ ਦੋ ਨਾਮ (*ਆਯੁਤ, ਪ੍ਰਯੁਤ*) ਅਸੀਂ ਦਿੱਤੇ ਹਨ, ਉਨ੍ਹਾਂ ਦੀ ਵਰਤੋਂ ਬਹੁਤ ਘੱਟ ਹੁੰਦੀ ਹੈ।

ਕੁਸੁਮਪੁਰ ਦੇ ਆਰੀਆਭੱਟ ਦੀ ਕਿਤਾਬ ਵਿਚ 10 ਹਜ਼ਾਰ ਤੋਂ 10 *ਕੋਟੀ* ਤਕ ਦੇ *ਦਰਜਿਆਂ* ਦੇ ਨਾਮ ਇਸ ਪ੍ਰਕਾਰ ਦਿਤੇ ਗਏ ਹਨ:

*ਅਯੁਤਮ, ਨਿਯੁਤਮ, ਪਯੁਤਮ, ਕੋਟੀਪਦਮ, ਪਰਪਦਮ*

ਇਸ ਦੇ ਨਾਲ ਹੀ, ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਕੁਝ ਲੋਕ ਵੱਖੋ-ਵੱਖਰੇ ਨਾਵਾਂ ਵਿਚਕਾਰ ਇਕ ਕਿਸਮ ਦਾ ਵਿਉੱਤਪਤੀਮੂਲਕ ਰਿਸ਼ਤਾ ਕਾਇਮ ਕਰਦੇ ਹਨ, ਇਸ ਕਰਕੇ ਉਹ ਪੰਜਵੇਂ *ਦਰਜੇ* ਦੀ ਸਮਾਨਤਾ ਲਈ ਇਸ ਨੂੰ *ਅਯੁਤ* ਆਖਦੇ ਹਨ। ਛੇਵੇਂ ਦਰਜੇ ਨੂੰ *ਨਿਯੁਤ* ਆਖਦੇ ਹਨ। ਅਤੇ ਫਿਰ ਉਹ ਅੱਠਵੇਂ *ਦਰਜੇ* ਦਾ ਨਾਮ *ਅਰਬੁਦ* ਰੱਖਦੇ ਹਨ ਅਤੇ ਉਸ ਦੀ ਸਮਾਨਤਾ ਅਨੁਸਾਰ ਨੌਵੇ *ਦਰਜੇ* ਨੂੰ *ਨਿਅਰਬੁਦ* ਆਖਦੇ ਹਨ।

*ਨਿਖਰਵ* ਅਤੇ ਖਰਵ ਵਿਚਾਲੇ ਵੀ, ਜਿਹੜੇ ਬਾਰ੍ਹਵੇਂ ਅਤੇ ਗਿਆਰ੍ਹਵੇਂ *ਦਰਜਿਆਂ* ਦੇ ਨਾਮ ਹਨ, ਇਸੇ ਤਰ੍ਹਾਂ ਦਾ ਰਿਸ਼ਤਾ ਹੈ। ਤੇਰ੍ਹਵੇਂ *ਦਰਜੇ* ਦਾ ਨਾਮ *ਸੰਖ* ਅਤੇ ਚੌਧਵੇਂ ਦਾ ਨਾਮ *ਮਹਾਸੰਖ* ਹੈ। ਇਸ ਸਮਾਨਤਾ ਦੇ ਅਨੁਸਾਰ *ਪਦਮ* ਦੇ ਮਗਰੋਂ ਤਤਕਾਲ ਹੀ *ਮਹਾਪਦਮ* ਹੋਣਾ ਚਾਹੀਦਾ ਹੈ; ਪਰ ਪਹਿਲਾ ਦਸਵੇਂ *ਦਰਜੇ* ਦਾ ਨਾਮ ਹੈ, ਮਗਰਲਾ ਤੇਰ੍ਹਵੇਂ *ਦਰਜੇ* ਦਾ ਨਾਮ ਹੈ।

ਉਨ੍ਹਾ ਵਿਚ ਇਨ੍ਹਾ ਭੇਦਾਂ ਦੇ ਕੁਝ ਖ਼ਾਸ ਕਾਰਨ ਹੋ ਸਕਦੇ ਹਨ, ਪਰ ਇਨ੍ਹਾਂ ਤੋਂ ਛੁਟ ਕਈ ਭੇਦ ਅਜਿਹੇ ਵੀ ਹਨ, ਜਿਨ੍ਹਾਂ ਦਾ ਕੋਈ ਕਾਰਨ ਨਹੀਂ, ਜਿਨ੍ਹਾ ਦੀ ਉਤਪਤੀ ਇਉਂ ਹੋਈ ਹੈ ਕਿ ਲੋਕ ਕਿਸੇ ਨਿਸਚਿਤ ਸਿਲਸਿਲੇ ਦਾ ਧਿਆਨ ਨਾ ਰੱਖਦੇ ਹੋਏ ਐਵੇ ਹੀ ਉਨ੍ਹਾਂ ਦਾ ਨਾਂ ਲੈਂਦੇ ਹਨ, ਜਾਂ ਉਹ ਆਪਣੀ ਅਗਿਆਨਤਾ ਤਸਲੀਮ ਕਰਕੇ, ਕਿ *ਮੈਂ ਨਹੀ ਜਾਣਦਾ* ਮੰਨਣਾ ਪਸੰਦ ਨਹੀ ਕਰਦੇ। *ਮੈਂ ਨਹੀਂ ਜਾਣਦਾ* ਇਕ ਅਜਿਹਾ ਸਬਦ ਹੈ, ਜਿਸ ਦਾ ਉਨ੍ਹਾ ਵਲੋਂ ਉੱਚਾਰਣ ਕਰਨਾ ਕਿਸੇ ਵੀ ਰੂਪ ਵਿਚ ਔਖਾ ਹੈ .

ਗਿਣਤੀਵਾਚਕ ਅੰਕ

ਹਿੰਦੂ ਲੋਕ ਗਣਿਤ ਵਿਚ ਗਿਣਤੀਵਾਚਕ ਚਿੰਨ੍ਹਾ ਦੀ ਵਰਤੋਂ ਸਾਡੇ ਵਾਗ ਹੀ ਕਰਦੇ ਹਨ। ਮੈਂ ਇਕ ਲੇਖ ਲਿਖਿਆ ਹੈ ਜਿਸ ਵਿਚ ਦੱਸਿਆ ਹੈ ਕਿ ਇਸ ਕਲਾ ਵਿਚ ਹਿੰਦੂ ਸ਼ਾਇਦ ਸਾਡੇ ਤੋਂ ਬਹੁਤ ਅੱਗੇ ਹਨ। ਅਸੀਂ ਪਹਿਲਾ ਦੱਸ ਆਏ ਹਾ ਕਿ ਹਿੰਦੂ ਆਪਣੀਆ ਕਿਤਾਬਾ ਸ਼ਲੋਕਾਂ ਵਿਚ ਰਚਦੇ ਹਨ। ਜੇ ਹੁਣ ਉਹ ਆਪਣੇ ਜੋਤਿਸ ਦੇ ਗੁਟਕਿਆਂ ਵਿਚ ਵੱਖ-ਵੱਖ *ਦਰਜਿਆਂ* ਦੀਆਂ ਕੁਝ ਗਿਣਤੀਆਂ ਦੱਸਣੀਆਂ ਚਾਹੁੰਦੇ ਹਨ, ਤਾ ਉਹ ਉਨ੍ਹਾਂ ਨੂੰ ਅਜਿਹੇ ਲਫ਼ਜ਼ਾ ਰਾਹੀ ਪ੍ਰਗਟ ਕਰਦੇ ਹਨ ਜਿਨ੍ਹਾ ਦੀ ਵਰਤੋਂ ਜਾ ਤਾ ਸਿਰਫ਼ ਇਕੋ ਹੀ ਦਰਜੇ ਦੀ, ਜਾ ਨਾਲੋ-ਨਾਲ ਦੋ *ਦਰਜਿਆਂ* ਦੀਆਂ ਗਿਣਤੀਆ ਨੂੰ (ਜਿਵੇਂ ਇਕ ਅਜਿਹਾ ਸਬਦ ਜਿਸ ਦਾ ਅਰਥ ਜਾ ਤਾ 20 ਹੈ, ਜਾਂ 20 ਅਤੇ 200 ਦੋਵੇਂ ਹੈ) ਦੱਸਣ ਲਈ ਹੁੰਦੀ ਹੈ। ਹਰ ਇਕ ਗਿਣਤੀ ਲਈ ਉਨ੍ਹਾ ਨੇ ਇਕ ਬਹੁਤ ਵੱਡਾ ਸਬਦ-ਭੰਡਾਰ ਨਿਯਤ ਕੀਤਾ ਹੋਇਆ ਹੈ। ਇਸ ਲਈ ਛੰਦ ਵਿਚ ਜੇ ਇਕ ਲਫ਼ਜ਼ ਠੀਕ ਨਹੀ ਢੁੱਕਦਾ, ਤਾ ਤੁਸੀ ਉਸ ਨੂੰ ਬਦਲ ਕੇ ਸਹਿਜੇ ਹੀ ਉਸ ਦੀ ਥਾ ਤੇ ਦੂਜਾ ਸਮਾਨਅਰਥਕ ਰੱਖ ਦਿੰਦੇ ਹੋ। ਬ੍ਰਹਮਗੁਪਤ ਕਹਿੰਦਾ ਹੈ, ''ਜੇ ਤੁਸੀਂ *ਇਕ* ਲਿਖਣਾ ਚਾਹੁੰਦੇ ਹੋ, ਤਾ ਉਸ ਨੂੰ *ਧਰਤੀ, ਚੰਦ੍ਰਮਾ*

ਆਦਿ ਹਰ ਇਕ ਅਦੁੱਤੀ ਚੀਜ ਰਾਹੀਂ ਪ੍ਰਗਟ ਕਰੋ (ਜਿਹੜੀ ਇਕੋ ਹੀ ਹੋਵੇ)। ਦੋ ਨੂੰ ਹਰ ਅਜਿਹੀ ਸ਼ੈਅ ਰਾਹੀਂ ਜਿਹੜੀਆ ਦੋ ਹੋਣ ਜਿਵੇਂ *ਕਾਲਾ* ਤੇ *ਚਿੱਟਾ*; *ਤਿੰਨ* ਨੂੰ ਹਰ ਅਜਿਹੀ ਵਸਤ ਰਾਹੀਂ, ਜਿਸ ਵਿਚ ਤਿੰਨ ਸ਼ਾਮਲ ਹੋਣ। *ਸੂਨਯ ਨੂੰ ਆਕਾਸ਼* ਦੇ ਨਾਵਾ ਰਾਹੀਂ ਅਤੇ ਬਾਰਾਂ ਨੂੰ ਸੂਰਜ ਦੇ ਨਾਵਾਂ ਦੁਆਰਾ ਪ੍ਰਗਟ ਕਰੋ।"

39 ਹੇਠਾਂ ਦਿੱਤੀ ਸੂਚੀ ਵਿਚ ਮੈ ਗਿਣਤੀਆਂ ਦੇ ਉਹ ਸਾਰੇ ਨਾ ਮਿਲਾ ਦਿੱਤੇ ਹਨ, ਜਿਹੜੇ ਮੈ ਉਨ੍ਹਾ ਤੋਂ ਸੁਣਿਆ ਕਰਦਾ ਸੀ, ਕਿਉਂਕਿ ਇਨ੍ਹਾ ਦਾ ਗਿਆਨ ਉਨ੍ਹਾ ਦੀਆ ਜੋਤਿਸ਼ ਦੀਆ ਕਿਤਾਬਾ ਨੂੰ ਸਮਝਣ ਲਈ ਬਹੁਤ ਜ਼ਰੂਰੀ ਹੈ। ਜੇ ਰੱਬ ਦਾ ਹੁਕਮ ਹੋਇਆ, ਤਾ ਮੈਂ ਇਨ੍ਹਾ ਲਫ਼ਜ਼ਾ ਦੇ ਸਾਰੇ ਅਰਥ ਪਤਾ ਲੱਗ ਜਾਣ ਤੇ ਉਨ੍ਹਾਂ ਨੂੰ ਇਥੇ ਜੋੜ ਦਿਆਗਾ। [0 ਤੋਂ ਲੈ ਕੇ 25 ਤਕ ਦੇ ਵੱਖੋ ਵੱਖ ਅੰਕਾ ਲਈ ਵਰਤੇ ਜਾਦੇ ਲਫ਼ਜ਼ਾਂ ਦੇ ਵੱਖੋ-ਵੱਖਰੇ ਜੁੱਟਾ ਦੀ ਸੂਚੀ ਦਿੱਤੀ ਗਈ ਹੈ, ਪੰਨੇ 178-79.]

41 . ਹੁਣ ਅਸੀਂ ਹਿੰਦੂਆ ਦੇ ਕੁਝ ਅਜੀਬ ਰਿਵਾਜਾ ਤੇ ਰੀਤਾ ਦਾ ਵਰਣਨ ਕਰਦੇ ਹਾਂ। ਕਿਸੇ ਚੀਜ਼ ਦੇ ਅਨੋਖੇਪਨ ਦਾ ਆਧਾਰ ਇਸ ਗੱਲ ਉਤੇ ਹੈ ਕਿ ਉਹ ਬਹੁਤ ਘੱਟ ਨਮੂਦਾਰ ਹੁੰਦੀ ਹੈ, ਅਤੇ ਸਾਨੂੰ ਉਸ ਨੂੰ ਦੇਖਣ ਦਾ ਬਹੁਤ ਘੱਟ ਮੌਕਾ ਮਿਲਦਾ ਹੈ। ਜੇ ਇਹ ਅਨੋਖਾਪਨ ਕੁਝ ਜ਼ਿਆਦਾ ਹੀ ਵਧ ਜਾਵੇ, ਤਾ ਫਿਰ ਉਹ ਚੀਜ਼ ਇਕ ਜਿਗਿਆਸਾ ਬਣ ਜਾਦੀ ਹੈ, ਜਾ ਇਥੋਂ ਤਕ ਕਿ ਇਕ ਕਰਾਮਾਤ ਵਰਗੀ ਕੋਈ ਵਸਤ ਜਾਪਦੀ ਹੈ, ਤਦ ਉਹ ਪ੍ਰਕ੍ਰਿਤੀ ਦੇ ਸਾਧਾਰਨ ਨਿਯਮਾ ਦੇ ਅਧੀਨ ਨਹੀ ਰਹਿੰਦੀ, ਅਤੇ ਜਦੋਂ ਤਕ ਉਸ ਨੂੰ ਸਾਖਿਆਤ ਦੇਖ ਨਹੀਂ ਲਿਆ ਜਾਦਾ, ਉਦੋਂ ਤਕ ਉਹ ਹਵਾਈ ਕਲਪਨਾ ਪ੍ਰਤੀਤ ਹੁੰਦੀ ਹੈ।

ਹਿੰਦੂਆ ਦੇ ਕੁਝ ਅਨੋਖੇ ਅੰਦਾਜ਼ ਤੇ ਰਿਵਾਜ

ਹਿੰਦੂਆਂ ਦੇ ਕਈ ਰਿਵਾਜ ਸਾਡੇ ਦੇਸ਼ ਅਤੇ ਸਾਡੇ ਵੇਲੇ ਦੇ ਰਿਵਾਜਾ ਤੋਂ ਇੰਨੇ ਵੱਖਰੇ ਹਨ ਕਿ ਸਾਨੂੰ ਉਹ ਬਿਲਕੁਲ ਅਜੀਬ ਨਜਰ ਆਉਂਦੇ ਹਨ। ਮਨੁੱਖ ਅਕਸਰ ਇਹ ਸਮਝਣ ਲੱਗ ਜਾਂਦਾ ਹੈ ਕਿ ਉਨ੍ਹਾ ਨੇ ਜਾਣ-ਬੁੱਝ ਕੇ ਇਹ ਰਿਵਾਜ ਸਾਡੇ ਵਿਰੁੱਧ ਬਣਾਏ ਹਨ, ਕਿਉਂਕਿ *ਸਾਡੇ* ਰਿਵਾਜ ਉਨ੍ਹਾਂ ਦੇ ਰਿਵਾਜਾ ਨਾਲ ਮੇਲ ਨਹੀਂ ਖਾਦੇ, ਸਗੋਂ ਬਿਲਕੁਲ ਹੀ ਵਿਪਰੀਤ ਹਨ; ਅਤੇ ਜੇ ਕਿਤੇ ਉਨ੍ਹਾ ਦਾ ਕੋਈ ਰਿਵਾਜ *ਸਾਡੇ* ਕਿਸੇ ਰਿਵਾਜ ਨਾਲ ਮੇਲ ਖਾ ਵੀ ਜਾਏ, ਤਾ ਇਸ ਦਾ ਅਰਥ ਨਿਸਚੇ ਹੀ ਬਿਲਕੁਲ ਉਲਟਾ ਹੀ ਹੋਵੇਗਾ।

42 ਇਹ ਲੋਕ ਸਰੀਰ ਦੇ ਵਾਲ ਨਹੀਂ ਮੁਨਾਉਂਦੇ। ਮੁੱਢ ਵਿਚ ਉਹ ਗਰਮੀ ਦੇ ਕਾਰਨ ਨੰਗੇ ਰਹਿੰਦੇ ਸਨ, ਅਤੇ ਸਿਰ ਦੇ ਵਾਲ ਨਾ ਕਟਵਾਉਣ ਤੋਂ ਉਨ੍ਹਾ ਦਾ ਮਨੋਰਥ ਧੁੱਪ ਦੇ ਮਾਰੂ ਅਸਰ ਤੋਂ ਬਚਣਾ ਸੀ।

43 ਦਾੜ੍ਹੀ ਦੇ ਵਾਲਾ ਦੇ ਬਚਾਉ ਲਈ ਉਹ ਉਨ੍ਹਾ ਨੂੰ ਗੁੰਦ ਲੈਂਦੇ ਹਨ। ਜਣਨ-ਇੰਦ੍ਰੀ ਦੇ ਵਾਲ ਨਾ ਕੱਟਣ ਬਾਰੇ ਇਹ ਕਾਰਨ ਦੱਸਦੇ ਹਨ ਕਿ ਉਥੋਂ ਦੇ ਵਾਲ ਕੱਟਣ ਨਾਲ ਕਾਮ-ਅਗਨੀ ਭੜਕਦੀ ਹੈ ਅਤੇ ਨਫ਼ਸਿਆਤੀ ਖਾਹਿਸ਼ ਵਧ ਜਾਦੀ ਹੈ। ਇਸ ਲਈ ਉਨ੍ਹਾ ਵਿਚੋਂ ਉਹ ਲੋਕ ਵੀ, ਜਿਨ੍ਹਾ ਨੂੰ ਆਪਣੇ ਅੰਦਰ ਨਾਰੀ-ਭੋਗ ਲਈ ਬਹੁਤ ਰੁਚੀ ਦਿਸਦੀ ਹੈ, ਆਪਣੀ ਜਣਨ-ਇੰਦ੍ਰੀ ਦੇ ਵਾਲ ਕਦੇ ਨਹੀ ਕਟਦੇ।

44 ਉਹ ਆਪਣੇ ਨਹੁੰ ਬਹੁਤ ਲੰਮੇ ਕਰ ਲੈਂਦੇ ਹਨ ਅਤੇ ਆਪਣੇ ਆਲਸ ਉਤੇ ਫੁੱਲੇ ਨਹੀਂ

ਸਮਾਉਂਦੇ, ਕਿਉਂ ਕਿ ਉਹ ਆਪਣੇ ਆਲਸੀ ਜੀਵਨ ਵਿਚ ਇਨ੍ਹਾਂ ਨਾਲ ਆਪਣਾ ਸਿਰ ਖੁਰਚਣ ਜਾਂ ਜੂੰਆਂ ਕੱਢਣ ਤੋਂ ਸਿਵਾ ਇਨ੍ਹਾਂ ਤੋਂ ਕੋਈ ਕੰਮ ਨਹੀਂ ਲੈਂਦੇ।

ਹਿੰਦੂ ਗੋਹੇ ਦੇ ਚੌਕੇ ਵਿਚ ਇਕ-ਇਕ ਕਰ ਕੇ ਬੈਠ ਕੇ ਰੋਟੀ ਖਾਂਦੇ ਹਨ। ਉਹ ਜੂਠੀ ਰੋਟੀ ਨਹੀਂ ਖਾਂਦੇ, ਅਤੇ ਜੇ ਉਨ੍ਹਾਂ ਦੇ ਖਾਣ ਦੀਆ ਪਲੇਟਾਂ ਮਿੱਟੀ ਦੀਆਂ ਹੋਣ, ਤਾ ਉਨ੍ਹਾਂ ਨੂੰ ਸੁੱਟ ਦਿੰਦੇ ਹਨ।

ਪਾਨ ਅਤੇ ਚੂਨੇ ਦੇ ਨਾਲ ਸੁਪਾਰੀ ਚਬਾਉਣ ਕਰਕੇ ਉਨ੍ਹਾ ਦੇ ਦੰਦ ਲਾਲ ਹੁੰਦੇ ਹਨ।

ਉਹ ਖਾਲੀ ਪੇਟ ਸ਼ਰਾਬ ਪੀਂਦੇ ਹਨ, ਫਿਰ ਇਸ ਉਪਰੰਤ ਭੋਜਨ ਕਰਦੇ ਹਨ। ਉਹ ਗਊਆਂ ਦਾ ਪਿਸ਼ਾਬ ਤਾ ਘੁੱਟ-ਘੁੱਟ ਕਰਕੇ ਪੀ ਲੈਂਦੇ ਹਨ, ਪਰ ਉਨ੍ਹਾਂ ਦਾ ਮਾਸ ਨਹੀਂ ਖਾਂਦੇ।

ਉਹ ਘੰਟੀਆ ਨੂੰ ਛਿਟੀ ਨਾਲ ਖੜਕਾ ਕੇ ਵਜਾਉਂਦੇ ਹਨ।

ਪਜਾਮਿਆਂ ਦੀ ਥਾਂ ਤੇ ਉਹ ਪਗੜੀਆਂ (ਧੋਤੀਆਂ) ਬੰਨ੍ਹਦੇ ਹਨ। ਜਿਹੜੇ ਲੋਕ ਘੱਟ ਕੱਪੜੇ ਪਾਉਣੇ ਪਸੰਦ ਕਰਦੇ ਹਨ, ਉਹ ਇਕ ਦੋ ਉਂਗਲ ਚੌੜੀ ਜਿਹੀ ਇਕ ਲੀਰ ਲੈ ਕੇ ਉਸ ਨੂੰ ਦੋ ਰੱਸੀਆ ਨਾਲ ਆਪਣੇ ਲੱਕ ਉਤੇ ਬੰਨ੍ਹ ਲੈਂਦੇ ਹਨ ਅਤੇ ਇਸੇ ਨੂੰ ਹੀ ਕਾਫ਼ੀ ਸਮਝਦੇ ਹਨ, ਪਰ ਜਿਹੜੇ ਜ਼ਿਆਦਾ ਕੱਪੜੇ ਪਾਉਣੇ ਪਸੰਦ ਕਰਦੇ ਹਨ, ਉਹ ਇੰਨੀ ਜ਼ਿਆਦਾ ਕਪਾਹ ਦੇ ਭਰੇ ਹੋਏ ਪਜਾਮੇ ਪਾਉਂਦੇ ਹਨ ਕਿ ਜਿਸ ਨਾਲ ਕਈ ਪਲੰਘਪੋਸ਼ ਅਤੇ ਝੁੱਲ ਬਣ ਸਕਦੇ ਹਨ। ਇਨ੍ਹਾ ਪਜਾਮਿਆ ਅੰਦਰ ਕੋਈ ਦਿਸਣ ਵਾਲਾ ਰਾਹ ਨਹੀ ਹੁੰਦਾ, ਅਤੇ ਉਹ ਇੰਨੇ ਵੱਡੇ ਹੁੰਦੇ ਹਨ ਕਿ ਪੈਰ ਨਹੀਂ ਦਿਸਦੇ। ਇਨ੍ਹਾ ਦੀ ਘੁੰਡੀ ਪਿਛੇ ਵਲ ਹੁੰਦੀ ਹੈ।

ਉਨ੍ਹਾਂ ਦੀ *ਕੁਰਤੀ* ਵੀ ਪਜਾਮੇ ਵਾਂਗ ਪਿਛੇ ਵਲ ਘੁੰਡੀਆ ਨਾਲ ਬੰਨ੍ਹੀ ਜਾਂਦੀ ਹੈ।

ਜ਼ਨਾਨਾ *ਕੁਰਤੀਆ* ਦੇ ਪਹਿਲੂਆਂ ਦੀ ਕਾਟ ਸੱਜੇ ਅਤੇ ਖੱਬੇ ਦੋਵੇਂ ਪਾਸੇ ਹੁੰਦੀ ਹੈ।

ਉਹ ਆਪਣੀਆਂ ਜੁੱਤੀਆਂ ਨੂੰ ਉਦੋਂ ਤਕ ਕੱਸ ਕੇ ਰੱਖਦੇ ਹਨ ਜਦੋਂ ਤਕ ਉਹ ਉਨ੍ਹਾ ਨੂੰ ਪਾ ਨਾ ਲੈਣ। ਤੁਰਨ ਤੋਂ ਪਹਿਲਾ ਉਹ ਉਨ੍ਹਾ ਨੂੰ ਅੰਦਰ ਵਲ ਨੂੰ ਮੋੜਦੇ ਹਨ।

ਇਸ਼ਨਾਨ ਉਹ ਪੈਰਾਂ ਤੋਂ ਸ਼ੁਰੂ ਕਰਦੇ ਹਨ ਅਤੇ ਫਿਰ ਮੂੰਹ ਧੋਂਦੇ ਹਨ। ਆਪਣੀਆ ਪਤਨੀਆਂ ਨਾਲ ਸੰਭੋਗ ਕਰਨ ਤੋਂ ਪਹਿਲਾਂ ਉਹ ਨ੍ਹਾਉਂਦੇ ਹਨ....

ਤਿਉਂਹਾਰ ਦੇ ਦਿਨੀਂ ਉਹ ਆਪਣੇ ਸਰੀਰ ਉਤੇ ਸੁਗੰਧੀਆਂ ਦੀ ਥਾਂ ਤੇ ਚਿੱਕੜ ਮਲਦੇ ਹਨ।

ਮਰਦ ਇਸਤ੍ਰੀਆ ਵਰਗੇ ਕੱਪੜੇ ਪਾਉਂਦੇ ਹਨ; ਸ਼ਿੰਗਾਰ-ਸਾਮੱਗ੍ਰੀ ਵਰਤਦੇ ਹਨ, ਕੰਨਾ ਵਿਚ ਮੁੰਦਰਾਂ, ਹੱਥਾਂ ਵਿਚ ਕੜੇ ਅਤੇ ਹੱਥਾ-ਪੈਰਾ ਉਂਗਲਾ ਵਿਚ ਸੋਨੇ ਦੇ ਛਾਪ-ਛੱਲੇ ਪਾਉਂਦੇ ਹਨ......

ਉਹ ਜ਼ੀਨ ਤੋਂ ਬਿਨਾਂ ਸਵਾਰੀ ਕਰਦੇ ਹਨ, ਪਰ ਜੇ ਉਹ ਜ਼ੀਨ ਵਰਤਦੇ ਵੀ ਹਨ, ਤਾ ਉਹ ਘੋੜੇ ਉਤੇ ਉਸ ਦੇ ਸੱਜੇ ਪਾਸਿਉਂ ਚੜ੍ਹਦੇ ਹਨ। ਸਫਰ ਵਿਚ ਉਹ ਇਹ ਚਾਹੁੰਦੇ ਹਨ ਕਿ ਕੋਈ ਨਾ ਕੋਈ ਉਨ੍ਹਾ ਦੇ ਪਿਛੇ ਬੈਠ ਕੇ ਯਾਤਰਾ ਕਰੇ।

ਉਹ ਕਟਾਰ ਨੂੰ ਲੱਕ ਦੇ ਸੱਜੇ ਪਾਸੇ ਬੰਨ੍ਹਦੇ ਹਨ।

ਉਹ *ਯੱਗਿਓਪਵੀਤ* ਨਾਂ ਦੀ ਇਕ ਪੱਟੀ (ਜਨੇਊ) ਪਾਉਂਦੇ ਹਨ ਜਿਹੜੀ ਖੱਬੇ ਮੋਢੇ ਤੋਂ ਹੋ ਕੇ ਲੱਕ ਦੇ ਸੱਜੇ ਪਾਸੇ ਜਾਂਦੀ ਹੈ।

59 ਹਰ ਕਿਸਮ ਦੀ ਸੋਚ-ਵਿਚਾਰ ਅਤੇ ਭੀੜ ਸਮੇਂ ਉਹ ਇਸਤ੍ਰੀਆਂ ਤੋਂ ਸਲਾਹ ਲੈਂਦੇ ਹਨ।

60 ਜਦੋਂ ਬੱਚਾ ਜਨਮਦਾ ਹੈ, ਤਾਂ ਲੋਕ ਕੁੜੀ ਦੀ ਬਜਾਇ ਮੁੰਡੇ ਨੂੰ ਬਹੁਤਾ ਪਸੰਦ ਕਰਦੇ ਹਨ।

61 ਦੋ ਬੱਚਿਆਂ ਵਿਚੋਂ ਛੋਟੇ ਨੂੰ ਉਹ ਪ੍ਰਾਥਮਿਕਤਾ ਦਿੰਦੇ ਹਨ, ਖ਼ਾਸ ਤੌਰ ਤੇ ਦੇਸ਼ ਦੇ ਪੂਰਬੀ ਹਿੱਸਿਆਂ ਵਿਚ; ਕਿਉਂਕਿ ਉਹ ਮੰਨਦੇ ਹਨ ਕਿ ਵੱਡੇ ਦਾ ਜਨਮ ਪ੍ਰਬਲ ਕਾਮ-ਲਾਲਸਾ ਕਰਕੇ ਹੁੰਦਾ ਹੈ, ਪਰ ਛੋਟੇ ਦਾ ਜਨਮ ਪੱਕੀ ਸੋਚ-ਵਿਚਾਰ ਅਤੇ ਠਰ੍ਹੰਮੇ ਮਗਰੋਂ ਹੁੰਦਾ ਹੈ।

ਹੱਥ ਮਿਲਾਉਣ ਵੇਲੇ ਉਹ ਮਨੁੱਖ ਨੂੰ ਉਸ ਦੇ ਪਿਛਲੇ ਪਾਸਿਉਂ ਫੜਦੇ ਹਨ।

ਉਹ ਘਰ ਵਿਚ ਦਾਖ਼ਲ ਹੋਣ ਸਮੇਂ ਇਜਾਜ਼ਤ ਨਹੀਂ ਮੰਗਦੇ, ਪਰ ਜਦੋਂ ਉਹ ਜਾਣ ਲੱਗਦੇ ਹਨ, ਤਾਂ ਆਗਿਆ ਮੰਗਦੇ ਹਨ।

ਆਪਣੀਆ ਸਭਾਵਾਂ ਅੰਦਰ ਉਹ ਚੌਕੜੀ ਮਾਰ ਕੇ ਬਹਿੰਦੇ ਹਨ।

ਉਹ ਕੋਲ ਬੈਠੇ ਹੋਏ ਆਪਣੇ ਵੱਡੇ-ਵਡੇਰਿਆਂ ਦੇ ਸਾਹਮਣੇ ਥੁੱਕਣੋਂ ਅਤੇ ਨੱਕ ਸਾਫ਼ ਕਰਨੋਂ ਜ਼ਰਾ ਵੀ ਨਹੀ ਝਿਜਕਦੇ, ਅਤੇ ਉਨ੍ਹਾ ਦੇ ਸਾਹਮਣੇ ਹੀ ਆਪਣੀਆਂ ਜੂੰਆਂ ਮਾਰਦੇ ਰਹਿੰਦੇ ਹਨ। ਉਹ ਨਿੱਛ ਮਾਰਨ ਨੂੰ ਭੈੜਾ ਅਤੇ ਪੱਦ ਮਾਰਨ ਨੂੰ ਚੰਗਾ ਸ਼ਗਨ ਸਮਝਦੇ ਹਨ।

ਉਹ ਜੁਲਾਹੇ ਨੂੰ ਅਪਵਿੱਤਰ ਪਰ ਨਾਈ ਅਤੇ ਖੱਲ ਉਧੇੜਨ ਵਾਲੇ ਨੂੰ ਪਵਿੱਤਰ ਸਮਝਦੇ ਹਨ ਜਿਹੜਾ ਪੈਸੇ ਲੈ ਕੇ ਮਰਦੇ ਹੋਏ ਪਸੂਆਂ ਨੂੰ ਡੋਬ ਕੇ ਜਾਂ ਸਾੜ ਕੇ ਮਾਰ ਸੁੱਟਦਾ ਹੈ।

ਸਕੂਲਾ ਵਿਚ ਉਨ੍ਹਾ ਦੇ ਬੱਚਿਆਂ ਕੋਲ ਕਾਲੀਆਂ ਤਖ਼ਤੀਆ ਹੁੰਦੀਆ ਹਨ। ਇਨ੍ਹਾਂ ਉਤੇ ਉਹ ਚਿੱਟੀ ਚੀਜ਼ (ਸਲੇਟੀ) ਨਾਲ, ਚੌੜੇ ਪਾਸਿਉਂ ਨਹੀ ਲੰਮੇ ਪਾਸਿਉਂ, ਖੱਬੇ ਤੋਂ ਸੱਜੇ ਵਲ ਲਿਖਦੇ ਹਨ। ਇਉਂ ਪ੍ਰਤੀਤ ਹੁੰਦਾ ਹੈ ਜਿਵੇਂ ਹੇਠਲੇ ਬੰਦ ਰਚੇਤਾ ਨੇ ਹਿੰਦੂਆ ਲਈ ਲਿਖੇ ਹਨ—

"ਕਿੰਨੇ ਨੇ ਜੋ ਕਾਗਜ ਦੀ ਥਾ ਸਿਆਹ ਸਲੇਟ ਤੇ ਲਿਖਦੇ,
ਕਲਮ ਉਨ੍ਹਾ ਦੀ ਕਾਲਖ ਦੇ ਵਿਚ ਚਿੱਟਾ ਰੰਗ ਫੈਲਾਉਂਦੀ,
ਘੁੱਪ ਹਨੇਰੀ ਰਾਤ ਲਿਖਣ ਨਾਲ ਉਜਲੀ ਸਵੇਰ ਹੈ ਬਣਦੀ,
ਵਾਗ ਜੁਲਾਹੇ ਤਾਣਾ ਤਣਦੇ ਪਰ ਬਾਣਾ ਨਾ ਬੁਣਦੇ।"

ਉਹ ਕਿਤਾਬ ਦਾ ਨਾਂ ਉਸ ਦੇ ਸ਼ੁਰੂ ਵਿਚ ਨਹੀ, ਸਗੋਂ ਆਖਰ ਵਿਚ ਲਿਖਦੇ ਹਨ।

ਉਹ ਆਪਣੀ ਭਾਸ਼ਾ ਦੇ ਨਾਵਾ ਨੂੰ ਇਸਤ੍ਰੀਲਿੰਗ ਬਣਾ ਕੇ ਉਨ੍ਹਾ ਨੂੰ ਵੱਡਾ ਬਣਾਉਂਦੇ ਹਨ, ਜਿਵੇ ਅਰਬ ਲੋਕ ਉਨ੍ਹਾ ਨੂੰ ਛੋਟਾ ਰੂਪ ਦੇ ਕੇ ਵਧਾਉਂਦੇ ਹਨ।

ਜੇ ਉਨ੍ਹਾ ਵਿਚੋਂ ਕੋਈ ਜਣਾ ਦੂਜੇ ਨੂੰ ਕੋਈ ਚੀਜ ਦਿੰਦਾ ਹੈ, ਤਾਂ ਉਹ ਇਹ ਆਸ ਕਰਦਾ ਹੈ ਕਿ ਉਸ ਦੀ ਚੀਜ਼ ਉਸ ਅੱਗੇ ਸੁੱਟ ਦਿੱਤੀ ਜਾਵੇ ਜਿਵੇਂ ਅਸੀਂ ਕੁੱਤੇ ਅੱਗੇ ਕੋਈ ਚੀਜ਼ ਸੁੱਟਦੇ ਹਾ।

ਜੇ ਦੋ ਮਰਦ ਨਰਦ (ਚੌਸਰ) ਖੇਡਦੇ ਹਨ, ਤਾ ਤੀਜਾ ਜਣਾ ਉਨ੍ਹਾ ਦੇ ਵਿਚਕਾਰ ਪਾਸੇ ਸੁੱਟਦਾ ਹੈ।

ਉਹ ਮਸਤ ਹਾਥੀ ਦੀਆ ਗੱਲ੍ਹਾ ਵਿਚੋਂ ਨਿਕਲਣ ਵਾਲੇ ਪਸੀਨੇ ਨੂੰ, ਜਿਹੜਾ ਅਸਲ ਵਿਚ ਬਹੁਤ ਹੀ ਬਦਬੂਦਾਰ ਹੁੰਦਾ ਹੈ, ਸੁਗੰਧ ਸਮਝਦੇ ਹਨ।

**ਉਹ ਸ਼ਤਰੰਜ ਵਿਚ ਹਾਥੀ ਨੂੰ ਪਿਆਦੇ ਵਾਂਗ ਇਕ ਘਰ ਸਿੱਧਾ ਚਲਾਉਂਦੇ ਹਨ, ਦੂਜੀ ਦਿਸ਼ਾ ਵਲ ਨਹੀਂ। ਚਾਰੇ ਕੋਨਿਆਂ ਵਿਚ ਵੀ ਉਹ ਇਸ ਨੂੰ (ਫ਼ਿਰਜ਼ਾਨ) ਵਾਂਗ ਇਕ ਵਾਰੀ ਇਕੋ ਘਰ ਹੀ ਚਲਾਉਂਦੇ ਹਨ। ਉਹ ਆਖਦੇ ਹਨ ਕਿ ਇਹ ਪੰਜ ਘਰ (ਅਰਥਾਤ ਇਕ ਤਾਂ ਸਿੱਧਾ ਅੱਗੇ ਅਤੇ ਬਾਕੀ ਕੋਨਿਆਂ ਤੇ) ਹਾਥੀ ਦੀ ਸੁੰਡ ਅਤੇ ਚਾਰ ਪੈਰਾ ਦੀਆਂ ਥਾਂਵਾਂ ਹਨ।**

ਸ਼ਤਰੰਜ ਵਿਚ ਉਹ ਦੋ ਪਾਸਿਆਂ ਨਾਲ ਇਕ ਵਾਰੀ ਚਾਰ ਜਣੇ ਖੇਡਦੇ ਹਨ। ਸ਼ਤਰੰਜ ਦੇ ਤਖ਼ਤੇ ਉਤੇ ਉਨ੍ਹਾਂ ਦੇ ਮੋਹਰਿਆਂ ਦਾ ਨਕਸ਼ਾ ਇਸ ਤਰ੍ਹਾਂ ਹੁੰਦਾ ਹੈ

| | | | | | | | |
|---|---|---|---|---|---|---|---|
| ਰੁਖ਼ | ਘੋੜਾ | ਹਾਥੀ | ਬਾਦਸ਼ਾਹ | | | ਪਿਆਦਾ | ਰੁਖ਼ |
| ਪਿਆਦਾ | ਪਿਆਦਾ | ਪਿਆਦਾ | ਪਿਆਦਾ | | | ਪਿਆਦਾ | ਘੋੜਾ |
| | | | | | | ਪਿਆਦਾ | ਹਾਥੀ |
| | | | | | | ਪਿਆਦਾ | ਬਾਦਸਾਹ |
| ਬਾਦਸਾਹ | ਪਿਆਦਾ | | | | | | |
| ਹਾਥੀ | ਪਿਆਦਾ | | | | | | |
| ਘੋੜਾ | ਪਿਆਦਾ | | | ਪਿਆਦਾ | ਪਿਆਦਾ | ਪਿਆਦਾ | ਪਿਆਦਾ |
| ਰੁਖ | ਪਿਆਦਾ | | | ਬਾਦਸਾਹ | ਹਾਥੀ | ਘੋੜਾ | ਰੁਖ |

ਕਿਉਂਕਿ ਇਸ ਕਿਸਮ ਦੀ ਸਤਰੰਜ ਦਾ ਸਾਡੇ ਲੋਕਾ ਵਿਚ ਰਿਵਾਜ ਨਹੀ, ਇਸ ਲਈ ਇਸ ਬਾਰੇ ਜੋ ਕੁਝ ਮੈਨੂੰ ਪਤਾ ਹੈ, ਮੈਂ ਉਸ ਦੀ ਵਿਆਖਿਆ ਕਰਦਾ ਹਾ।

ਇਕੱਠੇ ਖੇਡਣ ਵਾਲੇ ਚਾਰ ਆਦਮੀ ਇਸ ਤਰ੍ਹਾ ਬੈਠਦੇ ਹਨ ਜਿਸ ਤੋ ਸਤਰੰਜ ਦੇ ਤਖਤੇ ਦੁਆਲੇ ਇਕ ਚੌਕੋਰ ਬਣ ਜਾਵੇ ਅਤੇ ਉਹ ਵਾਰੀ-ਵਾਰੀ ਪਾਸੇ ਸੁੱਟਦੇ ਹਨ। ਪਾਸਿਆ ਦੀ ਪੰਜ ਅਤੇ ਛੇ ਗਿਣਤੀ ਖ਼ਾਲੀ ਹੁੰਦੀ ਹੈ। (ਅਰਥਾਤ ਉਨ੍ਹਾ ਨੂੰ ਗਿਣਿਆ ਨਹੀ ਜਾਦਾ। ਅਜਿਹੀ ਹਾਲਤ ਵਿਚ ਜੇ ਪਾਸੇ ਪੰਜ ਜਾ ਛੇ ਦੀ ਗਿਣਤੀ ਦੱਸਣ, ਤਾ ਖਿਲਾੜੀ ਪੰਜ ਦੀ ਥਾ ਉਤੇ ਇਕ ਅਤੇ ਛੇ ਦੀ ਥਾ ਉਤੇ ਚਾਰ ਲੈ ਲੈਂਦਾ ਹੈ, ਕਿਉਂਕਿ ਇਨ੍ਹਾ ਦੋਹਾ ਅੰਕਾ ਦੇ ਆਕਾਰ ਇਸ ਤਰ੍ਹਾ ਬਣਾਏ ਗਏ ਹਨ

6 5

4 3 2 1

ਤਾ ਕਿ ਭਾਰਤੀ ਚਿੰਨ੍ਹਾ ਵਿਚ 4 ਅਤੇ 1 ਦੇ ਰੂਪ ਵਿਚ ਕੁਝ ਨਾ ਕੁਝ ਸਮਾਨਤਾ ਦਿਖਾਈ ਜਾ ਸਕੇ।

*ਸਾਹ* ਜਾ *ਰਾਜਾ* ਇਥੇ ਰਾਣੀ *(ਫਿਰਜਾਨ)* ਦਾ ਨਾਮ ਹੈ।

ਪਾਸਿਆ ਦਾ ਹਰ ਅੰਕ ਕਿਸੇ ਇਕੋ ਹੀ ਮੋਹਰੇ ਨੂੰ ਚਲਾਉਣ ਲਈ ਹੁੰਦਾ ਹੈ।

1. ਨਾਲ ਜਾ ਤਾ ਪਿਆਦਾ ਜਾ ਬਾਦਸਾਹ ਆਪਣੀ ਥਾ ਤੋ ਚਲਦਾ ਹੈ। ਉਨ੍ਹਾ ਦੀਆਂ

ਚਾਲਾਂ ਉਸੇ ਤਰ੍ਹਾਂ, ਜਿਵੇਂ ਆਮ ਸ਼ਤਰੰਜ ਵਿਚ ਹੁੰਦੀਆਂ ਹਨ। ਬਾਦਸ਼ਾਹ ਲਿਆ ਜਾ ਸਕਦਾ ਹੈ, ਪਰ ਉਹ ਆਪਣੀ ਥਾ ਤੋਂ ਹਟਾਇਆ ਨਹੀਂ ਜਾ ਸਕਦਾ।

2. ਨਾਲ ਰੁਖ਼ ਚਲਦਾ ਹੈ। *ਸਾਡੀ* ਸ਼ਤਰੰਜ ਵਿਚ ਹਾਥੀ ਦੀ ਚਾਲ ਵਾਂਗ ਇਹ ਕਰਣ ਵਲ ਤੀਜੇ ਘਰ ਵਿਚ ਚਲਾ ਜਾਂਦਾ ਹੈ।

3. ਘੋੜੇ ਨੂੰ ਚਲਾਉਂਦਾ ਹੈ। ਇਸ ਦੀ ਚਾਲ ਸਾਧਾਰਨ ਰੂਪ ਵਿਚ ਤਿਰਛੇ ਪਾਸੇ ਤੀਜੇ ਘਰ ਤਕ ਹੁੰਦੀ ਹੈ।

4. ਹਾਥੀ ਨੂੰ ਚਲਾਉਂਦਾ ਹੈ। ਜੇ ਇਸ ਨੂੰ ਰੋਕਿਆ ਨਾ ਜਾਵੇ, ਤਾਂ ਇਹ *ਸਾਡੀ* ਸ਼ਤਰੰਜ ਵਿਚ ਰੁਖ ਵਾਗ ਸਿੱਧਾ ਚੱਲਦਾ ਹੈ। ਜੇ ਅਜਿਹੀ ਹੀ ਸਥਿਤੀ ਹੋਵੇ, ਜਿਵੇਂ ਕਿ ਕਈ ਵਾਰੀ ਹੋ ਜਾਦਾ ਹੈ, ਤਾਂ ਇਕ ਪਾਸਾ ਇਸ ਰੁਕਾਵਟ ਨੂੰ ਦੂਰ ਕਰ ਦਿੰਦਾ ਹੈ, ਅਤੇ ਇਸ ਨੂੰ ਅੱਗੇ ਚੱਲਣ ਦੇ ਯੋਗ ਬਣਾ ਦਿੰਦਾ ਹੈ। ਇਸ ਦੀ ਸਭ ਤੋਂ ਛੋਟੀ ਚਾਲ ਇਕ ਘਰ ਅਤੇ ਸਭ ਤੋਂ ਵੱਡੀ ਪੰਦਰਾ ਘਰ ਹੈ, ਕਿਉਂਕਿ ਪਾਸ ਕਈ ਵਾਰ ਦੋ 4 ਜਾ ਦੋ 6 ਜਾ ਇਕ 4 ਅਤੇ ਇਕ 6 ਦਿਖਾਉਂਦਾ ਹੈ। ਇਨ੍ਹਾ ਅੰਕਾ ਵਿਚੋਂ ਇਕ ਦੇ ਫਲ ਤੇ ਹਾਥੀ ਸਤਰੰਜ ਦੇ ਤਖ਼ਤੇ ਉਤੇ ਕੰਢੇ ਦੇ ਨਾਲ-ਨਾਲ ਸਭ ਵਿਚ ਘੁੰਮਦਾ ਹੈ। ਹੋਰ ਅੰਕ ਦੇ ਫਲ ਨਾਲ ਇਹ ਚੌਸਰ ਦੇ ਦੂਜੇ ਕੰਢੇ ਦੀ ਦੂਜੀ ਤਰਫ਼ ਦੇ ਨਾਲ-ਨਾਲ ਚੱਲਦਾ ਹੈ, ਪਰ ਸ਼ਰਤ ਇਹ ਹੈ ਕਿ ਰਸਤੇ ਵਿਚ ਕੋਈ ਰੁਕਾਵਟ ਨਾ ਹੋਵੇ। ਇਨ੍ਹਾ ਦੋਹਾ ਅੰਕਾ ਦੇ ਫਲ ਤੋਂ ਹਾਥੀ ਚੱਲਦਾ-ਚੱਲਦਾ ਕਰਣ-ਰੇਖਾ ਦੇ ਦੋਵੇ ਸਿਰਿਆ ਤੇ ਜਾ ਬਹਿੰਦਾ ਹੈ।

ਮੋਹਰਿਆ ਦੇ ਖਾਸ ਮੁੱਲ ਹੁੰਦੇ ਹਨ। ਜਿਨ੍ਹਾ ਅਨੁਸਾਰ ਖਿਡਾਰੀ ਨੂੰ ਬਾਜ਼ੀ ਦਾ ਹਿੱਸਾ ਮਿਲਦਾ ਹੈ, ਕਿਉਂਕਿ ਮੋਹਰੇ ਲੈ ਕੇ ਖਿਡਾਰੀ ਦੇ ਹੱਥ ਵਿਚ ਦਿੱਤੇ ਜਾਦੇ ਹਨ। ਬਾਦਸ਼ਾਹ ਦਾ ਮੁੱਲ 5, ਹਾਥੀ ਦਾ 4, ਘੋੜੇ ਦਾ 3, ਰੁਖ ਦਾ 2 ਅਤੇ ਪਿਆਦੇ ਦਾ 1 ਹੈ। ਜਿਹੜਾ ਬਾਦਸ਼ਾਹ ਨੂੰ ਲੈ ਲੈਂਦਾ ਹੈ, ਉਸ ਨੂੰ 5 ਮਿਲ ਜਾਂਦੇ ਹਨ। ਜੇ ਜਿੱਤਣ ਵਾਲੇ ਕੋਲ ਆਪਣਾ ਬਾਦਸਾਹ ਨਾ ਰਿਹਾ ਹੋਵੇ, ਤਾ ਦੋ ਬਾਦਸਾਹਾ ਲਈ ਉਸ ਨੂੰ 10 ਅਤੇ ਤਿੰਨ ਬਾਦਸ਼ਾਹਾ ਲਈ 15 ਮਿਲ ਜਾਂਦੇ ਹਨ। ਪਰ ਜੇ ਉਸ ਕੋਲ ਹੁਣ ਤਕ ਵੀ ਆਪਣਾ ਬਾਦਸ਼ਾਹ ਹੋਵੇ ਅਤੇ ਉਹ ਬਾਕੀ ਤਿੰਨ ਬਾਦਸ਼ਾਹਾਂ ਨੂੰ ਲੈ ਲਵੇ, ਤਾ ਉਸ ਨੂੰ 54 ਮਿਲ ਜਾਦੇ ਹਨ। ਇਸ ਗਿਣਤੀ ਦਾ ਆਧਾਰ ਕੋਈ ਬੀਜ-ਗਣਿਤ ਬਾਰੇ ਨਿਯਮ ਨਹੀਂ, ਪਰ ਸਭ ਲੋਕਾ ਦੀ ਇਸ ਬਾਰੇ ਸਹਿਮਤੀ ਹੈ।

[ਅਲ-ਬਿਰੂਨੀ ਹਿੰਦੂਆ ਦੇ ਚੱਜ-ਸ਼ਊਰ ਅਤੇ ਰੀਤੀ-ਰਿਵਾਜਾਂ ਬਾਰੇ ਇਸ ਬਿਉਰੇ ਨੂੰ ਇਸ ਟਿੱਪਣੀ ਨਾਲ ਮੁਕਾਉਂਦਾ ਹੈ ਕਿ ਹਿੰਦੂ ਭਾਵੇਂ ਮੁਸਲਮਾਨਾਂ ਨਾਲੋਂ ਅੱਡਰੇ ਹੋਣ ਅਤੇ ਉਨ੍ਹਾਂ ਨਾਲੋਂ ਕੁਝ ਨਾ ਕੁਝ ਬਿਹਤਰ ਹੋਣ ਦਾ ਦਾਅਵਾ ਕਰਦੇ ਸਨ, ਪਰ ਉਹ ਇਹ ਵੀ ਆਖਦਾ ਹੈ ਕਿ ਸ੍ਵੈ-ਖ਼ੁਸਾਮਦ ਦਾ ਇਹ ਰਵੱਈਆ ਮੁਸਲਮਾਨਾ ਨੇ ਵੀ ਆਪਣਾ ਲਿਆ ਸੀ। ਹਿੰਦੂਆ ਦੇ 'ਅਨੋਖੇ' ਆਚਾਰ-ਵਿਹਾਰ ਅਤੇ ਰੀਤਾ-ਰਿਵਾਜਾਂ ਦੇ ਸੰਦਰਭ ਵਿਚ ਉਹ ਇਸਲਾਮ ਦੇ ਉਭਰਨ ਤੋ ਪਹਿਲਾਂ ਅਰਬ ਲੋਕਾ ਵਿਚ ਫੈਲੀਆਂ ਹੋਈਆ ਬਦਫੈਲੀਆ ਬਾਰੇ ਵੀ ਚਰਚਾ ਕਰਦਾ ਹੈ। ਉਹ ਇਸ ਤੱਥ ਉਤੇ ਸੰਤੋਖ ਜਾਹਰ ਕਰਦਾ ਹੈ ਕਿ ਇਸਲਾਮ ਦੇ ਆਉਣ ਨਾਲ ਅਰਬ ਦੇ ਲੋਕਾ ਵਿਚ 'ਭਾਰਤੀ ਹਿੱਸਿਆ ਵਿਚ ਮੁਸਲਮਾਨ ਬਣ ਚੁੱਕੇ ਲੋਕਾਂ ਵਿਚ ਇਹ ਕੁਰੀਤੀਆਂ ਖ਼ਤਮ ਹੋ ਗਈਆਂ ਸਨ'। ਪੰਨੇ 185-86.]

ਅਧਿਆਇ 17

# ਹਿੰਦੂਆਂ ਦੀਆਂ ਅਗਿਆਨਤਾ ਉੱਤੇ ਆਧਾਰਿਤ ਵਿੱਦਿਆਵਾਂ

ਜਾਦੂਗਰੀ ਦਾ ਮਤਲਬ ਅਸੀਂ ਇਹ ਸਮਝਦੇ ਹਾ ਕਿ ਕਿਸੇ ਕਿਸਮ ਦੇ ਢੋਂਗ ਰਾਹੀਂ ਕਿਸੇ ਚੀਜ ਨੂੰ ਇੰਦ੍ਰੀਆ ਅੱਗੇ ਇਉਂ ਪੇਸ਼ ਕਰਨਾ, ਜਿਵੇਂ ਕਿ ਉਹ ਅਸਲ ਵਿਚ ਨਹੀਂ ਹੈ। ਇਨ੍ਹਾ ਅਰਥਾ ਵਿਚ, ਇਹ ਲੋਕਾ ਵਿਚਕਾਰ ਦੂਰਦਰਾਜ ਤਕ ਫੈਲੀ ਹੋਈ ਹੈ। ਆਮ ਲੋਕਾ ਦੀ ਸਮਝ ਅਨੁਸਾਰ, ਇਸ ਦੁਆਰਾ ਕਿਸੇ ਅਜਿਹੀ ਚੀਜ ਨੂੰ ਪੈਦਾ ਕੀਤਾ ਜਾ ਸਕਦਾ ਹੈ, ਜੋ ਨਾਮੁਮਕਿਨ ਹੈ, ਇਹ ਅਜਿਹੀ ਸ਼ੈਅ ਹੈ ਜਿਹੜੀ ਅਸਲੀਅਤ ਦੀਆ ਹੱਦਲਕੀਰਾ ਦੇ ਅੰਦਰ ਨਹੀ। ਕਿਉਕਿ ਜੋ ਕੁਝ ਨਾਮੁਮਕਿਨ ਹੈ, ਉਸ ਨੂੰ ਪੈਦਾ ਹੀ ਨਹੀਂ ਕੀਤਾ ਜਾ ਸਕਦਾ, ਇਸ ਲਈ ਸਾਰਾ ਮਸਲਾ ਨਿਰੇ ਛਲ ਦੇ ਸਿਵਾ ਹੋਰ ਕੁਝ ਵੀ ਨਹੀਂ। ਇਸ ਲਈ ਇਨ੍ਹਾ ਅਰਥਾ ਵਿਚ ਜਾਦੂਗਰੀ ਦਾ ਵਿਗਿਆਨ ਨਾਲ ਕੋਈ ਰਿਸਤਾ ਨਹੀ।

ਕੀਮੀਆ ਜਾ ਰਸ-ਵਿੱਦਿਆ

ਜਾਦੂ ਦਾ ਇਕ ਰੂਪ ਰਸ-ਵਿੱਦਿਆ ਹੈ, ਭਾਵੇਂ ਆਮ ਤੌਰ ਤੇ ਇਸ ਨੂੰ ਇਸ ਨਾਮ ਨਾਲ ਨਹੀਂ ਸੱਦਿਆ ਜਾਦਾ। ਪਰ ਜੇ ਕੋਈ ਬੰਦਾ ਕਪਾਹ ਦਾ ਇਕ ਟੁਕੜਾ ਲੈ ਕੇ ਉਸ ਨੂੰ ਅਜਿਹਾ ਬਣਾ ਦੇਵੇ ਕਿ ਉਹ ਚਾਦੀ ਦਾ ਇਕ ਟੁਕੜਾ ਜਾਪੇ, ਤਾਂ ਤੁਸੀਂ ਇਸ ਨੂੰ ਜਾਦੂ ਤੋਂ ਸਿਵਾ ਹੋਰ ਕੀ ਆਖੋਗੇ? ਜੇ ਉਹ ਚਾਦੀ ਦੇ ਟੁਕੜੇ ਨੂੰ ਸੋਨੇ ਦਾ ਰੂਪ ਦੇ ਦਿੰਦਾ ਹੈ, ਤਾ ਵੀ ਬਿਲਕੁਲ ਉਹੀ ਗੱਲ ਹੈ। ਫ਼ਰਕ ਸਿਰਫ਼ ਇਹ ਹੈ ਕਿ ਪਿਛੋਂ ਦੀ ਕ੍ਰਿਆ ਯਾਨੀ ਕਿ ਚਾਦੀ ਨੂੰ ਸੁਨਹਿਰੀ ਬਣਾਉਣਾ ਤਾ ਅਕਸਰ ਪ੍ਰਸਿੱਧ ਹੈ, ਪਰ ਪਹਿਲੀ ਕ੍ਰਿਆ ਅਰਥਾਤ ਕਪਾਹ ਨੂੰ ਚਾਦੀ ਬਣਾਉਣਾ ਪ੍ਰਸਿੱਧ ਨਹੀਂ।

ਸਿਰਫ਼ ਹਿੰਦੂ ਹੀ ਰਸ-ਵਿੱਦਿਆ ਵਲ ਖ਼ਾਸ ਧਿਆਨ ਨਹੀਂ ਦਿੰਦੇ, ਸਗੋਂ ਹੋਰ ਕੌਮਾਂ ਵੀ ਇਸ ਤੋਂ ਬਿਲਕੁਲ ਮਹਿਰੂਮ ਨਹੀਂ ਹਨ, ਅਤੇ ਕਿਸੇ ਕੌਮ ਦੀ ਇਸ ਵਲ ਬਹੁਤ ਰੁਚੀ ਹੈ ਅਤੇ ਕਿਸੇ ਕੌਮ ਅੰਦਰ ਘੱਟ ਹੈ। ਪਰ ਇਸ ਨਾਲ ਉਨ੍ਹਾ ਦੀ ਬੁੱਧੀਮਾਨਤਾ ਜਾ ਅਗਿਆਨਤਾ ਦਾ ਕੋਈ ਸੰਬੰਧ ਨਹੀਂ, ਕਿਉਂ ਜੋ ਅਸੀਂ ਦੇਖਦੇ ਹਾਂ ਕਿ ਕਈ ਬੁੱਧੀਮਾਨ ਲੋਕ ਇਸ ਵਿਚ ਰੁੱਝੇ ਰਹਿੰਦੇ ਹਨ, ਅਤੇ ਬਹੁਤ ਸਾਰੇ ਮੂਰਖ ਇਸ ਦੀ ਅਤੇ ਉਨ੍ਹਾ ਬੁੱਧੀਮਾਨਾ ਦੀ ਹਾਸੀ ਉਡਾਉਂਦੇ ਹਨ। ਪਰ ਅਸੀਂ ਰਸ-ਵਿੱਦਿਆ ਵਿਚ ਲੀਨ ਰਹਿਣ ਵਾਲਿਆਂ ਨੂੰ, ਇਸ ਨੂੰ ਸਾਇੰਸ

ਮੰਨਣ ਵਾਲੀ ਸੋਚ ਕਾਰਨ ਦੋਸ਼ੀ ਕਰਾਰ ਨਹੀ ਦੇ ਸਕਦੇ, ਕਿਉਂਕਿ ਉਨ੍ਹਾਂ ਦਾ ਮੰਤਵ ਮੁਸੀਬਤ ਨੂੰ ਦੂਰ ਕਰਨ ਅਤੇ ਸੰਪਤੀ ਹਾਸਲ ਕਰਨ ਦੀ ਵਧੇਰੇ ਲਾਲਸਾ ਤੋਂ ਵੱਧ ਹੋਰ ਕੁਝ ਵੀ ਨਹੀਂ। ਇਕ ਵਾਰੀ ਕਿਸੇ ਨੇ ਇਕ ਬੁੱਧੀਮਾਨ ਕੋਲੋਂ ਪੁੱਛਿਆ ਕਿ ਇਸ ਦੀ ਕੀ ਵਜਹ ਹੈ ਕਿ ਵਿਦਵਾਨ ਤਾਂ ਸਦਾ ਅਮੀਰਾ ਦੇ ਦਰਵਾਜ਼ੇ ਉਤੇ ਹੀ ਡਟੇ ਰਹਿੰਦੇ ਹਨ, ਪਰ ਅਮੀਰ ਵਿਦਵਾਨਾ ਦੇ ਕੋਲ ਆਉਣ ਦੇ ਖਾਹਿਸਮੰਦ ਨਹੀਂ ਹੁੰਦੇ। ਤਾਂ ਬੁੱਧੀਮਾਨ ਨੇ ਜਵਾਬ ਦਿੱਤਾ-ਕਿ ਵਿਦਵਾਨਾ ਨੂੰ ਧਨ ਦੀ ਚੰਗੀ ਵਰਤੋਂ ਦਾ ਪੂਰਾ-ਪੂਰਾ ਪਤਾ ਹੈ, ਪਰ ਅਮੀਰਾਂ ਨੂੰ ਵਿੱਦਿਆ ਦੀ ਮਹਾਨਤਾ ਦਾ ਇਲਮ ਨਹੀਂ। ਦੂਜੇ ਪਾਸੇ, ਭਾਵੇਂ ਮੂਰਖਾ ਦੀ ਬਿਰਤੀ ਸਦਾ ਸ਼ਾਤ ਹੁੰਦੀ ਹੈ, ਤਾਂ ਵੀ ਸਿਰਫ਼ ਰਸ-ਵਿੱਦਿਆ ਤੋਂ ਉਨ੍ਹਾ ਦੀ ਉਦਾਸੀਨਤਾ ਹੋਣ ਕਰਕੇ ਹੀ ਉਹ, ਸ਼ਲਾਘਾ ਦੇ ਯੋਗ ਨਹੀ ਹੋ ਸਕਦੇ, ਕਿਉਂਕਿ ਉਨ੍ਹਾ ਦੇ ਮਕਸਦ ਇਤਰਾਜ਼ਯੋਗ, ਸਗੋਂ ਕਿਸੇ ਹੋਰ ਚੀਜ਼ ਬਦਲੇ ਕੁਦਰਤੀ ਅਵਿੱਦਿਆ ਅਤੇ ਮੂਰਖਤਾ ਦੇ ਹੀ ਵਿਹਾਰਿਕ ਫਲ ਹੁੰਦੇ ਹਨ।

ਇਸ ਵਿੱਦਿਆ ਦੇ ਉੱਘੇ ਵਿਦਵਾਨ ਇਸ ਨੂੰ ਗੁਪਤ ਰੱਖਣ ਦੀ ਕੋਸ਼ਿਸ਼ ਕਰਦੇ ਹਨ, ਅਤੇ ਉਨਾ ਲੋਕਾ ਨਾਲ ਮਿਲਣ-ਜੁਲਣ ਤੋਂ ਕੰਨੀ ਕਤਰਾਉਂਦੇ ਹਨ, ਜਿਨ੍ਹਾ ਦਾ ਉਨ੍ਹਾ ਨਾਲ ਸੰਬੰਧ ਨਹੀਂ। ਇਸ ਲਈ ਮੈਂ ਹਿੰਦੂਆ ਤੋਂ ਉਹ ਤਰੀਕੇ ਨਹੀ ਸਿੱਖ ਸਕਿਆ, ਜਿਨ੍ਹਾ ਦੀ ਉਹ ਇਸ ਵਿੱਦਿਆ ਵਿਚ ਵਰਤੋ ਕਰਦੇ ਹਨ, ਮੈਂ ਇਹ ਵੀ ਨਹੀ ਜਾਣ ਸਕਿਆ ਕਿ ਜਿਹੜੇ ਮੂਲ ਪਦਾਰਥ ਦੀ ਉਹ ਮੁੱਖ ਤੌਰ ਤੇ ਵਰਤੋਂ ਕਰਦੇ ਹਨ, ਉਹ ਕੋਈ ਧਾਤੂ ਹੈ, ਜਾ ਜੀਵ ਹੈ ਜਾ ਬਨਸਪਤੀ ਹੈ। ਮੈ ਉਨ੍ਹਾ ਨੂੰ *ਸੁੱਧ ਕਰਨ, ਮਾਰਨ, ਵੱਖਰਾ ਕਰਨ,* ਅਤੇ *ਮੋਮ ਕਰਨ* ਦੀਆ ਗੱਲਾ ਕਰਦੇ ਹੋਏ ਸੁਣਿਆ ਹੈ, ਜਿਸ ਨੂੰ ਉਹ ਆਪਣੀ ਭਾਸਾ ਵਿਚ *ਤਾਲਕ* ਆਖਦੇ ਹਨ, ਅਤੇ ਇਉਂ ਮੈ ਇਹ ਅੰਦਾਜ਼ਾ ਲਾਉਂਦਾ ਹਾ ਕਿ ਉਨ੍ਹਾ ਦਾ ਝੁਕਾਉ ਰਸ-ਵਿੱਦਿਆ ਦੇ ਧਾਤੂ ਨਾਲ ਸੰਬੰਧਿਤ ਢੰਗ ਨਾਲ ਹੈ।

ਰਸ-ਵਿੱਦਿਆ ਨਾਲ ਮਿਲਦੀ-ਜੁਲਦੀ ਉਨ੍ਹਾ ਦੀ ਇਕ ਹੋਰ ਵਿੱਦਿਆ ਹੈ, ਜਿਹੜੀ ਖਾਸ ਰੂਪ ਵਿਚ ਉਨ੍ਹਾ ਦੀ ਸੰਪਤੀ ਹੈ। ਉਹ ਉਸ ਨੂੰ ਰਸਾਇਣ ਆਖਦੇ ਹਨ, ਇਹ ਸਬਦ ਰਸ ਤੋਂ ਬਣਿਆ ਹੈ, ਜਿਸ ਦਾ ਅਰਥ ਸੋਨਾ ਹੈ। ਇਸ ਦਾ ਮੰਤਵ ਇਕ ਅਜਿਹੀ ਕਲਾ ਤੋ ਹੈ

ਰਸਾਇਣ-ਸ਼ਾਸਤ੍ਰ

ਜਿਹੜੀ ਖਾਸ ਕ੍ਰਿਆਵਾ, ਔਸ਼ਧੀਆ, ਅਤੇ ਮਿਸ਼੍ਰਿਤ ਦਵਾਈਆ ਤਕ, ਜਿਨ੍ਹਾ ਵਿਚੋਂ ਬਹੁਤੀਆ ਜੜ੍ਹੀਆਂ-ਬੂਟੀਆਂ ਵਿਚੋਂ ਲਈਆ ਜਾਦੀਆ ਹਨ, ਮਹਿਦੂਦ ਹੈ। ਇਨ੍ਹਾ ਦੇ ਮੂਲ ਤੱਤ ਉਨ੍ਹਾ ਰੋਗੀਆ ਦਾ ਰੋਗ ਦੂਰ ਕਰ ਦਿੰਦੇ ਹਨ, ਜਿਨ੍ਹਾ ਦੇ ਬਚਣ ਦੀ ਕੋਈ ਆਸ ਨਹੀ ਹੁੰਦੀ। ਉਹ ਬੁਢਾਪੇ ਦੇ ਸ਼ਿਕਾਰ ਮਨੁੱਖਾ ਨੂੰ ਮੁੜ ਕੇ ਜਵਾਨ ਬਣਾ ਦਿੰਦੇ ਹਨ, ਉਹ ਚਿੱਟੇ ਵਾਲਾ ਨੂੰ ਮੁੜ ਕੇ ਕਾਲਾ ਕਰ ਦਿੰਦੇ ਹਨ; ਉਨ੍ਹਾ ਰਾਹੀ ਇੰਦ੍ਰੀਆਂ ਵਿਚ ਫਿਰ ਤਾਕਤ ਆ ਜਾਂਦੀ ਹੈ, ਇਸਤ੍ਰੀ ਨਾਲ ਸੰਭੋਗ ਕਰਨ ਦੀ ਸਕਤੀ ਵਧਦੀ ਹੈ ਅਤੇ ਉਨ੍ਹਾ ਅੰਦਰ ਨੌਜਵਾਨਾ ਵਰਗੀਆ ਉਤਸ਼ਾਹ ਦੀਆ ਲਹਿਰਾ ਉਠਣ ਲੱਗਦੀਆ ਹਨ, ਇਥੋਂ ਤੀਕ ਕਿ ਇਸ ਸੰਸਾਰ ਵਿਚ ਮਨੁੱਖਾ ਦਾ ਜੀਵਨ ਬਹੁਤ ਲੰਮਾ ਹੋ ਜਾਦਾ ਹੈ।

[ਰਸਾਇਣ-ਸ਼ਾਸਤ੍ਰ ਦੇ ਕੁਝ ਮਾਹਿਰਾਂ ਬਾਰੇ ਨਾ ਮੰਨਣਯੋਗ ਕਹਾਣੀਆ ਦਾ ਜਿਕਰ ਕੀਤਾ ਗਿਆ ਹੈ, ਜਿਵੇ ਕਿ ਸੋਮਨਾਥ ਦੇ ਨੇੜੇ ਇਕ ਕਿਲ੍ਹੇ ਦੈਹਕ ਦੇ ਵਸਨੀਕ, ਵਿਕ੍ਰਮਾਦਿੱਤਯ ਦੇ ਰਾਜ ਸਮੇਂ ਉਜੈਨ ਵਿਚ ਰਹਿਣ ਵਾਲੇ ਵਿਅਕਤੀ, ਮਾਲਵਾ ਦੀ ਰਾਜਧਾਨੀ ਧਾਰ ਵਿਚ ਰਹਿਣ

ਵਾਲੇ ਇਕ ਅਨਾਮ ਵਿਅਕਤੀ, ਅਤੇ ਰੰਕ ਨਾਮ ਦੇ ਇਕ ਮੁਥਾਜ ਫਲ ਵੇਚਣ ਵਾਲੇ ਅਤੇ ਵੱਲੱਭੀ ਨਗਰ ਦੇ ਬਾਦਸਾਹ ਵੱਲਭ ਬਾਰੇ। ਇਨ੍ਹਾਂ ਵਿਚੋਂ ਕੁਝ ਕੁ ਨੇ ਅਚਨਚੇਤ ਹੀ ਗੁਪਤ ਫਾਰਮੂਲਾ ਲੱਭ ਲਿਆ ਸੀ ਅਤੇ ਇਸ ਦੇ ਸਿੱਟੇ ਵਜੋਂ ਗ਼ੈਬੀ ਸ਼ਕਤੀਆ ਹਾਸਲ ਕਰ ਲਈਆ ਸਨ। ਹੋਰ ਜਣੇ ਕਾਫ਼ੀ ਦੁਖਦਾਇਕ ਮੌਤੇ ਮਰੇ ਸਨ। ਪੰਨੇ 189-93.]

ਸੋਨਾ ਬਣਾਉਣ ਲਈ ਮੂਰਖ ਹਿੰਦੂ ਰਾਜਿਆ ਦੇ ਲਾਲਚ ਦੀ ਕੋਈ ਹੱਦ ਨਹੀ। ਜੇ ਉਨ੍ਹਾਂ ਵਿਚੋਂ ਕਿਸੇ ਇਕ ਅੰਦਰ ਸੋਨਾ ਬਣਾਉਣ ਦੀ ਖਾਹਿਸ਼ ਹੋਵੇ, ਅਤੇ ਲੋਕ ਉਸ ਨੂੰ ਇਹ ਸਲਾਹ ਦੇਣ ਕਿ ਇਸ ਮੰਤਵ ਦੀ ਸਿੱਧੀ ਲਈ ਕੁਝ ਛੋਟੇ-ਛੋਟੇ ਸੁੰਦਰ ਬੱਚਿਆਂ ਦੀ ਹੱਤਿਆ ਕਰਨੀ ਲਾਜ਼ਮੀ ਹੈ, ਤਾ ਉਹ ਰਾਖਸ਼ ਇਹ ਪਾਪ ਕਰਨੋ ਵੀ ਨਹੀਂ ਟਲੇਗਾ, ਉਹ ਉਨ੍ਹਾਂ ਨੂੰ ਬਲਦੀ ਅੱਗ ਵਿਚ ਸੁੱਟ ਦੇਵੇਗਾ। ਕਿੰਨਾ ਚੰਗਾ ਹੋਵੇ ਜੇ ਇਸ ਕੀਮਤੀ ਰਸਾਇਣ-ਵਿੱਦਿਆ ਨੂੰ ਸੰਸਾਰ ਦੀ ਸਭ ਤੋਂ ਆਖਰੀ ਹੱਦ ਤਕ ਦੇਸ ਨਿਕਾਲਾ ਦੇ ਦਿੱਤਾ ਜਾਵੇ, ਜਿਥੇ ਕੋਈ ਇਸ ਨੂੰ ਪ੍ਰਾਪਤ ਨਾ ਕਰ ਸਕੇ

ਗਰੁੜ ਪੰਛੀ

ਜੰਤਰ-ਮੰਤਰਾ ਅਤੇ ਜਾਦੂ-ਟੂਣਿਆ ਵਿਚ ਹਿੰਦੂਆ ਦਾ ਪੱਕਾ ਵਿਸਵਾਸ ਹੈ ਅਤੇ ਆਮ ਤੌਰ ਤੇ ਉਨ੍ਹਾ ਦਾ ਇਸ ਵਲ ਵਧੇਰੇ ਝੁਕਾਉ ਹੈ। ਜਿਸ ਕਿਤਾਬ ਵਿਚ ਅਜਿਹੀਆ ਚੀਜਾ ਦਾ ਵਰਣਨ ਹੈ। ਉਹ ਗਰੁੜ ਦੀ ਰਚੀ ਹੋਈ ਸਮਝੀ ਜਾਦੀ ਹੈ ਜਿਹੜਾ ਨਾਰਾਇਣ ਦੀ ਸਵਾਰੀ ਦਾ ਪੰਛੀ ਹੈ

ਸੱਪ ਦੇ ਡਸੇ ਤੇ
ਜੰਤਰ-ਮੰਤਰ ਦਾ ਅਸਰ

ਉਨ੍ਹਾ ਦੇ ਬਹੁਤ ਸਾਰੇ ਜੰਤਰ-ਮੰਤਰ ਸੱਪਾ ਦੁਆਰਾ ਡਸੇ ਹੋਏ ਲੋਕਾ ਦੇ ਲਈ ਹਨ। [ਜੰਤਰਾ-ਮੰਤਰਾ ਦੀ ਪ੍ਰਭਾਵਕਤਾ ਬਾਰੇ ਕੁਝ ਕਹਾਣੀਆ ਵਲ ਸੰਕੇਤ ਕੀਤਾ ਗਿਆ ਹੈ। ਪੰਨਾ 194]

ਮੈਂ ਆਪ ਦੇਖਿਆ ਹੈ ਕਿ ਹਿਰਨਾ ਦੇ ਸਿਕਾਰ ਵਿਚ ਉਹ ਉਨ੍ਹਾ ਨੂੰ ਹੱਥਾ ਨਾਲ ਫੜ ਲੈਂਦੇ ਹਨ। ਇਕ ਹਿੰਦੂ ਨੇ ਤਾ ਇਸ ਹੱਦ ਤਕ ਦਾਅਵਾ ਕੀਤਾ ਕਿ ਉਹ ਹਿਰਨ ਨੂੰ ਫੜੇ ਬਿਨਾਂ ਹੀ ਹੱਕ ਕੇ ਸਿੱਧਾ ਰਸੋਈ ਘਰ ਵਿਚ ਲੈ ਜਾ ਸਕਦਾ ਹੈ। ਪਰ, ਜਿਵੇ ਕਿ ਮੇਰਾ ਵਿਸਵਾਸ ਹੈ ਅਤੇ ਮੈਂ ਪਤਾ ਕਰ ਲਿਆ ਹੈ ਕਿ ਇਹ ਗੱਲ ਜਾਨਵਰਾ ਨੂੰ ਹੌਲੀ-ਹੌਲੀ ਅਤੇ ਲਗਾਤਾਰ ਰੂਪ ਵਿਚ ਇਕੋ ਜਿਹੀ ਸੁਰਤਾਲ ਦਾ ਅਭਿਆਸੀ ਬਣਾਉਣ ਦੀ ਜੁਗਤ ਉਤੇ ਨਿਰਭਰ ਹੈ

ਕਤਾ ਨਾਮੀ ਪੰਛੀਆ ਦੇ ਸ਼ਿਕਾਰੀਆ ਇਹ ਵਿਧੀ ਹੈ ਕਿ ਉਹ ਸਾਰੀ ਰਾਤ ਇਕੋ ਹੀ ਸੁਰੇ-ਤਾਲ ਨਾਲ ਤਾਬੇ ਦੇ ਭਾਡਿਆ ਨੂੰ ਖੜਕਾਉਂਦੇ ਹਨ, ਫਿਰ ਉਹ ਉਨ੍ਹਾ ਪੰਛੀਆ ਨੂੰ ਹੱਥ ਨਾਲ ਫੜ ਲੈਂਦੇ ਹਨ। ਪਰ ਜੇ ਕਿਤੇ ਸੁਰਤਾਲ ਬਦਲ ਜਾਵੇ, ਤਾ ਉਹ ਸਾਰੇ ਪੰਛੀ ਏਧਰ-ਓਧਰ ਉਡ ਜਾਦੇ ਹਨ।

ਇਹ ਸਾਰੀਆ ਚੀਜ਼ਾ ਖ਼ਾਸ ਰੀਤਾ ਹਨ ਜਿਨ੍ਹਾ ਦਾ ਮੰਤਰ ਪੜ੍ਹਨ ਨਾਲ ਕੋਈ ਸੰਬੰਧ ਨਹੀਂ। ਕਈ ਵਾਰੀ ਹਿੰਦੂਆ ਨੂੰ ਇਸ ਕਰਕੇ ਵੀ ਜਾਦੂਗਰ ਸਮਝਿਆ ਜਾਦਾ ਹੈ ਕਿ ਉਹ ਉੱਚੇ ਬਾਸਾਂ 'ਤੇ ਜਾ ਕੱਸੇ ਹੋਏ ਰੱਸਿਆ 'ਤੇ ਚੜ੍ਹ ਕੇ ਖੇਡ-ਤਮਾਸ਼ੇ ਕਰਦੇ ਹਨ। ਪਰ ਇਸ ਤਰ੍ਹਾਂ ਦੀਆਂ ਖੇਡਾਂ ਸਭ ਕੌਮਾ ਅੰਦਰ ਆਮ ਹਨ।

## ਅਧਿਆਇ 18

# ਹਿੰਦੂਆਂ ਦੇ ਦੇਸ਼, ਦਰਿਆ ਅਤੇ ਮਹਾਂਸਾਗਰ - ਉਨ੍ਹਾਂ ਦੇ ਦੇਸ਼ਾਂ -ਵਿਚਕਾਰਲੀਆਂ ਦੂਰੀਆਂ ਤੇ ਸੀਮਾਵਾਂ

ਵੱਸਣਯੋਗ ਜਗਤ ਅਤੇ ਸਾਗਰ

ਪਾਠਕ ਕਲਪਨਾ ਕਰੇ ਕਿ ਰਿਹਾਇਸ਼ ਦੇ ਲਾਇਕ ਦੁਨੀਆ ਧਰਤੀ ਦੇ ਉੱਤਰੀ ਅੱਧ ਵਿਚ ਹੈ ਅਤੇ ਹੋਰ ਜ਼ਿਆਦਾ ਸਹੀ ਕਹਿਣਾ ਹੋਵੇ ਤਾ ਇਸ ਅੱਧ ਦੇ ਵੀ ਅੱਧੇ ਹਿੱਸੇ ਵਿਚ - ਅਰਥਾਤ ਧਰਤੀ ਦੇ ਚੌਥੇ ਹਿੱਸੇ ਵਿਚ ਸਥਿਤ ਹੈ। ਇਹ ਹਿੱਸਾ ਚੁਪਾਸਿਉਂ ਸਮੁੰਦਰ ਨਾਲ ਘਿਰਿਆ ਹੋਇਆ ਹੈ ਜਿਸ ਨੂੰ ਪੱਛਮ ਅਤੇ ਪੂਰਬ ਦੋਹਾ ਅੰਦਰ *ਵਿਆਪਕ* ਆਖਦੇ ਹਨ, ਯੂਨਾਨੀ ਲੋਕ ਆਪਣੇ ਦੇਸ਼ ਦੇ ਨੇੜੇ ਇਸ ਦੇ ਪੱਛਮੀ ਭਾਗ ਨੂੰ *ਓਕਿਆਨੂਸ* ਕਹਿੰਦੇ ਹਨ। ਇਹ ਸਮੁੰਦਰ ਵਸਣਯੋਗ ਜਗਤ ਨੂੰ ਉਨ੍ਹਾ ਮਹਾਦੀਪਾ ਜਾ ਰਿਹਾਇਸ਼ ਦੇ ਕਾਬਿਲ ਟਾਪੂਆ ਤੋਂ ਵੱਖਰਾ ਕਰਦਾ ਹੈ ਜਿਹੜੇ ਪੂਰਬ ਅਤੇ ਪੱਛਮ ਵਲ ਇਸ ਦੇ ਪਾਰਲੇ ਪਾਸੇ ਹੋਣਗੇ, ਕਿਉਂਕਿ ਇਹ ਵਾਯੂਮੰਡਲ ਦੇ ਹਨੇਰੇ ਹੋਣ ਅਤੇ ਪਾਣੀ ਦੇ ਗਹਿਰੇ-ਪਨ ਕਰਕੇ ਕਿਸੇ ਹੋਰ ਦੂਜੇ ਰਾਹ ਦਾ ਪਤਾ ਨਾ ਹੋਣ ਕਾਰਨ, ਜੋਖਮ ਵਾਧੂ ਅਤੇ ਫ਼ਾਇਦਾ ਨਾਹ ਦੇ ਬਰਾਬਰ ਹੋਣ ਦੀ ਵਜਹ ਕਰਕੇ ਜਹਾਜ਼ ਚਲਾਉਣ ਯੋਗ ਨਹੀ। ਇਸ ਲਈ ਪ੍ਰਾਚੀਨ ਲੋਕਾ ਨੇ ਇਸ ਦੇ ਕੰਢਿਆ ਉਤੇ ਨਿਸਾਨੀਆ ਲਾ ਦਿੱਤੀਆਂ ਹਨ, ਤਾ ਜੋ ਕੋਈ ਇਸ ਅੰਦਰ ਦਾਖਲ ਨਾ ਹੋਵੇ।

ਉੱਤਰ ਵਲ ਬਹੁਤ ਸਰਦੀ ਹੋਣ ਕਰਕੇ ਵਸਣਯੋਗ ਜਗਤ ਦਾ ਵਿਸਥਾਰ ਸਮੁੰਦਰ ਤੋਂ ਪਹਿਲਾ ਤਕ ਹੀ ਰਹਿ ਜਾਦਾ ਹੈ। ਜਿਹੜੀਆ ਕੁਝ ਥਾਵਾ ਉਤੇ ਇਹ ਉੱਤਰ ਵਲ ਗਿਆ ਵੀ ਹੈ, ਉਥੇ ਇਸ ਦਾ ਆਕਾਰ ਜੀਭਾ ਅਤੇ ਖਾੜੀਆ ਵਰਗਾ ਹੈ। ਦੱਖਣ ਵਲ ਇਹ ਸਮੁੰਦਰ-ਕੰਢੇ ਤਕ ਪਹੁੰਚ ਗਿਆ ਹੈ। ਇਹ ਸਾਗਰ ਪੱਛਮ ਅਤੇ ਪੂਰਬ ਅੰਦਰ *ਵਿਆਪਕ ਮਹਾਸਾਗਰ* ਨਾਲ ਮਿਲਿਆ ਹੋਇਆ ਹੈ। ਇਹ ਦੱਖਣੀ ਸਮੁੰਦਰ ਜਹਾਜ ਚਲਾਉਣ ਦੇ ਯੋਗ ਹੈ। ਰਿਹਾਇਸ਼ ਦੇ ਕਾਬਿਲ ਦੁਨੀਆ ਦੀ ਇਹ ਆਖ਼ਰੀ ਹੱਦ ਨਹੀਂ। ਇਸ ਦੇ ਉਲਟ ਵੱਸਣਯੋਗ ਜਗਤ ਵੱਡੇ ਅਤੇ ਛੋਟੇ ਟਾਪੂਆ ਦੇ ਰੂਪ ਵਿਚ, ਜਿਨ੍ਹਾਂ ਨਾਲ ਸਮੁੰਦਰ ਭਰਿਆ ਹੋਇਆ ਹੈ, ਹੋਰ ਵੀ ਅਗਾਹ ਦੱਖਣ ਵਲ ਨਿਕਲ ਗਿਆ ਹੈ। ਇਸ ਦੱਖਣੀ ਪ੍ਰਦੇਸ਼ ਅੰਦਰ

ਥਲ ਅਤੇ ਜਲ ਦੀ ਆਪਣੀ ਕਾਇਮੀਅਤ ਵਾਸਤੇ ਆਪਸ ਵਿਚ ਖਿੱਚੋਤਾਣ ਹੈ ਜਿਸ ਕਰਕੇ ਕਿਧਰੇ ਤਾਂ ਥਲ ਜਲ ਦੇ ਅੰਦਰ ਅਤੇ ਕਿਧਰੇ ਜਲ ਥਲ ਦੇ ਅੰਦਰ ਕਾਫ਼ੀ ਡੂੰਘਾ ਦਾਖ਼ਲ ਹੋ ਗਿਆ ਹੈ।

ਧਰਤੀ ਦੇ ਪੱਛਮੀ ਅੱਧੇ ਹਿੱਸੇ ਵਿਚ ਮਹਾਂਦੀਪ ਸਮੁੰਦਰ ਵਿਚ ਦੂਰ ਤਕ ਚਲਾ ਗਿਆ ਹੈ ਅਤੇ ਦੱਖਣ ਵਿਚ ਇਸ ਦੇ ਕੰਢੇ ਦੂਰ ਤਕ ਫੈਲ ਰਹੇ ਹਨ। ਇਸ ਮਹਾਦੀਪ ਦੇ ਮੈਦਾਨ ਵਿਚ ਪੱਛਮੀ ਹਬਸ਼ੀ ਲੋਕ ਰਹਿੰਦੇ ਹਨ, ਜਿਥੋਂ ਗੁਲਾਮ ਲਿਆਏ ਜਾਦੇ ਹਨ; ਅਤੇ ਚੰਦਰਮਾ ਦੇ ਪਰਬਤ ਹਨ, ਅਤੇ ਉਨ੍ਹਾਂ ਉਤੇ ਨੀਲ ਨਦੀ ਦੇ ਸੋਮੇ ਹਨ। ਇਸ ਦੇ ਤੱਟ ਉਤੇ ਅਤੇ ਤੱਟ ਦੇ ਸਾਹਮਣਲੇ ਟਾਪੂਆਂ ਵਿਚ ਜ਼ੰਜ ਦੇ ਕਈ ਕਬੀਲੇ ਰਹਿੰਦੇ ਹਨ। ਕਈ ਦੱਰੇ ਅਤੇ ਖਾੜੀਆਂ ਹਨ ਜਿਹੜੀਆ ਧਰਤੀ ਦੇ ਇਸ ਪੱਛਮੀ ਅੱਧ ਵਿਚ ਮਹਾਦੀਪ ਦੇ ਅੰਦਰ ਵੜੀਆ ਹੋਈਆ ਹਨ - ਜਿਵੇਂ ਬਰਬਰ ਦੀ ਖਾੜੀ, ਕੁਲਜ਼ਮ (ਲਾਲ ਸਾਗਰ) ਦੀ ਖਾੜੀ, ਅਤੇ ਫ਼ਾਰਸ ਦੀ ਖਾੜੀ; ਅਤੇ ਇਨ੍ਹਾਂ ਖਾੜੀਆ ਦੇ ਵਿਚਕਾਰ ਪੱਛਮੀ ਮਹਾਦੀਪ ਥੋੜ੍ਹਾ-ਬਹੁਤ ਮਹਾਸਾਗਰ ਵਿਚ ਦਾਖ਼ਲ ਹੋ ਗਿਆ ਹੈ।

ਧਰਤੀ ਦੇ ਪੂਰਬੀ ਅੱਧੇ ਹਿੱਸੇ ਵਿਚ ਸਮੁੰਦਰ ਉੱਤਰ ਦਿਸ਼ਾ ਵਲ ਮਹਾਦੀਪ ਦੇ ਉਤਨਾ ਹੀ ਡੂੰਘਾ ਅੰਦਰ ਗਿਆ ਹੈ ਜਿਤਨੇ ਵਿਚ ਮਹਾਦੀਪ ਦੱਖਣੀ ਸਮੁੰਦਰ ਵਿਚ ਸ਼ਾਮਲ ਹੈ ਅਤੇ ਕਈ ਥਾਵਾਂ ਉਤੇ ਇਸ ਨੇ ਖਾੜੀਆਂ ਅਤੇ ਮੁਹਾਣੇ ਬਣਾਏ ਹਨ। ਖਾੜੀਆ ਸਮੁੰਦਰ ਦਾ ਹਿੱਸਾ ਹੁੰਦੀਆਂ ਹਨ ਅਤੇ ਮੁਹਾਣੇ ਸਮੁੰਦਰ ਵਲ ਨਦੀਆਂ ਦੀ ਨਿਕਲਣ ਵਾਲੀ ਥਾਂ। ਇਹ ਸਮੁੰਦਰ ਅਕਸਰ ਆਪਣੇ ਕਿਸੇ ਟਾਪੂ ਜਾਂ ਆਪਣੇ ਆਲੇ-ਦੁਆਲੇ ਦੇ ਕੰਢੇ ਦੇ ਨਾਂ ਤੇ ਅਖਵਾਉਂਦਾ ਹੈ। ਤਾ ਵੀ, ਇਥੇ ਸਾਡਾ ਸੰਬੰਧ ਸਮੁੰਦਰ ਦੇ ਸਿਰਫ਼ ਉਸ ਹਿੱਸੇ ਨਾਲ ਹੈ ਜਿਸ ਦੇ ਕੰਢੇ ਉਤੇ ਹਿੰਦੂਆਂ ਦਾ ਦੇਸ਼ ਸਥਿਤ ਹੈ, ਅਤੇ ਇਸ ਵਜਹ ਕਰਕੇ ਇਸ ਦਾ ਨਾਮ *ਹਿੰਦ ਮਹਾਸਾਗਰ* ਹੈ।

ਰਿਹਾਇਸ਼-ਯੋਗ ਸੰਸਾਰ ਦੀਆ ਪਰਬਤ-ਵਿਗਿਆਨਿਕ ਬਣਤਰਾ ਬਾਰੇ ਕਲਪਨਾ ਕਰੋ ਕਿ ਰੀੜ੍ਹ ਦੇ ਜੋੜਾਂ ਵਾਂਗ ਇਕ ਬਹੁਤ ਉੱਚੀ ਪਰਬਤ-ਮਾਲਾ ਧਰਤੀ ਦੇ ਵਿਚਕਾਰਲੇ ਅਖ਼ਸ਼ ਵਿਚੋਂ, ਅਤੇ ਰੇਖਾਸ਼ ਵਿਚ ਪੂਰਬ ਤੋਂ ਪੱਛਮ ਤਕ, ਚੀਨ, ਤਿੱਬਤ, ਤੁਰਕਿਸਤਾਨ, ਕਾਬੁਲ, ਬਦਖ਼ਸ਼ਾ, ਤੋਖਾਰਿਸਤਾਨ, ਬਾਮਿਆਨ, ਗੂਰ, ਖ਼ੁਰਾਸਾਨ, ਮੀਡੀਆ, ਆਜ਼ਰਬਾਈਜਾਨ, ਆਰਮੀਨੀਆ, ਰੋਮਨ ਸਾਮਰਾਜ, ਫ਼੍ਰਾਂਕ ਲੋਕਾਂ ਦੇ ਦੇਸ਼, ਅਤੇ ਜਲਾਲਿਕਾ ਜਾਤੀ (ਗਲੀਸ਼ੀਅਨ) ਦੇ ਦੇਸ਼ ਵਿਚੋਂ ਹੁੰਦੀ ਹੋਈ ਫੈਲ ਰਹੀ ਹੈ। ਇਸ ਲੰਮੀ ਪਰਬਤ-ਮਾਲਾ ਦੀ ਚੌੜਾਈ ਵੀ ਕਾਫ਼ੀ ਜ਼ਿਆਦਾ ਹੈ, ਅਤੇ, ਇਸ ਤੋਂ ਇਲਾਵਾ, ਇਸ ਦੇ ਕਈ ਵਿੰਗ-ਟੇਢ ਵੀ ਹਨ ਜਿਨ੍ਹਾ ਦੇ ਅੰਦਰ ਵਸੇ ਹੋਏ ਮੈਦਾਨ ਹਨ ਜਿਨ੍ਹਾ ਨੂੰ ਇਨ੍ਹਾਂ ਪਹਾੜਾਂ ਤੋਂ ਉੱਤਰ ਅਤੇ ਦੱਖਣ ਦੋਵੇਂ ਪਾਸੇ ਵਹਿਣ ਵਾਲੀਆਂ ਨਦੀਆਂ ਦਾ ਪਾਣੀ ਮਿਲਦਾ ਹੈ। ਇਨ੍ਹਾਂ ਮੈਦਾਨਾਂ ਵਿਚੋਂ ਇਕ ਹਿੰਦੂਆ ਦਾ ਦੇਸ਼ ਵੀ ਹੈ, ਜਿਸ ਦੀ ਦੱਖਣੀ ਹੱਦ ਉਤੇ ਪਹਿਲਾਂ ਦੱਸਿਆ ਹੋਇਆ ਹਿੰਦ ਮਹਾਸਾਗਰ ਹੈ ਅਤੇ ਬਾਕੀ ਤਿੰਨ ਪਾਸੇ ਉੱਚੇ-ਉੱਚੇ ਪਹਾੜ ਹਨ, ਜਿਨ੍ਹਾ ਦਾ ਪਾਣੀ ਵਹਿੰਦਾ ਹੋਇਆ ਇਸ ਦੇ ਅੰਦਰ ਜਾਂਦਾ ਹੈ। ਪਰ ਜੇ ਤੁਸੀਂ ਭਾਰਤ ਦੀ ਧਰਤੀ ਨੂੰ ਆਪਣੀ ਅੱਖੀਂ ਧਿਆਨ ਨਾਲ

ਭਾਰਤ ਇਕ ਨਵੀ ਬਣੀ ਥੇਟ

ਦੇਖੋ ਅਤੇ ਉਸ ਦੇ ਸਰੂਪ ਬਾਰੇ ਵਿਚਾਰ ਕਰੋ - ਜੇ ਤੁਸੀਂ ਉਨ੍ਹਾਂ ਗੋਲ-ਗੋਲ ਬਣੇ ਹੋਏ ਪੱਥਰਾਂ ਬਾਰੇ ਸੋਚੋ ਜਿਹੜੇ ਧਰਤੀ ਨੂੰ ਬਹੁਤ ਡੂੰਘਣਾ ਪੱਟਣ ਤੇ ਵੀ ਉਸ ਵਿਚੋਂ ਮਿਲਦੇ ਹਨ, ਜਿਹੜੇ ਪਹਾੜਾਂ ਦੇ ਨੇੜੇ ਹਨ ਅਤੇ ਉਨ੍ਹਾਂ ਥਾਂਵਾਂ ਉਤੇ ਬਹੁਤ ਵੱਡੇ ਹਨ ਜਿਥੇ ਦਰਿਆਵਾਂ ਦੇ ਵਹਾਉ ਬਹੁਤ ਤੇਜ਼ ਹਨ; ਜਿਹੜੇ ਪਰਬਤਾਂ ਤੋਂ ਬਹੁਤ ਦੂਰੀ 'ਤੇ ਹਨ ਅਤੇ ਉਥੇ ਬਹੁਤ ਛੋਟੇ ਹਨ ਜਿਥੇ ਨਦੀਆ ਦੀ ਚਾਲ ਮੱਠੀ ਹੈ, ਜਿਹੜੇ ਨਦੀਆਂ ਦੇ ਮੁਹਾਣਿਆ ਅਤੇ ਸਮੁੰਦਰ ਦੇ ਨੇੜੇ, ਜਿਥੇ ਨਦੀਆਂ ਦਾ ਪਾਣੀ ਸਥਿਰ ਹੋਣ ਲੱਗਦਾ ਹੈ, ਰੇਤ ਦੇ ਰੂਪ ਵਿਚ ਚੂਰਾ-ਚੂਰਾ ਹੋਏ ਜਾਪਦੇ ਹਨ। ਜੇ ਤੁਸੀਂ ਇਨ੍ਹਾਂ ਸਾਰੀਆ ਗੱਲਾਂ ਬਾਰੇ ਵਿਚਾਰ ਕਰੋ, ਤਾ ਤੁਸੀਂ ਇਸ ਸਿੱਟੇ ਉਤੇ ਪਹੁੰਚੇ ਬਿਨਾ ਨਹੀਂ ਰਹਿ ਸਕਦੇ ਕਿ ਭਾਰਤ ਕਿਸੇ ਵੇਲੇ ਸਮੁੰਦਰ ਸੀ ਜਿਹੜਾ ਨਦੀਆ ਵਲੋਂ ਲਿਆਂਦੀ ਹੋਈ ਮਿੱਟੀ ਰਾਹੀਂ ਸਹਿਜੇ-ਸਹਿਜੇ ਭਰ ਗਿਆ ਹੈ।

ਮੱਧਦੇਸ਼, ਕਨੌਜ, ਮਾਹੂਰ ਅਤੇ ਥਾਨੇਸਰ ਬਾਰੇ ਪਹਿਲੀ ਕਲਪਨਾ

ਭਾਰਤ ਦਾ ਮੱਧ ਕਨੌਜ ਦੇ ਆਲੇ-ਦੁਆਲੇ ਦਾ ਦੇਸ਼ ਹੈ ਜਿਸ ਨੂੰ ਉਹ *ਮੱਧ-ਦੇਸ਼* ਅਰਥਾਤ ਰਾਜ ਦਾ ਵਿਚਕਾਰਲਾ ਹਿੱਸਾ ਆਖਦੇ ਹਨ। ਜੁਗਰਾਫ਼ੀਏ ਦੀ ਨਜ਼ਰ ਤੋਂ ਇਹ ਅੱਧ-ਵਿਚਾਲਾ ਜਾਂ ਕੇਂਦਰ ਹੈ, ਕਿਉਂਕਿ ਇਹ ਪਹਾੜਾਂ ਅਤੇ ਸਮੁੰਦਰ ਦੇ ਠੀਕ ਵਿਚਕਾਰ ਬਹੁਤ ਠੰਡੇ ਅਤੇ ਬਹੁਤ ਗਰਮ ਪ੍ਰਾਂਤਾਂ ਦੇ ਵਿਚਾਲੇ, ਅਤੇ ਭਾਰਤ ਦੇ ਪੂਰਬੀ ਤੇ ਪੱਛਮੀ ਸਰਹੱਦੀ ਪ੍ਰਦੇਸ਼ਾਂ ਦੇ ਵਿਚਕਾਰ ਸਥਿਤ ਹੈ। ਇਹ ਰਾਜਨੀਤਿਕ ਕੇਂਦਰ ਵੀ ਹੈ ਕਿਉਂਕਿ ਪੁਰਾਣੇ ਸਮੇਂ ਅੰਦਰ ਉਨ੍ਹਾਂ ਦੇ ਬਹੁਤ ਪ੍ਰਸਿੱਧ ਅਤੇ ਸੂਰਬੀਰ ਰਾਜੇ ਇਥੇ ਹੀ ਵਾਸ ਕਰਦੇ ਸਨ।

ਸਿੰਧ ਦੇਸ਼ ਕਨੌਜ ਦੇ ਪੱਛਮ ਵਿਚ ਹੈ। ਆਪਣੇ ਦੇਸ਼ ਤੋਂ ਸਿੰਧ ਜਾਣ ਲਈ ਅਸੀਂ ਨੀਮਰੋਜ਼ ਅਰਥਾਤ ਸਿਜਿਸਤਾਨ ਦੇ ਦੇਸ਼ ਤੋਂ ਚੱਲਦੇ ਹਾਂ, ਪਰ *ਹਿੰਦੁਸਤਾਨ* ਅਰਥਾਤ ਭਾਰਤ ਪੁੱਜਣ ਲਈ ਸਾਨੂੰ ਕਾਬਲ ਵਲੋਂ ਜਾਣਾ ਪੈਂਦਾ ਹੈ। ਪਰ ਇਕੋ ਇਹੋ ਹੀ ਮੁਮਕਿਨ ਰਾਹ ਨਹੀਂ ਹੈ। ਜੇ ਇਹ ਮੰਨ ਲਿਆ ਜਾਵੇ ਕਿ ਤੁਸੀਂ ਰਸਤੇ ਵਿਚ ਪੈਣ ਵਾਲੀਆ ਰੁਕਾਵਟਾਂ ਨੂੰ ਦੂਰ ਕਰ ਸਕਦੇ ਹੋ, ਤਾ ਫਿਰ ਤੁਸੀਂ ਹਰ ਪਾਸਿਉਂ ਭਾਰਤ ਵਿਚ ਦਾਖ਼ਲ ਹੋ ਸਕਦੇ ਹੋ। ਜਿਨ੍ਹਾ ਪਹਾੜਾ ਨੇ ਭਾਰਤ ਨੂੰ ਘੇਰਿਆ ਹੋਇਆ ਹੈ, ਉਨ੍ਹਾ ਅੰਦਰ ਹਿੰਦੂਆ ਦੀਆਂ, ਜਾਂ ਉਨ੍ਹਾਂ ਨਾਲ ਸੰਬੰਧ ਰੱਖਣ ਵਾਲੇ ਲੋਕਾ ਦੀਆਂ ਜਾਤੀਆਂ, ਵਿਦਰੋਹੀ ਜਾਤੀਆਂ ਹਨ ਜਿਹੜੀਆ ਹਿੰਦੂ ਜਾਤੀ ਦੇ ਦੂਰ-ਦੂਰ ਦੇ ਸਰਹੱਦੀ ਪ੍ਰਦੇਸ਼ਾਂ ਤਕ ਫੈਲੀਆਂ ਹੋਈਆਂ ਹਨ।

ਕਨੌਜ ਗੰਗਾ ਦੇ ਪੱਛਮ ਵਿਚ ਇਕ ਬਹੁਤ ਵੱਡਾ ਨਗਰ ਹੈ, ਪਰ ਰਾਜਧਾਨੀ ਦੇ ਇਥੋਂ ਹਟ ਕੇ ਬਾਰੀ[31] ਨਗਰ ਵਿਚ ਚਲੇ ਜਾਣ ਕਰਕੇ ਜਿਹੜਾ ਗੰਗਾ ਦੇ ਪੂਰਬ ਵਿਚ ਹੈ, ਹੁਣ ਇਸ ਦਾ ਇਕ ਬਹੁਤ ਵੱਡਾ ਹਿੱਸਾ ਥੇਹ ਬਣ ਚੁੱਕਾ ਹੈ। ਇਨ੍ਹਾ ਦੋਹਾ ਨਗਰਾਂ ਦੇ ਵਿਚਕਾਰ ਤਿੰਨ ਜਾਂ ਚਾਰ ਦਿਨਾਂ ਦਾ ਰਸਤਾ ਹੈ।

ਜਿਸ ਤਰ੍ਹਾਂ ਕਨੌਜ (*ਕਾਨਯ-ਕੁਬਜ*) ਪਾਂਡੂ-ਪੁੱਤਰਾਂ ਦੇ ਕਾਰਨ ਪ੍ਰਸਿੱਧ ਹੈ, ਉਸੇ ਤਰ੍ਹਾ ਮਾਹੂਰ (*ਮਥਰਾ*) ਨਗਰ ਵਾਸੁਦੇਵ ਦੇ ਕਾਰਨ ਪ੍ਰਸਿੱਧ ਹੈ। ਇਹ ਜੌਨ (*ਯਮੁਨਾ*) ਦਰਿਆ ਦੇ ਪੂਰਬ ਵਿਚ ਸਥਿਤ ਹੈ। ਮਾਹੂਰ ਅਤੇ ਕਨੌਜ ਵਿਚ 28 ਫਰਸਖ਼[32] ਦੀ ਦੂਰੀ ਹੈ।

ਤਾਨੇਸ਼ਰ (*ਥਾਨੇਸਰ*) ਦੋ ਨਦੀਆਂ ਵਿਚਕਾਰ, ਕਨੌਜ ਅਤੇ ਮਥਰਾ ਦੋਹਾਂ ਦੇ ਉੱਤਰ ਵਿਚ, ਕਨੌਜ ਤੋਂ ਕੋਈ 80 *ਫਰਸਖ਼*, ਅਤੇ ਮਥਰਾ ਤੋਂ ਕੋਈ 50 *ਫਰਸਖ* ਦੀ ਦੂਰੀ ਉਤੇ ਸਥਿਤ ਹੈ।

ਗੰਗਾ ਦਰਿਆ ਦਾ ਸ੍ਰੋਤ ਉਨ੍ਹਾਂ ਪਹਾੜਾਂ ਅੰਦਰ ਹੈ, ਜਿਨ੍ਹਾਂ ਦਾ ਜ਼ਿਕਰ ਪਹਿਲਾਂ ਹੋ ਚੁੱਕਾ ਹੈ। ਇਸ ਦਾ ਸ੍ਰੋਤ *ਗੰਗਾ-ਦ੍ਵਾਰਾ* ਅਖਵਾਉਂਦਾ ਹੈ। ਇਸ ਦੇਸ਼ ਦੀਆਂ ਹੋਰ ਬਹੁਤ ਸਾਰੀਆ ਨਦੀਆਂ ਦੇ ਸ੍ਰੋਤ ਵੀ ਉਨ੍ਹਾਂ ਹੀ ਪਹਾੜਾਂ ਅੰਦਰ ਹਨ, ਜਿਨ੍ਹਾਂ ਦਾ ਜ਼ਿਕਰ ਢੁੱਕਵੀਂ ਥਾਂ ਉਤੇ ਅਸੀਂ ਪਹਿਲਾਂ ਹੀ ਕਰ ਆਏ ਹਾਂ।

ਭਾਰਤ ਦੇ ਅਨੇਕਾਂ ਨਗਰਾਂ ਵਿਚਕਾਰ ਦੀਆਂ ਦੂਰੀਆ ਬਾਰੇ, ਉਨ੍ਹਾਂ ਲੋਕਾਂ ਨੂੰ ਪਰੰਪਰਕ ਬਿਰਤਾਂਤ ਦੇ ਸਹਾਰੇ ਰਹਿਣਾ ਲਾਜ਼ਮੀ ਹੈ ਜਿਨ੍ਹਾਂ ਨੇ ਉਨ੍ਹਾਂ ਦੂਰੀਆਂ ਨੂੰ ਆਪ ਸਾਖਿਆਤ ਨਹੀਂ ਦੇਖਿਆ, ਪਰ ਮੰਦਭਾਗਾਂ ਕਾਰਨ ਪਰੰਪਰਕ ਬਿਰਤਾਤਾਂ ਦਾ ਸਰੂਪ ਅਜਿਹਾ ਹੈ ਕਿ ਖਗੋਲ-ਵਿਗਿਆਨੀ ਪਹਿਲਾਂ ਹੀ ਇਸ ਦਾ ਪ੍ਰਚਾਰ ਕਰਨ ਵਾਲਿਆਂ ਅਤੇ ਕਥਾ-ਕਲਪਨਾ ਵਲ ਉਨ੍ਹਾਂ ਦੀ ਰੁਚੀ ਦੀ ਲਗਾਤਾਰ ਸ਼ਿਕਾਇਤ ਕਰਦਾ ਹੈ। ਮੈਂ ਉਨ੍ਹਾ ਦੀਆਂ ਝੂਠੀਆਂ ਗੱਲਾ ਨੂੰ ਰੋਕਣ ਲਈ ਇਕ ਨਿਯਮ ਲੱਭ ਲਿਆ ਹੈ। ਹਿੰਦੂ ਅਕਸਰ ਆਖਦੇ ਹਨ ਕਿ ਇਕ ਬਲਦ 2000 ਤਾ 3000 ਮਣ ਭਾਰ ਚੁੱਕ ਸਕਦਾ ਹੈ। ਇਸ ਲਈ ਉਹ ਇਸ ਗੱਲੋਂ ਮਜਬੂਰ ਹਨ ਕਿ ਕਾਫ਼ਿਲੇ ਨੂੰ ਅੱਗੇ ਅਤੇ ਪਿਛੇ ਕਈ ਦਿਨਾਂ ਤਕ, ਅਸਲ ਵਿਚ ਉਤਨੀ ਦੇਰ ਤਕ, ਜਦ ਤਕ ਬਲਦ ਉਸ ਭਾਰ ਨੂੰ, ਜਿਹੜਾ ਉਸ ਲਈ ਨਿਯਤ ਕੀਤਾ ਗਿਆ ਹੈ, ਰਸਤੇ ਦੇ ਇਕ ਸਿਰੇ ਤੋਂ ਦੂਜੇ ਸਿਰੇ ਤਕ ਨਾ ਲੈ ਜਾਵੇ, ਇਕੋ ਹੀ ਸਫਰ ਕਰਨ ਦਿੰਦੇ ਹਨ ਅਤੇ ਤਦ ਉਨ੍ਹਾਂ ਦੋਹਾਂ ਥਾਂਵਾਂ ਦੇ ਵਿਚਕਾਰਲੇ ਫ਼ਾਸਲੇ ਨੂੰ ਉਤਨੇ ਦਿਨਾਂ ਦਾ ਸਫਰ ਆਖਦੇ ਹਨ ਜਿੰਨੇ ਕਿ ਕਾਫ਼ਿਲੇ ਨੇ ਮੁੱਢ ਤੋਂ ਅੰਤ ਤਕ ਅੱਗੇ ਅਤੇ ਪਿਛੇ ਜਾਣ ਵਿਚ ਕੁਲ ਮਿਲਾ ਕੇ ਲਾਏ ਹਨ। ਬਹੁਤ ਉੱਦਮ ਅਤੇ ਹੁਸ਼ਿਆਰੀ ਨਾਲ ਹੀ ਅਸੀਂ ਹਿੰਦੂਆ ਦੇ ਕਥਨਾ ਨੂੰ ਕਿਸੇ ਹੱਦ ਤਕ ਦਰੁੱਸਤ ਕਰ ਸਕਦੇ ਹਾਂ। ਫਿਰ ਵੀ, ਜੋ ਕੁਝ ਅਸੀਂ ਨਹੀਂ ਜਾਣਦੇ, ਉਸ ਦੇ ਕਾਰਨ ਜੋ ਕੁਝ ਜਾਣਦੇ ਹਾਂ, ਉਸ ਨੂੰ ਦਬਾਉਣ ਦਾ ਇਰਾਦਾ ਨਹੀ ਕਰ ਸਕਦੇ। ਜਿਥੇ ਸਾਡੀ ਗ਼ਲਤੀ ਹੋਵੇ, ਉਸ ਲਈ ਪਾਠਕਾਂ ਤੋਂ ਖਿਮਾਂ ਮੰਗਦੇ ਹੋਏ ਅਸੀਂ ਅੱਗੇ ਵਧਦੇ ਹਾਂ।

ਦੂਰੀਆਂ ਨਿਸਚਿਤ ਕਰਨ ਲਈ ਹਿੰਦੂਆਂ ਦੀ ਵਿਧੀ

ਕਨੌਜ ਤੋਂ ਤੁਰ ਕੇ ਜਮਨਾ ਅਤੇ ਗੰਗਾ ਨਾਮਕ ਦੋ ਦਰਿਆਵਾ ਦੇ ਵਿਚਕਾਰੋਂ ਦੱਖਣ ਵਲ ਜਾਣ ਵਾਲਾ ਸ਼ਖਸ ਹੇਠ ਲਿਖੀਆਂ ਚੰਗੀ ਤਰ੍ਹਾ ਜਾਣੀਆ-ਪਛਾਣੀਆ ਥਾਵਾ ਵਿਚ ਹੋ ਕੇ ਲੰਘਦਾ ਹੈ : *ਜੱਜਮੌ*, ਜਿਹੜਾ ਕਨੌਜ ਤੋਂ 12 *ਫਰਸਖ਼* ਹੈ, ਹਰ *ਫਰਸਖ਼* ਚਾਰ ਮੀਲ ਜਾਂ ਇਕ *ਕੁਰੋਹ* ਦੇ ਬਰਾਬਰ ਹੁੰਦਾ ਹੈ; *ਅਭਾਪੁਰੀ*, 8 *ਫਰਸਖ਼*; *ਕੁਰਹ*, 8 *ਫਰਸਖ਼*, *ਬਰਹਮਸ਼ਿਲ*, 8 *ਫਰਸਖ਼*; *ਪ੍ਰਯਾਗ ਦਾ ਦਰਖ਼ਤ*, 12 *ਫਰਸਖ਼*, ਉਹ ਥਾ ਜਿਥੇ ਜਮਨਾ ਅਤੇ ਗੰਗਾ ਦਾ ਸੰਗਮ ਹੈ, ਜਿਥੇ ਹਿੰਦੂ ਆਪਣੇ ਆਪ ਨੂੰ ਕਈ ਤਰ੍ਹਾਂ ਦੇ ਤਸੀਹੇ ਦਿੰਦੇ ਹਨ, ਜਿਨ੍ਹਾਂ ਦਾ ਵਰਣਨ ਧਾਰਮਿਕ ਸੰਪ੍ਰਦਾਵਾਂ ਦੀਆਂ ਕਿਤਾਬਾ ਵਿਚ ਹੈ। ਪ੍ਰਯਾਗ ਤੋਂ ਉਸ ਥਾਂ ਦੀ ਦੂਰੀ ਜਿਥੇ ਗੰਗਾ ਸਮੁੰਦਰ ਵਿਚ ਰਲਦੀ ਹੈ, 12 *ਫਰਸਖ਼* ਹੈ।

ਕਨੌਜ ਤੋਂ ਪ੍ਰਯਾਗ ਦੇ ਰੁੱਖ (ਅਲਾਹਾਬਾਦ) ਅਤੇ ਪੂਰਬੀ ਤੱਟ ਤਕ

ਦੇਸ਼ ਦੇ ਦੂਜੇ ਪ੍ਰਾਂਤ ਪ੍ਰਯਾਗ ਦੇ ਦਰਖ਼ਤ ਤੋਂ ਦੱਖਣ ਵਲੋਂ ਸਮੁੰਦਰ-ਤੱਟ ਵਲ ਫੈਲੇ ਹੋਏ ਹਨ। *ਅਰਕੂ-ਤੀਰਥ* ਪ੍ਰਯਾਗ ਤੋਂ 12 *ਫਰਸਖ਼*, *ਉਵਰਯਹਾਰ* ਰਾਜ 40 *ਫਰਸਖ਼*, ਸਮੁੰਦਰ-ਤੱਟ ਤੇ ਸਥਿਤ *ਉਰਦਬੀਸ਼ੋ* 50 *ਫਰਸਖ਼* ਹੈ।

ਉਥੋਂ ਸਮੁੰਦਰ-ਤੱਟ ਦੇ ਨਾਲ-ਨਾਲ ਪੂਰਬ ਵਲ ਉਹ ਦੇਸ਼ ਹਨ ਜਿਹੜੇ ਇਸ ਵੇਲੇ ਜੌਰ ਦੇ ਅਧੀਨ ਹਨ; ਪਹਿਲਾਂ *ਦਰੌੜ* (ਦ੍ਰਵਿੜ) ਉਰਦਬੀਸ਼ੋ ਤੋਂ 40 *ਫਰਸਖ*; ਕਾਂਜੀ, 30 *ਫਰਸਖ*; *ਮੱਲਯ*, 40 *ਫਰਸਖ*; *ਕੁੰਕ*, 30 *ਫਰਸਖ*, ਜਿਹੜੀ ਇਸ ਦਿਸ਼ਾ ਵਲ ਜੌਰ ਦੇ ਅਧੀਨ ਆਖ਼ਰੀ ਥਾਂ ਹੈ।

ਬਾਰੀ ਤੋਂ ਗੰਗਾ ਦੇ ਪੂਰਬੀ ਕੰਢੇ ਦੇ ਨਾਲ-ਨਾਲ ਤੁਰਦੇ ਹੋਏ ਤੁਹਾਨੂੰ ਰਸਤੇ ਵਿਚ ਇਹ ਥਾਂਵਾ ਮਿਲਣਗੀਆ :- *ਅਜੋਦਹਾ* (ਅਯੋਧਿਆ, ਔਧ) ਬਾਰੀ ਤੋਂ 25 *ਫਰਸਖ*; ਪ੍ਰਸਿੱਧ ਸਥਾਨ *ਬਨਾਰਸੀ* 20 ਫਰਸਖ।

ਬਾਰੀ ਤੋਂ ਗੰਗਾ ਦੇ ਮੁਹਾਣੇ ਤਕ

ਫਿਰ ਉਥੋਂ ਰੁਖ਼ ਪਰਤ ਕੇ ਅਤੇ ਦੱਖਣ ਦੀ ਥਾਂ ਪੂਰਬ ਵਲ ਤੁਰਨ ਮਗਰੋਂ ਤੁਹਾਨੂੰ ਇਹ ਥਾਂਵਾ ਮਿਲਣਗੀਆ : *ਸ਼ਰਵਾਰ*, ਬਨਾਰਸੀ ਤੋਂ 35 *ਫਰਸਖ*, *ਪਾਟਲੀਪੁੱਤ੍ਰ*, 20 *ਫਰਸਖ*; ਮੁੰਗੀਰੀ, 15 *ਫਰਸਖ*, ਜੰਪਾ, 30 *ਫਰਸਖ*; *ਦੂਗਮਪੁਰ*, 50 *ਫਰਸਖ*, *ਗੰਗਾਸਾਇਰ*, 30 *ਫਰਸਖ*, ਜਿਥੋਂ ਗੰਗਾ ਸਮੁੰਦਰ ਵਿਚ ਜਾ ਮਿਲਦੀ ਹੈ।

ਕਨੌਜ ਤੋਂ ਪੂਰਬ ਵਲ ਚੱਲਦੇ ਹੋਏ ਤੁਸੀਂ ਇਨ੍ਹਾ ਥਾਵਾ ਤੋਂ ਹੁੰਦੇ ਆਉਂਦੇ ਹੋ : *ਬਾਰੀ*, 10 *ਫਰਸਖ*, *ਦੂਗਮ*, 45 *ਫਰਸਖ*, *ਸਿਲਹਟ*, 10 *ਫਰਸਖ*, *ਬਿਹਤ* ਨਗਰ, 12 *ਫਰਸਖ*। ਅੱਗੇ ਚੱਲਦੇ ਹੋਏ ਸੱਜੇ ਪਾਸੇ ਦਾ ਦੇਸ *ਤਿਲਵਤ* ਆਉਂਦਾ ਹੈ ਅਤੇ ਉਥੋਂ ਦੇ ਲੋਕ *ਤਰੂ* ਅਖਵਾਉਂਦੇ ਹਨ। ਇਹ ਲੋਕ ਬਹੁਤ ਕਾਲੇ ਅਤੇ ਤੁਰਕਾ ਵਾਗ ਚਪਟੀ ਨੱਕ ਵਾਲੇ ਹੁੰਦੇ ਹਨ। ਉਥੋਂ ਤੁਸੀ ਕਾਮਰੂ ਦੇ ਪਰਬਤ ਉਤੇ ਜਾ ਪਹੁੰਚਦੇ ਹੋ ਜਿਹੜਾ ਸਮੁੰਦਰ ਤਕ ਫੈਲਿਆ ਹੋਇਆ ਹੈ।

ਤਿਲਵਤ ਦੇ ਸਾਹਮਣੇ ਸੱਜੇ ਪਾਸੇ ਦਾ ਦੇਸ ਨੈਪਾਲ ਰਾਜ ਹੈ। ਇਕ ਮਨੁੱਖ ਨੇ, ਜਿਹੜਾ ਉਨ੍ਹਾ ਦੇਸ਼ਾ ਵਿਚ ਘੁੰਮ ਚੁੱਕਿਆ ਸੀ, ਮੈਨੂੰ ਹੇਠ ਲਿਖੀ ਸੂਚਨਾ ਦਿੱਤੀ ਸੀ - "ਤਨਵਤ ਵਿਚ ਪਹੁੰਚ ਕੇ, ਉਸ ਨੇ ਪੂਰਬੀ ਦਿਸ਼ਾ ਨੂੰ ਛੱਡ ਦਿੱਤਾ ਅਤੇ ਖੱਬੇ ਪਾਸੇ ਮੁੜ ਪਿਆ। ਉਹ ਨੈਪਾਲ ਵਲ ਤੁਰ ਪਿਆ ਜਿਹੜਾ 20 *ਫਰਸਖ* ਦਾ ਰਸਤਾ ਹੈ ਅਤੇ ਜਿਸ ਦੇ ਬਹੁਤ ਸਾਰੇ ਹਿੱਸੇ ਵਿਚ ਚੜ੍ਹਾਈ ਹੈ। ਨੈਪਾਲ ਤੋਂ ਉਹ ਤੀਹ ਦਿਨਾ ਵਿਚ *ਭੋਟੇਸ਼ਵਰ* (ਭੂਤੇਸ਼ਵਰ) ਪੁੱਜਿਆ। ਇਹ ਲਗਭਗ 80 *ਫਰਸਖ* ਦਾ ਰਸਤਾ ਹੈ, ਜਿਸ ਵਿਚ ਉਤਰਾਈ ਦੀ ਨਿਸਬਤ ਚੜ੍ਹਾਈ ਜਿਆਦਾ ਹੈ। ਫਿਰ ਇਕ ਦਰਿਆ ਆਉਂਦਾ ਹੈ ਜਿਸ ਨੂੰ ਕਈ ਵਾਰੀ ਪੁਲਾ ਰਾਹੀਂ ਪਾਰ ਕਰਨਾ ਪੈਂਦਾ ਹੈ। ਇਹ ਪੁਲ ਤਖਤਿਆ ਨੂੰ ਰੱਸਿਆ ਰਾਹੀਂ ਦੋ ਲੱਠਿਆ ਨਾਲ ਬੰਨ੍ਹ ਕੇ ਬਣਾਏ ਜਾਦੇ ਹਨ। ਇਹ ਰੱਸੇ ਇਕ ਚੱਟਾਨ ਤੋਂ ਦੂਜੀ ਚੱਟਾਨ ਤਕ ਤਣੇ ਹੁੰਦੇ ਹਨ ਅਤੇ ਇਨ੍ਹਾ ਨੂੰ ਦੋਹਾ ਪਾਸੇ ਬਣਾਏ ਹੋਏ ਖੰਭਿਆ ਨਾਲ ਬੰਨ੍ਹਦੇ ਹਨ। ਲੋਕ ਅਜਿਹਿਆ ਪੁਲਾ ਥਾਣੀਂ ਮੋਢਿਆ ਉਤੇ ਭਾਰ ਰੱਖ ਕੇ ਪਾਰ ਲੈ ਜਾਦੇ ਹਨ ਜਦ ਕਿ ਪੁਲ ਤੋ ਹੇਠਾ, ਸੌ ਗਜ ਦੀ ਗਹਿਰਾਈ ਉਤੇ, ਬਰਫ਼ ਵਰਗੀ ਚਿੱਟੀ ਝੱਗ ਉਛਾਲਦਾ ਹੋਇਆ ਪਾਣੀ ਚੱਟਾਨਾ ਨੂੰ ਟੋਟੇ-ਟੋਟੇ ਕਰ ਦੇਣ ਦੀਆ ਕੋਸ਼ਿਸ਼ਾ ਕਰਦਾ ਹੈ। ਪੁਲਾ ਦੇ ਦੂਜੇ ਪਾਸੇ ਪੁੱਜ ਕੇ ਭਾਰ ਬੱਕਰਿਆ ਦੀ ਪਿੱਠ ਉਤੇ ਲੱਦ ਦਿੱਤਾ ਜਾਦਾ ਹੈ ."

ਨੈਪਾਲ ਰਾਹੀਂ ਕਨੌਜ ਤੋਂ ਭੋਟੇਸਵਰ ਤਕ

"ਭੋਟੇਸਵਰ (ਭੂਤੇਸਵਰ) ਤੋਂ ਤਿੱਬਤ ਦੀ ਸਰਹੱਦ ਸ਼ੁਰੂ ਹੁੰਦੀ ਹੈ। ਉਥੇ ਲੋਕਾਂ ਦੀ ਭਾਸ਼ਾ,

ਵੇਸ ਅਤੇ ਸਰੀਰ ਦੇ ਆਕਾਰ ਬਦਲ ਜਾਂਦੇ ਹਨ। ਉਥੋ ਸਭ ਤੋਂ ਉੱਚੀ ਪਹਾੜੀ ਚੋਟੀ ਦੀ ਦੂਰੀ 20 *ਫਰਸਖ਼* ਹੈ। ਇਸ ਪਹਾੜ ਦੀ ਚੋਟੀ ਤੋਂ ਭਾਰਤ ਧੁੰਦ ਵਿਚ ਗਲੇਫ਼ਿਆ ਇਕ ਕਾਲਾ ਵਿਸਥਾਰ, ਚੋਟੀ ਤੋਂ ਹੇਠਲੇ ਪਰਬਤ ਛੋਟੀਆ-ਛੋਟੀਆਂ ਪਹਾੜੀਆ, ਅਤੇ ਤਿੱਬਤ ਤੇ ਚੀਨ ਲਾਲ ਪ੍ਰਤੀਤ ਹੁੰਦੇ ਹਨ। ਤਿੱਬਤ ਅਤੇ ਚੀਨ ਵਲ ਦੀ ਉਤਰਾਈ ਇਕ *ਫਰਸਖ਼* ਤੋ ਘੱਟ ਹੈ।"

ਕਨੌਜ ਤੋਂ ਦੱਖਣ-ਪੂਰਬ ਵਲ ਗੰਗਾ ਦੇ ਪੱਛਮੀ ਕੰਢੇ ਦੇ ਨਾਲ-ਨਾਲ ਤੁਰਦੇ ਹੋਏ ਤੁਸੀਂ *ਜਜਾਹੂਤੀ* ਰਾਜ ਵਿਚ ਪਹੁੰਚ ਜਾਂਦੇ ਹੋ, ਜਿਹੜਾ ਕਨੌਜ ਤੋਂ 30 *ਫਰਸਖ* ਦੇ ਫ਼ਾਸਲੇ ਉਤੇ ਹੈ।

ਕਨੌਜ ਤੋ ਬਨਵਾਸ ਤਕ

ਇਸ ਦੇਸ਼ ਦੀ ਰਾਜਧਾਨੀ *ਖਜੁਰਾਹੋ* ਹੈ। ਇਸ ਨਗਰ ਅਤੇ ਕਨੌਜ ਵਿਚਕਾਰ ਭਾਰਤ ਦੇ ਦੋ ਬਹੁਤ ਪ੍ਰਸਿੱਧ ਕਿਲ੍ਹੇ ਗਵਾਲੀਅਰ ਅਤੇ ਕਲੰਜਰ ਹਨ। *ਦਹਾਲ* ਇਕ ਦੇਸ਼ ਹੈ ਜਿਸ ਦੀ ਰਾਜਧਾਨੀ *ਤਿਔਰੀ* ਹੈ ਅਤੇ ਜਿਸ ਦਾ ਵਰਤਮਾਨ ਰਾਜਾ ਗੰਗੇਯ ਹੈ।

*ਕਨੰਕਰਾ* ਰਾਜ 20 *ਫਰਸਖ਼* ਹੈ। *ਅਪਸੂਰ*, *ਬਨਵਾਸ* ਸਮੁੰਦਰੀ ਤੱਟ ਉਤੇ ਹਨ।

ਕਨੌਜ ਤੋ ਦੱਖਣ-ਪੱਛਮ ਵਲ ਚੱਲ ਕੇ ਤੁਸੀ ਇਨ੍ਹਾ ਥਾਵਾ ਉਤੇ ਪਹੁੰਚਦੇ ਹੋ *ਆਸੀ*, ਕਨੌਜ ਤੋਂ 18 *ਫਰਸਖ*; *ਸਹਨਯਾ*, 17 *ਫਰਸਖ*, *ਜੰਦਰਾ*, 18 *ਫਰਸਖ*, ਰਾਜੌਰੀ, 15 *ਫਰਸਖ਼*, ਗੁਜਰਾਤ ਦੀ ਰਾਜਧਾਨੀ *ਬਜ਼ਾਨਾ*, 20 *ਫਰਸਖ਼*। ਇਸ ਨਗਰ ਨੂੰ ਸਾਡੇ ਲੋਕ *ਨਾਰਾਇਣ* ਆਖਦੇ ਹਨ। ਇਸ ਦੇ ਪਤਨ ਮਗਰੋਂ ਇਥੋਂ ਦੇ ਵਾਸੀ ਉੱਜੜ ਕੇ ਜਦੂਰਾ ਨਾਮਕ ਇਕ ਹੋਰ ਥਾ ਉਤੇ ਜਾ ਕੇ ਵਸ ਗਏ ਸਨ।

ਕਨੌਜ ਤੋ ਬਜ਼ਾਨਾ

ਮਾਹੂਰਾ ਅਤੇ ਕਨੌਜ ਵਿਚ ਉਤਨੀ ਹੀ ਦੂਰੀ ਹੈ, ਜਿੰਨੀ ਮਥਰਾ ਅਤੇ ਬਜ਼ਾਨਾ ਦੇ ਵਿਚਕਾਰ ਹੈ, ਯਾਨੀ ਕਿ 28 *ਫਰਸਖ*। ਜੇ ਕੋਈ ਸਖਸ ਮਾਹੂਰਾ ਤੋ ਉੱਜੈਨ ਵਲ ਜਾਵੇ, ਤਾਂ ਉਸ ਨੂੰ ਰਸਤੇ ਵਿਚ ਅਜਿਹੇ ਪਿੰਡ ਮਿਲਣਗੇ ਜਿਹੜੇ ਇਕ ਦੂਜੇ ਤੋ ਪੰਜ *ਫਰਸਖ਼* ਜਾ ਇਸ ਤੋਂ ਵੀ ਘੱਟ ਦੂਰ ਹਨ। 35 *ਫਰਸਖ* ਤੁਰਨ ਮਗਰੋਂ ਉਹ *ਦੂਦਹੀ* ਨਾਂ ਦੇ ਇਕ ਵੱਡੇ ਨਗਰ ਵਿਚ ਪਹੁੰਚੇਗਾ, ਉਥੋਂ *ਬਾਮਾਹੂਰ* ਦੂਦਹੀ ਤੋਂ 17 *ਫਰਸਖ਼*, *ਭੈਲਸਾਨ*, 5 *ਫਰਸਖ*, ਜਿਹੜੀ ਹਿੰਦੂਆਂ ਦੀ ਇਕ ਪਵਿੱਤਰ ਥਾ ਹੈ, ਇਸ ਦਾ ਨਾਂ ਅਤੇ ਉਥੋਂ ਦੀ ਦੇਵਮੂਰਤੀ ਦਾ ਨਾਂ ਇਕੋ ਹੀ ਹੈ। ਉਥੋਂ *ਅਰਦੀਨ*, 9 *ਫਰਸਖ਼* ਹੈ। ਜਿਸ ਦੇਵਮੂਰਤੀ ਦੀ ਉਥੇ ਪੂਜਾ ਹੁੰਦੀ ਹੈ, ਉਸ ਦਾ ਨਾਂ *ਮਹਾਕਾਲ* ਹੈ। ਫਿਰ *ਧਾਰ* ਤਕ 7 *ਫਰਸਖ਼* ਹਨ।

ਮਾਹੂਰਾ ਤੋਂ ਧਾਰ ਤਕ

ਬਜ਼ਾਨਾ ਤੋਂ ਦੱਖਣ ਵਲ ਚੱਲ ਕੇ ਤੁਸੀਂ *ਮੇਵਾੜ* ਵਲ ਆਉਂਦੇ ਹੋ ਜਿਹੜਾ ਬਜ਼ਾਨਾ ਤੋਂ 25 *ਫਰਸਖ* ਹੈ। ਇਹ ਇਕ ਰਾਜ ਹੈ ਜਿਸ ਦੀ ਰਾਜਧਾਨੀ *ਜਤੇਰੌਰ* (ਚਿਤੌੜ) ਹੈ। ਇਸ ਨਗਰ ਤੋਂ ਮਾਲਵੇ ਅਤੇ ਉਸ ਦੀ ਰਾਜਧਾਨੀ *ਧਾਰ* ਦੀ ਦੂਰੀ 20 ਫਰਸਖ ਹੈ। ਉੱਜੈਨ ਨਗਰ ਧਾਰ ਤੋਂ 7 *ਫਰਸਖ਼* ਪੂਰਬ ਵਲ ਹੈ।

ਬਜ਼ਾਨਾ ਤੋਂ ਮੰਦਗਿਰ ਤਕ

ਉੱਜੈਨ ਤੋਂ ਭੈਲਸਾਨ ਤਕ, ਜਿਹੜਾ ਮਾਲਵੇ ਅੰਦਰ ਹੀ ਹੈ, 10 *ਫਰਸਖ਼* ਦਾ ਫ਼ਰਕ ਹੈ।

ਧਾਰ ਤੋਂ ਦੱਖਣ ਵਲ ਤੁਰੋ, ਤਾਂ ਤੁਸੀ *ਭੂਮਿਹਰ* ਪਹੁੰਚਦੇ ਹੋ, ਜੋ ਧਾਰ ਤੋਂ 20 *ਫਰਸਖ਼* ਹੈ, *ਕੰਦ*, 20 *ਫਰਸਖ਼*; *ਨਮਾਵੁਰ*, ਨਰਮਦਾ (ਨਰਬਦਾ) ਦੇ ਕੰਢੇ ਤੇ, 10 ਫਰਸਖ, *ਅਲੀਸਪੁਰ*, 20 ਫਰਸਖ, *ਮੰਦਗਿਰ*, ਗੋਦਾਵਰੀ ਦੇ ਕੰਢੇ ਉਤੇ, 60 *ਫਰਸਖ਼ ਹੈ।*

ਫਿਰ ਧਾਰ ਤੋਂ ਦੱਖਣ ਦਿਸ਼ਾ ਵਲ ਚੱਲਣ ਉਤੇ ਤੁਹਾਨੂੰ ਇਹ ਥਾਂਵਾ ਮਿਲਣਗੀਆ . *ਨਾਮਿਯਾ* ਦੀ ਘਾਟੀ ਧਾਰ ਤੋਂ 7 ਫਰਸਖ਼; *ਮਰਾਠਾ* ਦੇਸ, 18 *ਫਰਸਖ਼*; *ਕੁੰਕਣ* ਪ੍ਰਾਤ, ਅਤੇ ਸਮੁੰਦਰੀ ਤੱਟ ਉਤੇ ਇਸ ਦੀ ਰਾਜਧਾਨੀ *ਥਾਨਾ*, 25 *ਫਰਸਖ਼* ....

ਧਾਰ ਤੋਂ ਤਾਨਾ (ਥਾਨਾ) ਤਕ

*ਗੈਂਡਾ* ਭਾਰਤ ਵਿਚ ਬਹੁਗਿਣਤੀ ਵਿਚ ਮਿਲਦਾ ਹੈ, ਖ਼ਾਸ ਤੌਰ ਤੇ ਗੰਗਾ ਦੇ ਲਾਗਲੇ ਇਲਾਕਿਆ ਵਿਚ। ਇਸ ਦਾ ਆਕਾਰ ਮਹਿੰ ਵਰਗਾ ਹੁੰਦਾ ਹੈ, ਖੱਲ ਕਾਲੀ ਅਤੇ ਖੁਰਦਰੀ ਹੁੰਦੀ ਹੈ, ਅਤੇ ਠੋਡੀ ਦੇ ਹੇਠਾਂ ਮਾਸ ਲਟਕਿਆ ਰਹਿੰਦਾ ਹੈ। ਇਸ ਦੇ ਹਰ ਇਕ ਪੈਰ 'ਤੇ ਤਿੰਨ ਪੀਲੇ ਸੁੰਮ ਹੁੰਦੇ ਹਨ, ਸਭ ਤੋਂ ਵੱਡਾ ਅੱਗੇ ਵਲ ਅਤੇ ਬਾਕੀ ਦੋਵੇਂ ਦੋਹਾ ਪਾਸਿਆ ਉਤੇ ਹੁੰਦੇ ਹਨ। ਪੂਛ ਲੰਮੀ ਨਹੀਂ ਹੁੰਦੀ, ਹੋਰਨਾ ਜਨੌਰਾ ਦੇ ਮੁਕਾਬਲੇ ਵਿਚ ਇਸ ਦੀਆ ਅੱਖਾਂ ਗੱਲ੍ਹਾ ਦੇ ਬਹੁਤ ਹੇਠਾ ਧਸੀਆ ਹੋਈਆ ਹੁੰਦੀਆ ਹਨ। ਨੱਕ ਦੇ ਸਿਰੇ ਉਤੇ ਇਕ ਸਿੰਗ ਹੁੰਦਾ ਹੈ ਜਿਹੜਾ ਉਪਰ ਵਲ ਮੁੜਿਆ ਹੁੰਦਾ ਹੈ। ਬ੍ਰਾਹਮਣਾ ਨੂੰ *ਗੈਂਡੇ* ਦਾ ਮਾਸ ਖਾਣ ਦਾ ਖ਼ਾਸ ਹੱਕ ਹੈ। ਇਕ ਜਵਾਨ ਗੈਂਡੇ ਨੂੰ ਸਾਹਮਣਿਉਂ ਆਉਣ ਵਾਲੇ ਹਾਥੀ ਉਤੇ ਹਮਲਾ ਕਰਦਿਆ ਮੈਂ ਆਪ ਦੇਖਿਆ ਹੈ। ਗੈਂਡੇ ਨੇ ਆਪਣੇ ਇਕ ਸਿੰਗ ਨਾਲ ਹਾਥੀ ਦੇ ਅਗਲੇ ਇਕ ਪੈਰ ਨੂੰ ਜ਼ਖਮੀ ਕਰ ਕੇ ਉਸ ਨੂੰ ਮੂੰਹ ਪਰਨੇ ਡੇਗ ਦਿੱਤਾ।

ਭਾਰਤ ਦੇ ਅਨੇਕ ਜਾਨਵਰ

ਮੇਰਾ ਵਿਚਾਰ ਸੀ ਕਿ *ਗੈਂਡਾ* ਹੀ *ਕਰਕਦੰਨ* ਹੈ, ਪਰ ਇਕ ਮਨੁੱਖ ਨੇ, ਜਿਹੜਾ ਹਬਸ਼ੀਆ ਦੇ ਦੇਸ ਅੰਦਰ ਸੁਫ਼ਾਲਾ ਨਾ ਦੀ ਥਾ ਨੂੰ ਦੇਖ ਕੇ ਆਇਆ ਸੀ, ਮੈਨੂੰ ਦੱਸਿਆ ਕਿ *ਕਰਕ*, ਜਿਸਨੂੰ ਹਬਸੀ *ਇੰਪੀਲਾ* ਆਖਦੇ ਹਨ ਅਤੇ ਜਿਸ ਦੇ ਸਿੰਗ ਨਾਲ ਚਾਕੂਆ ਦੇ ਦਸਤੇ ਬਣਦੇ ਹਨ, ਗੈਂਡੇ ਨਾਲ ਵਧੇਰੇ ਮਿਲਦਾ-ਜੁਲਦਾ ਹੈ।

ਨੀਲ ਨਦੀ ਵਾਗ ਭਾਰਤ ਦੀਆ ਨਦੀਆ ਵਿਚ ਵੀ ਮਗਰਮੱਛ ਹੁੰਦੇ ਹਨ। ਇਸੇ ਲਈ ਜਾਹਿਜ਼ ਨੇ ਆਪਣੇ ਭੋਲੇਪਨ ਕਰਕੇ ਅਤੇ ਨਦੀਆ ਦੇ ਰਸਤਿਆ ਅਤੇ ਸਮੁੰਦਰ ਦੇ ਆਕਾਰ ਤੋਂ ਅਨਜਾਣ ਹੋਣ ਦੇ ਕਾਰਨ ਇਹ ਸਮਝ ਲਿਆ ਸੀ ਕਿ ਮੁਹਰਾਨ (ਸਿੰਧ) ਨਦੀ ਨੀਲ ਨਦੀ ਦੀ ਹੀ ਇਕ ਸ਼ਾਖ਼ ਹੈ। ਇਸ ਦੇ ਨਾਲ ਹੀ ਭਾਰਤ ਦੀਆ ਨਦੀਆ ਵਿਚ ਮਗਰਮੱਛ ਦੀ ਜਾਤੀ ਦੇ ਹੋਰ ਵੀ ਕਈ ਕਮਾਲ ਦੇ ਜੀਵ ਹੁੰਦੇ ਹਨ, ਮਗਰ ਅਜੀਬ ਕਿਸਮ ਦੀਆ ਮੱਛੀਆ ਹੁੰਦੀਆ ਹਨ। ਹੋਰ ਇਕ ਚਮੜੇ ਦੀ ਮਸ਼ਕ ਵਰਗਾ ਜੀਵ ਹੁੰਦਾ ਹੈ ਜਿਹੜਾ ਬੇੜੀਆਂ ਵਿਚੋਂ ਦਿਸਦਾ ਹੈ ਅਤੇ ਤਰ-ਤਰ ਕੇ ਖੇਡਦਾ ਹੈ। ਇਸ ਨੂੰ ਬੁਰਲੂ ਆਖਦੇ ਹਨ। ਮੇਰੇ ਖ਼ਿਆਲ ਵਿਚ ਇਹ ਡਾਲਫਿਨ ਜਾ ਉਸ ਦੀ ਕੋਈ ਜਾਤੀ ਹੈ। ਲੋਕ ਆਖਦੇ ਹਨ ਕਿ ਡਾਲਫਿਨ ਵਾਗ ਇਸ ਦੇ ਸਿਰ ਵਿਚ ਸਾਹ ਲੈਣ ਲਈ ਇਕ ਛੇਕ ਹੁੰਦਾ ਹੈ ..

ਇਸ ਵਿਸੇ-ਅੰਤਰ ਨੂੰ ਛੱਡ ਕੇ ਹੁਣ ਅਸੀਂ ਆਪਣੇ ਵਿਸੇ ਵਲ ਪਰਤਦੇ ਹਾ।

ਬਜ਼ਾਨਾ ਤੋਂ ਦੱਖਣ-ਪੱਛਮ ਵਲ ਤੁਰਨ ਨਾਲ ਤੁਸੀਂ *ਅਨਹਿਲਵਾੜਾ* ਵਿਚ, ਜਿਹੜਾ ਬਜ਼ਾਨਾ

ਬਜ਼ਾਨਾ ਤੋਂ ਸੋਮਨਾਥ

ਤੋਂ 60 *ਫਰਸਖ* ਹੈ, ਅਤੇ ਸਮੁੰਦਰ-ਤੱਟ ਤੇ *ਸੋਮਨਾਥ* ਵਿਚ, ਜਿਹੜਾ 50 *ਫਰਸਖ* ਹੈ, ਪਹੁੰਚ ਜਾਦੇ ਹੋ।

ਅਨਹਿਲਵਾੜਾ ਤੋਂ ਲੋਹਰਾਨੀ ਤਕ

ਅਨਹਿਲਵਾੜਾ ਤੋਂ ਦੱਖਣ ਵਲ ਤੁਰਨ ਨਾਲ ਇਹ ਥਾਂਵਾਂ ਮਿਲਦੀਆ ਹਨ · *ਲਾਰਦੇਸ਼*; ਇਸ ਦੇਸ਼ ਦੀਆ *ਬਿਹਰੋਜ* ਅਤੇ *ਰਿਹੰਜੁਰ* ਦੋ ਰਾਜਧਾਨੀਆਂ ਹਨ ਜਿਹੜੀਆ ਅਨਹਿਲਵਾੜਾ ਤੋਂ 42 *ਫਰਸਖ਼* ਹਨ। ਇਹ ਦੋਵੇ ਤਾਨਾ (ਥਾਨਾ) ਤੋਂ ਪੂਰਬ ਵਲ ਸਮੁੰਦਰੀ ਕੰਢੇ ਉਤੇ ਹਨ।

ਬਜ਼ਾਨਾ ਤੋਂ ਪੱਛਮ ਵਲ ਤੁਰਨ ਨਾਲ ਇਹ ਥਾਵਾ ਮਿਲਦੀਆ ਹਨ *ਮੁਲਤਾਨ* ਬਜ਼ਾਨਾ ਤੋ 50 ਫਰਸਖ਼; ਭਾਤੀ, 15 *ਫਰਸਖ਼।*

ਭਾਤੀ ਤੋਂ ਦੱਖਣ-ਪੱਛਮ ਵਲ ਸਫਰ ਕਰਨ ਨਾਲ ਇਹ ਥਾਵਾ ਮਿਲਦੀਆ ਹਨ *ਅਰੋਰ*, ਭਾਤੀ ਤੋਂ 15 *ਫਰਸਖ*, ਜਿਹੜਾ ਸਿੰਧ ਨਦੀ ਦੀਆ ਦੋ ਸਾਖਾਵਾ ਦੇ ਵਿਚਕਾਰ ਇਕ ਨਗਰ ਹੈ, *ਬਹਮਨਵਾ ਅਲਮਨਸੂਰਾ*, 20 *ਫਰਸਖ*; ਸਿੰਧ ਨਦੀ ਦੇ ਮੁਹਾਣੇ ਉਤੇ *ਲੋਹਰਾਨੀ*, 30 *ਫਰਸਖ਼।*

ਕਨੌਜ ਤੋ ਕਸਮੀਰ ਤਕ

ਕਨੌਜ ਤੋਂ ਉੱਤਰ ਵਲ ਥੋੜ੍ਹਾ ਜਿਹਾ ਪੱਛਮ ਵਲ ਜਾਣ ਤੇ ਤੁਸੀ ਇਨ੍ਹਾ ਥਾਵਾ ਉਤੇ ਪਹੁੰਚਦੇ ਹੋ . *ਸ਼ਿਰਸਾਰਹ*, ਕਨੌਜ ਤੋਂ 50 *ਫਰਸਖ*, *ਪਿੰਜੌਰ*, 18 *ਫਰਸਖ*, ਇਹ ਨਗਰ ਪਹਾੜਾ ਉਤੇ ਵਸਿਆ ਹੋਇਆ ਹੈ। ਇਸ ਸਾਹਮਣਲੇ ਮੈਦਾਨੀ ਇਲਾਕੇ ਵਿਚ ਤਾਨੇਸਰ (ਥਾਨੇਸਰ) ਨਗਰ ਹੈ, ਜਲੰਧਰ ਦੀ ਰਾਜਧਾਨੀ *ਧਮਾਲਾ* ਪਹਾੜਾ ਦੇ ਤਲ ਵਿਚ ਹੈ, 18 *ਫਰਸਖ*, *ਬੱਲਾਵਰ*, 10 *ਫਰਸਖ।* ਇਥੋ ਪੱਛਮ ਦਿਸਾ ਵਲ ਚੱਲਣ ਨਾਲ ਲੱਧਾ, 13 *ਫਰਸਖ*, *ਰਾਜਗਿਰੀ* ਦਾ ਕਿਲ੍ਹਾ, 8 *ਫਰਸਖ*, ਉਥੋ ਉੱਤਰ ਵਲ ਤੁਰਨ ਨਾਲ ਤੁਸੀ ਕਸ਼ਮੀਰ ਪਹੁੰਚਦੇ ਹੋ, ਜੋ 25 *ਫਰਸਖ਼* ਹੈ।

ਕਨੌਜ ਤੋ ਗਜਨੀ ਤਕ

ਕਨੌਜ ਤੋਂ ਪੱਛਮ ਵਲ ਯਾਤਰਾ ਕਰਨ ਨਾਲ ਇਹ ਥਾਵਾ ਆਉਦੀਆ ਹਨ *ਦਿਯਾਮੋ*, ਕਨੌਜ ਤੋ 10 *ਫਰਸਖ਼*, *ਕੁਤੀ*, 10 *ਫਰਸਖ*, *ਅਨਾਰ*, 10 *ਫਰਸਖ*, *ਮੇਰਠ*, 10 *ਫਰਸਖ*, *ਪਾਨੀਪਤ*, 10 *ਫਰਸਖ਼।* ਪਿਛਲੀਆ ਦੋਹਾ ਥਾਵਾ ਦੇ ਵਿਚਕਾਰ ਜਮਨਾ ਦਰਿਆ ਵਗਦਾ ਹੈ, *ਕਵੀਤਲ*, 10 *ਫਰਸਖ਼*, *ਸੁਨਾਮ*, 10 *ਫਰਸਖ।*

ਇਥੋਂ ਉੱਤਰ-ਪੱਛਮ ਵਲ ਤੁਰਨ ਨਾਲ ਇਹ ਥਾਵਾ ਆਉਦੀਆ ਹਨ *ਆਦਿੱਤਹੋਰ*, 9 *ਫਰਸਖ*, *ਜੱਜਨੀਰ*, 6 *ਫਰਸਖ*, *ਮੰਦਹੂਕੁਰ*, ਜਿਹੜਾ ਇਰਾਵਾ ਨਦੀ ਦੇ ਪੂਰਬ ਵਿਚ ਸਥਿਤ ਹੈ, *ਲੋਹਾਵੁਰ* ਦੀ ਰਾਜਧਾਨੀ ਹੈ, 8 *ਫਰਸਖ*; *ਚੰਦ੍ਰਾਹ* ਦਰਿਆ, 12 *ਫਰਸਖ਼*, *ਜੇਲਮ* ਦਰਿਆ, ਜਿਹੜਾ ਬਿਅੱਤਾ ਦਰਿਆ ਦੇ ਪੱਛਮ ਵਲ ਹੈ, 8 *ਫਰਸਖ*, ਕੰਧਾਰ ਦੀ ਰਾਜਧਾਨੀ *ਵੈਹਿੰਦ* ਜਿਹੜੀ ਸਿੰਧ ਦਰਿਆ ਦੇ ਪੱਛਮ ਵਲ ਹੈ, 20 *ਫਰਸਖ*, *ਪੁਰਸਾਵਰ*, 14 *ਫਰਸਖ਼*, *ਦੁਨਪੁਰ*, 15 *ਫਰਸਖ*; *ਕਾਬੁਲ*, 12 *ਫਰਸਖ਼*; *ਗ਼ਜ਼ਨ* (ਗਜਨੀ), 17 *ਫਰਸਖ।*

'ਕਸਮੀਰ ਇਕ ਅਜਿਹੀ ਪੱਬੀ ਉਤੇ ਵਸਿਆ ਹੋਇਆ ਹੈ ਜਿਸ ਨੂੰ ਚੁਪਾਸਿਉਂ ਉੱਚੇ-

ਉੱਚੇ ਦੁਰਗਮ ਪਹਾੜਾ ਨੇ ਘੇਰਿਆ ਹੋਇਆ ਹੈ। ਇਸ ਦੇਸ਼ ਦਾ ਦੱਖਣ ਅਤੇ ਪੂਰਬ ਹਿੰਦੂਆ ਕੋਲ ਹਨ, ਪੱਛਮ ਬੋਲਾਰਸ਼ਾਹ ਅਤੇ ਸ਼ੁਕਨਾਨਸਾਹ ਆਦਿਕ ਰਾਜਿਆ ਕੋਲ, ਅਤੇ ਉਸ ਤੋਂ ਵੀ ਪਰਲੇ ਹਿੱਸੇ ਬਦਖਸ਼ਾ ਦੀ ਹੱਦ ਤਕ ਵਖਾਨਸ਼ਾਹ ਕੋਲ ਹਨ। ਇਸ ਦੇਸ ਦਾ ਉੱਤਰੀ ਅਤੇ ਥੋੜ੍ਹਾ ਜਿਹਾ ਪੂਰਬੀ ਹਿੱਸਾ ਖ਼ੁਤਨ ਅਤੇ ਤਿੱਬਤ ਦੇ ਤੁਰਕਾ ਕੋਲ ਹੈ। ਭੋਟੇਸ਼ਵਰ (ਭੂਤੇਸਵਰ) ਚੋਟੀ ਤੋਂ ਕਸ਼ਮੀਰ ਦਾ ਫ਼ਾਸਲਾ ਤਿੱਬਤ ਰਾਹੀਂ ਲਗਭਗ 300 *ਫਰਸਖ।*

ਕਸਮੀਰ

ਕਸਮੀਰੀ ਲੋਕ ਪੈਦਲ ਚੱਲਦੇ ਹਨ। ਉਨ੍ਹਾਂ ਕੋਲ ਨਾ ਕੋਈ ਸਵਾਰੀ ਦਾ ਜਾਨਵਰ ਅਤੇ ਨਾ ਹੀ ਕੋਈ ਹਾਥੀ ਹੈ। ਉਨ੍ਹਾ ਵਿਚੋਂ ਜਿਹੜੇ ਧਨਾਢ ਹਨ, ਉਹ *ਕੱਤ* ਨਾਮੀ ਪਾਲਕੀਆ ਉਤੇ ਚੜ੍ਹਦੇ ਹਨ, ਜਿਨ੍ਹਾ ਨੂੰ ਆਦਮੀ ਮੋਢਿਆ ਉਤੇ ਚੁੱਕਦੇ ਹਨ। ਉਨ੍ਹਾ ਨੂੰ ਆਪਣੇ ਦੇਸ਼ ਦੀ ਹਿਫ਼ਾਜ਼ਤ ਦਾ ਬਹੁਤ ਧਿਆਨ ਰਹਿੰਦਾ ਹੈ, ਇਸੇ ਲਈ ਉਹ ਆਪਣੇ ਮੁਲਕ ਦੇ ਪ੍ਰਵੇਸ਼-ਦੁਆਰਾ ਅਤੇ ਰਾਹਾ ਉਤੇ ਕਰੜਾ ਪਹਿਰਾ ਦਿੰਦੇ ਹਨ, ਜਿਸ ਕਾਰਨ ਉਨ੍ਹਾ ਨਾਲ ਕਿਸੇ ਕਿਸਮ ਦਾ ਮੇਲ-ਜੋਲ ਰੱਖਣਾ ਬਹੁਤ ਔਖਾ ਹੈ। ਪ੍ਰਾਚੀਨ ਸਮੇਂ ਵਿਚ ਉਹ ਇਕ-ਦੋ ਬਦੇਸ਼ੀਆ, ਖਾਸ ਤੌਰ ਤੇ ਯਹੂਦੀਆਂ ਨੂੰ ਆਪਣੇ ਦੇਸ਼ ਵਿਚ ਦਾਖਲ ਹੋਣ ਦੀ ਇਜਾਜਤ ਦੇ ਦਿੰਦੇ ਸਨ। ਪਰ ਹੁਣ ਉਹ ਬਦੇਸੀਆ ਦੀ ਤਾ ਗੱਲ ਹੀ ਕੀ ਕਰਨੀ ਹੋਈ, ਉਸ ਹਿੰਦੂ ਨੂੰ ਵੀ ਨਹੀਂ ਜਾਣ ਦਿੰਦੇ, ਜਿਸ ਦੀ ਉਨ੍ਹਾ ਨਾਲ ਨਿਜੀ ਜਾਣਕਾਰੀ ਨਾ ਹੋਵੇ।

ਕਸਮੀਰ ਦਾ ਨਗਰ ਚਾਰ ਫਰਸਖ ਧਰਤੀ ਉਤੇ ਜਿਹਲਮ ਦਰਿਆ ਦੇ ਦੋਹਾ ਕੰਢਿਆ ਦੇ ਨਾਲ-ਨਾਲ ਵਸਿਆ ਹੋਇਆ ਹੈ, ਜਿਹੜੇ ਪੁਲਾ ਅਤੇ ਕਿਸ਼ਤੀਆ ਰਾਹੀ ਆਪੋ ਵਿਚ ਮਿਲੇ ਹੋਏ ਹਨ। ਜਿਹਲਮ ਦਾ ਸੋਮਾ ਹਰਮਕੋਟ ਦੇ ਪਹਾੜਾ ਅੰਦਰ ਹੈ, ਜਿਥੋਂ ਗੰਗਾ ਵੀ ਨਿਕਲਦੀ ਹੈ। ਇਹ ਬਹੁਤ ਠੰਡਾ ਅਤੇ ਨਾ ਲੰਘਿਆ ਜਾ ਸਕਣ ਵਾਲਾ ਇਲਾਕਾ ਹੈ ਜਿਥੇ ਸਦਾ ਬਰਫ਼ ਜੰਮੀ ਰਹਿੰਦੀ ਹੈ। ਇਨ੍ਹਾ ਪਹਾੜਾ ਦੇ ਪਿਛਵਾੜੇ *ਮਹਾਚੀਨ*, ਯਾਨੀ ਕਿ ਵੱਡਾ ਚੀਨ ਹੈ।

ਉੱਤਰ ਵਿਚ ਭਾਰਤ ਦੀ ਸਰਹੱਦ ਇਹੋ ਹੀ ਹੈ।

ਭਾਰਤ ਦੇ ਪੱਛਮੀ ਸੀਮਾਂਤ ਪਹਾੜਾ ਅੰਦਰ ਅਫ਼ਗਾਨਾ ਦੀਆ ਅਨੇਕ ਜਾਤੀਆ ਰਹਿੰਦੀਆ ਹਨ ਅਤੇ ਉਹ ਸਿੰਧ ਘਾਟੀ ਦੇ ਨਜ਼ਦੀਕ ਤਕ ਫੈਲੀਆ ਹੋਈਆ ਹਨ।

ਭਾਰਤ ਦੀਆ ਦੱਖਣੀ ਤੇ ਪੱਛਮੀ ਸੀਮਾਵਾ

ਭਾਰਤ ਦੀ ਦੱਖਣੀ ਸੀਮਾ ਉਤੇ ਸਮੁੰਦਰ ਹੈ। ਭਾਰਤ ਦਾ ਸਮੁੰਦਰੀ ਤੱਟ ਮ਼ਕਰਾਨ ਦੇ ਮੁੱਖ ਨਗਰ ਤੀਜ਼ ਤੋਂ ਸ਼ੁਰੂ ਹੁੰਦਾ ਹੈ ਅਤੇ ਉਥੋ ਦੱਖਣ-ਪੂਰਬ ਦਿਸਾ ਵਿਚ ਦੀਬਲ ਵਲ 40 *ਫਰਸਖ਼* ਤੋਂ ਵੱਧ ਦੂਰੀ ਤਕ ਫੈਲਿਆ ਹੋਇਆ ਹੈ। ਇਨ੍ਹਾ ਦੋਹਾ ਥਾਵਾ ਵਿਚਕਾਰ ਤੂਰਾਨ ਦੀ ਖਾੜੀ ਹੈ।

ਉਪਰ ਦੱਸੀ ਖਾੜੀ ਮਗਰੋ ਛੋਟਾ ਮੰਨ੍ਹਾ, ਫਿਰ ਵੱਡਾ ਮੰਨ੍ਹਾ, ਫਿਰ ਬਵਾਰਿਜ, ਅਰਥਾਤ ਕੱਛ ਅਤੇ ਸੋਮਨਾਥ ਦੇ ਸਮੁੰਦਰੀ ਲੁਟੇਰੇ ਆਉਂਦੇ ਹਨ। ਉਨ੍ਹਾ ਦਾ ਇਹ ਨਾਮ ਇਸ ਲਈ ਹੈ ਕਿਉਂਕਿ ਉਹ ਬੇੜਾ ਨਾ ਦੇ ਜਹਾਜ ਵਿਚ ਬਹਿ ਕੇ ਸਮੁੰਦਰ ਅੰਦਰ ਲੁੱਟ ਮਚਾਉਂਦੇ ਅਤੇ ਡਾਕੇ ਮਾਰਦੇ ਹਨ। ਸਮੁੰਦਰ ਦੇ ਕੰਢੇ ਉਤੇ ਇਹ ਥਾਵਾ ਹਨ - *ਤਵੱਲੇਸਰ*, ਦੀਬਲ ਤੋਂ 50

*ਫਰਸਖ਼; ਲੋਹਰਾਨੀ*, 12 *ਫਰਸਖ਼; ਬਗਾ*, 12 *ਫਰਸਖ਼*, ਕੱਛ ਤਕ ਜਿਥੇ ਮੁਕਲ ਦਾ ਰੁੱਖ ਪੈਦਾ ਹੁੰਦਾ ਹੈ ਅਤੇ *ਬਾਰਵੀ*, 6 *ਫਰਸਖ਼; ਸੋਮਨਾਥ*, 14 *ਫਰਸਖ਼; ਕੰਬਾਇਤ*, 30 *ਫਰਸਖ਼; ਅਸਵਿਲ* ਤਕ 2 ਦਿਨਾਂ ਦਾ ਰਾਹ; *ਬਿਹਰੋਜ*, 30 *ਫਰਸਖ਼ (?); ਸੰਦਾਨ*, 50 *ਫਰਸਖ਼;* ਸੂਬਾਰਾ, 6 *ਫਰਸਖ਼; ਥਾਨਾ*, 5 *ਫਰਸਖ਼।*

ਉਥੋਂ ਤੱਟ ਦੀ ਲਕੀਰ *ਲਾਗਨ* ਦੇਸ਼ ਵਲ ਆਉਂਦੀ ਹੈ, ਜਿਸ ਵਿਚ *ਜੀਮੂਰ* ਨਗਰ ਹੈ, ਅਤੇ ਉਥੋਂ *ਵੱਲਭ, ਕਾਂਜੀ*, ਦ੍ਰਵਦ ਨੂੰ ਜਾਂਦੀ ਹੈ। ਇਸ ਦੇ ਮਗਰੋਂ ਇਕ ਵੱਡੀ ਖਾੜੀ ਹੈ, ਜਿਸ ਵਿਚ *ਸਿੰਗਲਦੀਪ* ਅਰਥਾਤ ਸਰਾਂਦੀਬ ਦਾ ਟਾਪੂ (ਲੰਕਾ) ਹੈ। ਖਾੜੀ ਦੇ ਦੁਆਲੇ *ਪੰਜਯਾਵਰ* ਨਗਰ ਸਥਿਤ ਹੈ। ਜਦੋਂ ਇਹ ਨਗਰ ਉੱਜੜ ਗਿਆ ਸੀ, ਤਾਂ ਜੌਰ ਰਾਜਾ ਨੇ ਇਸ ਦੀ ਥਾਂ ਪੱਛਮ ਵਲ ਸਾਗਰ-ਤੱਟ ਉਤੇ *ਪਦਨਾਰ* ਨਾਮਕ ਇਕ ਨਵਾਂ ਨਗਰ ਵਸਾਇਆ ਸੀ।

ਸਮੁੰਦਰੀ ਤੱਟ ਉਤੇ ਅਗਲੀ ਥਾਂ *ਉਮੰਲਨਾਰ* ਹੈ, ਫਿਰ *ਰਾਮਸ਼ੇਰ* (ਰਾਮੇਸ਼ਵਰ) ਲੰਕਾ ਦੇ ਸਾਹਮਣੇ ਹੈ; ਇਨ੍ਹਾਂ ਦੋਹਾ ਵਿਚਕਾਰ ਸਮੁੰਦਰ ਦਾ ਰਾਹ 12 *ਫਰਸਖ਼* ਹੈ। ਪੰਜਯਾਵਰ ਤੋਂ ਰਾਮੇਸ਼ਵਰ ਦਾ ਫ਼ਾਸਲਾ 40 *ਫਰਸਖ਼*, ਰਾਮੇਸ਼ਵਰ ਅਤੇ *ਸੇਤੂਬੰਧ* ਦਾ ਫ਼ਾਸਲਾ 2 *ਫਰਸਖ਼* ਹੈ। ਸੇਤੂਬੰਧ ਦਾ ਅਰਥ *ਸਮੁੰਦਰ ਦਾ ਪੁਲ* ਹੈ। ਇਹ ਦਸ਼ਰਥ ਦੇ ਪੁੱਤਰ ਰਾਮ ਵਲੋਂ ਬੰਨ੍ਹਿਆ ਹੋਇਆ ਹੈ ਜਿਹੜਾ ਉਨ੍ਹਾਂ ਨੇ ਧਰਾਤਲ ਤੋਂ ਲੈ ਕੇ ਲੰਕਾ ਦੇ ਕਿਲ੍ਹੇ ਤੀਕ ਬਣਵਾਇਆ ਸੀ। ਇਸ ਵੇਲੇ ਇਥੇ ਵੱਖ-ਵੱਖ ਪਹਾੜ ਹੀ ਰਹਿ ਗਏ ਹਨ, ਜਿਨ੍ਹਾ ਦੇ ਵਿਚੋਂ ਸਮੁੰਦਰ ਵਹਿੰਦਾ ਹੈ। ਸੇਤੂਬੰਧ ਤੋਂ 16 *ਫਰਸਖ਼* ਪੂਰਬ ਵਲ ਬੰਦਰਾਂ ਦੇ *ਕਿਹਕਿੰਦ* ਨਾਮੀ ਪਹਾੜ ਹਨ। ਬਾਦਰਾਂ ਦਾ ਰਾਜਾ ਹਰ ਰੋਜ਼ ਆਪਣੀ ਸੈਨਾ ਨਾਲ ਜੰਗਲ ਤੋਂ ਨਿਕਲਦਾ ਹੈ ਅਤੇ ਉਹ ਆਪਣੇ ਲਈ ਬਣੀਆਂ ਹੋਈਆਂ ਖਾਸ ਥਾਵਾਂ ਉਤੇ ਬੈਠ ਜਾਦੇ ਹਨ। ਉਸ ਪ੍ਰਦੇਸ਼ ਦੇ ਲੋਕ ਉਨ੍ਹਾ ਦੇ ਲਈ ਚੌਲ ਰਿੰਨ੍ਹਦੇ ਹਨ ਅਤੇ ਪੱਤਿਆਂ ਉਤੇ ਰੱਖ ਕੇ ਉਨ੍ਹਾਂ ਕੋਲ ਲੈ ਆਉਂਦੇ ਹਨ। ਚੌਲ ਖਾਣ ਮਗਰੋਂ ਉਹ ਜੰਗਲ ਨੂੰ ਮੁੜ ਜਾਦੇ ਹਨ। ਜੇ ਉਨ੍ਹਾ ਨੂੰ ਚੌਲ ਨਾ ਮਿਲਣ, ਤਾਂ ਸਾਰੇ ਦੇਸ ਦਾ ਸੱਤਿਆਨਾਸ ਹੋ ਜਾਦਾ ਹੈ ਕਿਉਂਕਿ ਉਹ ਨਾ ਸਿਰਫ਼ ਗਿਣਤੀ ਵਿਚ ਹੀ ਬਹੁਤੇ ਹਨ, ਸਗੋਂ ਉਹ ਖੂੰਖਾਰ ਅਤੇ ਲੜਾਕੇ ਵੀ ਹਨ। ਲੋਕਾਂ ਦਾ ਵਿਸ਼ਵਾਸ ਹੈ ਕਿ ਉਹ ਮਨੁੱਖਾਂ ਦੀ ਹੀ ਇਕ ਜਾਤੀ ਹੈ ਜਿਹੜੀ ਬਦਲ ਕੇ ਬਾਂਦਰ ਬਣ ਗਈ ਹੈ। ਰਾਖਸ਼ਾ ਨਾਲ ਹੋਏ ਯੁੱਧ ਵਿਚ ਰਾਮ ਦੀ ਸਹਾਇਤਾ ਕਰਨ ਦੇ ਇਵਜ਼ ਵਿਚ ਰਾਮ ਨੇ ਉਨ੍ਹਾ ਨੂੰ ਇਹ ਪਿੰਡ ਦਾਨ ਵਿਚ ਦਿੱਤੇ ਹੋਏ ਹਨ। ਜਦ ਕੋਈ ਮਨੁੱਖ ਉਨ੍ਹਾਂ ਨੂੰ ਮਿਲ ਜਾਂਦਾ ਹੈ, ਅਤੇ ਉਹ ਉਨ੍ਹਾਂ ਨੂੰ ਰਾਮਾਇਣ ਦੀ ਕਵਿਤਾ ਸੁਣਾਉਂਦਾ ਹੈ ਅਤੇ ਰਾਮ ਦੇ ਸ਼ਲੋਕ ਉੱਚਾਰਦਾ ਹੈ, ਤਾਂ ਉਹ ਉਨ੍ਹਾ ਨੂੰ ਸ਼ਾਤੀਪੂਰਵਕ ਸੁਣਦੇ ਹਨ; ਸਗੋਂ ਜੇ ਉਹ ਮਨੁੱਖ ਰਸਤੇ ਤੋਂ ਭਟਕ ਗਿਆ ਹੋਵੇ, ਤਾਂ ਉਹ ਉਸ ਨੂੰ ਸਿੱਧੇ ਰਸਤੇ ਪਾ ਦਿੰਦੇ ਹਨ ਅਤੇ ਉਸ ਨੂੰ ਸੇਵਨ ਕਰਨ ਲਈ ਮਾਸ ਅਤੇ ਸਰਾਬ ਦਿੰਦੇ ਹਨ। ਇਹ ਸਾਰੀਆਂ ਗੱਲਾਂ ਲੋਕ-ਵਿਸ਼ਵਾਸ ਦੇ ਅਨੁਸਾਰ ਹੀ ਹਨ।

ਇਸ ਸਮੁੰਦਰ ਦੇ ਪੂਰਬੀ ਟਾਪੂ ਜਿਹੜੇ ਭਾਰਤ ਨਾਲੋਂ ਚੀਨ ਦੇ ਵੱਧ ਨਜ਼ਦੀਕ ਹਨ, ਉਹ *ਜ਼ਾਬਜ* ਦੇ ਟਾਪੂ ਹਨ, ਜਿਨ੍ਹਾ ਨੂੰ ਹਿੰਦੂ *ਸੁਵਰਣਦੀਪ*, ਅਰਥਾਤ ਸੋਨੇ ਦੇ ਟਾਪੂ ਆਖਦੇ ਹਨ। ਇਸ ਮਹਾਸਾਗਰ ਦੇ ਪੱਛਮ ਵਲ ਜ਼ੰਜ (ਹਬਸ਼ੀਆਂ) ਦੇ ਟਾਪੂ ਹਨ ਅਤੇ ਵਿਚਕਾਰ *ਰੰਮ* ਅਤੇ ਦੀਪ ਟਾਪੂ (ਮਾਲਦੀਵ ਅਤੇ ਲੰਕਾਦੀਵ) ਹਨ, ਜਿਨ੍ਹਾਂ ਨਾਲ ਕੁਮੈਰ ਟਾਪੂ ਵੀ ਹਨ। ਦੀਵ

ਨਾਮੀ ਟਾਪੂਆਂ ਦਾ ਇਹ ਖ਼ਾਸ ਲੱਛਣ ਹੈ ਕਿ ਉਹ ਹੌਲੀ-ਹੌਲੀ ਸਮੁੰਦਰੋਂ ਬਾਹਰ ਨਿਕਲਦੇ ਹਨ। ਪਹਿਲਾਂ-ਪਹਿਲ ਸਮੁੰਦਰੀ ਤਲ ਦੇ ਉਪਰ ਇਕ ਰੇਤੀਲਾ ਟਿੱਬਾ ਪ੍ਰਗਟ ਹੁੰਦਾ ਹੈ। ਇਹ ਜ਼ਿਆਦਾ ਅਤੇ ਹੋਰ ਜ਼ਿਆਦਾ ਉਠਦਾ ਜਾਦਾ ਹੈ ਅਤੇ ਸਾਰੀਆਂ ਦਿਸ਼ਾਵਾਂ ਵਲ ਫੈਲਦਾ ਹੈ ਅਤੇ ਪੱਕਾ ਹੋ ਜਾਂਦਾ ਹੈ। ਇਥੋਂ ਤਕ ਕਿ ਉਹ ਕਠੋਰ ਧਰਤੀ ਦਾ ਰੂਪ ਲੈ ਲੈਂਦਾ ਹੈ। ਇਸ ਦੇ ਨਾਲ ਹੀ ਇਕ ਹੋਰ ਟਾਪੂ ਦਾ ਪਤਨ ਹੋਣ ਲੱਗਦਾ ਹੈ ਅਤੇ ਉਹ ਗਲ ਕੇ ਸਮੁੰਦਰ ਵਿਚ ਅਲੋਪ ਹੋ ਜਾਦਾ ਹੈ। ਉਥੋਂ ਦੇ ਵਾਸੀਆਂ ਨੂੰ ਜਿਉਂ ਹੀ ਇਸ ਪਤਨ-ਕ੍ਰਿਆ ਦਾ ਪਤਾ ਲੱਗਦਾ ਹੈ, ਉਹ ਝੱਟਪਟ ਕਿਸੇ ਹੋਰ ਵਧੇਰੇ ਉਪਜਾਊ ਟਾਪੂ ਦੀ ਖੋਜ ਕਰਦੇ ਹਨ ਅਤੇ ਆਪਣੇ ਨਾਰੀਅਲ ਤੇ ਖੱਜੀ ਦੇ ਰੁੱਖਾ, ਫ਼ਸਲਾ ਅਤੇ ਘਰ ਦੇ ਸਾਮਾਨ ਨੂੰ ਚੁੱਕ ਕੇ ਉਥੇ ਲੈ ਜਾਂਦੇ ਹਨ ਅਤੇ ਆਪ ਵੀ ਉਥੇ ਜਾ ਵਸਦੇ ਹਨ। ਇਹ ਟਾਪੂ ਆਪਣੀ ਪੈਦਾਵਾਰ ਦੇ ਅਨੁਸਾਰ ਦੋ ਹਿੱਸਿਆਂ ਵਿਚ ਵੰਡੇ ਹੋਏ ਹਨ : ਇਕ ਤਾਂ *ਦੀਵਾ-ਕੂਡਾ*, ਅਰਥਾਤ ਕੌਡੀਆ ਦੇ ਦ੍ਵੀਪ, ਕਿਉਂਕਿ ਉਹ ਉਥੇ ਆਪਣੇ ਸਮੁੰਦਰ ਵਿਚ ਬੀਜੇ ਹੋਏ ਨਾਰੀਅਲ ਦੇ ਰੁੱਖਾਂ ਦੀਆ ਸਾਖਾ ਰਾਹੀਂ ਕੌਡੀਆ ਇਕੱਠੀਆਂ ਕਰਦੇ ਹਨ। ਦੂਜੇ ਟਾਪੂ *ਦੀਵਾ-ਕਨਬਾਰ*, ਅਰਥਾਤ ਨਾਰੀਅਲ ਦੀ ਛਾਲ ਦੇ ਰੱਸੇ ਜਿਹੜੇ ਜਹਾਜ਼ ਦੇ ਤਖ਼ਤਿਆਂ ਨੂੰ ਬੰਨ੍ਹਣ ਦੇ ਕੰਮ ਆਉਂਦੇ ਹਨ।

ਭਾਰਤੀ ਅਤੇ ਚੀਨੀ ਸਮੁੰਦਰਾ ਦੇ ਟਾਪੂ

ਪੁਰਾਣੇ ਜ਼ਮਾਨੇ ਵਿਚ ਸਰਾਂਦੀਵ (ਲੰਕਾ) ਦੀ ਖਾੜੀ ਅੰਦਰ ਮੋਤੀਆਂ ਦੇ ਤੱਟ ਹੁੰਦੇ ਸਨ, ਪਰ ਇਸ ਵੇਲੇ ਉਹ ਉੱਜੜ ਚੁੱਕੇ ਹਨ। ਜਦੋਂ ਤੋਂ ਸਰਾਦੀਵ ਦੇ ਮੋਤੀ ਅਲੋਪ ਹੋਏ ਹਨ, ਤਦ ਤੋਂ ਹਬਸ਼ ਦੇਸ਼ ਜੰਜ ਅੰਦਰ ਸੁਫ਼ਾਲਾ ਵਿਚ ਹੋਰ ਮੋਤੀ ਮਿਲਣ ਲੱਗ ਪਏ ਹਨ। ਇਸ ਲਈ ਲੋਕਾ ਦਾ ਕਥਨ ਹੈ ਕਿ ਸਰਾਂਦੀਵ ਦੇ ਮੋਤੀ ਇਥੋਂ ਉੱਜੜ ਕੇ ਸੁਫ਼ਾਲਾ ਚਲੇ ਗਏ ਹਨ।

ਭਾਰਤ ਅੰਦਰ ਬਹੁਤੀਆ ਬਾਰਿਸਾ ਗਰਮੀਆ ਵਿਚ, ਜਿਸ ਨੂੰ ਮੀਂਹ ਦੀ ਰੁੱਤ ਜਾ *ਵਰਸ਼ਾਕਾਲ* ਆਖਦੇ ਹਨ, ਹੁੰਦੀਆ ਹਨ। ਭਾਰਤ ਦਾ ਜਿਹੜਾ ਪ੍ਰਦੇਸ਼ ਜਿੰਨਾ ਜ਼ਿਆਦਾ ਉੱਤਰ ਵਲ ਹੈ, ਅਤੇ ਜਿੰਨਾ ਕਿਸੇ ਪਹਾੜ ਦੀ ਓਟ ਵਿਚ ਨਹੀਂ ਹੁੰਦਾ, ਉਥੇ ਉਹ ਮੀਹ ਉਤਨਾ ਹੀ ਜ਼ਿਆਦਾ ਪੈਂਦਾ ਹੈ ਅਤੇ ਉਤਨੇ ਹੀ ਵਧੇਰੇ ਚਿਰ ਤੀਕ ਰਹਿੰਦਾ ਹੈ। ਮੁਲਤਾਨਵਾਸੀ ਮੈਨੂੰ ਦੱਸਿਆ ਕਰਦੇ ਸਨ ਕਿ ਉਨ੍ਹਾਂ ਕੋਲ *ਵਰਖਾ-ਰੁੱਤ* ਨਹੀ ਹੁੰਦੀ, ਪਰ ਪਹਾੜਾਂ ਦੇ ਬਹੁਤ ਨੇੜੇ ਬਹੁਤੇ ਉੱਤਰੀ ਪ੍ਰਦੇਸ਼ਾ ਵਿਚ *ਵਰਖਾ-ਰੁੱਤ* ਹੁੰਦੀ ਹੈ। ਭਾਤਲ ਅਤੇ ਇੰਦ੍ਵੇਦ ਅੰਦਰ ਇਸ ਦਾ ਆਰੰਭ ਹਾੜ੍ਹ ਦੇ ਮਹੀਨੇ ਵਿਚ ਹੁੰਦਾ ਹੈ ਅਤੇ ਚਾਰ ਮਹੀਨੇ ਤਕ ਇਸ ਤਰ੍ਹਾ ਮੂਸਲਾਧਾਰ ਮੀਂਹ ਪੈਂਦਾ ਹੈ, ਜਿਵੇਂ ਪਾਣੀ ਦੀਆ ਬਾਲਟੀਆਂ ਭਰ-ਭਰ ਕੇ ਸੁੱਟੀਆ ਜਾ ਰਹੀਆ ਹੋਣ। ਵਧੇਰੇ ਉੱਤਰੀ ਪ੍ਰਦੇਸ਼ਾਂ ਵਿਚ, ਦੁਨਪੁਰ ਅਤੇ ਬਰਸ਼ਾਵਰ ਦੇ ਵਿਚਕਾਰ ਕਸ਼ਮੀਰ ਦੇ ਪਹਾੜਾਂ ਦੇ ਨੇੜੇ-ਨੇੜੇ *ਜਦੂਰੀ* ਦੀ ਚੋਟੀ ਤਕ ਸੌਣ ਦੇ ਮਹੀਨੇ ਤੋਂ ਸੁਰੂ ਹੋ ਕੇ ਢਾਈ ਮਹੀਨੇ ਤਕ ਅੰਤਾ ਦਾ ਮੀਂਹ ਪੈਂਦਾ ਹੈ। ਪਰ ਇਸ ਚੋਟੀ ਦੇ ਦੂਜੇ ਪਾਸੇ ਮੀਹ ਬਿਲਕੁਲ ਨਹੀ ਵਰ੍ਹਦਾ, ਕਿਉਂਕਿ ਉੱਤਰ ਦੇ ਬੱਦਲ ਬਹੁਤ ਭਾਰੇ ਹੁੰਦੇ ਹਨ ਅਤੇ ਉਪਰਲੇ ਤਲ ਤੋਂ ਬਹੁਤ ਉੱਚੇ ਨਹੀ ਉਠਦੇ। ਫਿਰ ਜਦੋਂ ਉਹ ਪਹਾੜਾ ਕੋਲ ਪਹੁੰਚਦੇ ਹਨ, ਤਾ ਉਨ੍ਹਾ

ਭਾਰਤ ਵਿਚ ਮੀਹ

ਨਾਲ ਟਕਰਾ ਕੇ ਦਬ ਜਾਂਦੇ ਅਤੇ ਬਹਿ ਜਾਂਦੇ ਹਨ ਅਤੇ ਅਗਾਂਹ ਨਹੀਂ ਵਧਦੇ। ਇਸ ਲਈ ਕਸ਼ਮੀਰ ਵਿਚ ਵਰਖਾ-ਰੁੱਤ ਨਹੀਂ ਹੁੰਦੀ। ਸਾਧਾਰਨ ਰੂਪ ਵਿਚ ਕਸ਼ਮੀਰ ਅੰਦਰ ਮਾਘ ਮਹੀਨੇ ਤੋਂ ਲੈ ਕੇ ਲਗਾਤਾਰ ਢਾਈ ਮਹੀਨੇ ਤਕ ਬਰਫ਼ ਗਿਰਦੀ ਰਹਿੰਦੀ ਹੈ। ਫਿਰ ਚੇਤ ਦੇ ਅੱਧ ਤੋਂ ਥੋੜ੍ਹਾ ਕੁ ਮਗਰੋਂ ਕੁਝ ਦਿਨਾਂ ਤਕ ਲਗਾਤਾਰ ਮੀਂਹ ਵੱਸਦਾ ਹੈ, ਜਿਸ ਨਾਲ ਬਰਫ਼ ਗਲ ਜਾਂਦੀ ਹੈ ਅਤੇ ਧਰਤੀ ਸਾਫ਼ ਹੋ ਜਾਂਦੀ ਹੈ। ਇਸ ਨਿਯਮ ਵਿਚ ਹੇਰਫੇਰ ਬਹੁਤ ਘੱਟ ਹੁੰਦਾ ਹੈ, ਪਰ ਭਾਰਤ ਦੇ ਹਰ ਪ੍ਰਦੇਸ਼ ਅੰਦਰ ਕੁਝ ਅਜਿਹੀਆਂ ਖ਼ਾਸ ਰੁੱਤ ਸੰਬੰਧੀ ਘਟਨਾਵਾ ਹੁੰਦੀਆਂ ਹਨ, ਜਿਹੜੀਆ ਹੋਰ ਪ੍ਰਦੇਸ਼ਾ ਅੰਦਰ ਨਹੀਂ ਦਿਸਦੀਆਂ।

## ਅਧਿਆਇ 19

# ਗ੍ਰਹ, ਰਾਸ਼ੀਆਂ, ਚੰਦ੍ਰ-ਸਥਾਨ ਅਤੇ ਜੁੜਵੇਂ ਵਿਸ਼ੇ

ਅਸੀਂ ਕਿਤਾਬ ਦੇ ਤਕਰੀਬਨ ਸ਼ੁਰੂ ਵਿਚ ਹੀ ਦੱਸ ਚੁੱਕੇ ਹਾ ਕਿ ਹਿੰਦੂਆ ਦੀ ਭਾਸ਼ਾ ਵਿਚ ਮੂਲ ਅਤੇ ਵਿਉੱਤਪਤ ਦੋਵੇਂ ਕਿਸਮ ਦੇ ਨਾਂਵਾਂ ਦਾ ਬਹੁਤ ਵੱਡਾ ਜ਼ਖ਼ੀਰਾ ਹੈ। ਇਥੋਂ ਤੀਕ ਕਿ ਉਹ ਇਕੋ ਚੀਜ਼ ਨੂੰ ਕਈ ਵੱਖ-ਵੱਖ ਨਾਵਾਂ ਨਾਲ ਸੱਦਦੇ ਹਨ। ਮੈਂ ਉਨ੍ਹਾ ਨੂੰ ਇਹ ਆਖਦਿਆਂ ਸੁਣਿਆ ਹੈ ਕਿ ਉਨ੍ਹਾਂ ਦੀ ਭਾਸ਼ਾ ਵਿਚ ਇਕੋ ਸੂਰਜ ਲਈ ਇਕ ਹਜ਼ਾਰ ਨਾਮ ਹਨ, ਅਤੇ ਇਸ ਵਿਚ ਜ਼ਰਾ ਵੀ ਸ਼ੱਕ ਨਹੀਂ ਕਿ ਹਰ ਇਕ ਗ੍ਰਹ ਦੇ ਵੀ ਇਤਨੇ ਹੀ ਜਾ ਇਸ ਦੇ ਲਗਭਗ ਨਾਮ ਹਨ, ਕਿਉਂਕਿ (ਛੰਦ-ਰਚਨਾ ਲਈ) ਇਨ੍ਹਾ ਤੋਂ ਘੱਟ ਨਾਲ ਉਨ੍ਹਾ ਦਾ ਕੰਮ ਨਹੀਂ ਚੱਲ ਸਕਦਾ।

ਜਿਸ ਤਰ੍ਹਾਂ ਫ਼ਾਰਸੀ ਵਿਚ *ਸ਼ੰਬਿਹ* ਸ਼ਬਦ ਹਫ਼ਤੇ ਦੇ ਦਿਨਾ ਦੀ ਗਿਣਤੀ (ਦੋ *ਸ਼ੰਬਿਹ, ਸਿਹ ਸ਼ੰਬਿਹ* ਆਦਿਕ) ਮਗਰੋਂ ਆਉਂਦਾ ਹੈ, ਉਸੇ ਤਰ੍ਹਾਂ ਹਫ਼ਤੇ ਦੇ ਦਿਨਾਂ ਦੇ ਨਾਮ ਨਛੱਤਰਾ ਦੇ ਪਰਮ-ਪ੍ਰਸਿੱਧ ਨਾਂਵਾ ਦੇ ਮਗਰੋਂ ਵਾਰ ਸਬਦ ਜੋੜ ਕੇ ਬਣਾਏ ਗਏ ਹਨ। ਉਹ ਇਸ ਤਰ੍ਹਾਂ ਆਖਦੇ ਹਨ :-

ਹਫ਼ਤੇ ਦੇ ਦਿਨਾ ਦੇ ਨਾ

*ਆਦਿੱਤਵਾਰ*, ਅਰਥਾਤ ਐਤਵਾਰ ਸੂਰਜ ਦਾ ਦਿਨ, *ਸੋਮਵਾਰ*, ਅਰਥਾਤ ਚੰਦ੍ਰਮਾ ਦਾ ਦਿਨ; *ਮੰਗਲਵਾਰ*, ਅਰਥਾਤ ਮੰਗਲ ਦਾ ਦਿਨ, *ਬੁੱਧਵਾਰ*, ਅਰਥਾਤ ਬੁੱਧ ਦਾ ਦਿਨ; *ਬ੍ਰਹਸਪਤਿਵਾਰ*, ਅਰਥਾਤ ਬ੍ਰਹਸਪਤਿ ਦਾ ਦਿਨ, *ਸ਼ੁੱਕਰਵਾਰ*, ਅਰਥਾਤ ਸ਼ੁੱਕਰ ਦਾ ਦਿਨ; *ਸ਼ਨੀਚਰਵਾਰ*, ਅਰਥਾਤ ਸ਼ਨੀ ਦਾ ਦਿਨ।

ਅਤੇ ਇਸ ਤਰ੍ਹਾਂ ਉਹ ਨਵੇਂ ਸਿਰੇ ਤੋਂ ਐਤਵਾਰ (ਸੂਰਜ) ਤੋਂ ਸ਼ੁਰੂ ਕਰਦੇ ਗਿਣਦੇ ਜਾਦੇ ਹਨ : ਸੋਮਵਾਰ, ...

ਹਿੰਦੂਆ ਦੀ ਰੀਤੀ ਹੈ ਕਿ ਉਹ ਗ੍ਰਹਾਂ ਦੀ ਗਿਣਤੀ ਹਫ਼ਤੇ ਦੇ ਦਿਨਾਂ ਦੇ ਕ੍ਰਮ ਨਾਲ ਕਰਦੇ ਹਨ। ਉਹ ਆਪਣੇ ਜੋਤਸ਼ ਦੇ ਗੁਟਕਿਆ ਅਤੇ ਹੋਰਨਾਂ ਕਿਤਾਬਾ ਵਿਚ ਖਾਸ ਤੌਰ ਤੇ ਇਸੇ ਦੀ ਵਰਤੋਂ ਕਰਦੇ ਹਨ। ਕੋਈ ਹੋਰ ਕ੍ਰਮ ਭਾਵੇਂ ਕਿਤਨਾ ਵੀ ਚੰਗਾ ਕਿਉਂ ਨਾ ਹੋਵੇ, ਉਹ ਉਸ ਨੂੰ ਵਰਤਣੋਂ ਇਨਕਾਰ ਕਰਦੇ ਹਨ।

ਯੂਨਾਨੀ ਲੋਕ ਆਸਾਨੀ ਨਾਲ ਸਮਝ ਆ ਜਾਣ ਵਾਲੀ ਵਿਧੀ ਨਾਲ *ਅਸਤਰਲੇਬ* ਉਤੇ ਗ੍ਰਹਾਂ ਦੀਆਂ ਸੀਮਾਵਾ ਸਥਿਰ ਕਰਨ ਲਈ ਉਨ੍ਹਾਂ ਦੇ ਨਿਸ਼ਾਨ ਸ਼ਕਲਾਂ ਰਾਹੀਂ ਲਾਉਂਦੇ ਹਨ। ਇਹ ਸ਼ਕਲਾਂ ਵਰਣਮਾਲਾ ਦੇ ਅੱਖਰ ਨਹੀਂ ਹੁੰਦੀਆ। ਹਿੰਦੂ ਵੀ ਸੰਖੇਪ ਜਿਹੀ ਇਕ ਇਸੇ ਕਿਸਮ ਦੀ ਵਿਧੀ ਵਰਤਦੇ ਹਨ, ਪਰ ਉਨ੍ਹਾਂ ਦੇ ਆਕਾਰ ਇਸ ਮਤਲਬ ਲਈ ਬਣਾਏ ਹੋਏ ਚਿੱਤਰ ਨਹੀਂ, ਸਗੋਂ ਗ੍ਰਹਾਂ ਦੇ ਨਾਂਵਾਂ ਦੇ ਪਹਿਲੇ ਅੱਖਰ ਹਨ ਜਿਵੇਂ ਆ - *ਆਦਿੱਤ*, ਜਾਂ ਸੂਰਜ; ਚ - ਚੰਦ੍ਰ ਜਾਂ ਚੰਦ; ਬ - ਬੁੱਧ, ਜਾਂ ਬੁੱਧ ਗ੍ਰਹਿ।

ਗ੍ਰਹ-ਕ੍ਰਮ ਤੇ ਉਨ੍ਹਾਂ ਦੇ ਨਿਸ਼ਾਨ

ਅੱਗੇ ਦਿੱਤੀ ਗਈ ਸੂਚੀ ਅੰਦਰ ਸੱਤ ਗ੍ਰਹਾਂ ਦੇ ਬਹੁਤ ਹੀ ਪ੍ਰਸਿੱਧ ਨਾਮ ਦਿੱਤੇ ਗਏ ਹਨ :

| ਗ੍ਰਹਿ | ਭਾਰਤੀ ਭਾਸ਼ਾ ਵਿਚ ਉਨ੍ਹਾ ਦੇ ਨਾਮ |
|---|---|
| ਸੂਰਜ | ਆਦਿੱਤ, ਸੂਰਜ, ਭਾਨੂ, ਅਰਕ, ਦਿਵਾਕਰ, ਰਵੀ, ਬਿਬਤਾ (?), ਹੀਲੂ (?) |
| ਚੰਦ | ਸੋਮ, ਚੰਦ੍ਰ, ਇੰਦੂ, ਹਿਮਗੂ, ਸੀਤਰਸ਼ਮੀ, ਹਿਮਰਸ਼ਮੀ, ਸ਼ੀਤਾਂਸ਼ੂ, ਸ਼ੀਤਾਦੀਧਿਤਿ, ਹਿਮ-ਮਯੂਖ। |
| ਮੰਗਲ | ਮੰਗਲ, ਭੌਮਿਯ, ਕੁਜ, ਆਰ, ਵਕ੍ਰ, ਆਵਨੇਯ, ਮਾਹੇਯ, ਕਰੂਰਾਕਸ਼, ਰਕਤ। |
| ਬੁੱਧ | ਬੁੱਧ, ਸੌਮਿਯ, ਚਾਦ੍ਰ, ਸ਼ਨਹ (?), ਬੋਧਨ, ਵਿਤੂ (ਵਿਦ), ਹੇਮ। |
| ਬ੍ਰਿਹਸਪਤੀ | ਬ੍ਰਿਹਸਪਤੀ, ਗੁਰੂ, ਜੀਵ, ਦੇਵੇਜਿਯ, ਦੇਵ, ਪੁਰੋਹਿਤ, ਦੇਵਮੰਤ੍ਰਿਨ, ਐਂਗਿਰਸ, ਸੂਰਿ, ਦੇਵਪਿਤਾ। |
| ਸ਼ੁਕ੍ਰ | ਸ਼ੁਕ੍ਰ, ਭ੍ਰਿਗੂ, ਸਿਤ, ਭਾਰਗਵ, ਆਸਬਤੀ (ਅਸੁਰਪਤੀ), ਦਾਨਵਗੁਰੂ, ਭ੍ਰਿਗੁਪੁੱਤ੍ਰ, ਆਸਬੜ (?) |
| ਸ਼ਨੀ | ਸ਼ਨੀਸ਼ਚਰ, ਮੰਦ, ਅਸਿਤ, ਕੋਨ, ਆਦਿੱਤਪੁੱਤ੍ਰ, ਸ਼ੌਰ, ਆਰਕਿ, ਸੂਕ੍ਰਯਪੁੱਤ੍ਰ (ਸੂਰਯਾਪੁੱਤ੍ਰ) |

ਸੂਰਜ ਦੇ ਬਹੁਤ ਸਾਰੇ ਨਾਂ ਹੋਣ ਕਾਰਨ ਹੀ ਧਰਮ-ਪੰਡਤਾ ਨੇ ਅਨੇਕ *ਸੂਰਜ* ਮੰਨ ਲਏ ਹਨ। ਉਨ੍ਹਾਂ ਦੇ ਮਤ ਅਨੁਸਾਰ ਸੂਰਜ ਬਾਰਾਂ ਹਨ, ਜਿਨ੍ਹਾਂ ਵਿਚੋਂ ਹਰੇਕ ਇਕ ਖ਼ਾਸ ਮਹੀਨੇ ਵਿਚ ਚੜ੍ਹਦਾ ਹੈ...

ਬਾਰਾਂ ਸੂਰਜ

ਸੂਰਜ ਦੇ ਸਾਥੀ ਚੰਦ ਦੇ ਵੀ ਅਨੇਕ ਨਾਂ ਹਨ, ਜਿਵੇਂ *ਸੋਮ*, ਕਿਉਂਕਿ ਉਹ *ਸ਼ੁਭ* ਹੈ, ਅਤੇ ਹਰ ਇਕ ਸ਼ੁਭ ਵਸਤ *ਸੋਮਗ੍ਰਹ* ਅਖਵਾਉਂਦੀ ਹੈ, ਜਦ ਕਿ ਹਰੇਕ ਅਸ਼ੁਭ ਵਸਤ *ਪਾਪਗ੍ਰਹ* ਅਖਵਾਉਂਦੀ ਹੈ। ਫਿਰ ਇਸ ਦੇ ਨਾਂ *ਨਿਸ਼ੇਸ਼*, ਅਰਥਾਤ ਰਾਤ ਦਾ ਸੁਆਮੀ; *ਨਛੱਤਰਨਾਥ*,

ਅਰਥਾਤ ਨਛੱਤਰਾਂ ਦਾ ਸੁਆਮੀ; *ਦ੍ਵਿਜੇਸ੍ਵਰ*, ਅਰਥਾਤ ਬ੍ਰਾਹਮਣਾਂ ਦਾ ਸੁਆਮੀ; *ਸ਼ੀਤਾਂਸ਼ੂ*, ਅਰਥਾਤ ਠੰਢੀ ਕਿਰਨ ਵਾਲਾ ਹੈ, ਕਿਉਂ ਜੋ ਚੰਦ੍ਰਮਾ ਦਾ ਗੋਲਾ *ਜਲਪੂਰਨ* ਹੈ, ਜੋ ਧਰਤੀ ਲਈ ਵਰਦਾਨ ਹੈ। ਜਦ ਸੂਰਜ ਦੀ ਕਿਰਨ ਚੰਦ੍ਰਮਾ ਉਤੇ ਪੈਂਦੀ ਹੈ, ਤਾਂ ਉਹ ਚੰਦ੍ਰਮਾ ਵਾਂਗ ਠੰਢੀ ਹੋ ਜਾਂਦੀ ਹੈ; ਤਦ ਉਥੋਂ ਬਿੰਬਿਤ ਹੋ ਕੇ ਇਹ ਹਨੇਰੇ ਨੂੰ ਉਜਾਲਾ ਕਰ ਦਿੰਦੀ ਹੈ, ਰਾਤ ਨੂੰ ਠੰਡਾ ਕਰਦੀ ਹੈ, ਅਤੇ ਸੂਰਜ ਵਲੋਂ ਸਾੜ ਕੇ ਖ਼ਰਾਬ ਕੀਤੇ ਗਏ ਪਦਾਰਥਾਂ ਦੀ ਤਪਨ ਨੂੰ ਸ਼ਾਂਤ ਕਰਦੀ ਹੈ। ਇਸੇ ਤਰ੍ਹਾਂ ਚੰਦ੍ਰਮਾ ਦਾ ਨਾਂ ਚੰਦ੍ਰ ਵੀ ਹੈ, ਜਿਸ ਦਾ ਅਰਥ *ਨਾਰਾਇਣ ਦੀ ਖੱਬੀ ਅੱਖ* ਹੈ, ਕਿਉਂ ਜੋ ਸੂਰਜ ਉਸ ਦੀ ਸੱਜੀ ਅੱਖ ਹੈ...

ਚੰਦ੍ਰਮਾ ਦੇ ਨਾ

ਜੇ ਇਸ ਸੂਚੀ ਵਿਚ ਦਿੱਤੇ ਹੋਏ ਮਹੀਨਿਆਂ ਦੇ ਨਾਂਵਾਂ ਅੰਦਰ, ਉਨ੍ਹਾ ਨਾਂਵਾਂ ਨਾਲ ਜਿਨ੍ਹਾਂ ਦੀ ਇਸ ਤੋਂ ਪਹਿਲਾਂ ਵਰਤੋਂ ਹੁੰਦੀ ਰਹੀ ਹੈ, ਕਿਸੇ ਤਰ੍ਹਾਂ ਦਾ ਫ਼ਰਕ ਹੋਵੇ, ਤਾਂ ਪਾਠਕਾਂ ਨੂੰ ਜਾਣਨਾ ਚਾਹੀਦਾ ਹੈ ਕਿ ਜਿਨ੍ਹਾਂ ਨਾਂਵਾਂ ਦੀ ਅਸੀਂ ਹੁਣ ਤਕ ਵਰਤੋਂ ਕਰਦੇ ਰਹੇ ਹਾਂ, ਉਹ ਦੇਸੀ ਜਾਂ ਸਾਧਾਰਨ ਹਨ। ਪਰ ਇਸ ਸੂਚੀ ਅੰਦਰ ਦਿੱਤੇ ਗਏ ਨਾਂ ਕਲਾਸਕੀ ਹਨ :

| ਮਹੀਨੇ | ਚੰਦ੍ਰ-ਸਥਾਨਾਂ ਦੀ ਸੰਖਿਆ | ਮਹੀਨੇ | ਚੰਦ੍ਰ-ਸਥਾਨਾਂ ਦੀ ਸੰਖਿਆ |
|---|---|---|---|
| ਕਾਰਤਿਕ | 3 ਕ੍ਰਿਤਿਕਾ* | ਵੈਸਾਖ | 16 ਵਿਸ਼ਾਖਾ* |
| | 4 ਰੋਹਿਣੀ | | 17 ਅਨੁਰਾਧਾ |
| ਮ੍ਰਿਗਸ਼ਿਰਸ਼ਾ | 5 ਮ੍ਰਿਗਸ਼ੀਰਸ਼* | ਜੇਸ਼ਠ | 18 ਜੇਸ਼ਠਾ* |
| | 6 ਆਰਦ੍ਰਾ | | 19 ਮੂਲ |
| ਪੋਸ਼ | 7 ਪੁਨਰਵਸ਼ੁ | ਆਸ਼ਾਢ | 20 ਪੂਰਵਾਸ਼ਾਢ* |
| | 8 ਪੁਸ਼ਯ* | | 21 ਉੱਤਰਾਸ਼ਾਢ |
| ਮਾਘ | 9 ਅਸਲੇਸ਼ਾ | ਸ੍ਰਾਵਣ | 22 ਸ੍ਰਵਣਾ* |
| | 10 ਮਘਾ* | | 23 ਧਨਿਸ਼ਠਾ |
| ਫਾਲਗੁਣ | 11 ਪੂਰਵ-ਫਾਲਗੁਣੀ | ਭਾਦ੍ਰਪਦ | 24 ਸ਼ਤਭਿਸ਼ਜ |
| | 12 ਉੱਤਰ-ਫਾਲਗੁਣੀ | | 25 ਪੂਰਵਭੱਾਦ੍ਰਪਦਾ* |
| | 13 ਹਸਤ | | 26 ਉੱਤਰਭੱਾਦ੍ਰਪਦਾ* |
| ਚੈਤ੍ਰ | 14 ਚਿੱਤ੍ਰਾ* | ਆਸ੍ਵਯੁਜੀ | 27 ਰੇਵਤੀ |
| | 15 ਸ੍ਵਾਤੀ | | 1. ਅਸ਼੍ਵਿਨੀ* |
| | | | 2. ਭਰਣੀ |

ਰਾਸ਼ੀਆ ਦੇ ਨਾ

ਰਾਸ਼ੀਆ ਦੇ ਨਾਂ ਉਨ੍ਹਾਂ ਮੂਰਤੀਆਂ ਦੇ ਨਾਂਵਾਂ ਅਨੁਸਾਰ ਹਨ ਜਿਨ੍ਹਾਂ ਨੂੰ ਉਹ ਦਰਸਾਉਂਦੀਆਂ ਹਨ, ਅਤੇ ਇਹ ਮੂਰਤੀਆਂ ਹਿੰਦੂਆਂ ਅਤੇ ਹੋਰ ਜਾਤੀਆਂ ਅੰਦਰ ਇਕੋ ਜਿਹੀਆਂ ਮਿਲ-ਦੀਆਂ ਹਨ। ਤੀਜੀ ਰਾਸ਼ੀ ਨੂੰ *ਮਿਥੁਨ* ਆਖਦੇ ਹਨ,

ਜਿਸ ਦਾ ਅਰਥ ਇਕ ਮੁੰਡੇ ਤੇ ਕੁੜੀ ਦੀ ਜੋੜੀ ਹੈ; ਅਸਲ ਵਿਚ ਇਸ ਦਾ ਅਰਥ *ਜੌੜਿਆਂ* ਵਾਲਾ ਹੀ ਹੈ, ਜਿਹੜੀ ਇਸ ਰਾਸ਼ੀ ਦੀ ਮੰਨੀ-ਪ੍ਰਮੰਨੀ ਮੂਰਤੀ ਹੈ।

[ਇਨ੍ਹਾਂ ਚਿੰਨ੍ਹਾਂ ਦੇ ਸਿਲਸਿਲੇ ਵਿਚ ਵਰਾਹਮਿਹਿਰ ਦਾ ਹਵਾਲਾ ਦਿੱਤਾ ਗਿਆ ਹੈ। ਇਸ ਗੱਲ ਵਲ ਸੰਕੇਤ ਕੀਤਾ ਗਿਆ ਹੈ ਕਿ ਸਰਬਸਾਂਝੇ ਨਾਂਵਾਂ ਤੋਂ ਇਲਾਵਾ ਵਰਾਹਮਿਹਿਰ ਨੇ ਚਿੰਨ੍ਹਾਂ ਦੇ ਕੁਝ ਭਾਰਤੀ ਨਾਵਾਤਤ ਦਾ ਜ਼ਿਕਰ ਵੀ ਕੀਤਾ ਹੈ, ਜਿਹੜੇ ਆਮ ਤੌਰ ਤੇ ਪ੍ਰਚਲਿਤ ਨਹੀਂ। ਇਨ੍ਹਾ ਦੋਵੇਂ ਤਰ੍ਹਾਂ ਦੇ ਨਾਂਵਾਂ ਦੇ ਜੁੱਟਾ ਦੀ ਇਕ ਸਾਂਝੀ ਸੂਚੀ ਵੀ ਦਿੱਤੀ ਗਈ ਹੈ। ਪੰਨੇ 219-20.]

## ਅਧਿਆਇ 20

# ਬ੍ਰਹਿਮੰਡ

ਬ੍ਰਹਿਮੰਡ ਦਾ ਅਰਥ ਹੈ *ਬ੍ਰਹਮਾ ਦਾ ਅੰਡਾ*, ਅਤੇ ਇਸ ਦਾ ਪ੍ਰਯੋਗ ਸਾਰੇ ਆਕਾਸ਼ ਲਈ, ਉਸ ਦੀ ਗੋਲਾਈ ਅਤੇ ਉਸ ਦੀ ਖ਼ਾਸ ਕਿਸਮ ਦੀ ਗਤੀ (ਚਾਲ) ਦੇ ਕਾਰਨ ਹੁੰਦਾ ਹੈ। ਇਸ ਲਫ਼ਜ਼ ਦੀ ਵਰਤੋਂ ਅਸਲ ਵਿਚ ਸਾਰੇ ਜਗਤ ਲਈ ਵੀ ਹੁੰਦੀ ਹੈ। ਇਹ ਉਪਰਲੇ ਭਾਗ ਅਤੇ ਹੇਠਲੇ ਭਾਗ ਵਿਚ ਤਵੀ ਵੰਡਿਆ ਹੋਇਆ ਹੈ। ਜਦੋਂ ਉਹ ਆਕਾਸ਼ਾਂ ਦੀ ਗਿਣਤੀ ਕਰਦੇ ਹਨ, ਤਾਂ ਉਹ ਉਸ ਦੇ ਜੋੜ-ਫਲ ਨੂੰ ਬ੍ਰਹਿਮੰਡ ਆਖਦੇ ਹਨ। ਪਰ, ਤਾ ਵੀ, ਹਿੰਦੂ ਲੋਕ ਜੋਤਿਸ਼-ਵਿੱਦਿਆ ਵਿਚ ਨਿਪੁੰਨ ਨਹੀਂ ਹਨ, ਅਤੇ ਉਨ੍ਹਾਂ ਕੋਲ ਸਹੀ ਖਗੋਲ-ਵਿਗਿਆਨਿਕ ਸੰਕਲਪ ਨਹੀਂ ਹਨ। ਇਸੇ ਲਈ ਉਨ੍ਹਾਂ ਦੇ ਮਤ ਅਨੁਸਾਰ ਧਰਤੀ ਟਿਕਾਉ ਦੀ ਅਵਸਥਾ ਵਿਚ ਹੈ, ਖ਼ਾਸ ਤੌਰ ਤੇ ਜਦੋਂ ਉਹ ਸਵਰਗ ਦੇ ਆਨੰਦ ਨੂੰ ਸੰਸਾਰਕ ਸੁਖ ਦੇ ਬਰਾਬਰ ਦੱਸਦੇ ਹੋਏ ਆਕਾਸ਼ਾ ਨੂੰ ਕਈ ਕਿਸਮ ਦੇ ਦੇਵਤਿਆ, ਦੇਵਦੂਤਾਂ ਆਦਿ ਦੀ ਰਿਹਾਇਸ਼ਗਾਹ ਬਣਾ ਦਿੰਦੇ ਹਨ ਜਿਨ੍ਹਾਂ ਦੀ ਗਤੀ ਉਪਰਲੇ ਲੋਕ ਤੋਂ ਹੇਠਲੇ ਲੋਕ ਵਲ ਮੰਨਦੇ ਹਨ।

ਬ੍ਰਹਮਾ ਦੇ ਅੰਡੇ ਦਾ ਜਲ ਵਿਚੋਂ ਬਾਹਰ ਨਿਕਲਣਾ

ਉਨ੍ਹਾਂ ਦੇ ਪੁਰਾਣਾ ਦੇ ਗੂੜ੍ਹ ਅਰਥਾਂ ਵਾਲੇ ਬਿਉਰਿਆਂ ਦੇ ਅਨੁਸਾਰ ਸਭ ਪਦਾਰਥਾਂ ਤੋਂ ਪਹਿਲਾਂ ਜਲ ਹੋਂਦਸ਼ੀਲ ਸੀ ਅਤੇ ਸਾਰੇ ਸੰਸਾਰ ਦਾ ਸਥਾਨ ਇਸੇ ਨਾਲ ਭਰਿਆ ਹੋਇਆ ਸੀ। ਮੈਂ ਇਸ ਦਾ ਮਤਲਬ ਇਹ ਸਮਝਦਾ ਹਾਂ ਕਿ ਇਹ ਗੱਲ ਆਤਮਾ ਦੇ ਦਿਨ (ਪੁਰਸ਼ਹੋਰਾਤ੍ਰ, ਪੰਨਾ 153) ਦੇ ਸ਼ੁਰੂ ਵਿਚ ਅਤੇ ਗਠਨ ਤੇ ਸੰਯੋਜਨ ਦੇ ਆਰੰਭ ਵਿਚ ਸੀ। ਫਿਰ ਉਨ੍ਹਾਂ ਦਾ ਕਹਿਣਾ ਹੈ ਕਿ ਪਾਣੀ ਠਾਠਾ ਮਾਰ ਰਿਹਾ ਸੀ ਅਤੇ ਝੱਗੋ-ਝੱਗ ਹੋ ਰਿਹਾ ਸੀ। ਤਦ ਪਾਣੀ ਵਿਚੋਂ ਕੋਈ ਚਿੱਟੀ ਜਿਹੀ ਚੀਜ਼ ਨਿਕਲੀ, ਜਿਸ ਤੋਂ ਸਿਰਜਣਹਾਰ ਨੇ ਬ੍ਰਹਮਾ ਦਾ ਅੰਡਾ ਬਣਾ ਦਿੱਤਾ। ਹੁਣ ਕੁਝ ਕੁ ਦਾ ਵਿਚਾਰ ਹੈ ਕਿ ਅੰਡਾ ਫੁੱਟ ਗਿਆ, ਇਸ ਵਿਚੋਂ ਬ੍ਰਹਮਾ ਨਿਕਲਿਆ, ਅੰਡੇ ਦਾ ਇਕ ਅੱਧਾ ਹਿੱਸਾ ਆਕਾਸ਼ ਬਣ ਗਿਆ ਅਤੇ ਦੂਜਾ ਅੱਧਾ ਹਿੱਸਾ ਧਰਤੀ ਬਣ ਗਿਆ, ਅਤੇ ਦੋਹਾਂ ਅੱਧਾ ਵਿਚਕਾਰਲੇ ਟੁੱਟੇ ਹੋਏ ਅੰਸ਼ ਮੀਂਹ ਬਣ ਗਏ। ਜੇ ਉਹ *ਮੀਂਹ* ਦੀ ਥਾਂ ਤੇ *ਪਹਾੜ* ਆਖ ਦਿੰਦੇ, ਤਾ ਗੱਲ ਕੁਝ ਜ਼ਿਆਦਾ ਮੰਨਣਯੋਗ ਹੋ ਜਾਂਦੀ। ਕੁਝ ਹੋਰਾਂ ਦੇ

ਵਿਚਾਰ ਅਨੁਸਾਰ ਪਰਮਾਤਮਾ ਨੇ ਬ੍ਰਹਮਾ ਨੂੰ ਆਖਿਆ 'ਮੈਂ ਇਕ ਅੰਡੇ ਦੀ ਸਿਰਜਣਾ ਕਰਦਾ ਹਾ, ਜਿਸ ਨੂੰ ਮੈਂ ਤੇਰਾ ਵਾਸ ਬਣਾਉਂਦਾ ਹਾ।" ਉਸ ਨੇ ਇਸ ਨੂੰ ਉਪਰ ਦੱਸੀ ਪਾਣੀ ਦੀ ਝੱਗ ਨਾਲ ਬਣਾਇਆ ਸੀ, ਪਰ ਜਦ ਪਾਣੀ ਹੇਠਾ ਰਸ ਕੇ ਸੁੱਕ ਗਿਆ, ਤਾ ਅੰਡੇ ਦੇ ਫੁੱਟ ਕੇ ਦੋ ਅੱਧੇ-ਅੱਧੇ ਹਿੱਸੇ ਹੋ ਗਏ .

ਜਲ ਸ੍ਰਿਸਟੀ ਦਾ ਆਦਿ-ਤੱਤ, ਬ੍ਰਹਮਾ ਦੇ ਅੰਡੇ ਦਾ ਟੁੱਟ ਕੇ ਦੋ ਅੱਧੇ ਬਣਨਾ

ਹਿੰਦੂਆਂ ਦੇ ਇਸ ਸਿੱਧਾਤ ਦਾ ਆਧਾਰ, ਕਿ ਸਾਰੀ ਸ੍ਰਿਸਟੀ ਤੋ ਪਹਿਲਾ ਪਾਣੀ ਸੀ, ਇਸ ਗੱਲ ਉਤੇ ਹੈ ਕਿ ਪਾਣੀ ਹਰੇਕ ਵਸਤੂ ਦੇ ਅਣੂਆ ਦੇ ਇਕੱਠ, ਹਰੇਕ ਵਸਤ ਦੇ ਵਾਧੇ, ਅਤੇ ਹਰੇਕ ਸਜੀਵ ਪ੍ਰਾਣੀ ਵਿਚ ਜੀਵਨ ਦੀ ਸਥਿਰਤਾ ਦੀ ਬੁਨਿਆਦ ਹੈ। ਇਸ ਲਈ ਸਿਰਜਣਹਾਰ ਜਦੋ ਪ੍ਰਕ੍ਰਿਤੀ ਤੋਂ ਕਿਸੇ ਵਸਤ ਦੀ ਸਿਰਜਣਾ ਕਰਨੀ ਚਾਹੁੰਦਾ ਹੈ, ਤਾ ਪਾਣੀ ਉਸ ਦੇ ਹੱਥ ਵਿਚ ਇਕ ਸੰਦ ਹੁੰਦਾ ਹੈ

ਅੰਡੇ ਦਾ ਦੋ ਅੱਧਿਆ ਵਿਚਕਾਰ ਵੰਡੇ ਜਾਣ ਦਾ ਸਿੱਧਾਤ ਇਹ ਸਿੱਧ ਕਰਦਾ ਹੈ ਕਿ ਇਸ ਦਾ ਜਨਮਦਾਤਾ ਮੂਰਖ ਬੰਦਾ ਸੀ, ਜਿਹੜਾ ਇਹ ਨਹੀ ਜਾਣਦਾ ਸੀ ਕਿ ਜਿਸ ਤਰ੍ਹਾ ਬ੍ਰਹਿਮੰਡ ਦੇ ਛਿਲਕੇ ਵਿਚ ਉਸ ਦੀ ਜਰਦੀ ਵੀ ਸਾਮਲ ਹੈ, ਉਸੇ ਤਰ੍ਹਾ ਆਕਾਸ ਅੰਦਰ ਧਰਤੀ ਵੀ ਆ ਜਾਦੀ ਹੈ। ਉਸ ਨੇ ਧਰਤੀ ਦੀ ਕਲਪਨਾ ਹੇਠਾ ਅਤੇ ਆਕਾਸ ਦੀ ਧਰਤੀ ਤੋਂ ਛੇ ਦਿਸਾਵਾ ਵਿਚੋ ਸਿਰਫ ਇਕੋ ਵਿਚ ਅਰਥਾਤ ਧਰਤੀ ਦੇ ਉਪਰ ਕੀਤੀ ਹੈ। ਜੇ ਉਸ ਨੂੰ ਸੱਚਾਈ ਦੀ ਜਾਣਕਾਰੀ ਹੁੰਦੀ, ਤਾ ਉਹ ਅੰਡੇ ਦੇ ਟੁੱਟਣ ਦਾ ਸਿੱਧਾਤ ਨਾ ਘੜਦਾ, ਪਰ ਉਹ ਇਸ ਸਿੱਧਾਤ ਤੋਂ ਅੰਡੇ ਦੇ ਇਕ ਅੱਧ ਨੂੰ ਧਰਤੀ ਦੇ ਰੂਪ ਵਿਚ ਫੈਲਿਆ ਹੋਇਆ ਅਤੇ ਦੂਜੇ ਅੱਧ ਨੂੰ ਉਸ ਉਤੇ ਗੁੰਬਦ ਵਾਗ ਰੱਖਿਆ ਹੋਇਆ ਦੱਸਣਾ ਚਾਹੁੰਦਾ ਹੈ। ਅਜਿਹਾ ਕਰਨ ਸਮੇਂ ਉਹ ਗੋਲੇ ਵਰਗੇ ਮੰਡਲਾਕਾਰ ਦੇ ਵਰਣਨ ਵਿਚ ਟਾਲਮੀ ਸਿੱਧਾਤ ਨੂੰ ਪਿਛੇ ਛੱਡਣ ਦਾ ਜਤਨ ਕਰ ਰਿਹਾ ਹੈ, ਪਰ ਇਸ ਵਿਚ ਉਹ ਅਸਫਲ ਹੈ।

[ਬ੍ਰਹਮਗੁਪਤ, ਬਲਭਦ੍ਰ ਤੇ ਆਰੀਆਭੱਟ ਆਦਿ ਕਈ ਭਾਰਤੀ ਲੇਖਕਾ ਦੇ ਹਵਾਲੇ ਦਿੱਤੇ ਗਏ ਹਨ ਅਤੇ ਨੁਕਤਾਚੀਨੀ ਕੀਤੀ ਗਈ ਹੈ ਪੰਨੇ 223-27.]

ਅਧਿਆਇ 21

# ਹਿੰਦੂਆਂ ਦੇ ਧਾਰਮਿਕ ਵਿਚਾਰਾਂ ਅਨੁਸਾਰ ਧਰਤੀ ਅਤੇ ਆਕਾਸ਼ ਦਾ ਵਰਣਨ (ਪਰੰਪਰਕ ਸਾਹਿਤ ਉੱਤੇ ਆਧਾਰਿਤ)

ਜਿਨ੍ਹਾ ਲੋਕਾਂ ਦਾ ਜ਼ਿਕਰ ਅਸੀ ਪਿਛਲੇ ਅਧਿਆਇ ਵਿਚ ਕੀਤਾ ਹੈ, ਉਨ੍ਹਾ ਦਾ ਵਿਚਾਰ ਹੈ ਕਿ ਸੱਤ ਦਰਜਿਆ ਦੇ ਸਮਾਨ ਇਕ ਦੂਜੀ ਦੇ ਉਪਰ ਸੱਤ ਧਰਤੀਆ ਹਨ। ਸਭ ਤੋਂ ਉਪਰਲੀ ਪ੍ਰਿਥਵੀ ਨੂੰ ਉਹ ਸੱਤ ਹਿੱਸਿਆਂ ਵਿਚ ਵੰਡਦੇ ਹਨ, ਇਸ ਪੱਖੋਂ ਉਹ ਸਾਡੇ ਤੇ ਈਰਾਨ ਦੇ ਜੋਤਸ਼ੀਆ ਨਾਲ ਮੁਤਫ਼ਿਕ ਨਹੀਂ ਜਿਹੜੇ ਉਸ ਨੂੰ *ਇਕਲੀਮਾਂ* ਵਿਚ ਅਤੇ ਈਰਾਨੀ ਜੋਤਸ਼ੀ ਉਸ ਨੂੰ *ਕਿਸਵਰਾ* ਵਿਚ ਵੰਡਦੇ ਹਨ। ਇਸ ਦੇ ਉਪਰੰਤ ਅਸੀ ਉਨ੍ਹਾ ਦੇ ਧਾਰਮਿਕ ਨਿਯਮ ਦੇ ਮੀਰੀ ਪ੍ਰਮਾਣਾ ਵਿਚੋਂ ਕੱਢੇ ਹੋਏ ਸਿੱਧਾਂਤਾ ਦਾ ਇਕ ਸਪੱਸ਼ਟ ਵੇਰਵਾ ਪੇਸ਼ ਕਰਾਗੇ ਜਿਸ ਤੋਂ ਇਸ ਵਿਸ਼ੇ ਦੀ ਨਿਰਪੱਖ ਪੜਚੋਲ ਹੋ ਸਕੇ। ਜੇ ਇਸ ਵਿਚ ਕੋਈ ਗੱਲ ਸਾਨੂੰ ਅਨੋਖੀ ਜਾਪੇ, ਕਿ ਉਸ ਲਈ ਵਿਆਖਿਆ ਦੀ ਜਰੂਰਤ ਹੋਵੇ, ਜਾ ਜੇਕਰ ਅਸੀ ਦੂਜਿਆ ਦੇ ਨਾਲ ਕੋਈ ਸਮਾਨਤਾ ਦੇਖੀਏ, ਜਾਂ ਜੇ ਦੋਵੇਂ ਧੜੇ ਵੀ ਨਿਸ਼ਾਨੇ ਤੋਂ ਉੱਕ ਗਏ ਹੋਣ, ਤਾ ਅਸੀਂ ਸਿਰਫ਼ ਮਸਲੇ ਨੂੰ ਪਾਠਕਾਂ ਦੇ ਸਨਮੁਖ ਰੱਖ ਦਿਆਗੇ, ਹਿੰਦੂਆਂ ਦੇ ਵਿਚਾਰਾ ਦੀ ਤਾਈਦ ਜਾਂ ਖੰਡਨ ਕਰਨ ਲਈ ਨਹੀਂ, ਸਗੋਂ ਇਨ੍ਹਾਂ ਸਿੱਧਾਤਾਂ ਦਾ ਅਧਿਐਨ ਕਰਨ ਵਾਲਿਆ ਦੇ ਮਨਾ ਨੂੰ ਤਿਖੇਰਾ ਕਰਨ ਦੇ ਮੰਤਵ ਦੀ ਸਿੱਧੀ ਲਈ ਹੀ ਅਜਿਹਾ ਕਰਾਂਗੇ।

ਸੱਤ ਧਰਤੀਆਂ

ਪ੍ਰਿਥਵੀਆ ਦੀ ਗਿਣਤੀ ਅਤੇ ਉਪਰਲੀ ਪ੍ਰਿਥਵੀ ਦੇ ਹਿੱਸਿਆ ਦੀ ਗਿਣਤੀ ਬਾਰੇ ਉਨ੍ਹਾ ਦਾ ਆਪਸ ਵਿਚ ਕੋਈ ਮਤਭੇਦ ਨਹੀਂ, ਪਰ ਉਨ੍ਹਾ ਦੇ ਨਾਵਾਂ ਅਤੇ ਇਨ੍ਹਾ ਨਾਵਾ ਦੇ ਸਿਲਸਿਲੇ ਬਾਰੇ ਉਨ੍ਹਾਂ ਵਿਚ ਇਤਫ਼ਾਕ ਨਹੀਂ। ਮੇਰਾ ਵਿਚਾਰ ਹੈ ਕਿ ਇਸ ਨਾਇਤਫ਼ਾਕੀ ਦੀ ਵਜਹ ਕਰਕੇ ਉਨ੍ਹਾ ਦੀ ਭਾਸਾ ਦੀ ਵਿਸ਼ਾਲਤਾ ਹੈ, ਕਿਉਂਕਿ ਉਹ ਇਕੋ ਹੀ ਚੀਜ਼ ਨੂੰ ਕਈ ਨਾਵਾ ਨਾਲ ਪੁਕਾਰਦੇ ਹਨ। ਮਿਸਾਲ ਦੇ ਤੌਰ ਤੇ, ਉਨ੍ਹਾ ਦੇ ਆਪਣੇ ਹੀ ਕਥਨ ਅਨੁਸਾਰ, ਉਨ੍ਹਾ ਨੇ ਇਕ ਸੂਰਜ ਦੇ ਇਕ ਹਜ਼ਾਰ ਵੱਖ-ਵੱਖ ਨਾਮ ਰੱਖੇ ਹੋਏ ਹਨ ਜਿਵੇਂ ਅਰਬੀਆਂ ਵਿਚ ਸ਼ੇਰ

ਲਈ ਤਕਰੀਬਨ ਇੰਨੇ ਹੀ ਨਾਮ ਹਨ। ਇਨ੍ਹਾਂ ਵਿਚ ਕੁਝ ਤਾਂ ਮੂਲ ਨਾਮ ਹਨ ਅਤੇ ਕੁਝ ਉਸ ਦੇ ਜੀਵਨ, ਜਾਂ ਉਸਦੇ ਕੰਮਾਂ ਅਤੇ ਕਾਰਜ-ਸ਼ਕਤੀਆ ਦੀਆਂ ਬਦਲਦੀਆਂ ਰਹਿਣ ਵਾਲੀਆਂ ਅਵਸਥਾਵਾਂ ਤੋਂ ਲਏ ਗਏ ਹਨ। ਹਿੰਦੂ ਅਤੇ ਉਨ੍ਹਾਂ ਵਰਗੇ ਹੋਰ ਲੋਕ ਇਸ ਅਪਾਰਤਾ ਉਤੇ ਮਾਣ ਕਰਦੇ ਹਨ, ਪਰ ਅਸਲ ਵਿਚ ਇਹ ਭਾਸ਼ਾ ਦਾ ਇਕ ਮਹਾਨ ਨੁਕਸ ਹੈ; ਕਿਉਂਕਿ ਭਾਸ਼ਾ ਦਾ ਇਹ ਕੰਮ ਹੈ ਕਿ ਉਹ ਸ੍ਰਿਸ਼ਟੀ ਦੀ ਹਰ ਇਕ ਚੀਜ਼ ਅਤੇ ਉਸ ਦੇ ਕੰਮਾ ਦਾ ਇਕੋ ਨਾਂ ਰੱਖੇ। ਇਹ ਨਾਂ ਸਰਬਸੰਮਤੀ ਨਾਲ ਰੱਖਿਆ ਜਾਣਾ ਚਾਹੀਦਾ ਹੈ, ਜਿਸ ਤੋਂ ਹਰੇਕ ਮਨੁੱਖ ਇਸ ਨੂੰ ਦੂਜੇ ਦੇ ਮੂੰਹੋਂ ਸੁਣ ਕੇ ਬੋਲਣ ਵਾਲੇ ਦੇ ਮਤਲਬ ਨੂੰ ਸਮਝ ਜਾਵੇ। ਇਸ ਲਈ ਜੇ ਇਕੋ ਹੀ ਨਾਂ ਜਾਂ ਸ਼ਬਦ ਦਾ ਅਰਥ ਕਈ ਤਰ੍ਹਾਂ ਦੀਆਂ ਵਸਤਾਂ ਹੋਣ, ਤਾ ਇਸ ਤੋਂ ਭਾਸ਼ਾ ਦਾ ਦੋਸ਼ ਉਘੜਦਾ ਹੈ ਅਤੇ ਸੁਣਨ ਵਾਲੇ ਨੂੰ ਮਜਬੂਰ ਹੋ ਕੇ ਦੱਸਣ ਵਾਲੇ ਤੋਂ ਪੁੱਛਣਾ ਪੈਂਦਾ ਹੈ ਕਿ ਉਸ ਦੇ ਲਫ਼ਜ਼ ਦਾ ਮਤਲਬ ਕੀ ਹੈ। ਇਸ ਤਰ੍ਹਾਂ ਅਜਿਹੇ ਸ਼ਬਦ ਨੂੰ ਤਿਆਗ ਕੇ ਕਿਸੇ ਚੰਗੇ ਸਪੱਸ਼ਟ ਅਰਥ ਵਾਲੇ ਸ਼ਬਦ ਨੂੰ ਅੰਗੀਕਾਰ ਕਰ ਲੈਣਾ ਚਾਹੀਦਾ ਹੈ। ਜੇ ਇਕੋ ਹੀ ਚੀਜ਼ ਨੂੰ ਅਨੇਕਾਂ ਨਾਵਾਂ ਨਾਲ ਪੁਕਾਰਿਆ ਜਾਦਾ ਹੋਵੇ ਅਤੇ ਉਸ ਦਾ ਕਾਰਨ ਇਹ ਨਾ ਹੋਵੇ ਕਿ ਮਨੁੱਖਾਂ ਦੀ ਹਰੇਕ ਜਾਤੀ ਜਾਂ ਸ਼੍ਰੇਣੀ ਵੱਖ-ਵੱਖ ਸ਼ਬਦ ਦੀ ਵਰਤੋਂ ਕਰਦੀ ਹੈ, ਅਤੇ ਅਸਲ ਵਿਚ ਇਕੋ ਹੀ ਸ਼ਬਦ ਕਾਫ਼ੀ ਹੋਵੇ, ਤਾਂ ਇਸ ਇਕ ਸ਼ਬਦ ਨੂੰ ਛੱਡ ਕੇ ਬਾਕੀ ਸਾਰੇ ਸ਼ਬਦ ਬੇਅਰਥ, ਬੇਢੰਗੇ ਤੇ ਬੇਤੁਕੇ ਹਨ, ਕਿਉਂਕਿ ਇਹ ਅਰਥ ਨੂੰ ਉਲਝਾਉਣ ਅਤੇ ਲੁਕਾਉਣ ਦੀ ਵਜਹ ਬਣਦੇ ਹਨ। ਇਨ੍ਹਾ ਤੋਂ ਸਭ ਨੂੰ ਯਾਦ ਕਰਨ ਵਿਚ ਔਖ ਹੁੰਦੀ ਹੈ ਅਤੇ ਸਿੱਟੇ ਵਜੋਂ ਨਿਰਾ ਵਕਤ ਜ਼ਾਇਆ ਹੁੰਦਾ ਹੈ।

ਧਰਤੀਆ ਦੇ ਸਿਲਸਿਲੇ ਵਿਚ ਮਤਭੇਦ-ਕਾਰਨ ਭਾਸ਼ਾ ਦੀ ਵਿਸ਼ਾਲਤਾ

ਮੇਰੇ ਮਨ ਵਿਚ ਕਈ ਵਾਰੀ ਇਹ ਵਿਚਾਰ ਆਉਂਦਾ ਰਿਹਾ ਕਿ ਗ੍ਰੰਥਾਂ ਦੇ ਲੇਖਕਾਂ ਅਤੇ ਇਤਿਹਾਸਿਕ ਬਿਰਤਾਂਤਾਂ ਦੇ ਸੰਚਾਲਕਾਂ ਨੂੰ ਇਕ ਨਿਸਚਿਤ ਢੰਗ ਨਾਲ ਧਰਤੀਆ ਦਾ ਵਰਣਨ ਕਰਨਾ ਪਸੰਦ ਨਹੀਂ; ਉਹ ਉਨ੍ਹਾ ਦੇ ਨਾਂਵਾ ਦਾ ਜਿਕਰ ਕਰਕੇ ਹੀ ਬੱਸ ਕਰ ਦਿੰਦੇ ਹਨ, ਜਾਂ ਫਿਰ ਕਿਤਾਬਾਂ ਦੀ ਨਕਲ ਉਤਾਰਨ ਵਾਲਿਆ ਨੇ ਹੀ ਆਪਣੀ ਬੇਸਮਝੀ ਕਾਰਨ ਪਾਠ ਬਦਲ ਦਿੱਤਾ ਹੈ। ਕਿਉਂਕਿ ਜਿਨ੍ਹਾਂ ਲੋਕਾਂ ਨੇ ਮੇਰੇ ਵਾਸਤੇ ਪਾਠ ਦਾ ਅਨੁਵਾਦ ਕੀਤਾ ਸੀ ਅਤੇ ਮੈਨੂੰ ਉਸ ਦੀ ਵਿਆਖਿਆ ਕਰ ਕੇ ਦੱਸੀ ਸੀ, ਉਹ ਭਾਸ਼ਾ ਦੇ ਉੱਘੇ ਜਾਣੂ ਸਨ ਅਤੇ ਉਹ ਅਜਿਹੇ ਸ਼ਖ਼ਸ ਨਹੀਂ ਸਨ ਜਿਹੜੇ ਆਪਹੁਦਰੇ ਢੰਗ ਨਾਲ ਕਪਟ ਕਰਨ ਲਈ ਜਾਣੇ ਜਾਂਦੇ ਹੋਣ।

ਅਗਾਹ ਦਿੱਤੀ ਗਈ ਸੂਚੀ ਅੰਦਰ ਪ੍ਰਿਥਵੀਆਂ ਦੇ ਨਾਂ, ਜਿਥੋਂ ਤੀਕ ਕਿ ਮੈਨੂੰ ਉਨ੍ਹਾ ਦਾ ਪਤਾ ਹੈ, ਦਿੱਤੇ ਜਾ ਰਹੇ ਹਨ। ਸਾਡਾ ਜ਼ਿਆਦਾ ਯਕੀਨ ਉਸ ਸੂਚੀ ਉਤੇ ਹੈ, ਜਿਹੜੀ *ਆਦਿੱਤ-ਪੁਰਾਣ* ਵਿਚੋਂ ਲਈ ਗਈ ਹੈ, ਕਿਉਂਕਿ ਇਹ ਹਰੇਕ ਪ੍ਰਿਥਵੀ ਅਤੇ ਆਕਾਸ਼ ਨੂੰ ਸੂਰਜ ਦੇ ਵੱਖ-ਵੱਖ ਅੰਗਾਂ ਨਾਲ ਜੋੜਦੀ ਹੋਈ ਇਕ ਨਿਸਚਿਤ ਨਿਯਮ ਦੀ ਪਾਲਣਾ ਕਰਦੀ ਹੈ। ਆਕਾਸ਼ਾਂ ਨੂੰ ਸਿਰ ਤੋਂ ਲੈ ਕੇ ਢਿੱਡ ਤਕ ਦੇ ਅੰਗਾਂ ਨਾਲ, ਅਤੇ ਧਰਤੀਆ ਨੂੰ ਧੁੰਨੀ ਤੋਂ ਲੈ

ਕੇ ਤਲਵਿਆਂ ਤਕ ਦੇ ਹਿੱਸਿਆਂ ਨਾਲ ਜੋੜਿਆ ਗਿਆ ਹੈ। ਤੁਲਨਾ ਦੀ ਇਹ ਵਿਧੀ ਇਨ੍ਹਾਂ ਦੇ ਸਿਲਸਿਲੇ ਨੂੰ ਸਪੱਸ਼ਟ ਕਰਦੀ ਹੈ ਅਤੇ ਇਸ ਨੂੰ ਭੰਬਲਭੂਸੇ ਤੋਂ ਬਚਾਉਂਦੀ ਹੈ:

| ਧਰਤੀਆ ਦੀ ਗਿਣਤੀ | ਆਦਿੱਤ-ਪੁਰਾਣ | | ਵਿਸਨੂੰ-ਪੁਰਾਣ | ਵਾਯੂ ਪੁਰਾਣ | | ਦੇਸੀ ਨਾਂ |
|---|---|---|---|---|---|---|
| | ਸੂਰਜ ਦੇ ਕਿਹੜੇ ਅੰਗ ਦਰਸਾਂਦੀਆ ਹਨ | ਉਨ੍ਹਾਂ ਦੇ ਨਾ | | ਉਨ੍ਹਾ ਦੇ ਨਾ | ਉਨ੍ਹਾ ਦੇ ਵਿਸ਼ੇਸਣ | |
| 1. | ਨਾਭੀ | ਤਲ | ਅਤਲ | ਆਭਾਸਤਲ | ਕ੍ਰਿਸ਼ਨ-ਭੂਮੀ, ਯਾਨੀ ਕਿ ਹਨੇਰੇ ਵਾਲੀ। | ਐਸ਼ੂ (?) |
| 2. | ਦੋਵੇਂ ਪੱਟ | ਸੁਤਲ | ਵਿਤਲ | ਅਲ (?) | ਸੁਕਲ-ਭੂਮੀ, ਯਾਨੀ ਕਿ ਚਾਨਣ ਵਾਲੀ ਧਰਤੀ। | ਐਬਰਤਾਲ |
| 3. | ਦੋਵੇਂ ਗੋਡੇ | ਪਾਤਾਲ | ਨਿਤਲ | ਨਿਤਲ | ਰਕਤ-ਭੂਮੀ, ਯਾਨੀ ਕਿ ਲਾਲ ਧਰਤੀ। | ਸੱਕਰ |
| 4. | ਗੋਡਿਆਂ ਤੋਂ ਹੇਠਾ | ਆਸ਼ਾਲ | ਗਭਸਤਿਮ | ਗਭਸਤਲ | ਪਿਤ-ਭੂਮੀ, ਯਾਨੀ ਕਿ ਪੀਲੀ ਧਰਤੀ। | ਗਭਸਤਿਮਤ |
| 5. | ਪਿੰਡਲੀਆ | ਵਿਸਾਲ (?) | ਮਹਾਖਿਆ | ਮਹਾਤਲ | ਪਾਸ਼ਾਣ-ਭੂਮੀ, ਯਾਨੀ ਕਿ ਪੱਥਰਾਂ ਦੀ ਧਰਤੀ। | ਸੁਤਲ |
| 6. | ਗਿੱਟੇ | ਮ੍ਰਿਤਲ | ਸੁਤਲ | ਸੁਤਲ | ਸਿਲਾਤਲ, ਯਾਨੀ ਕਿ ਇੱਟਾਂ ਦੀ ਧਰਤੀ | ਸੁਤਲ |
| 7. | ਪੈਰ | ਰਸਾਤਲ | ਜਾਗਰ (?) | ਪਾਤਾਲ | ਸੁਵਰਣ-ਵਰਣ, ਯਾਨੀ ਕਿ ਸੋਨੇ ਦੇ ਰੰਗ ਦੀ ਧਰਤੀ। | ਰਸਾਤਲ |

ਧਰਤੀਆਂ ਦੇ ਮਗਰੋਂ ਆਕਾਸ਼ ਹਨ, ਇਕ ਦੂਜੇ ਦੇ ਉਪਰ ਸੱਤ ਦਰਜਿਆਂ ਦੇ ਸਮਾਨ ਸਥਿਤ ਹਨ। ਇਨ੍ਹਾਂ ਨੂੰ ਲੋਕ ਆਖਦੇ ਹਨ, ਜਿਸ ਦਾ ਅਰਥ "ਇਕੱਤਰ ਹੋਣ ਦੀ ਥਾਂ" ਹੈ।

ਧਰਤੀਆ ਵਾਂਗ ਲੋਕਾਂ ਦੇ ਨਾਵਾਂ ਵਿਚ ਮਤਭੇਦ ਨਹੀਂ ਹੈ। ਸਿਰਫ਼ ਉਨ੍ਹਾਂ ਦੇ ਕ੍ਰਮ

(ਸਿਲਸਿਲੇ) ਬਾਰੇ ਰਾਵਾ ਵਿਚ ਇਤਫ਼ਾਕ ਨਹੀ ਹੈ। ਅਸੀਂ ਇਨ੍ਹਾਂ ਲੋਕਾ ਦੇ ਨਾ ਪਹਿਲਾ ਵਾਂਗ ਇਕ ਸੂਚੀ ਵਿਚ ਦਰਸਾਉਂਦੇ ਹਾ:

| ਆਕਾਸ਼ਾ ਦੀ ਗਿਣਤੀ | *ਆਦਿੱਤ-ਪੁਰਾਣ* ਅਨੁਸਾਰ ਉਹ ਸੂਰਜ ਦੇ ਕਿਹੜੇ ਅੰਗਾ ਨੂੰ ਦਰਸਾਉਦੇ ਹਨ | *ਆਦਿਤ, ਵਾਯੂ ਤੇ ਵਿਸਨੂੰ-ਪੁਰਾਣ* ਅਨੁਸਾਰ ਉਨ੍ਹਾ ਦੇ ਨਾਮ |
|---|---|---|
| 1. | ਪੇਟ | ਭੂਰਲੋਕ |
| 2. | ਛਾਤੀ | ਭੁਵਰਲੋਕ |
| 3. | ਮੂੰਹ | ਸ੍ਵਰਲੋਕ |
| 4. | ਭਵਾ | ਮਹਰਲੋਕ |
| 5. | ਮੱਥਾ | ਜਨਲੋਕ |
| 6. | ਮੱਥੇ ਦੇ ਉਪਰ | ਤਪੋਲੋਕ |
| 7. | ਖੋਪੜੀ | ਸਤਿਲੋਕ |

ਇਹ ਤਾ ਸੱਤ ਧਰਤੀਆ ਅਤੇ ਸੱਤ ਆਕਾਸਾ ਬਾਰੇ ਸੀ। ਹੁਣ ਅਸੀ ਸਭ ਤੋ ਉਪਰਲੀ ਧਰਤੀ ਦੀ ਵੰਡ ਅਤੇ ਉਨ੍ਹਾ ਨਾਲ ਸੰਬੰਧਿਤ ਗੱਲਾ ਦਾ ਵਰਣਨ ਕਰਾਗੇ।

*ਦੀਪ (ਦ੍ਵੀਪ)* ਟਾਪੂ ਦਾ ਭਾਰਤੀ ਨਾਮ ਹੈ। ਸੰਗਲਦੀਪ (ਸਿੰਘਲਦੀਪ) ਜਿਸਨੂੰ ਅਸੀ ਸਰਾਦੀਬ ਆਖਦੇ ਹਾ ਅਤੇ *ਦੀਬਜਾਤ* (ਮਾਲਦੀਬ ਅਤੇ ਲੰਕਾ ਦੀਪ) ਇਸੇ ਤਰ੍ਹਾ ਦੇ ਸਬਦ ਹਨ। *ਦੀਬਜਾਤ* ਬਹੁਗਿਣਤੀ ਵਾਲੇ ਟਾਪੂ ਹਨ, ਜਿਹੜੇ ਕਮਜੋਰ ਹਨ, ਵੱਖ-ਵੱਖ ਹੋ ਜਾਦੇ ਹਨ ਅਤੇ ਖਿੰਡ ਜਾਦੇ ਹਨ, ਅਤੇ ਅੰਤ ਵਿਚ ਪਾਣੀ ਅੰਦਰ ਅਲੋਪ ਹੋ ਜਾਦੇ ਹਨ, ਜਦ ਕਿ ਇਸ ਦੇ ਨਾਲ ਹੀ ਉਸੇ ਤਰ੍ਹਾ ਦੇ ਨਵੇਂ ਦ੍ਵੀਪ ਰੇਤ ਦੇ ਟਿੱਬਿਆ ਵਾਗ ਪਾਣੀ ਦੇ ਉਪਰ ਦਿਸਣ ਲੱਗਦੇ ਹਨ, ਅਤੇ ਇਹ ਟਿੱਬੇ ਲਗਾਤਾਰ ਵਧਦੇ, ਉਠਦੇ ਤੇ ਫੈਲਦੇ ਜਾਦੇ ਹਨ। ਪਹਿਲੇ ਟਾਪੂ ਦੇ ਵਾਸੀ ਆਪਣੇ ਘਰਾ ਨੂੰ ਛੱਡ ਕੇ ਨਵੇ ਟਾਪੂ ਉਤੇ ਜਾ ਵਸਦੇ ਹਨ ਅਤੇ ਉਸ ਨੂੰ ਆਬਾਦ ਕਰ ਦਿੰਦੇ ਹਨ।

ਦੀਪ ਅਤੇ ਸਮੁੰਦਰ

ਹਿੰਦੂਆ ਦੀਆਂ ਧਾਰਮਿਕ ਪਰੰਪਰਾਵਾ ਦੇ ਅਨੁਸਾਰ, ਜਿਸ ਧਰਤੀ ਉਤੇ ਅਸੀਂ ਰਹਿੰਦੇ ਹਾ, ਉਹ ਗੋਲ੍ਹ ਅਤੇ ਸਮੁੰਦਰਾ ਨਾਲ ਘਿਰੀ ਹੋਈ ਹੈ। ਇਸ ਸਮੁੰਦਰ ਉਤੇ ਇਕ ਘੇਰੇ ਦੇ ਵਾਗ ਪ੍ਰਿਥਵੀ ਕਾਇਮ ਹੈ ਅਤੇ ਇਸ ਪ੍ਰਿਥਵੀ ਉਤੇ ਫਿਰ ਇਕ ਗੋਲ ਸਮੁੰਦਰ ਘੇਰੇ ਦੇ ਸਮਾਨ ਹੈ। ਸੁੱਕੇ ਘੇਰਿਆ ਦੀ ਗਿਣਤੀ, ਜਿਨ੍ਹਾ ਨੂੰ *ਦੀਪ* ਕਿਹਾ ਜਾਦਾ ਹੈ, ਸੱਤ ਹੈ, ਅਤੇ ਇਸੇ ਤਰ੍ਹਾ ਸਮੁੰਦਰਾਂ ਦੀ ਗਿਣਤੀ ਵੀ ਸੱਤ ਹੈ। *ਦੀਪਾਂ* ਅਤੇ ਸਮੁੰਦਰਾਂ ਦਾ ਪਰਿਮਾਣ ਇਸੇ ਹਿਸਾਬ ਨਾਲ ਵਧਦਾ ਹੈ ਕਿ ਹਰ ਇਕ *ਦੀਪ* ਆਪਣੇ ਪਹਿਲਾ ਵਾਲੇ *ਦੀਪਾ* ਤੋ ਦੁਗੁਣਾ, ਅਤੇ ਹਰੇਕ ਸਮੁੰਦਰ ਆਪਣੇ ਤੋਂ ਪਹਿਲਾ ਵਾਲੇ ਸਮੁੰਦਰ ਨਾਲੋਂ ਦੁਗੁਣਾ ਹੈ, ਅਰਥਾਤ ਦੋਹਾ ਦੀ ਸਕਤੀ ਵਿਗਾਸਣ ਵਿਚ ਹੈ। ਜੇ ਮੱਧ ਵਾਲੀ ਪ੍ਰਿਥਵੀ ਨੂੰ ਇਕ ਗਿਣਿਆ ਜਾਵੇ, ਤਾ ਸੱਤਾ ਪ੍ਰਿਥਵੀਆ

ਦਾ ਪਰਿਮਾਣ ਘੇਰਿਆਂ ਦੇ ਰੂਪ ਵਿਚ ਪ੍ਰਗਟ ਕਰਦੇ ਹੋਏ। 127 ਹੈ। ਧਰਤੀਆਂ ਅਤੇ ਸਾਗਰਾਂ ਦੋਹਾਂ ਦਾ ਸਮੁੱਚਾ ਪਰਿਮਾਣ 254 ਹੈ।

[ਦੀਪਾ ਤੇ ਸਮੁੰਦਰਾ ਦੇ ਪ੍ਰਸੰਗ ਵਿਚ ਪਤੰਜਲੀ ਅਤੇ *ਵਾਯੂ-ਪੁਰਾਣ* ਦੇ ਵਿਆਖਿਆਕਾਰ ਦੇ ਹਵਾਲੇ ਦਿੱਤੇ ਗਏ ਹਨ। 'ਸੰਸਾਰ ਦੇ ਪਸਾਰੇ ਨੂੰ ਨਿਰਧਾਰਿਤ ਕਰਨ ਲਈ ਵੀ ਪਤੰਜਲੀ ਦਾ ਹਵਾਲਾ ਦਿੱਤਾ ਗਿਆ ਹੈ। ਪੰਨੇ 234-238.]

## ਅਧਿਆਇ 22

# ਧ੍ਰੁਵ ਬਾਰੇ ਪਰੰਪਰਾਵਾਂ

ਹਿੰਦੂਆਂ ਦੀ ਭਾਸ਼ਾ ਵਿਚ ਕੁਤਬ ਧ੍ਰੁਵ ਨੂੰ ਅਤੇ ਧੁਰੀ ਨੂੰ *ਸਲਾਕ* ਆਖਦੇ ਹਨ। ਹਿੰਦੂਆ ਵਿਚ, ਉਨ੍ਹਾ ਦੇ ਜੋਤਸੀਆਂ ਨੂੰ ਛੱਡ ਕੇ, ਹੋਰ ਸਾਰੇ ਲੋਕ ਸਦਾ ਇਕੋ ਹੀ *ਧ੍ਰੁਵ* ਬਾਰੇ ਗੱਲ ਕਰਦੇ ਹਨ। ਇਸ ਦੀ ਵਜਹ, ਜਿਵੇਂ ਕਿ ਅਸੀਂ ਪਹਿਲਾ ਦੱਸ ਚੁੱਕੇ ਹਾ, ਉਨ੍ਹਾ ਦਾ *ਆਕਾਸ਼* ਦੇ *ਗੁੰਬਦ ਵਿਚ* ਵਿਸ਼ਵਾਸ ਹੈ। *ਵਾਯੂ-ਪੁਰਾਣ* ਦੇ ਅਨੁਸਾਰ ਆਕਾਸ *ਧ੍ਰੁਵ* ਦੇ ਦੁਆਲੇ ਘੁਮਿਆਰ ਦੇ ਚੱਕੇ ਵਾਗ ਘੁੰਮਦਾ ਹੈ, ਅਤੇ ਧ੍ਰੁਵ ਆਪਣੀ ਥਾ ਨੂੰ ਬਦਲੇ ਬਿਨਾ ਆਪਣੇ ਹੀ ਆਲੇ-ਦੁਆਲੇ ਘੁੰਮਦਾ ਹੈ। ਇਹ ਚੱਕਰ 30 *ਮਹੂਰਤ*, ਅਰਥਾਤ ਇਕ ਦਿਨ ਅਤੇ ਇਕ ਰਾਤ ਵਿਚ ਪੂਰਾ ਹੁੰਦਾ ਹੈ।

ਦੱਖਣੀ ਧ੍ਰੁਵ ਦਾ ਮੂਲ ਅਤੇ ਸੋਮਦੱਤ ਦੀ ਕਥਾ

[ਦੱਖਣੀ ਧ੍ਰੁਵ ਬਾਰੇ ਅਲ-ਬਿਰੂਨੀ ਰਾਜਾ ਸੋਮਦੱਤ ਨਾਲ ਸੰਬੰਧਿਤ ਇਕ ਪਰੰਪਰਕ ਕਥਾ ਵਲ ਸੰਕੇਤ ਕਰਦਾ ਹੈ ਜਿਸ ਨੇ ਆਪਣੇ ਸੁਭ ਕਰਮਾ ਸਦਕਾ ਸਵਰਗ ਵਿਚ ਜਾਣ ਦਾ ਹੱਕ ਹਾਸਲ ਕਰ ਲਿਆ ਸੀ, ਪਰ ਉਹ ਆਪਣੇ ਸਰੀਰ ਸਮੇਤ ਉਸ ਵਿਚ ਦਾਖਲ ਹੋਣ ਦਾ ਖ਼ਾਹਿਸ਼ਮੰਦ ਸੀ। ਇਸ ਕੰਮ ਵਿਚ ਮਦਦ ਹਾਸਲ ਕਰਨ ਲਈ ਉਹ ਵਸ਼ਿਸ਼ਠ ਰਿਸ਼ੀ ਕੋਲ ਗਿਆ, ਪਰ ਉਸ ਨੂੰ ਇਹ ਜਵਾਬ ਮਿਲਿਆ ਕਿ ਇਹ ਨਾਮੁਮਕਿਨ ਸੀ। ਇਸ ਤੋਂ ਉਪਰੰਤ ਵਸ਼ਿਸ਼ਠ ਦੇ ਪੁੱਤਰਾਂ ਨੇ ਉਸ ਦਾ ਮੌਜੂ ਉਡਾਇਆ। ਫਿਰ ਉਹ ਰਿਸ਼ੀ ਵਿਸ਼ਵਮਿੱਤਰ ਕੋਲ ਗਿਆ ਜਿਸ ਨੇ ਉਸ ਤੋਂ ਪ੍ਰਸੰਨ ਹੋ ਕੇ ਉਸ ਰਾਜੇ ਦੇ ਲਈ ਇਕ ਨਵਾਂ ਸਵਰਗ ਬਣਾਉਣਾ ਸ਼ੁਰੂ ਕਰ ਦਿੱਤਾ। ਰਿਸ਼ੀ ਨੇ ਦੱਖਣ ਵਿਚ ਧ੍ਰੁਵ ਅਤੇ ਸਪਤ-ਰਿਸ਼ੀ ਬਣਾਉਣਾ ਸ਼ੁਰੂ ਕਰ ਦਿੱਤਾ, ਪਰ ਇੰਦ੍ਰ ਨੇ ਉਸ ਨੂੰ ਅਜਿਹਾ ਨਾ ਕਰਨ ਲਈ ਬੇਨਤੀ ਕੀਤੀ। ਵਿਸ਼ਵਾਮਿੱਤ੍ਰ ਇਸ ਸ਼ਰਤ ਉਤੇ ਮੰਨਿਆ ਕਿ ਸੋਮਦੱਤ *ਆਪਣੀ ਦੇਹ ਸਮੇਤ* ਸਵਰਗ ਵਿਚ ਜਾਏਗਾ, ਅਤੇ ਇਹ ਸ਼ਰਤ ਮੰਨ ਲਈ ਗਈ। ਇਸ ਤੋਂ ਉਪਰੰਤ ਰਿਸ਼ੀ ਨੇ ਦੂਜਾ ਸਵਰਗ ਬਣਾਉਣ ਦਾ ਖ਼ਿਆਲ ਤਿਆਗ ਦਿੱਤਾ, ਪਰ ਉਸ ਵੇਲੇ ਤਕ ਜੋ ਕੁਝ ਬਣ ਚੁੱਕਾ ਸੀ, ਉਹ ਉਸੇ ਤਰ੍ਹਾਂ ਕਾਇਮ ਰਿਹਾ। ਪੰਨੇ 239-40.]

ਇਸ ਗੱਲ ਨੂੰ ਸਾਰੇ ਜਾਣਦੇ ਹਨ ਕਿ ਅਸੀਂ ਉੱਤਰੀ ਧ੍ਰੁਵ ਨੂੰ ਸਪਤਰਿਸ਼ੀ ਅਤੇ ਦੱਖਣੀ

ਧ੍ਰੁਵ ਨੂੰ ਸੁਹੈਲ ਦਾ ਨਾਮ ਦਿੰਦੇ ਹਾਂ। ਪਰ ਸਾਡੇ ਲੋਕਾਂ (ਮੁਸਲਮਾਨਾਂ) ਵਿਚੋਂ ਉਹ ਲੋਕ ਜਿਹੜੇ ਅਨਪੜ੍ਹ ਸਮਾਜ ਤੋਂ ਉਪਰ ਨਹੀਂ ਉਠਦੇ, ਇਹ ਸਮਝਦੇ ਹਨ ਕਿ ਆਕਾਸ਼ ਦੇ ਦੱਖਣ ਵਿਚ ਵੀ ਉੱਤਰੀ ਸਪਤ-ਰਿਸ਼ੀ ਦੇ ਆਕਾਰ ਦਾ ਇਕ ਸਪਤ-ਰਿਸ਼ੀ ਹੈ, ਜਿਹੜਾ ਦੱਖਣੀ ਧ੍ਰੁਵ ਦੇ ਦੁਆਲੇ ਘੁੰਮਦਾ ਹੈ।

ਅਜਿਹੀ ਗੱਲ ਨਾਮੁਮਕਿਨ ਕੀ, ਸਗੋਂ ਅਨੋਖੀ ਵੀ ਨਾ ਹੁੰਦੀ, ਜੇ ਇਸ ਦੀ ਖ਼ਬਰ ਕੋਈ ਅਜਿਹਾ ਭਰੋਸੇਯੋਗ ਸ਼ਖ਼ਸ ਲੈ ਆਉਂਦਾ, ਜਿਸ ਨੇ ਲੰਮੇ-ਲੰਮੇ ਸਮੁੰਦਰੀ ਸਫਰ ਕੀਤੇ ਹੁੰਦੇ। ਨਿਸਚੇ ਹੀ ਦੱਖਣੀ ਪ੍ਰਦੇਸ਼ਾਂ ਵਿਚ ਅਜਿਹੇ ਤਾਰੇ ਦਿਸਦੇ ਹਨ, ਜਿਨ੍ਹਾਂ ਨੂੰ ਅਸੀਂ ਆਪਣੇ ਆਕਾਸ਼ਾ ਅੰਦਰ ਨਹੀਂ ਦੇਖਦੇ....

ਜਦ ਬ੍ਰਹਮਾ ਨੂੰ ਮਨੁੱਖ ਜਾਤੀ ਪੈਦਾ ਕਰਨ ਦੀ ਇੱਛਾ ਹੋਈ, ਤਾਂ ਉਸ ਨੇ ਆਪਣੇ ਆਪ ਨੂੰ ਦੋ ਅੱਧੇ ਹਿੱਸਿਆ ਵਿਚ ਵੰਡਿਆ। ਇਨ੍ਹਾਂ ਵਿਚੋਂ ਸੱਜਾ ਹਿੱਸਾ *ਵਿਰਾਜ*, ਅਤੇ ਖੱਬਾ *ਮਨ ਅਖਵਾਇਆ।* ਮਨੁ ਉਹ ਮਨੁੱਖ ਹੈ, ਜਿਸ ਦੇ ਨਾਮ ਤੇ ਸਮੇਂ ਦੀ ਕੁਝ ਖ਼ਾਸ ਮਿਆਦ ਦਾ ਨਾਮ *ਮਨਵੰਤਰ* ਹੈ। ਮਨੁ ਦੇ ਦੋ ਪੁੱਤਰ ਸਨ - ਪ੍ਰਿਯਵ੍ਰਤ ਅਤੇ ਉੱਤਾਨਪਾਦ, ਅਰਥਾਤ ਮਨੁੱਖ ਵਰਗੀਆਂ ਟੰਗਾ ਵਾਲਾ ਰਾਜਾ। ਉੱਤਾਨਪਾਦ ਦਾ ਧ੍ਰੁਵ ਨਾਮਕ ਇਕ ਪੁੱਤਰ ਸੀ, ਜਿਸ ਦੀ ਮਤ੍ਰੇਈ ਮਾ ਵਲੋਂ ਉਸ ਦਾ ਅਨਾਦਰ ਹੋਇਆ ਸੀ। ਇਸ ਕਾਰਨ ਉਸ ਨੂੰ ਸਾਰੇ ਤਾਰਿਆ ਨੂੰ ਆਪਣੀ ਇੱਛਾ ਦੇ ਅਨੁਸਾਰ ਘੁਮਾਉਣ ਦੀ ਸ਼ਕਤੀ ਮਿਲੀ ਹੋਈ ਸੀ। ਉਹ ਸਭ ਤੋਂ ਪਹਿਲੇ ਮਨਵੰਤਰ, ਸ੍ਵਯਮਭੁੰਵ ਮਨਵੰਤਰ ਵਿਚ ਪ੍ਰਗਟ ਹੋਇਆ ਸੀ ਅਤੇ ਸਦਾ ਆਪਣੇ ਹੀ ਸਥਾਨ ਉਤੇ ਸਥਿਤ ਰਹਿ ਗਿਆ...

ਧ੍ਰੁਵ ਦੀ ਕਥਾ

ਅਧਿਆਇ 23

# ਪੁਰਾਣ-ਲੇਖਕਾਂ ਤੇ ਹੋਰਨਾਂ ਦੇ ਅਕੀਦੇ ਅਨੁਸਾਰ ਮੇਰੂ ਪਹਾੜ ਦਾ ਵਰਣਨ

ਅਸੀਂ ਇਸ ਪਰਬਤ ਦੇ ਵਰਣਨ ਤੋਂ ਸ਼ੁਰੂਆਤ ਕਰਦੇ ਹਾ, ਕਿਉਂਕਿ ਇਹ ਦ੍ਵੀਪ ਅਤੇ ਸਮੁੰਦਰਾ ਦਾ ਅਤੇ ਨਾਲ ਹੀ ਜੰਬੂ-ਦ੍ਵੀਪ ਦਾ ਕੇਂਦਰ ਹੈ। ਬ੍ਰਹਮਗੁਪਤ ਕਹਿੰਦਾ ਹੈ: ਧਰਤੀ ਅਤੇ ਮੇਰੂ ਪਰਬਤ ਦੇ ਵਰਣਨ ਬਾਰੇ ਲੋਕਾ ਦੇ, ਖ਼ਾਸ ਤੌਰ ਤੇ ਜਿਹੜੇ ਲੋਕ ਪੁਰਾਣਾ ਅਤੇ ਧਾਰਮਿਕ ਸਾਹਿਤ ਦਾ ਅਧਿਐਨ ਕਰਦੇ ਹਨ, ਅਨੇਕ ਮਤ ਹਨ। ਕਈ ਲੋਕ ਇਸ ਪਹਾੜ ਨੂੰ ਧਰਤੀ ਤੋ ਬਹੁਤ ਜਿਆਦਾ ਉੱਚਾ ਉਠਿਆ ਹੋਇਆ ਦੱਸਦੇ ਹਨ।

ਧਰਤੀ ਅਤੇ ਮੇਰੂ ਪਰਬਤ ਬਾਰੇ ਬ੍ਰਹਮਗੁਪਤ ਦਾ ਮਤ

ਇਹ ਧ੍ਰੁਵ ਦੇ ਹੇਠਾਂ ਸਥਿਤ ਹੈ। ਅਤੇ ਤਾਰੇ ਇਸ ਦੇ ਪਾਸਿਆਂ ਦੁਆਲੇ ਘੁੰਮਦੇ ਹਨ, ਜਿਸ ਕਾਰਨ ਉਦੈ ਅਤੇ ਅਸਤ ਹੋਣਾ ਇਸੇ ਤੋਂ ਹੀ ਹੈ। ਇਸ ਨੂੰ ਮੇਰੂ ਇਸ ਲਈ ਆਖਦੇ ਹਨ ਕਿਉਂਕਿ ਇਸ ਅੰਦਰ ਇਹ ਕਰ ਗੁਜ਼ਰਨ ਦੀ ਸਕਤੀ ਹੈ, ਅਤੇ ਕਿਉਂਕਿ ਸੂਰਜ ਅਤੇ ਚੰਦ੍ਰਮਾ ਦਾ ਦਿਸਣਾ ਇਸ ਦੀ ਚੋਟੀ ਦੇ ਅਸਰ ਉਤੇ ਮੁਨਹਸਿਰ ਹੈ। ਮੇਰੂ ਉਤੇ ਰਹਿਣ ਵਾਲੇ ਦੇਵਤਿਆ ਦਾ ਦਿਨ ਛੇ ਮਹੀਨਿਆ ਦਾ ਅਤੇ ਰਾਤ ਵੀ ਛੇ ਮਹੀਨਿਆ ਦੀ ਹੁੰਦੀ ਹੈ।"

[ਇਸ ਵਿਸੇ ਬਾਰੇ ਬਲਭਦ੍ਰ ਦੇ ਵਿਚਾਰਾਂ ਦੀ ਆਲੋਚਨਾ ਕੀਤੀ ਗਈ ਹੈ। ਆਰੀਆਭੱਟ ਦੇ ਵਿਚਾਰਾ ਉਤੇ ਵੀ ਨੁਕਤਾਚੀਨੀ ਹੋਈ ਹੈ, ਜਿਸ ਦਾ ਬਲਭਦ੍ਰ ਨੇ ਹਵਾਲਾ ਦਿੱਤਾ ਹੈ। ਪੰਨੇ 243-46. ਆਰੀਆਭੱਟ ਬਾਰੇ ਅਲ-ਬਿਰੂਨੀ ਇਸਾਰਾ ਕਰਦਾ ਹੈ ਕਿ ਦੋ ਬੰਦਿਆ ਦਾ ਨਾਮ ਆਰੀਆਭੱਟ ਸੀ; ਇਕ ਨੂੰ ਵੱਡਾ ਆਰੀਆਭੱਟ, ਅਤੇ ਦੂਜੇ ਨੂੰ ਕੁਸੁਮਪੁਰ ਦਾ ਆਰੀਆਭੱਟ ਕਰਕੇ ਜਾਣਿਆ ਜਾਂਦਾ ਸੀ। ਅਲ-ਬਿਰੂਨੀ ਲਿਖਦਾ ਹੈ, 'ਕੁਸੁਮਪੁਰ ਵਾਲੇ ਆਰੀਆਭੱਟ ਦੀ ਕਿਤਾਬ ਵਿਚ ਅਸੀਂ ਪੜ੍ਹਿਆ ਹੈ ਕਿ ਮੇਰੂ ਪਰਬਤ ਹਿਮੰਤ (ਹਿਮਵੰਤ) ਅਰਥਾਤ ਠੰਡੇ ਪ੍ਰਦੇਸ਼ ਵਿਚ ਹੈ, ਅਤੇ ਇਹ ਇਕ ਯੋਜਨ ਤੋਂ ਵੱਧ ਉੱਚਾ ਨਹੀਂ। ਪਰ ਅਨੁਵਾਦ ਵਿਚ ਇਸ ਨੂੰ ਇਸ ਤਰ੍ਹਾਂ ਬਦਲ ਦਿੱਤਾ ਗਿਆ ਹੈ ਕਿ ਉਸ ਦਾ ਮਤਲਬ ਇਹ ਨਿਕਲਦਾ ਹੈ ਕਿ ਇਹ ਹਿਮਵੰਤ ਤੋਂ ਇਕ ਯੋਜਨ ਉੱਚਾ ਨਹੀ।

ਇਹ ਗ੍ਰੰਥਕਾਰ ਵੱਡੇ ਆਰੀਆਭੱਟ ਤੋ ਭਿੰਨ ਹੈ ਅਤੇ ਉਸ ਦੇ ਪੈਰੋਕਾਰਾ ਵਿਚੋ ਇਕ ਹੈ, ਕਿਉਂਜੋ ਉਹ ਉਸ ਦੇ ਪ੍ਰਮਾਣ ਦਿੰਦਾ ਹੈ ਅਤੇ ਉਸ ਦੇ ਉਦਾਹਰਣ ਦੀ ਨਕਲ ਕਰਦਾ ਹੈ। ਮੈ ਨਹੀਂ ਜਾਣਦਾ ਕਿ ਇਨ੍ਹਾ ਦੋ ਇਕੋ ਜਿਹੇ ਨਾ ਵਾਲਿਆ ਵਿਚੋ ਬਲਭਦ੍ਰ ਦਾ ਸੰਕੇਤ ਕਿਸ ਵਲ ਹੈਂ। ਪੰਨਾ 171 ਵੀ ਦੇਖੋ]

ਆਮ ਤੌਰ ਤੇ ਇਸ ਪਰਬਤ ਦੀ ਥਾ ਦੀਆ ਅਵਸਥਾਵਾ ਬਾਰੇ ਅਸੀਂ ਜੋ ਕੁਝ ਵੀ ਜਾਣਦੇ ਹਾ, ਉਹ ਸਿਰਫ ਦਲੀਲਾ ਰਾਹੀਂ ਹੀ ਜਾਣਦੇ ਹਾ। ਖੁਦ ਪਰਬਤ ਦੇ ਬਾਰੇ ਉਨ੍ਹਾ ਅੰਦਰ ਅਨੇਕਾ ਪਰੰਪਰਕ ਕਥਾਵਾ ਹਨ। ਕੁਝ ਉਸ ਨੂੰ ਇਕ *ਯੋਜਨ* ਉੱਚਾ ਦੱਸਦੇ ਹਨ, ਅਤੇ ਹੋਰਸ ਇਸ ਤੋ ਵੀ ਵੱਧ, ਕੁਝ ਲੋਕ ਉਸ ਨੂੰ ਚਤੁਰਭੁਜ ਸਮਝਦੇ ਹਨ ਅਤੇ ਕੁਝ ਅੱਠ-ਕੋਣਾ। ਹੁਣ ਅਸੀਂ ਇਸ ਪਹਾੜ ਬਾਰੇ ਰਿਸੀਆ ਦੇ ਕਥਨ ਪਾਠਕਾ ਦੇ ਸਨਮੁਖ ਰੱਖਦੇ ਹਾ .

[ਪੁਰਾਣਾ ਵਿਚੋ ਕੁਝ ਟੂਕਾ ਅਤੇ ਪਤੰਜਲੀ ਦੇ ਟੀਕਾਕਾਰ ਦੇ ਵਿਚਾਰ ਅੰਕਿਤ ਕੀਤੇ ਗਏ ਹਨ। ਪੰਨੇ 247-49]

ਮੇਰੂ ਬਾਰੇ ਮੈ ਹਿੰਦੂਆ ਦੀਆ ਪਰੰਪਰਕ ਕਥਾਵਾ ਦਾ ਇੰਨਾ ਕੁ ਬਿਓਰਾ ਹੀ ਜਾਣ ਸਕਿਆ ਹਾ। ਮੈਨੂੰ ਕਦੇ ਕੋਈ ਬੋਧ ਗ੍ਰੰਥ ਨਹੀਂ ਮਿਲਿਆ, ਅਤੇ ਨਾ ਹੀ ਕੋਈ ਅਜਿਹਾ ਬੋਧੀ ਮਿਲਿਆ ਜਿਸ ਤੋ ਮੈ ਇਸ ਬਾਰੇ ਉਨ੍ਹਾ ਦੇ ਵਿਚਾਰਾ ਨੂੰ ਸਮਝ ਲੈਂਦਾ। ਇਸ ਲਈ ਮੈ ਉਨ੍ਹਾ ਬਾਰੇ ਜੋ ਕੁਝ ਵਰਣਨ ਕਰ ਰਿਹਾ ਹਾ, ਉਹ ਸਿਰਫ ਈਰਾਨਸਹਿਰੀ ਦੀ ਅਧਿਕਾਰਿਤਾ ਦੇ ਬਲਬੂਤੇ ਉੱਤੇ ਹੀ ਕਰ ਸਕਦਾ ਹਾ, ਭਾਵੇ ਮੇਰਾ ਵਿਚਾਰ ਇਹ ਹੈ ਕਿ ਉਸ ਦੀ ਤਫਸੀਲ ਵਿਚ ਕੋਈ ਵਿਗਿਆਨਿਕ ਸਚਾਈ ਨਹੀਂ, ਅਤੇ ਨਾ ਉਹ ਅਜਿਹੇ ਸਖਸ ਦੀ ਹੀ ਰਿਪੋਰਟ ਹੈ ਜਿਸ ਨੂੰ ਇਸ ਵਿਸੇ ਬਾਰੇ ਸਾਸਤ੍ਰੀ ਗਿਆਨ ਹੋਵੇ। ਉਸ ਦੇ ਅਨੁਸਾਰ ਬੋਧੀ ਮੰਨਦੇ ਹਨ ਕਿ ਮੇਰੂ ਚਾਰ ਪ੍ਰਧਾਨ ਦਿਸਾਵਾ ਵਿਚ ਚਾਰ ਲੋਕਾ ਦੇ ਵਿਚਕਾਰ ਸਥਿਤ ਹੈ, ਇਹ ਮੁੱਢ ਤੋ ਬਰਾਬਰ ਚੌਕੋਰ ਅਤੇ ਚੋਟੀ ਤੋ ਗੋਲ ਹੈ, ਕਿ ਇਸ ਦੀ ਲੰਬਾਈ 80,000 *ਯੋਜਨ* ਹੈ, ਜਿਸ ਵਿਚੋ ਅੱਧੀ ਆਕਾਸ ਵਿਚ ਅਤੇ ਅੱਧੀ ਧਰਤੀ ਵਿਚ ਚਲੀ ਗਈ ਹੈ। ਇਸ ਦਾ ਉਹ ਪਾਸਾ ਜਿਹੜਾ ਸਾਡੇ ਸੰਸਾਰ ਨਾਲ ਮਿਲਦਾ ਹੈ, ਆਸਮਾਨੀ ਰੰਗ ਦੀਆ ਨੀਲਮਣੀਆ ਦਾ ਬਣਿਆ ਹੋਇਆ ਹੈ, ਇਸੇ ਕਰਕੇ ਹੀ ਸਾਨੂੰ ਆਕਾਸ ਨੀਲਾ ਦਿਸਦਾ ਹੈ, ਬਾਕੀ ਪਾਸੇ ਲਾਲ, ਪੀਲੀਆ ਤੇ ਚਿੱਟੀਆ ਮਣੀਆ ਦੇ ਬਣੇ ਹੋਏ ਹਨ। ਇਸ ਤਰ੍ਹਾ ਮੇਰੂ ਪ੍ਰਿਥਵੀ ਦਾ ਕੇਂਦਰ ਹੈ

## ਅਧਿਆਇ 24

# ਸੱਤ ਟਾਪੂਆਂ ਬਾਰੇ ਪੌਰਾਣਿਕ ਰੂੜ੍ਹੀਆਂ

ਸਾਡੀ ਪਾਠਕਾਂ ਅੱਗੇ ਗੁਜਾਰਿਸ਼ ਹੈ ਕਿ ਜੇ ਉਨ੍ਹਾ ਨੂੰ ਇਸ ਅਧਿਆਇ ਦੇ ਸਾਰੇ ਲਫ਼ਜ਼ ਅਤੇ ਅਰਥ ਉਨ੍ਹਾਂ ਨਾਲ ਮਿਲਦੇ-ਜੁਲਦੇ ਅਰਬੀ ਲਫ਼ਜ਼ਾ ਤੇ ਅਰਥਾਂ ਤੋ ਭਿੰਨ ਪ੍ਰਤੀਤ ਹੁੰਦੇ ਹੋਣ, ਤਾਂ ਉਹ ਬੁਰਾ ਮਹਿਸੂਸ ਨਾ ਕਰਨ। ਲਫ਼ਜ਼ਾਂ ਦੀ ਵੱਖਰਤਾ ਦਾ ਕਾਰਨ ਤਾ ਸਹਿਜੇ ਹੀ ਅਕਸਰ ਭਾਸ਼ਾਵਾ ਦੀ ਭਿੰਨਤਾ ਦੱਸਿਆ ਜਾ ਸਕਦਾ ਹੈ, ਬਾਕੀ ਰਹੀ ਅਰਥਾਂ ਦੀ ਵੱਖਰਤਾ, ਤਾ ਉਸ ਦਾ ਜਿਕਰ ਅਸੀਂ ਜਾ ਤਾ ਅਸੀਂ ਸਿਰਫ਼ ਇਕ ਅਜਿਹੇ ਵਿਚਾਰ ਵਲ ਧਿਆਨ ਦਿਵਾਉਣ ਲਈ ਕਰਦੇ ਹਾ ਜਿਹੜੀ ਮੁਸਲਮਾਨਾ ਨੂੰ ਵੀ ਚੰਗੀ ਲੱਗੇ, ਜਾ ਇਕ ਅਜਿਹੇ ਜੁਗਤ-ਵਿਰੋਧੀ ਸਰੂਪ ਨੂੰ ਦਰਸਾਉਣ ਲਈ, ਜਿਸ ਦਾ ਆਪਣੇ ਆਪ ਵਿਚ ਕੋਈ ਆਧਾਰ ਨਹੀਂ।

*ਮਤ੍ਸ੍ਯ ਅਤੇ ਵਿਸ਼ਨੂੰ-ਪੁਰਾਣ ਅਨੁਸਾਰ* ਦ੍ਵੀਪਾ ਦਾ ਵਰਣਨ

ਪਰਬਤ ਦੇ ਕੇਂਦਰ ਵਿਚ ਉਸ ਦੇ ਦਾਇਰਿਆਂ ਦਾ ਵਰਣਨ ਕਰਦਿਆ ਹੋਇਆ ਅਸੀਂ ਪਹਿਲਾਂ ਹੀ ਮੱਧਵਰਤੀ ਦ੍ਵੀਪ ਦਾ ਜਿਕਰ ਕਰ ਚੁੱਕੇ ਹਾ। ਇਸ ਨੂੰ ਜੰਬੂ-ਦ੍ਵੀਪ ਆਖਦੇ ਹਨ, ਜਿਸ ਵਿਚ ਉੱਗੇ ਹੋਏ ਇਕ ਦਰਖ਼ਤ ਦੀਆ ਸ਼ਾਖ਼ਾਵਾ 100 *ਯੋਜਨ* ਵਿਚ ਫੈਲੀਆਂ ਹੋਈਆਂ ਹਨ। ਕਿਸੇ ਅਗਲੇ ਅਧਿਆਇ ਵਿਚ, ਜਿਸ ਅੰਦਰ ਰਹਿਣ ਯੋਗ ਜਗਤ ਅਤੇ ਉਸ ਦੀ ਵੰਡ ਦਾ ਜ਼ਿਕਰ ਹੈ, ਅਸੀਂ ਜੰਬੂ ਦ੍ਵੀਪ ਦੇ ਵਰਣਨ ਨੂੰ ਮੁਕਾਵਾਂਗੇ। ਪਰ ਅੱਗੇ ਅਸੀਂ ਇਸ ਦੇ ਆਲੇ-ਦੁਆਲੇ ਦੇ ਹੋਰ *ਦ੍ਵੀਪਾਂ* ਦਾ ਵਰਣਨ ਕਰਾਂਗੇ, ਅਤੇ ਉਸੇ ਦੇ ਨਾਂਵਾਂ ਦੇ ਕ੍ਰਮ ਦੇ ਸੰਬੰਧ ਵਿਚ *ਮਤ੍ਸ੍ਯ-ਪੁਰਾਣ* ਦੇ ਪ੍ਰਮਾਣ ਅਨੁਸਾਰ ਚੱਲਾਂਗੇ ...

[ਇਸ ਦੇ ਉਪਰੰਤ ਛੇ *ਦ੍ਵੀਪਾਂ* ਬਾਰੇ ਸੰਖੇਪ ਵੇਰਵਾ ਦਿੱਤਾ ਗਿਆ ਹੈ, ਜਿਹੜਾ *ਮਤ੍ਸ੍ਯ* ਅਤੇ *ਵਿਸ਼ਨੂੰ ਪੁਰਾਣਾਂ* ਉਤੇ ਆਧਾਰਿਤ ਹੈ। ਇਸ ਬਿਊਰੇ ਵਿਚ ਕੁਝ ਮਿਥਿਹਾਸਿਕ ਕਥਾਵਾ ਅਤੇ ਕੁਝ ਨਾਮੰਨਣਯੋਗ ਵੇਰਵੇ ਹਨ, ਜਿਵੇਂ ਕੁਝ *ਦ੍ਵੀਪਾਂ* ਵਿਚ ਵਸਣ ਵਾਲਿਆਂ ਦੀ ਉਮਰ 3000 ਸਾਲ ਜਾ 11,000 ਸਾਲ ਦੀ ਹੁੰਦੀ ਹੈ। ਹੇਠਾਂ ਪੇਸ਼ ਕੀਤੀਆਂ ਗਈਆਂ ਟੂਕਾ ਵਿਚੋਂ ਅਜਿਹੇ ਹਿੱਸੇ ਕੱਢ ਦਿੱਤੇ ਗਏ ਹਨ। ਸਿਰਫ਼ ਵੱਖੋ-ਵੱਖ ਦ੍ਵੀਪਾ ਦੀਆ ਭੂਗੋਲਿਕ ਤਫ਼ਸੀਲਾ ਅਤੇ ਉਥੇ ਵਸਣ ਵਾਲਿਆਂ ਦੀਆ ਸਾਮਾਜਿਕ ਸੰਸਥਾਵਾਂ ਨਾਲ ਸੰਬੰਧਿਤ ਵੇਰਵੇ ਹੀ ਸ਼ਾਮਲ

ਕੀਤੇ ਗਏ ਹਨ। ਪੰਨੇ 252-56]

ਹੁਣ ਅਸੀਂ ਸ਼ਾਕ-ਦ੍ਵੀਪ ਦਾ ਵਰਣਨ ਕਰਾਂਗੇ। ਇਸ ਵਿਚ ਸੱਤ ਵੱਡੇ ਦਰਿਆ ਹਨ, ਜਿਨ੍ਹਾਂ ਵਿਚੋਂ ਇਕ ਪਵਿੱਤਰਤਾ ਵਿਚ ਗੰਗਾ ਦੇ ਸਮਾਨ ਹੈ। (ਇਸ ਵਿਚ) ਮਣੀਆ ਵਾਲੇ ਸੱਤ ਪਹਾੜ ਹਨ, ਜਿਨ੍ਹਾ ਵਿਚੋਂ ਕੁਝ 'ਤੇ ਦੇਵਤੇ ਅਤੇ ਕੁਝ 'ਤੇ ਦਾਨਵ ਰਹਿੰਦੇ ਹਨ। ਉਨ੍ਹਾ ਵਿਚੋਂ ਇਕ ਸੋਨੇ ਦਾ ਉੱਚਾ ਪਹਾੜ ਹੈ, ਜਿਥੋਂ ਸਾਡੇ ਕੋਲ ਮੀਂਹ ਵਾਲੇ ਬੱਦਲ ਉਠਦੇ ਹਨ। ਦੂਜਾ ਦਵਾਈਆ ਦਾ ਭੰਡਾਰ ਹੈ

ਸ਼ਾਕ -ਦ੍ਵੀਪ

ਸ਼ਾਕ-ਦ੍ਵੀਪ ਦੇ ਨਿਵਾਸੀ ਧਰਮਾਤਮਾ ਅਤੇ ਬਹੁਤ ਲੰਮੀ ਆਯੂ ਭੋਗਣ ਵਾਲੇ ਪ੍ਰਾਣੀ ਹਨ, ਜਿਨ੍ਹਾ ਨੂੰ ਰਾਜ-ਨਿਯਮਾ ਦੀ ਲੋੜ ਨਹੀਂ ਪੈਂਦੀ ਕਿਉਂਕਿ ਉਨ੍ਹਾ ਅੰਦਰ ਈਰਖਾ ਅਤੇ ਖਾਹਿਸ਼ਾ ਨਾਲ ਜੁੜੇ ਝਗੜਿਆ ਦਾ ਨਾਮੋ-ਨਿਸ਼ਾਨ ਵੀ ਨਹੀਂ ਉਨ੍ਹਾ ਵਿਚ ਚਾਰ ਵਰਣ ਅਰਥਾਤ ਭਿੰਨ-ਭਿੰਨ ਜਾਤੀਆ ਹਨ ਜਿਹੜੀਆ ਨਾ ਤਾ ਅੰਤਰਵਿਆਹ ਕਰਦੀਆ ਹਨ ਅਤੇ ਨਾ ਹੀ ਆਪਸ ਵਿਚ ਮਿਲਦੀਆ ਹਨ ਉਨ੍ਹਾ ਦੀਆ ਜਾਤੀਆ ਦੇ ਨਾ ਆਰਯਕ, ਕੁਰੂਰ, ਵਿਵੰਸ, ਅਤੇ ਭਾਵਿਨ (?) ਹਨ, ਅਤੇ ਉਹ ਵਾਸੁਦੇਵ ਦੇ ਪੁਜਾਰੀ ਹਨ।

ਤੀਜਾ ਦ੍ਵੀਪ ਕੁਸ-ਦ੍ਵੀਪ ਹੈ। (ਇਸ) ਵਿਚ ਹੀਰਿਆ, ਫਲਾ-ਫੁੱਲਾ, ਸੁਗੰਧਿਤ ਪੌਦਿਆ ਅਤੇ ਅਨਾਜਾ ਨਾਲ ਭਰਪੂਰ ਸੱਤ ਪਹਾੜ ਹਨ (ਇਸ) ਵਿਚ ਸੱਤ ਰਾਜਧਾਨੀਆ ਅਤੇ ਅਣਗਿਣਤ ਦਰਿਆ ਹਨ ਜਿਹੜੇ ਸਮੁੰਦਰ ਵਿਚ ਡਿਗਦੇ ਹਨ ਅਤੇ ਜਿਨ੍ਹਾ ਨੂੰ ਉਥੇ ਇੰਦ੍ਰ ਪਾਣੀ ਦੀ ਵਰਖਾ ਕਰਨ ਲਈ ਇਸਤੇਮਾਲ ਕਰ ਲੈਂਦਾ ਹੈ। ਸਭ ਤੋਂ ਵੱਡੇ ਦਰਿਆਵਾ ਵਿਚੋ ਜੌਨ (ਜਮਨਾ) ਦਰਿਆ ਹੈ, ਜਿਹੜਾ ਸਾਰੇ ਪਾਪਾ ਨੂੰ ਧੋ ਦਿੰਦਾ ਹੈ ਉਥੋ ਦੇ ਲੋਕ ਧਰਮਸ਼ੀਲ ਅਤੇ ਪਾਪ-ਰਹਿਤ ਹਨ ਉਹ *ਜਨਾਰਦਨ* ਦੀ ਪੂਜਾ ਕਰਦੇ ਹਨ, ਅਤੇ ਉਨ੍ਹਾ ਦੀਆ ਜਾਤੀਆ ਦੇ ਨਾ ਦਮਿਨ, ਸੁਸ਼ਮਿਨ, ਸਨੇਹ, ਅਤੇ ਮੰਦੇਹ ਹਨ।

ਕੁਸ-ਦ੍ਵੀਪ

ਚੌਥੇ, ਜਾ ਕ੍ਰੌਂਚ-ਦ੍ਵੀਪ ਅੰਦਰ ਰਤਨਾ ਵਾਲੇ ਪਰਬਤ ਹਨ, ਦਰਿਆ ਜਿਹੜੇ ਗੰਗਾ ਦੀਆ ਸ਼ਾਖਾਵਾ ਹਨ, ਅਤੇ ਅਜਿਹੇ ਰਾਜ ਹਨ ਜਿਥੇ ਦੀ ਪਰਜਾ ਗੋਰੇ ਰੰਗ ਵਾਲੀ, ਧਾਰਮਿਕ ਅਤੇ ਪਵਿੱਤਰ ਹੈ। ਵਿਸ਼ਨੂੰ-ਪੁਰਾਣ ਅਨੁਸਾਰ ਉਥੋ ਦੇ ਸਾਰੇ ਲੋਕ ਬਿਨਾ ਕਿਸੇ ਭੇਦ-ਭਾਵ ਦੇ ਇਕੋ ਹੀ ਥਾ ਉਤੇ ਇਕੱਠੇ ਹੋ ਕੇ ਰਹਿੰਦੇ ਹਨ, ਪਰ ਮਗਰੋਂ ਇਹ ਦੱਸਿਆ ਹੈ ਕਿ ਉਨ੍ਹਾ ਦੀਆ ਜਾਤੀਆ ਦੇ ਨਾਮ ਪੁਸਕਰ, ਪੁਸਕਲ, ਧੰਨਵ ਅਤੇ ਤਿਸ਼ਯਾ (?) ਹਨ। ਇਹ *ਜਨਾਰਦਨ* ਦੀ ਪੂਜਾ ਕਰਦੇ ਹਨ।

ਪੰਜਵੇ, ਜਾ ਸਾਲਮਲ-ਦ੍ਵੀਪ ਵਿਚ ਪਰਬਤ ਅਤੇ ਦਰਿਆ ਹਨ। ਇਥੋ ਦੇ ਨਿਵਾਸੀ ਪਵਿੱਤਰ, ਚਿਰਜੀਵੀ, ਨਿਰਮਲ ਅਤੇ ਸਦਾ ਖੁਸ਼ ਰਹਿਣ ਵਾਲੇ ਹਨ। ਉਨ੍ਹਾਂ ਨੂੰ ਕਦੇ ਸੋਕੇ ਜਾ ਥੁੜ੍ਹ ਦਾ ਸਾਹਮਣਾ ਨਹੀਂ ਕਰਨਾ ਪੈਂਦਾ, ਕਿਉਂਕਿ ਉਨ੍ਹਾ ਦਾ ਭੋਜਨ ਉਨ੍ਹਾ ਨੂੰ ਬਿਨਾ ਖੇਤੀ ਅਤੇ ਬਿਨਾ ਮਿਹਨਤ ਦੇ ਸਿਰਫ ਇੱਛਾ ਕਰਨ ਨਾਲ ਹੀ ਮਿਲ ਜਾਦਾ ਹੈ। ਉਨ੍ਹਾ ਨੂੰ ਰਾਜਿਆ ਦੇ ਸਾਸ਼ਨ ਨਾਲ ਕੋਈ ਮਤਲਬ ਨਹੀਂ, ਕਿਉਂਕਿ ਉਨ੍ਹਾ ਅੰਦਰ ਜਾਇਦਾਦ ਲਈ ਰਤੀ ਭਰ

ਵੀ ਲੋੜ ਨਹੀਂ। ਇਸ ਦ੍ਵੀਪ ਦਾ ਜਲਵਾਯੂ ਸਰਦੀ ਅਤੇ ਗਰਮੀ ਵਿਚ ਕਦੇ ਨਹੀਂ ਬਦਲਦਾ, ਇਸ ਲਈ ਉਨ੍ਹਾ ਨੂੰ ਇਨ੍ਹਾਂ ਵਿਚੋਂ ਕਿਸੇ ਇਕ ਤੋ ਵੀ ਆਪਣਾ ਬਚਾਉ ਕਰਨ ਦੀ ਲੋੜ ਨਹੀਂ ਪੈਂਦੀ। ਉਥੇ ਮੀਂਹ ਨਹੀਂ ਵੱਸਦਾ, ਪਰ ਧਰਤੀ ਵਿਚੋਂ ਉਨ੍ਹਾ ਲਈ ਆਪੇ ਹੀ ਪਾਣੀ ਬਾਹਰ ਨਿਕਲਦਾ ਹੈ ਅਤੇ ਪਹਾੜਾ ਤੋਂ ਡਿਗਦਾ ਹੈ। ਇਹੋ ਗੱਲ ਇਸ ਤੋਂ ਅਗਲੇ *ਦ੍ਵੀਪਾਂ* ਬਾਰੇ ਵੀ ਸਹੀ ਹੈ .

ਉਨ੍ਹਾ ਦੇ ਮੂੰਹ ਸੁੰਦਰ ਹਨ ਅਤੇ ਉਹ *ਭਗਵਤ* ਦੀ ਪੂਜਾ ਕਰਦੇ ਹਨ। ਉਹ ਅੱਗ ਵਿਚ ਭੇਟਾ ਚੜ੍ਹਾਉਂਦੇ (ਹਵਨ ਕਰਦੇ) ਹਨ . ਉਨ੍ਹਾ ਦੀਆ ਜਾਤੀਆ ਦੇ ਨਾਮ ਕਪਿਲ, ਅਰੁਣ, ਪੀਤ ਅਤੇ ਕ੍ਰਿਸ਼ਨ ਹਨ।

\ਗੋਮੇਦ ਦ੍ਵੀਪ

ਛੇਵੇ, ਜਾ ਗੋਮੇਦ ਦ੍ਵੀਪ ਅੰਦਰ ਦੋ ਵੱਡੇ ਪਹਾੜ ਹਨ— ਗੂੜ੍ਹੇ ਕਾਲੇ ਰੰਗ ਦਾ *ਸੁਮਨ*, ਜਿਸ ਨੇ ਦ੍ਵੀਪ ਦੇ ਸਭ ਤੋ ਵੱਡੇ ਹਿੱਸੇ ਨੂੰ ਘੇਰਿਆ ਹੋਇਆ ਹੈ, ਅਤੇ ਦੂਜਾ ਸੁਨਹਿਰੇ ਰੰਗ ਦਾ ਅਤੇ ਬਹੁਤ ਉੱਚਾ *ਕੁਮੁਦ* ਹੈ, ਮਗਰਲੇ ਪਰਬਤ ਵਿਚ ਸਭ ਕਿਸਮ ਦੀਆ ਦਵਾਈਆ ਹਨ। ਇਸ ਦ੍ਵੀਪ ਅੰਦਰ ਦੋ ਰਾਜ ਹਨ।

*ਵਿਸ਼ਨੂੰ-ਪੁਰਾਣ* ਅਨੁਸਾਰ ਇਥੋਂ ਦੇ ਨਿਵਾਸੀ ਧਰਮਾਤਮਾ ਅਤੇ ਪਾਪ-ਰਹਿਤ ਹਨ, ਅਤੇ ਵਿਸ਼ਨੂੰ ਦੀ ਪੂਜਾ ਕਰਦੇ ਹਨ। ਉਨ੍ਹਾ ਦੀਆ ਜਾਤਾ ਦੇ ਨਾਂ ਮਗ, ਮਾਗਧ, ਮਾਨਸ ਅਤੇ ਮੰਦਗ ਹਨ। ਇਸ ਦ੍ਵੀਪ ਦਾ ਜਲਵਾਯੂ ਅਜਿਹਾ ਸਿਹਤਬਖਸ ਅਤੇ ਸੁਹਾਉਣਾ ਹੈ ਕਿ ਸਵਰਗ-ਨਿਵਾਸੀ ਵੀ ਇਥੇ ਇਸ ਦਾ ਆਨੰਦ ਲੈਣ ਲਈ ਕਦੇ-ਕਦੇ ਆਉਂਦੇ ਹਨ।

ਸੱਤਵੇਂ, ਜਾ ਪੁਸ਼ਕਰ ਦ੍ਵੀਪ ਦੇ ਪੂਰਬੀ ਹਿੱਸੇ ਵਿਚ, *ਮਤ੍ਸ੍ਯ-ਪੁਰਾਣ* ਅਨੁਸਾਰ ਇਕ ਪਹਾੜ ਹੈ ਜਿਸਦੀ *ਚਿੱਤ੍ਰਸ਼ਾਲਾ*, ਅਰਥਾਂਤ ਚਿੱਤ੍ਰ-ਵਚਿੱਤ੍ਰੀ ਛੱਤ ਉਤੇ ਰਤਨਾ ਦੇ ਸਿੰਗ ਲੱਗੇ ਹੋਏ ਹਨ। ਇਸ ਦੀ ਉਚਾਈ 34,000 *ਯੋਜਨ* ਅਤੇ ਇਸ ਦਾ ਘੇਰਾ 25,000 *ਯੋਜਨ* ਹੈ। ਪੱਛਮ ਵਲ ਪੂਰਨਮਾਸੀ ਦੇ ਚੰਦ ਵਾਂਗ ਚਮਕਦਾ ਹੋਇਆ ਮਾਨਸ ਪਰਬਤ ਹੈ, ਜਿਸ ਦੀ ਉਚਾਈ 35,000 ਯੋਜਨ ਹੈ। ਇਸ ਪਰਬਤ ਦਾ ਇਕ ਪੁੱਤਰ ਹੈ ਜਿਹੜਾ ਪੱਛਮ ਵਲੋਂ ਪਿਤਾ ਦਾ ਬਚਾਉ ਕਰਦਾ ਹੈ। ਇਸ *ਦ੍ਵੀਪ* ਦੇ ਪੂਰਬ ਵਲ ਦੋ ਰਾਜ ਹਨ. ਉਨ੍ਹਾ ਲਈ ਧਰਤੀ ਵਿਚੋਂ ਉਛਲ-ਉਛਲ ਕੇ ਪਾਣੀ ਨਿਕਲਦਾ ਹੈ ਅਤੇ ਪਹਾੜਾ ਤੋ ਡਿਗਦਾ ਹੈ। ਉਨ੍ਹਾ ਦੇ ਨਾ ਮੀਂਹ ਪੈਂਦੇ ਹਨ ਅਤੇ ਨਾ ਵਹਿੰਦੇ ਹੋਏ ਦਰਿਆ ਹਨ; ਉਹ ਨਾ ਕਦੇ ਗਰਮੀ ਦੀ ਰੁੱਤ ਦੇਖਦੇ ਹਨ, ਨਾ ਕਦੇ ਸਰਦੀ। ਜਾਤੀ-ਭੇਦ ਤੋਂ ਰਹਿਤ ਉਹ ਸਾਰੇ ਇਕ ਤਰ੍ਹਾ ਦੇ ਹਨ। ਉਨ੍ਹਾ ਨੂੰ ਕਦੇ ਸੋਕੇ ਦਾ ਸੰਤਾਪ ਨਹੀਂ ਭੋਗਣਾ ਪੈਂਦਾ, ਅਤੇ ਉਹ ਬੁੱਢੇ ਵੀ ਨਹੀਂ ਹੁੰਦੇ. ਇਉਂ ਪ੍ਰਤੀਤ ਹੁੰਦਾ ਹੈ, ਜਿਵੇਂ ਉਹ ਸਵਰਗ ਵਿਚ ਵਸਦੇ ਹੋਣ ਇਸ ਲਈ ਉਥੇ ਨਾ ਕੋਈ ਸੇਵਾ ਹੈ, ਨਾ ਸਾਸਨ ਹੈ, ਨਾ ਪਾਪ ਹੈ, ਨਾ ਈਰਖਾ ਹੈ, ਨਾ ਵਿਰੋਧ ਹੈ, ਨਾ ਝਗੜਾ ਹੈ, ਨਾ ਖੇਤੀ ਦੀ ਮਿਹਨਤ ਅਤੇ ਨਾ ਵਪਾਰ ਵਿਚ ਘਾਲਣਾ..

*ਵਿਸ਼ਨੂੰ-ਪੁਰਾਣ* ਦੇ ਅਨੁਸਾਰ ਇਥੋਂ ਦੇ ਨਿਵਾਸੀ ਆਪਸ ਵਿਚ ਇਕੋ ਜਿਹੇ ਹਨ। ਕੋਈ ਕਿਸੇ ਤੋਂ ਉੱਚਾ ਨਹੀਂ, ਭਾਵੇਂ ਉਹ ਮਨੁੱਖ ਹੋਵੇ, ਜਾ ਦੇਵਤਿਆ ਨਾਲ ਸੰਬੰਧ ਰੱਖਣ ਵਾਲਾ ਕੋਈ ਪ੍ਰਾਣੀ ਹੋਵੇ.. ਇਸ ਦ੍ਵੀਪ ਵਿਚ ਇਕੋ ਪਹਾੜ *ਮਾਨਸੋਤਮ* ਹੈ, ਜਿਹੜਾ ਗੋਲ-ਦ੍ਵੀਪ

ਅਨੁਸਾਰ ਗੋਲਾਕਾਰ ਵਿਚ ਖਲੋਤਾ ਹੈ। ਇਸ ਦੇ ਸਿਖਰ ਤੋਂ ਦੂਜੇ ਸਾਰੇ ਦ੍ਵੀਪ ਦਿਸਦੇ ਹਨ, ਕਿਉਂਕਿ ਇਸ ਦੀ ਉਚਾਈ 25,000 *ਯੋਜਨ* ਹੈ, ਅਤੇ ਚੌੜਾਈ ਵੀ ਏਨੀ ਹੀ ਹੈ।

ਅਧਿਆਇ 25

# ਭਾਰਤ ਦੇ ਦਰਿਆ, ਉਨ੍ਹਾਂ ਦੇ ਸੋਮੇ ਅਤੇ ਰਸਤੇ

......*ਮਤ੍ਸ੍ਯ-ਪੁਰਾਣ* ਅਤੇ *ਵਾਯੂ ਪੁਰਾਣ* ਵਿਚ ਜੰਬੂ-ਦ੍ਵੀਪ ਅੰਦਰ ਵਹਿਣ ਨਿਕਲਦੇ ਹਨ। ਅੱਗੇ ਦਿੱਤੀ ਗਈ ਸੂਚੀ ਵਿਚ ਕਿਸੇ ਖ਼ਾਸ ਸਿਲਸਿਲੇ ਅਨੁਸਾਰ ਨਿਯਮ ਨੂੰ ਨਾ ਲੈ ਕੇ, ਅਸੀਂ ਸਿਰਫ਼ ਉਨ੍ਹਾਂ ਨੂੰ ਗਿਣਦੇ ਹੀ ਹਾ। ਪਾਠਕਾਂ ਨੂੰ ਇਹ ਕਲਪਨਾ ਕਰ ਲੈਣੀ ਚਾਹੀਦੀ ਹੈ ਕਿ ਭਾਰਤ ਦੀਆਂ ਹੱਦਾਂ ਉਤੇ ਪਹਾੜ ਹਨ। ਉੱਤਰੀ ਪਰਬਤ ਬਰਫ਼ ਨਾਲ ਢਕਿਆ ਹੋਇਆ ਹਿਮਵੰਤ ਹੈ। ਇਨ੍ਹਾਂ ਪਰਬਤਾਂ ਵਿਚਕਾਰ ਕਸ਼ਮੀਰ ਹੈ ਅਤੇ ਉਹ ਤੁਰਕਾਂ ਦੇ ਦੇਸ ਨਾਲ ਜਾ ਲੱਗਦਾ ਹੈ। ਇਹ ਪਹਾੜਾਂ ਦੀ ਕਤਾਰ ਰਹਿਣਯੋਗ ਧਰਤੀ ਦੀ ਹੱਦ ਹੈ ਅਤੇ ਮੇਰੂ ਪਰਬਤ ਤਕ ਠੰਡੀ ਅਤੇ ਵਧੇਰੇ ਠੰਡੀ ਹੁੰਦੀ ਚਲੀ ਗਈ ਹੈ। ਕਿਉਂਕਿ ਇਸ ਪਹਾੜ ਦਾ ਜ਼ਿਆਦਾ ਵਿਸਤਾਰ ਲੰਮੇ ਰੁਖ਼ ਨੂੰ ਹੈ, ਇਸ ਲਈ ਇਸ ਦੇ ਉੱਤਰੀ ਪਾਸੇ ਤੋਂ ਨਿਕਲਣ ਵਾਲੇ ਦਰਿਆ ਤੁਰਕਾਂ, ਤਿੱਬਤੀਆਂ, ਖ਼ਜ਼ਰ ਅਤੇ ਸਲੇਵੋਨੀਆ ਦੇ ਦੇਸ਼ਾਂ ਵਿਚੋਂ ਹੋ ਕੇ ਜੁਰਜਾਨ (ਕੈਸਪੀਅਨ) ਸਾਗਰ, ਜਾਂ ਖ੍ਵਾਰਿਜ਼ਮ (ਅਰਾਲ) ਦੇ ਸਾਗਰ, ਜਾਂ ਪੋਂਟਸ (ਕਾਲਾ-ਸਾਗਰ) ਵਿਚ, ਜਾ ਸਲੇ-ਵਾਨੀਆ ਦੇ ਉੱਤਰੀ ਸਾਗਰ (ਬਾਲਟਿਕ) ਵਿਚ ਜਾ ਮਿਲਦੇ ਹਨ ਅਤੇ ਦੱਖਣੀ ਢਲਾਣਾਂ ਤੋਂ ਨਿਕਲਣ ਵਾਲੇ ਭਾਰਤ ਅੰਦਰ ਵਹਿੰਦੇ ਹੋਏ ਮਹਾਸਾਗਰ ਵਿਚ ਜਾ ਰਲਦੇ ਹਨ। ਕੁਝ ਤਾ ਸਮੁੰਦਰ ਤਕ ਇਕੱਲੇ ਹੀ ਪਹੁੰਚ ਜਾਂਦੇ ਹਨ ਅਤੇ ਹੋਰ ਬਾਕੀ ਦਰਿਆਵਾਂ ਨਾਲ ਰਲ ਕੇ ਪੁੱਜਦੇ ਹਨ।

ਹਿਮਾਲਾ ਅਤੇ ਇਸਦੇ ਪੂਰਬ ਤੇ ਪੱਛਮ ਵਲ ਨਿਕਲਣ ਵਾਲੇ ਯੂਰਪ ਅਤੇ ਏਸੀਆ ਦੇ ਦਰਿਆ

ਭਾਰਤੀ ਦਰਿਆ ਜਾਂ ਤਾਂ ਉੱਤਰ ਦੇ ਠੰਡੇ ਪਹਾੜਾਂ ਤੋਂ ਨਿਕਲਦੇ ਹਨ, ਜਾ ਫਿਰ ਪੂਰਬੀ ਪਹਾੜਾਂ ਤੋਂ; ਦੋਵੇਂ ਹੀ ਪਰਬਤ ਅਸਲ ਵਿਚ ਇਕੋ ਹੀ ਲੰਮਾ ਸਿਲਸਿਲਾ ਬਣਾਉਂਦੇ ਹਨ। ਇਹ ਪੂਰਬ ਵਲ ਫੈਲਦੇ ਹਨ, ਫਿਰ ਦੱਖਣ ਵਲ ਮੁੜ ਕੇ ਮਹਾਸਾਗਰ ਤਕ ਪਹੁੰਚ ਗਏ ਹਨ, ਜਿਥੇ ਇਸ ਪਹਾੜੀ ਸਿਲਸਿਲੇ ਦਾ ਇਕ ਅੰਸ਼ *ਰਾਮ* ਦਾ ਬੰਨ੍ਹ ਨਾਮਕ ਥਾਂ ਉਤੇ ਸਾਗਰ ਵਿਚ ਸਮਾ ਜਾਂਦਾ ਹੈ। ਅਸਲ ਵਿਚ ਇਨ੍ਹਾਂ ਪਹਾੜਾਂ ਵਿਚ ਸਰਦੀ ਤੇ ਗਰਮੀ

ਭਾਰਤ ਦੇ ਦਰਿਆ

ਵਿਚ ਬਹੁਤ ਫ਼ਰਕ ਹੈ।

ਅਸੀਂ ਇਨ੍ਹਾ ਨਦੀਆ ਦੇ ਨਾ ਅੱਗੇ ਪੇਸ ਕੀਤੀ ਗਈ ਸੂਚੀ ਵਿਚ ਦਰਸਾਉਂਦੇ ਹਾ-

| ਸਿੰਧ ਜਾ ਵੈਹੰਦ ਦਾ ਦਰਿਆ | ਬਿੱਯਤ ਜਾ ਜਿਹਲਮ | ਚੰਦ੍ਰਭਾਗਾ ਜਾ ਚੰਦ੍ਰਾਸ | ਬਿਬਾਹ (ਬਿਆਸ) ਲੋਹਾਵਰ (ਲਾਹੌਰ) ਤੋਂ ਪੱਛਮ ਵਲ | ਇਰਾਵਤੀ ਲੋਹਾਵਰ (ਲਾਹੌਰ) ਤੇ ਪੂਰਬ ਵਲ | ਸ਼ਤਰੁਦ੍ਰ ਜਾ ਸ਼ਤਲਦਰ |
|---|---|---|---|---|---|
| ਸਾਰਸੁਤ ਦੇਸ ਥਾਣੀ ਲੰਘਣ ਵਾਲੀ ਸਰਸੁਤੀ | ਜੌਨ | ਰੀਗਾ | ਸਰਯੂ ਜਾ ਸਰਵ | ਦੇਵਿਕਾ | ਕੁਹੂ |
| ਗੋਮਤੀ | ਧੁਤਪਾਪਾ | ਵਿਸਾਲਾ | ਬਾਹੁਦਾਸ (!) | ਕੌਸਿਕੀ | ਨਿਸਚੀਰਾ |
| ਗੰਡਕੀ | ਲੋਹਿਤਾ | ਦ੍ਰਿਸਦ੍ਵਤੀ | ਤਾਮ੍ਰਾ ਅਰੁਣਾ | ਪਰਨਾਸਾ | ਵੇਦਸਿਮ੍ਰਤੀ |
| ਵਿਦਾਸਨੀ | ਚੰਦਨਾ | ਕਾਵਨਾ | ਪਰਾ | ਚਰਮਣਵਤੀ | ਵਿਦਿਸਾ |
| ਵੇਣੂਮਤੀ | ਸਿਪ੍ਰਾ, ਪਰਿਯਾਤ੍ਰਾ ਤੋਂ ਨਿਕਲੀ ਹੈ ਅਤੇ ਉੱਜੈਨ ਥਾਣੀ ਲੰਘਦੀ ਹੈ | ਕਰਤੋਯਾ | ਸਮਾਹਿਨ | | |

ਪੰਜਾਬ ਦੇ ਦਰਿਆ

ਬਿੱਯਤ ਦਰਿਆ ਜਿਹੜਾ ਇਸ ਦੇ ਪੱਛਮੀ ਕੰਢਿਆ ਉਤੇ ਵਸੇ ਹੋਏ ਇਕ ਨਗਰ ਦੇ ਨਾ ਉਤੇ ਜਿਹਲਮ ਅਖਵਾਉਂਦਾ ਹੈ, ਅਤੇ ਚੰਦਰਾਹਾ ਦਰਿਆ ਖ਼ਹਰਾਵਰ ਤੋ ਕੋਈ ਪੰਜਾਹ ਕੁ ਮੀਲ ਉਪਰ ਇਕ ਦੂਜੇ ਨਾਲ ਰਲਦੇ ਹਨ ਅਤੇ ਮੁਲਤਾਨ ਦੇ ਪੱਛਮ ਦੇ ਨਾਲ-ਨਾਲ ਗੁਜ਼ਰਦੇ ਹਨ।

ਬਿਯਾਹਾ (ਬਿਆਸ) ਦਰਿਆ ਮੁਲਤਾਨ ਦੇ ਪੂਰਬ ਵਲ ਵਗਦਾ ਹੈ ਅਤੇ ਮਗਰੋਂ ਬਿੱਯਤ ਅਤੇ ਚੰਦਰਾਹਾ ਵਿਚ ਜਾ ਮਿਲਦਾ ਹੈ।

ਇਰਾਵਤੀ ਦਰਿਆ ਵਿਚ ਕਦ ਦਰਿਆ ਮਿਲਦਾ ਹੈ ਜਿਹੜਾ ਭਾਤੁਲ ਦੇ ਪਹਾੜਾ ਅੰਦਰ ਨਗਰਕੋਟ ਤੋਂ ਨਿਕਲਦਾ ਹੈ। ਇਸ ਪਿਛੋਂ ਪੰਜਵਾ ਦਰਿਆ ਸ਼ਤਲਦਰ (ਸਤਲੁਜ) ਆਉਂਦਾ ਹੈ।

ਇਹ ਪੰਜ ਦਰਿਆ ਮੁਲਤਾਨ ਤੋਂ ਹੇਠਾਂ ਪੰਚਨਦ ਸਥਾਨ ਅਰਥਾਤ ਪੰਜ ਦਰਿਆਵਾ ਦੇ ਸੰਗਮ ਦੀ ਥਾ ਤੇ ਮਿਲ ਕੇ ਇਕ ਵਿਸ਼ਾਲ ਜਲ-ਪ੍ਰਵਾਹ ਬਣ ਜਾਦੇ ਹਨ। ਹੜ੍ਹ ਦੇ ਦਿਨਾਂ ਵਿਚ ਇਹ ਪ੍ਰਵਾਹ ਕਈ ਵਾਰੀ ਦਸ-ਦਸ ਫ਼ਰਸਖ਼ ਵਿਚ ਫੈਲ ਜਾਦਾ ਹੈ ਅਤੇ ਮੈਦਾਨੀ ਦਰਖ਼ਤ ਇਸ ਵਿਚ ਡੁੱਬ ਜਾਦੇ ਹਨ, ਜਿਸ ਤੋਂ ਪਿਛੋਂ ਹੜ੍ਹ ਦਾ ਕੂੜਾ-ਕਚਰਾ ਪੰਛੀਆ ਦੇ ਆਲ੍ਹਣਿਆ ਵਾਂਗ ਉਨ੍ਹਾ (ਰੁੱਖਾ) ਦੇ ਉੱਚਿਆਂ ਸਿਖਰਾਂ ਉਤੇ ਟੰਗਿਆ ਦਿਸਦਾ ਹੈ।

ਮੁਸਲਮਾਨ ਲੋਕ ਇਸ ਦਰਿਆ ਨੂੰ, ਇਸ ਦੀ ਰਲੀ-ਮਿਲੀ ਧਾਰਾ ਦੇ ਰੂਪ ਵਿਚ ਸਿੰਧੀ

ਨਗਰ ਅਰੋਰ ਵਿਚੋ ਨਿਕਲ ਜਾਣ ਮਗਰੋਂ, *ਮਿਹਰਾਨ ਦਾ ਦਰਿਆ* ਆਖਦੇ ਹਨ। ਇਸ ਤਰ੍ਹਾ ਇਹ ਸਿੱਧਾ ਵਗਦਾ ਹੋਇਆ, ਵਧੇਰੇ ਚੌੜਾ ਹੁੰਦਾ ਹੋਇਆ, ਸਾਫ਼ ਹੁੰਦਾ ਹੋਇਆ, ਆਪਣੇ ਰਸਤੇ ਵਿਚ ਥਾਵਾ ਨੂੰ ਟਾਪੂਆ ਵਾਗ ਘੇਰਦਾ ਹੋਇਆ ਅਗਾਹ ਵਧਦਾ ਹੈ, ਅਤੇ ਅਖੀਰ ਵਿਚ ਇਹ ਮਨਸੂਰਾ ਵਿਚ ਜਾ ਪਹੁੰਚਦਾ ਹੈ ਜਿਹੜਾ ਇਸ ਦੀਆ ਕਈ ਸਾਖਾਵਾਂ ਦੇ ਵਿਚਕਾਰ ਸਥਿਤ ਹੈ ਅਤੇ ਦੋ ਥਾਵਾ ਉਤੇ, ਲੋਹਰਾਨੀ ਨਗਰ ਦੇ ਨੇੜੇ ਅਤੇ ਕੁਝ ਪੂਰਬ ਵਲ ਕੱਛ ਪ੍ਰਾਤ ਵਿਚ *ਸਿੰਧੂ-ਸਾਗਰ* ਨਾਮੀ ਥਾ ਉਤੇ ਸਮੁੰਦਰ ਵਿਚ ਜਾ ਰਲਦਾ ਹੈ

ਸਰਸਵਤੀ (ਸਰਸ੍ਵਤੀ) ਦਰਿਆ ਸੋਮਨਾਥ ਦੇ ਪੂਰਬ ਵਿਚ ਇਕ ਤੀਰ ਦੀ ਮਾਰ ਦੀ ਦੂਰੀ ਉਤੇ ਸਮੁੰਦਰ ਵਿਚ ਜਾ ਰਲਦਾ ਹੈ।

ਜੌਨ (ਜਮਨਾ) ਦਰਿਆ ਕਨੌਜ ਦੇ ਹੇਠਾ, ਜਿਹੜਾ ਇਸ ਦੇ ਪੱਛਮ ਵਲ ਹੈ, ਗੰਗਾ ਨਾਲ ਜਾ ਮਿਲਦਾ ਹੈ। ਫਿਰ ਇਹ ਜੁੜੀ ਹੋਈ ਧਾਰਾ ਗੰਗਾ ਸਾਗਰ ਦੇ ਨਜ਼ਦੀਕ ਮਹਾਸਾਗਰ ਵਿਚ ਸਮਾ ਜਾਦੀ ਹੈ। ਸਰਸ੍ਵਤੀ ਅਤੇ ਗੰਗਾ ਦਰਿਆ ਦੋਹਾ ਦੇ ਮੋਖਿਆ ਵਿਚਾਲੇ ਨਰਮਦਾ ਦਰਿਆ ਦਾ ਮੋਖਾ ਹੈ।

ਭਾਰਤ ਦੇ ਵਿਭਿੰਨ ਦਰਿਆ

ਇਹ ਦਰਿਆ ਪੂਰਬ ਦੇ ਵਿਚਕਾਰੋ ਨਿਕਲ ਕੇ ਦੱਖਣ ਵਿਚੋ ਹੋ ਕੇ ਪੱਛਮ ਵਲ ਵਗਦਾ ਹੈ ਅਤੇ ਬਹਰੋਚ ਦੇ ਲਾਗੇ ਸੋਮਨਾਥ ਤੋ ਤਕਰੀਬਨ ਸੱਠ *ਯੋਜਨ* ਦੇ ਫਰਕ ਉਤੇ ਸਮੁੰਦਰ ਵਿਚ ਜਾ ਮਿਲਦਾ ਹੈ।

ਗੰਗਾ ਦੇ ਪਾਰ ਰਹਬ ਅਤੇ ਕਵੀਨੀ ਦਰਿਆ ਵਹਿੰਦੇ ਹਨ, ਜੋ ਬਾਰੀ ਨਗਰ ਦੇ ਨੇੜੇ ਸਰਵ ਦਰਿਆ ਵਿਚ ਜਾ ਰਲਦੇ ਹਨ

ਗੰਗਾ ਦਰਿਆ, ਜਿਹੜਾ ਵਿਚਕਾਰਲਾ ਪ੍ਰਮੁਖ ਪ੍ਰਵਾਹ ਹੈ, ਇਨ੍ਹਾ ਵਿਚੋ ਹੋ ਕੇ ਨਿਕਲਦਾ ਹੈ,- ਗੰਧਰਵ, ਅਰਥਾਤ ਗਵੱਈਏ, ਕਿੰਨਰ, ਯਕਸ, ਵਿਦਿਆਧਰ, ਉਰਗ, ਅਰਥਾਤ ਜਿਹੜੇ ਆਪਣੀਆ ਛਾਤੀਆ ਦੇ ਸਹਾਰੇ ਰੀਂਗਦੇ ਹਨ ਜਿਵੇ ਸੱਪ, ਕਲਪਗ੍ਰਾਮ ਅਰਥਾਤ ਬਹੁਤ ਹੀ ਪੁੰਨਵਾਨ ਲੋਕਾ ਦਾ ਨਗਰ, ਕਿੰਪੁਰੁਸ, ਕਸ ਲੋਕ ਅਰਥਾਤ ਪਰਬਤਵਾਸੀ, ਕਿਰਾਤ, ਪੁਲਿੰਦ, ਅਰਥਾਤ ਮੈਦਾਨਾ ਦੇ ਸਿਕਾਰੀ ਲੁਟੇਰੇ, ਕੁਰੂ, ਬੈਰੂਤ, ਪੰਚਾਲ ਕੌਸ਼ਕ, ਮਤ੍ਸ੍ਯ, ਮਗਧ, ਬ੍ਰਹਮੋਤਰ ਅਤੇ ਤਾਮਲਿਪਤ। ਇਹ ਚੰਗੇ ਅਤੇ ਮਾੜੇ ਪ੍ਰਾਣੀ ਹਨ ਜਿਨ੍ਹਾ ਦੇ ਦੇਸ ਵਿਚੋ ਹੋ ਕੇ ਗੰਗਾ ਦਰਿਆ ਵਹਿੰਦਾ ਹੈ। ਮਗਰੋ ਇਹ ਵਿੰਧਯ (ਪਰਬਤ) ਦੀਆ ਸਾਖਾ ਅੰਦਰ ਚਲਾ ਜਾਦਾ ਹੈ ਜਿਥੇ ਹਾਥੀ ਰਹਿੰਦੇ ਹਨ, ਅਤੇ ਫਿਰ ਇਹ ਦੱਖਣੀ ਮਹਾਸਾਗਰ ਵਿਚ ਸਮਾ ਜਾਦਾ ਹੈ।

ਗੰਗਾ ਦੀਆ ਪੂਰਬੀ ਸਾਖਾਵਾ ਵਿਚੋ ਹਰਾਦਿਨੀ ਇਨ੍ਹਾ ਦੇਸਾ ਥਾਣੀ ਵਹਿੰਦੀ ਹੈ—ਨਿਖਬ, ਉਪਕਾਨ, ਧੀਵਰ, ਪ੍ਰਿਖਕ, ਨੀਲਮੁਖ, ਕੀਕਰ, ਉਸਟ-ਕਰਣ, ਅਰਥਾਤ ਉਹ ਲੋਕ ਜਿਨ੍ਹਾ ਦੇ ਹੋਠ ਉਨ੍ਹਾ ਦੇ ਕੰਨਾ ਵਾਗ ਮੁੜੇ ਹੋਏ ਹਨ, ਕਿਰਾਤ, ਕਾਲੀਦਰ, ਵਿਵਰਣ, ਅਰਥਾਤ ਬੇਰੰਗ ਲੋਕ, ਇਨ੍ਹਾ ਦਾ ਇਹ ਨਾਮ ਇਨ੍ਹਾ ਦੇ ਬਹੁਤ ਹੀ ਕਾਲਕਲੂਟੇ ਹੋਣ ਕਰਕੇ ਹੈ, ਕੁਸ਼ਿਕਾਨ, ਅਤੇ ਸਵਰਗਭੂਮੀ ਅਰਥਾਤ ਸਵਰਗ ਵਰਗਾ ਦੇਸ। ਅਖੀਰ ਇਹ ਪੂਰਬੀ ਸਾਗਰ ਵਿਚ ਜਾ ਰਲਦੀ ਹੈ

ਅਧਿਆਇ 26

# ਹਿੰਦੂ ਜੋਤਸ਼ੀਆਂ ਅਨੁਸਾਰ ਆਕਾਸ਼ ਅਤੇ ਧਰਤੀ ਦਾ ਆਕਾਰ

ਇਸ ਵਿਸ਼ੇ ਅਤੇ ਇਸ ਵਰਗੇ ਹੋਰ ਵਿਸ਼ਿਆ ਦਾ ਜਿਹੜਾ ਵਰਣਨ ਅਤੇ ਹੱਲ ਹਿੰਦੂਆ ਨੇ ਦਿੱਤਾ ਹੈ, ਉਹ ਸਾਡੇ ਮੁਸਲਮਾਨਾ ਦੇ ਵਿਸ਼ੇ-ਨਿਭਾਉ ਅਤੇ ਹੱਲ ਨਾਲੋਂ ਬਿਲਕੁਲ ਵੱਖਰਾ ਹੈ।

ਕੁਰਾਨ ਸਾਰੀ ਖੋਜ ਦਾ ਸੁਨਿਸਚਿਤ ਅਤੇ ਸਪੱਸ਼ਟ ਆਧਾਰ

ਇਨ੍ਹਾ ਅਤੇ ਹੋਰ ਵਿਸ਼ਿਆਂ ਬਾਰੇ, ਜਾਣੂ ਹੋਣਾ ਮਨੁੱਖ ਲਈ ਲਾਜ਼ਮੀ ਹੈ। ਕੁਰਾਨ ਦੇ ਵਾਕ ਅਜਿਹੇ ਨਹੀਂ ਜਿਨ੍ਹਾ ਨੂੰ ਸਰੋਤਿਆ ਦੇ ਮਨ ਵਿਚ ਪੱਕੀ ਤਰ੍ਹਾਂ ਵਸਾਉਣ ਲਈ ਕਿਸੇ ਕਿੱਲ੍ਹਵੀਂ ਵਿਆਖਿਆ ਦੀ ਲੋੜ ਹੋਵੇ, ਅਤੇ ਇਹੋ ਗੱਲ ਕੁਰਾਨ ਤੋਂ ਪਹਿਲਾਂ ਧੁਰੋਂ ਉਤਰੀਆਂ ਪਵਿੱਤਰ ਨਿਯਮਾਵਲੀਆ ਬਾਰੇ ਵੀ ਆਖੀ ਜਾ ਸਕਦੀ ਹੈ। ਮਨੁੱਖ ਲਈ ਜਿਨ੍ਹਾ ਵਿਸ਼ਿਆਂ ਤੋਂ ਜਾਣੂ ਹੋਣਾ ਜਰੂਰੀ ਹੈ, ਉਨ੍ਹਾ ਬਾਰੇ ਕੁਰਾਨ ਦੇ ਫਤਵੇ ਹੋਰਨਾਂ ਧਾਰਮਿਕ ਨਿਯਮਾਵਲੀਆਂ ਨਾਲ ਪੂਰੀ ਤਰ੍ਹਾ ਇਕਸੁਰ ਹਨ, ਅਤੇ ਐਨ ਉਸੇ ਵੇਲੇ ਪੂਰੀ ਤਰ੍ਹਾਂ ਸਪੱਸ਼ਟ ਹਨ, ਬਿਨਾਂ ਕਿਸੇ ਧੁੰਦਲਾਹਟ ਦੇ . .

ਹਿੰਦੂਆਂ ਦੀਆ ਧਰਮ-ਪੁਸਤਕਾ ਅਤੇ ਕਥਾਵਾ ਦੇ ਸੰਗ੍ਰਹਿਆਂ ਅਰਥਾਤ ਪੁਰਾਣਾਂ ਵਿਚ ਜਗਤ ਦੇ ਆਕਾਰ ਦੇ ਸੰਬੰਧ ਵਿਚ ਅਜਿਹੇ ਵਚਨ ਮਿਲਦੇ ਹਨ ਜਿਹੜੇ ਉਨ੍ਹਾਂ ਦੇ ਜੋਤਸੀਆ ਨੂੰ ਗਿਆਤ ਵਿਗਿਆਨਿਕ ਸੱਚਾਈ ਦੇ ਬਿਲਕੁਲ ਉਲਟ ਹਨ। ਇਨ੍ਹਾਂ ਕਿਤਾਬਾਂ ਤੋਂ ਲੋਕਾ ਨੂੰ ਧਾਰਮਿਕ ਕ੍ਰਿਆਵਾਂ ਕਰਨ ਦੀ ਰੀਤੀ ਦਾ ਪਤਾ ਲੱਗਦਾ ਹੈ ਅਤੇ ਇਨ੍ਹਾਂ ਰਾਹੀਂ ਹੀ ਬਹਿਕਾ

ਹਿੰਦੂਆਂ ਦਾ ਆਪਣੇ ਜੋਤਸੀਆ ਪ੍ਰਤਿ ਪੂਜਾ-ਭਾਵ

ਕੇ ਜਾਤੀ ਦੇ ਲੋਕਾ ਅੰਦਰ ਖਗੋਲ ਸੰਬੰਧੀ ਗਿਣਤੀਆਂ ਅਤੇ ਜੋਤਿਸ਼-ਆਧਾਰਿਤ ਭਵਿੱਖਬਾਣੀਆਂ ਅਤੇ ਚੇਤਾਵਨੀਆਂ ਲਈ ਰੁਚੀ ਪੈਦਾ ਕੀਤੀ ਜਾਂਦੀ ਹੈ। ਸਿੱਟਾ ਇਹ ਹੈ ਕਿ ਉਹ ਆਪਣੇ ਜੋਤਸ਼ੀਆਂ ਪ੍ਰਤਿ ਬਹੁਤ ਸਨੇਹ ਪ੍ਰਗਟਾਉਂਦੇ ਹਨ ਅਤੇ ਉਨ੍ਹਾ ਦੀ ਮਹਾਨਤਾ ਨੂੰ ਮੰਨਦੇ ਹਨ; ਉਨਾਂ ਨਾਲ ਮਿਲਣ ਨੂੰ ਉਹ ਸ਼ੁਭ ਸ਼ਗਨ ਸਮਝਦੇ ਹਨ, ਅਤੇ ਉਨ੍ਹਾਂ ਦਾ ਪੱਕਾ ਵਿਸ਼ਵਾਸ ਹੈਂ ਕਿ ਸਾਰੇ ਜੋਤਸ਼ੀ ਸਵਰਗ ਵਿਚ ਜਾਦੇ ਹਨ, ਉਨ੍ਹਾਂ ਵਿਚੋਂ ਇਕ ਵੀ ਨਰਕ ਵਿਚ ਨਹੀਂ ਜਾਂਦਾ। ਇਸ ਦੇ ਬਦਲੇ ਵਿਚ ਜੋਤਸ਼ੀ ਆਪਣੇ ਆਪ ਨੂੰ ਉਨ੍ਹਾਂ ਦੀਆਂ ਹਰਮਨ-

ਪਿਆਰੀਆ ਕਲਪਨਾਵਾਂ ਅਨੁਸਾਰ ਬਣਾ ਕੇ ਉਨ੍ਹਾ ਕਲਪਨਾਵਾਂ ਨੂੰ ਸੱਚਾਈ ਦੇ ਰੂਪ ਵਿਚ ਗ੍ਰਹਿਣ ਕਰਦੇ ਹਨ, ਭਾਵੇਂ ਉਨ੍ਹਾ ਵਿਚੋਂ ਬਹੁਤੀਆ ਸੱਚਾਈ ਤੋਂ ਕਿਤਨੀਆਂ ਹੀ ਦੂਰ ਕਿਉਂ ਨਾ ਹੋਣ, ਅਤੇ ਉਨ੍ਹਾਂ ਲੋਕਾਂ ਨੂੰ ਅਜਿਹੀ ਅਧਿਆਤਮਕ ਸਾਮੱਗ੍ਰੀ ਦਿੰਦੇ ਹਨ, ਜਿਨ੍ਹਾ ਦੀ ਉਨ੍ਹਾਂ ਨੂੰ ਲੋੜ ਹੁੰਦੀ ਹੈ। ਇਸੇ ਕਰਕੇ ਦੋ ਸਿੱਧਾਤ-ਅਸੱਭਿਅ ਅਤੇ ਵਿਗਿਆਨਿਕ-ਵਕਤ ਦੇ ਗੁਜ਼ਰਨ ਨਾਲ ਇਕ-ਦੂਜੇ ਵਿਚ ਗੱਡਮੱਡ ਹੋ ਗਏ ਹਨ, ਜਿਸ ਨਾਲ ਖਗੋਲ-ਵਿਗਿਆਨੀਆਂ ਦੇ ਸਿੱਧਾਂਤ ਉਲਟ-ਪੁਲਟ ਹੋਏ ਤੇ ਉਲਝ ਗਏ ਹਨ, ਖਾਸ ਤੌਰ ਤੇ ਉਨ੍ਹਾ ਗ੍ਰੰਥਾਕਾਰਾਂ ਦੇ ਸਿੱਧਾਂਤ ਜਿਨ੍ਹਾ ਦੀ ਗਿਣਤੀ ਵਧੇਰੇ ਹੈ, ਅਤੇ ਜਿਹੜੇ ਆਪਣੇ ਪੂਰਬਵਰਤੀਆਂ ਦੀ ਸਿਰਫ਼ ਨਕਲ ਹੀ ਕਰਦੇ ਹਨ, ਜਿਹੜੇ ਆਪਣੇ ਵਿਗਿਆਨ ਦੇ ਆਧਾਰ ਪਰੰਪਰਕ ਬਿਰਤਾਤਾ ਨੂੰ ਬਣਾਉਂਦੇ ਹਨ ਅਤੇ ਉਸ ਆਧਾਰ ਨੂੰ ਸੁਤੰਤਰ ਵਿਗਿਆਨਿਕ ਖੋਜ ਦਾ ਵਿਸਾ ਬਣਾਉਣੋਂ ਇਨਕਾਰੀ ਹਨ।

ਖਗੋਲ-ਵਿਗਿਆਨੀ ਲੌਕਿਕ ਸੰਕਲਪਨਾਵਾਂ ਨੂੰ ਆਪਣੇ ਸਿੱਧਾਤਾ ਵਿਚ ਮਿਲਾਉਂਦੇ ਹਨ

ਹੁਣ ਅਸੀਂ ਮੌਜੂਦਾ ਵਿਸੇ ਅਰਥਾਤ ਆਕਾਸ਼ ਅਤੇ ਧਰਤੀ ਦੇ ਆਕਾਰ ਬਾਰੇ ਹਿੰਦੂ ਖਗੋਲ-ਵਿਗਿਆਨੀਆ ਦੇ ਵਿਚਾਰਾ ਦੀ ਵਿਆਖਿਆ ਕਰਾਗੇ। ਉਨ੍ਹਾ ਦੇ ਅਨੁਸਾਰ ਆਕਾਸ਼ ਅਤੇ ਸਾਰੀ ਧਰਤੀ ਗੋਲ ਹੈ, ਅਤੇ ਪ੍ਰਿਥਵੀ ਮੰਡਲਾਕਾਰ ਹੈ। ਇਸ ਦਾ ਉੱਤਰੀ ਅੱਧਾ ਹਿੱਸਾ ਸੁੱਕੀ ਧਰਤੀ ਹੈ ਅਤੇ ਦੱਖਣੀ ਹਿੱਸਾ ਪਾਣੀ ਨਾਲ ਢਕਿਆ ਹੋਇਆ ਹੈ। ਪ੍ਰਿਥਵੀ ਦਾ ਜਿਹੋ ਜਿਹਾ ਪਰਿਮਾਣ ਯੂਨਾਨੀ ਅਤੇ ਅੱਜਕਲ੍ਹ ਦੇ ਵਿਚਾਰਕ ਮੰਨਦੇ ਹਨ, ਉਸ ਤੋਂ ਉਨ੍ਹਾ ਦੀ ਰਾਇ ਵਿਚ, ਉਸ ਦਾ ਪਰਿਮਾਣ ਵੱਡਾ ਹੈ। ਇਸੇ ਪਰਿਮਾਣ ਦਾ ਜਾਇਜ਼ਾ ਲੈਂਦਿਆ ਹੋਇਆ ਉਨ੍ਹਾ ਨੇ ਆਪਣੀਆਂ ਗਿਣਤੀਆ ਵਿਚ ਆਪਣੇ ਪੌਰਾਣਿਕ ਸਮੁੰਦਰਾ ਅਤੇ *ਦ੍ਵੀਪਾਂ*, ਅਤੇ ਉਨ੍ਹਾ ਵਿਚੋਂ ਹਰ ਇਕ ਦੇ ਨਾਲ ਲਾਈਆਂ ਹੋਈਆ *ਯੋਜਨਾਂ* ਦੀਆ ਵੱਡੀਆ-ਵੱਡੀਆਂ ਗਿਣਤੀਆ ਦਾ ਨਾਂਮ ਲੈਣਾ ਛੱਡ ਦਿੱਤਾ ਹੈ। ਜੋਤਸ਼ੀ ਹਰ ਉਸ ਗੱਲ ਵਿਚ ਧਰਮ-ਪੰਡਤਾਂ ਦੀ ਨਕਲ ਕਰਦੇ ਹਨ ਜਿਹੜੀ ਉਨ੍ਹਾ ਦੀ ਵਿੱਦਿਆ ਦਾ ਵਿਰੋਧ ਨਹੀਂ ਕਰਦੀ। ਮਿਸਾਲ ਦੇ ਤੌਰ ਤੇ ਉਹ ਉੱਤਰੀ ਧ੍ਰੂਵ ਹੇਠਾਂ ਮੇਰੂ ਪਰਬਤ ਅਤੇ ਦੱਖਣੀ ਧ੍ਰੂਵ ਹੇਠਾਂ ਬੜਵਾਮੁਖ ਟਾਪੂ ਦੇ ਹੋਣ ਦੇ ਸਿੱਧਾਂਤ ਨੂੰ ਪ੍ਰਵਾਨ ਕਰਦੇ ਹਨ। ਹੁਣ, ਮੇਰੂ ਉਥੇ ਹੈ ਜਾ ਨਹੀਂ, ਇਹ ਗੱਲ ਬਿਲਕੁਲ ਅਪ੍ਰਾਸੰਗਿਕ ਹੈ, ਕਿਉਂਕਿ ਇਸ ਦੀ ਲੋੜ ਸਿਰਫ਼ ਚੱਕੀ ਵਾਂਗ ਇਕ ਖਾਸ ਚੱਕਰ ਦੀ ਵਿਆਖਿਆ ਲਈ ਹੈ, ਜਿਸ ਦੀ ਜਰੂਰਤ ਇਸ ਤੱਥ ਕਰਕੇ ਹੈ ਕਿ ਧਰਾਤਲ ਦੇ ਹਰ ਬਿੰਦੂ ਦੇ ਮੁਕਾਬਲੇ 'ਤੇ (ਉਸ ਦੇ ਨਾਲੋ-ਨਾਲ) ਹਵਾ ਵਿਚ ਵੀ ਅਜਿਹਾ ਬਿੰਦੂ ਮੌਜੂਦ ਹੈ। ਦੱਖਣੀ ਟਾਪੂ ਬੜਵਾਮੁਖ ਦੀ ਕਹਾਣੀ ਵੀ ਉਨ੍ਹਾਂ ਦੀ ਵਿੱਦਿਆ ਨੂੰ ਕੋਈ ਨੁਕਸਾਨ ਨਹੀਂ ਪਹੁੰਚਾਉਂਦੀ, ਭਾਵੇਂ ਇਹ ਮੁਮਕਿਨ ਹੈ, ਸਗੋਂ ਜਰੂਰੀ ਹੈ ਕਿ ਪ੍ਰਿਥਵੀ ਦੇ ਚਾਰ ਹਿੱਸਿਆ ਵਿਚੋਂ ਦੋ ਕੁ ਤਾ ਭੂਖੰਡ ਦੇ ਰੂਪ ਵਿਚ ਅਤੇ ਦੋ ਸਾਗਰ ਦੇ ਰੂਪ ਵਿਚ ਹੋਣ (ਅਤੇ ਅਸਲ ਵਿਚ ਦੱਖਣੀ ਧ੍ਰੂਵ ਹੇਠਾਂ ਅਜਿਹਾ ਕੋਈ ਟਾਪੂ ਨਹੀਂ)। ਧਰਤੀ ਦੇ ਅਜਿਹੇ ਵਿਧਾਨ ਦਾ ਕਾਰਨ ਆਕਰਸ਼ਣ ਦਾ ਨਿਯਮ ਹੈ, ਕਿਉਂਕਿ ਉਨ੍ਹਾਂ ਅਨੁਸਾਰ ਧਰਤੀ ਬ੍ਰਹਿਮੰਡ ਦਾ ਮੱਧ ਕੇਂਦਰ ਹੈ, ਅਤੇ ਹਰੇਕ ਭਾਰੀ ਪਦਾਰਥ ਇਸ ਵਲ

ਪ੍ਰਿਥਵੀ ਦੀ ਗੋਲਾਈ, ਮੇਰੂ ਅਤੇ ਬੜਵਾਮੁਖ ਬਾਰੇ ਆਮ ਟਿੱਪਣੀਆ

ਖਿੱਚਿਆ ਜਾਂਦਾ ਹੈ। ਸਾਫ਼ ਤੌਰ ਤੇ, ਆਕਰਸ਼ਣ ਦੇ ਇਸ ਨਿਯਮ ਦੇ ਕਾਰਨ ਹੀ ਉਹ ਆਕਾਸ਼ ਨੂੰ ਵੀ ਮੰਡਲਾਕਾਰ ਸਮਝਦੇ ਹਨ।

ਹੁਣ ਅਸੀਂ ਇਸ ਵਿਸ਼ੇ ਉਤੇ ਜੋਤਸ਼ੀਆਂ ਦੇ ਮਤ ਸਾਡੇ ਵਲੋਂ ਕੀਤੇ ਗਏ ਉਨ੍ਹਾਂ ਦੇ ਗ੍ਰੰਥਾ ਦੇ ਤਰਜਮਿਆ ਅਨੁਸਾਰ ਦੱਸਾਂਗੇ। ਜੇ ਸਾਡੇ ਤਰਜਮੇ ਵਿਚ ਕਿਸੇ ਲਫ਼ਜ਼ ਦਾ ਇਸਤੇਮਾਲ ਅਜਿਹੇ ਅਰਥਾਂ ਵਿਚ ਹੋਇਆ ਹੋਵੇ ਜਿਹੜਾ ਸਾਡੀਆਂ ਵਿੱਦਿਆਵਾਂ ਵਿਚ ਉਸ ਦੇ ਪ੍ਰਚਲਿਤ ਅਰਥਾ ਤੋਂ ਭਿੰਨ ਹੈ, ਤਾ ਅਸੀਂ ਪਾਠਕ ਨੂੰ ਸ਼ਬਦ ਦੇ ਮੂਲ ਅਰਥ ਨੂੰ (ਪਾਰਿਭਾਸਿਕ ਅਰਥ ਨੂੰ ਨਹੀਂ) ਸਮਝਣ ਲਈ ਆਖਾਂਗੇ, ਕਿਉਂਕਿ ਇਥੇ ਉਹੋ ਅਰਥ ਲਿਆ ਗਿਆ ਹੈ।

[ਪੋਲਿਸ ਦੇ *ਸਿੱਧਾਤ* ਅਤੇ ਬ੍ਰਹਮਗੁਪਤ ਦੇ *ਬ੍ਰਹਮ-ਸਿੱਧਾਂਤ* ਵਿਚੋਂ ਟੂਕਾਂ ਦਿੱਤੀਆ ਗਈਆਂ ਹਨ। ਆਰੀਆਭੱਟ, ਵਸ਼ਿਸ਼ਟ ਅਤੇ ਲਾਟ ਵਲ ਵੀ ਸੰਕੇਤ ਕੀਤਾ ਗਿਆ ਹੈ। ਪੰਨੇ 266-69]

ਪ੍ਰਿਥਵੀ ਦੀ ਗੋਲਾਈ, ਉੱਤਰੀ ਤੇ ਦੱਖਣੀ ਅੱਧਿਆ ਵਿਚਕਾਰ ਗੁਰੂਤਾ ਦੀ ਤੁਲਾ ਅਤੇ ਪ੍ਰਿਥਵੀ ਦੇ ਖਿਚਾਉ ਬਾਰੇ ਵਿਚਾਰ

ਆਕਾਸ਼ ਅਤੇ ਧਰਤੀ ਦੇ ਗੋਲ ਆਕਾਰ, ਅਤੇ ਜੋ ਕੁਝ ਵੀ ਉਨ੍ਹਾਂ ਦੇ ਵਿਚਕਾਰ ਹੈ, ਉਸ ਦੇ ਬਾਰੇ, ਅਤੇ ਇਸ ਗੱਲ ਦੇ ਸੰਬੰਧ ਵਿਚ ਕਿ ਧਰਤੀ ਦਾ ਪਰਿਮਾਣ ਜਿਹੜਾ ਪਰਿਮੰਡਲ ਦੇ ਵਿਚਕਾਰ ਸਥਿਤ ਹੈ, ਆਕਾਸ਼ ਦੇ ਦਿਸਣ ਵਾਲੇ ਹਿੱਸੇ ਦੇ ਸਾਹਮਣੇ ਕੇਵਲ ਛੋਟਾ ਜਿਹਾ ਹੈ, ਹਿੰਦੂ, ਜੋਤਸ਼ੀਆ ਦਾ ਇਹ ਕਥਨ ਹੈ। ਇਹ ਵਿਚਾਰ ਟਾਲਮੀ ਕਿਰਤ *ਮਜਸਤੀ* ਦੇ ਪਹਿਲੇ ਅਧਿਆਇ ਅਤੇ ਉਸੇ ਵਰਗੀਆ ਹੋਰ ਕਿਤਾਬਾਂ ਅੰਦਰ ਵਰਣਨ ਕੀਤੇ ਗਏ ਜੋਤਸ਼ ਦਾ ਮੁੱਢਲਾ ਗਿਆਨ ਹੈ, ਭਾਵੇ ਇਹ ਉਸ ਵਿਗਿਆਨਿਕ ਰੂਪ ਵਿਚ ਨਹੀਂ ਕੱਢੇ ਗਏ ਜਿਸ ਵਿਚ ਅਸੀਂ ਇਨ੍ਹਾ ਨੂੰ ਕੱਢਣ ਦੇ ਅਭਿਆਸੀ ਹਾ।

(ਮੂਲ ਅਰਬੀ ਕਿਤਾਬ ਵਿਚ ਇਥੇ ਕੁਝ ਥਾ ਖਾਲੀ ਹੈ।)

ਕਿਉਂ ਜੋ ਧਰਤੀ ਪਾਣੀ ਤੋਂ ਵੱਧ ਭਾਰੀ, ਅਤੇ ਪਾਣੀ ਵਾਗ ਤਰਲ ਹੈ। ਜਦੋਂ ਤਕ ਧਰਤੀ ਪਰਮਾਤਮਾ ਦੇ ਹੁਕਮ ਨਾਲ ਕੋਈ ਰੂਪ ਧਾਰਨ ਨਹੀਂ ਕਰਦੀ, ਇਸ ਦੇ ਵਾਸਤੇ ਮੰਡਲਾਕਾਰ ਹੋਣਾ ਇਕ ਸੁਭਾਵਿਕ ਜ਼ਰੂਰਤ ਹੈ। ਇਸ ਲਈ ਜਦ ਤਕ ਅਸੀਂ ਇਹ ਨਾ ਮੰਨ ਲਈਏ ਕਿ ਪ੍ਰਿਥਵੀ ਦੀ ਸੁੱਕੀ ਧਰਤੀ ਵਾਲਾ ਅੱਧਾ ਹਿੱਸਾ ਖੋਖਲਾ ਹੈ, ਪ੍ਰਿਥਵੀ ਉੱਤਰ ਵਲ ਚੱਲ ਨਹੀਂ ਸਕਦੀ, ਨਾ ਹੀ ਪਾਣੀ ਦੱਖਣ ਵਲ ਚੱਲ ਸਕਦਾ ਹੈ, ਅਤੇ ਸਿੱਟੇ ਵਜੋਂ ਇਕ ਸਾਰਾ ਅੱਧਾ ਹਿੱਸਾ ਠੋਸ ਧਰਤੀ ਨਹੀਂ ਹੁੰਦਾ ਅਤੇ ਨਾ ਹੀ ਦੂਜਾ ਅੱਧ ਪਾਣੀ। ਜਿਥੋਂ ਤਕ ਅਨੁਮਾਨ ਦੇ ਆਧਾਰ ਉਤੇ ਕਾਇਮ ਸਾਡੀ ਪੜਚੋਲ ਦੀ ਪਹੁੰਚ ਹੈ, ਸੁੱਕੀ ਧਰਤੀ ਦੇ ਦੋ ਉੱਤਰੀ ਚਤੁਰਥ ਅੰਸ਼ਾ ਵਿਚੋਂ ਇਕ ਠੋਸ ਹੋਣਾ ਜ਼ਰੂਰੀ ਹੈ। ਇਸ ਲਈ ਸਾਡਾ ਅਨੁਮਾਨ ਹੈ ਕਿ ਨਾਲ ਦੇ ਹਿੱਸੇ ਦੀ ਵੀ ਉਹੋ ਸਥਿਤੀ ਹੈ। ਅਸੀਂ ਮੰਨਦੇ ਹਾਂ ਕਿ ਬਡਵਾਮੁਖ ਦੀਪ ਦਾ ਹੋਣਾ ਨਾਮੁਮਕਿਨ ਨਹੀਂ, ਪਰ ਅਸੀਂ ਇਸ ਦੀ ਹਸਤੀ ਨੂੰ ਜ਼ਰੂਰੀ ਨਹੀਂ ਸਮਝਦੇ, ਕਿਉਂਕਿ ਇਸ ਦੇ ਅਤੇ ਮੇਰੂ ਬਾਰੇ ਜੋ ਕੁਝ ਵੀ ਅਸੀਂ ਜਾਣਦੇ ਹਾਂ, ਉਸ ਦਾ ਇਕੋ ਹੀ ਆਧਾਰ ਪੁਰਾਣ ਹੈ।

ਪ੍ਰਿਥਵੀ ਦਾ ਜਿਹੜਾ ਹਿੱਸਾ ਸਾਨੂੰ ਪਤਾ ਹੈ, ਉਸ ਵਿਚ ਭੂਮੱਧ ਰੇਖਾ ਠੋਸ ਧਰਤੀ ਅਤੇ ਸਮੁੰਦਰ ਦੀ ਹੱਦ ਨੂੰ ਨਹੀਂ ਦਿਖਾਉਂਦੀ, ਕਿਉਂਕਿ ਕਈ-ਕਈ ਥਾਵਾਂ ਉਤੇ ਧਰਤੀ ਸਮੁੰਦਰ

ਅੰਦਰ ਬਹੁਤ ਦੂਰ ਤਕ ਫੈਲਦੀ ਚਲੀ ਗਈ ਹੈ; ਇਥੋਂ ਤੀਕ ਕਿ ਉਹ ਭੂਮੱਧ ਰੇਖਾ ਨੂੰ ਵੀ ਪਾਰ ਕਰ ਗਈ ਹੈ। ਮਿਸਾਲ ਦੇ ਤੌਰ ਤੇ ਪੱਛਮ ਵਿਚ ਸੂਡਾਨ ਦੇ ਮੈਦਾਨ, ਜਿਹੜੇ ਦੱਖਣ ਅੰਦਰ ਦੂਰ-ਦੂਰ ਤਕ *ਚੰਦ੍ਰਮਾ ਦੇ ਪਹਾੜਾਂ* ਅਤੇ ਨੀਲ ਨਦੀ ਦੇ ਸ੍ਰੋਤ ਤੋ ਵੀ ਪਰ੍ਹਾਂ ਤਕ, ਅਸਲ ਵਿਚ ਅਜਿਹੇ ਇਲਾਕਿਆਂ ਅੰਦਰ ਜਿਨ੍ਹਾਂ ਨੂੰ ਅਸੀਂ ਚੰਗੀ ਤਰ੍ਹਾਂ ਨਹੀਂ ਜਾਣਦੇ, ਅੱਗੇ ਵਲ ਵਧਦੇ ਚਲੇ ਗਏ ਹਨ। ਕਿਉਂਕਿ ਉਹ ਮਹਾਦੀਪ ਰੇਗਿਸਤਾਨ ਹੈ ਅਤੇ ਦੁਰਗਮ ਹੈ, ਅਤੇ ਇਸੇ ਤਰ੍ਹਾ ਜ਼ੰਜ ਦੇ ਸੁਫ਼ਾਲਾਂ ਦੇ ਪਿਛੇ ਦਾ ਸਮੁੰਦਰ ਵੀ ਜਹਾਜ਼ਾ ਦੇ ਚੱਲਣ ਦੇ ਕਾਬਿਲ ਨਹੀਂ ਹੈ। ਜਿਸ ਜਹਾਜ਼ ਨੇ ਵੀ ਉਸ ਦੇ ਅੰਦਰ ਦਾਖ਼ਲ ਹੋਣ ਦੀ ਜੁੱਰਅਤ ਕੀਤੀ, ਉਹ ਕਦੇ ਵੀ ਆਪਣੇ ਅਨੁਭਵਾ ਨੂੰ ਸੁਣਾਉਣ ਲਈ ਪਰਤ ਕੇ ਨਹੀਂ ਆਇਆ।

ਇਸ ਦੇ ਨਾਲ ਹੀ, ਸਿੰਧ ਪ੍ਰਦੇਸ ਦੇ ਉਪਰ ਭਾਰਤ ਦਾ ਇਕ ਵੱਡਾ ਹਿੱਸਾ ਦੱਖਣ ਵਲ ਬਹੁਤ ਡੂੰਘਾ ਅਗਾਂਹ ਵਲ ਵਧਿਆ ਹੋਇਆ ਹੈ, ਅਤੇ ਭੂਮੱਧ ਰੇਖਾ ਨੂੰ ਵੀ ਪਾਰ ਕਰਦਾ ਪ੍ਰਤੀਤ ਹੁੰਦਾ ਹੈ।

ਦੋਹਾਂ ਦੇ ਵਿਚਕਾਰ ਅਰਬ ਅਤੇ ਯਮਨ ਸਥਿਤ ਹਨ, ਪਰ ਉਹ ਦੱਖਣ ਵਲ ਇੰਨੇ ਜ਼ਿਆਦਾ ਨਹੀਂ ਵਧੇ ਕਿ ਭੂਮੱਧ-ਰੇਖਾ ਨੂੰ ਪਾਰ ਕਰ ਜਾਣ।

ਫਿਰ, ਜਿਵੇਂ ਸੁੱਕੀ ਧਰਤੀ ਦੂਰ ਤਕ ਸਮੁੰਦਰ ਅੰਦਰ ਚਲੀ ਗਈ ਹੈ, ਉਸੇ ਤਰ੍ਹਾ ਸਮੁੰਦਰ ਵੀ ਸੁੱਕੀ ਧਰਤੀ ਅੰਦਰ ਚਲਾ ਗਿਆ ਹੈ ਅਤੇ ਇਸ ਨੂੰ ਕਈ ਥਾਵਾ ਵਿਚੋਂ ਤੋੜ ਕੇ ਖਾੜੀਆ ਅਤੇ ਉਪਸਾਗਰ ਬਣਾ ਰਿਹਾ ਹੈ। ਮਿਸਾਲ ਦੇ ਤੌਰ ਤੇ, ਸਮੁੰਦਰ ਅਰਬ ਦੇ ਪੱਛਮੀ ਕਿਨਾਰੇ ਦੇ ਨਾਲ-ਨਾਲ ਮੱਧ ਸੀਰੀਆ ਤਕ ਜੀਭ ਦੇ ਵਾਗ ਵਧਿਆ ਹੋਇਆ ਹੈ। ਕੁਲਜ਼ੁਮ ਦੇ ਨੇੜੇ ਇਹ ਸਭ ਤੋਂ ਵੱਧ ਤੰਗ ਹੈ ਅਤੇ ਇਸ ਦਾ ਨਾ ਹੀ *ਕੁਲਜ਼ੁਮ ਸਾਗਰ* ਪੈ ਗਿਆ ਹੈ।

ਸਮੁੰਦਰ ਦੀ ਇਕ ਹੋਰ ਅਤੇ ਇਸ ਤੋ ਵੀ ਵੱਡੀ ਸਾਖ ਅਰਬ ਦੇ ਪੂਰਬ ਵਲ ਹੈ, ਜਿਸ ਨੂੰ *ਫਾਰਸ ਦਾ ਸਾਗਰ* ਕਿਹਾ ਜਾਦਾ ਹੈ। ਭਾਰਤ ਅਤੇ ਚੀਨ ਵਿਚਕਾਰ ਵੀ ਸਮੁੰਦਰ ਉੱਤਰ ਵਲ ਇਕ ਵੱਡਾ ਤਿਰਛਾਪਨ ਬਣਾਉਂਦਾ ਹੈ।

ਇਸ ਲਈ ਇਹ ਸਪੱਸਟ ਹੈ ਕਿ ਇਨ੍ਹਾ ਦੇਸ਼ਾ ਦੇ ਸਮੁੰਦਰ-ਤੱਟ ਦੀ ਰੇਖਾ ਭੂਮੱਧ-ਰੇਖਾ ਅਨੁਸਾਰ ਨਹੀਂ, ਨਾ ਹੀ ਇਹ ਉਸ ਤੋਂ ਨਾ ਬਦਲੇ ਜਾਣ ਵਾਲੇ ਫ਼ਾਸਲੇ ਉਤੇ ਰਹਿੰਦੀ ਹੈ।

(ਮੂਲ ਅਰਬੀ ਕਿਤਾਬ ਵਿਚ ਇਹ ਥਾਂ ਖਾਲੀ ਹੈ।)

ਅਤੇ ਚਾਰ ਨਗਰਾਂ ਨਾਲ ਸੰਬੰਧਿਤ ਵਰਣਨ ਆਪਣੀ ਢੁੱਕਵੀਂ ਥਾ ਉਤੇ ਕੀਤਾ ਜਾਵੇਗਾ।

ਸਮਿਆਂ ਦੀ ਜਿਸ ਭਿੰਨਤਾ ਦਾ ਜ਼ਿਕਰ ਹੋਇਆ ਹੈ, ਉਹ ਧਰਤੀ ਦੇ ਗੋਲ ਅਤੇ ਪਰਿਮੰਡਲ ਦੇ ਮੱਧਵਰਤੀ ਹੋਣ ਦਾ ਨਤੀਜਾ ਹੈ, ਅਤੇ ਜੇ ਉਹ ਧਰਤੀ ਤੇ ਇਸ ਦੇ ਗੋਲ ਹੁੰਦੇ ਹੋਏ ਵੀ, ਨਿਵਾਸੀ ਮੰਨਦੇ ਹਨ—ਕਿਉਂਕਿ ਨਿਵਾਸੀਆਂ ਤੋਂ ਬਿਨਾ ਤਾਂ ਨਗਰ ਦੀ ਕਲਪਨਾ ਵੀ ਨਹੀਂ ਕੀਤੀ ਜਾ ਸਕਦੀ— ਤਾ ਧਰਤੀ ਉਤੇ ਮਨੁੱਖਾਂ ਦੇ ਹੋਣ ਦਾ ਕਾਰਨ ਹਰੇਕ ਭਾਰੀ ਵਸਤ ਦਾ ਉਸ ਦੇ ਕੇਂਦਰ ਅਰਥਾਤ ਪ੍ਰਿਥਵੀ ਦੇ ਮੱਧ ਵਲ ਖਿੱਚਿਆ ਜਾਣਾ ਸਿੱਧ ਹੁੰਦਾ ਹੈ।

*ਵਾਯੂ-ਪੁਰਾਣ* ਦੀਆ ਬਹੁਤ ਸਾਰੀਆਂ ਗੱਲਾਂ ਵੀ ਇਸੇ ਕਿਸਮ ਦੀਆ ਹਨ, ਅਰਥਾਤ ਜਦੋਂ ਅਮਰਾਵਤੀ ਵਿਚ ਦੁਪਹਿਰ ਹੁੰਦੀ ਹੈ, ਤਾ ਵੈਵਸ੍ਵਤ ਵਿਚ ਪ੍ਰਭਾਤ, ਸੁਖਾ ਵਿਚ ਅੱਧੀ ਰਾਤ,

ਅਤੇ ਵ੍ਰਿਭਾ ਵਿਚ ਸ਼ਾਮ ਹੁੰਦੀ ਹੈ....

*ਨੀਵੀਂ* ਵਸਤ ਦੀ ਪਰਿਭਾਸ਼ਾ ਦੇ ਪ੍ਰਸੰਗ ਵਿਚ ਹਿੰਦੂ ਸਾਡੇ ਨਾਲ ਸਹਿਮਤ ਹਨ, ਅਰਥਾਤ ਕਿ ਇਹ *ਜਗਤ ਦਾ ਕੇਂਦਰ-ਬਿੰਦੂ* ਹੈ; ਪਰ ਇਸ ਬਾਰੇ ਉਨ੍ਹਾਂ ਦੇ ਵਚਨ ਸੂਖਮ ਹਨ, ਖ਼ਾਸ ਤੌਰ ਤੇ ਇਸ ਕਰਕੇ ਕਿ ਇਹ ਉਨ੍ਹਾਂ ਔਖੇ ਸ਼ਬਦਾਂ ਵਿਚੋਂ ਇਕ ਸਵਾਲ ਹੈ, ਜਿਨ੍ਹਾਂ ਬਾਰੇ ਸਿਰਫ਼ ਬਹੁਤ ਵੱਡੇ ਵਿਦਵਾਨ ਹੀ ਵਿਚਾਰ ਕਰ ਸਕਦੇ ਹਨ।

ਇਉਂ ਬ੍ਰਹਮਗੁਪਤ ਕਹਿੰਦਾ ਹੈ: "ਵਿਦਵਾਨਾਂ ਨੇ ਇਹ ਐਲਾਨ ਕੀਤਾ ਹੈ ਕਿ ਧਰਤੀ ਮੰਡਲ ਆਕਾਸ਼ ਦੇ ਵਿਚਕਾਰ ਹੈ, ਅਤੇ ਦੇਵਤਿਆਂ ਦਾ ਘਰ ਮੇਰੂ ਪਰਬਤ ਅਤੇ ਉਨ੍ਹਾ ਦੇ ਵਿਰੋਧੀਆਂ ਦਾ ਘਰ ਬੜਵਾਮੁਖ, ਜਿਸ ਦਾ ਸੰਬੰਧ ਦੈਂਤਾਂ ਤੇ ਦਾਨਵਾਂ ਨਾਲ ਹੈ, ਹੇਠਾ ਹਨ; ਪਰ ਉਨ੍ਹਾ ਦੇ ਨਜਰੀਏ ਮੁਤਾਬਕ ਇਹ ਹੇਠਾ ਸਾਪੇਖ ਹੈ। ਇਸ ਬਾਰੇ ਕੋਈ ਵਿਚਾਰ ਨਾ ਕਰਦੇ ਹੋਏ ਸਾਡਾ ਕਥਨ ਹੈ ਕਿ ਧਰਤੀ ਆਪਣੇ ਸਾਰੇ ਪਹਿਲੂਆ ਅੰਦਰ ਇਕੋ ਜਿਹੀ ਹੈ। ਧਰਤੀ ਉਤੇ ਸਾਰੇ ਲੋਕ ਉਪਰ ਵਲ ਸਿੱਧੇ ਖਲੋਂਦੇ ਹਨ, ਅਤੇ ਸਾਰੀਆਂ ਭਾਰੀਆਂ ਵਸਤਾ ਧਰਤੀ ਦੇ ਇਕ ਨਿਯਮ ਅਨੁਸਾਰ ਪ੍ਰਿਥਵੀ ਉਤੇ ਡਿਗ ਪੈਂਦੀਆਂ ਹਨ। ਕਿਉਂਕਿ ਵਸਤਾ ਨੂੰ ਖਿੱਚਣਾ ਅਤੇ ਰੱਖਣਾ ਜ਼ਮੀਨ ਦਾ ਸੁਭਾ ਹੈ, ਜਿਵੇਂ ਵਗਣਾ ਪਾਣੀ ਦਾ, ਬਲਣਾ ਅੱਗ ਦਾ, ਅਤੇ ਹਿਲਾਉਣਾ ਪੌਣ ਦਾ ਸੁਭਾ ਹੈ। ਜੇ ਕੋਈ ਚੀਜ਼ ਧਰਤੀ ਤੋਂ ਵੀ ਜ਼ਿਆਦਾ ਹੇਠਾਂ ਡੂੰਘਾ ਜਾਣਾ ਚਾਹੁੰਦੀ ਹੈ, ਤਾਂ ਇਸ ਨੂੰ ਕੋਸ਼ਿਸ਼ ਕਰ ਕੇ ਦੇਖ ਲੈਣ ਦਿਉ। ਧਰਤੀ ਹੀ ਇਕੋ *ਨੀਵੀਂ ਚੀਜ਼* ਹੈ। ਬੀਜ ਨੂੰ ਭਾਵੇਂ ਕਿਸੇ ਪਾਸੇ ਸੁੱਟੋ, ਉਹ ਸਦਾ ਇਸ ਦੇ ਉਪਰ ਹੀ ਵਾਪਸ ਆ ਜਾਵੇਗਾ, ਅਤੇ ਧਰਤੀ ਤੋਂ ਉਪਰ ਵਲ ਕਦੀ ਨਹੀਂ ਚੜ੍ਹੇਗਾ।"

ਖਿਚਾਉ ਦੇ ਨਿਯਮ ਬਾਰੇ ਬ੍ਰਹਮਗੁਪਤ ਅਤੇ ਵਰਾਹਮਿਹਿਰ ਦਾ ਮਤ

ਵਰਾਹਮਿਹਿਰ ਆਖਦਾ ਹੈ: "ਪਰਬਤ, ਸਮੁੰਦਰ, ਦਰਿਆ, ਰੁੱਖ, ਨਗਰ, ਮਨੁੱਖ ਅਤੇ ਦੇਵਤੇ ਸਾਰੇ ਧਰਤ-ਮੰਡਲ ਦੇ ਆਲੇ-ਦੁਆਲੇ ਹਨ। ਜੇ ਯਮਕੋਟੀ ਅਤੇ ਰੂਮ ਇਕ ਦੂਜੇ ਦੇ ਸਾਹਮਣੇ ਹਨ, ਤਾ ਇਹ ਨਹੀਂ ਆਖਿਆ ਜਾ ਸਕਦਾ ਕਿ ਇਨ੍ਹਾਂ ਵਿਚੋਂ ਇਕ ਦੂਜੇ ਦੀ ਤੁਲਨਾ ਵਿਚ *ਨੀਵਾਂ* ਹੈ ਕਿਉਂ ਕਿ ਨੀਵੇਂ ਦੀ ਕੋਈ ਹਸਤੀ ਨਹੀਂ। ਕਿਸੇ ਇਕ ਬਾਰੇ ਕਿਵੇ ਆਖਿਆ ਜਾ ਸਕਦਾ ਹੈ ਕਿ ਉਹ ਨੀਵਾਂ ਹੈ: ਕਿਉਂ ਜੋ ਇਹ ਹਰ ਇਕ ਟੱਲ ਵਿਚ ਧਰਤੀ ਦੀ ਹਰ ਦੂਜੀ ਥਾਂ ਦੇ ਹੀ ਵਾਂਗ ਹੈ; ਇਕ ਚੀਜ਼ ਉਤਨੀ ਹੀ ਥੱਲੇ ਡਿਗ ਸਕਦੀ ਹੈ, ਜਿੰਨੀ ਕਿ ਕੋਈ ਦੂਜੀ.... ਕਾਰਨ ਇਹ ਹੈ ਕਿ ਧਰਤੀ ਆਪਣੇ ਉਪਰ ਦੀ ਹਰ ਇਕ ਚੀਜ਼ ਨੂੰ ਖਿੱਚਦੀ ਹੈ, ਕਿਉਂਕਿ ਇਹ ਸਾਰਿਆ ਪਾਸਿਉਂ ਹੇਠਾਂ ਅਤੇ ਆਕਾਸ਼ ਸਾਰਿਆਂ ਪਾਸਿਆਂ ਤੋ *ਉਪਰ* ਹੈ।"

[ਮਨੁੱਖ ਦੀ ਨਜ਼ਰ ਕਿੰਨੀ ਕੁ ਦੂਰ ਜਾ ਸਕਦੀ ਹੈ, ਇਸ ਬਾਰੇ ਬਲਭਦ੍ਰ ਦੀ ਪਰਿਭਾਸ਼ਾ ਦੀ ਆਲੋਚਨਾਤਮਕ ਪੁਣਛਾਣ ਕੀਤੀ ਗਈ ਹੈ; ਧਰਤੀ ਦੇ ਧੁਰੇ ਬਾਰੇ ਪੌਲਿਸ ਦੇ ਵਿਚਾਰ ਵੀ ਪੇਸ਼ ਕੀਤੇ ਗਏ ਹਨ। ਪੰਨੇ 274-77]

ਅਧਿਆਇ 27

# ਹਿੰਦੂ ਜੋਤਸ਼ੀਆਂ ਅਤੇ ਪੁਰਾਣ-ਲੇਖਕਾਂ ਅਨੁਸਾਰ ਬ੍ਰਹਿਮੰਡ ਦੀਆਂ ਪਹਿਲੀਆਂ ਦੋ ਗਤੀਆਂ

ਇਸ ਸੰਬੰਧ ਵਿਚ ਹਿੰਦੂ ਖਗੋਲ-ਵਿਗਿਆਨੀਆਂ ਦੇ ਅਕਸਰ ਉਹੀ ਵਿਚਾਰ ਹਨ, ਜਿਹੜੇ ਸਾਡੇ ਹਨ। ਅਸੀਂ ਉਨ੍ਹਾਂ ਦੇ ਪ੍ਰਮਾਣ ਦਿੰਦੇ ਹਾ, ਪਰ ਨਾਲ ਹੀ ਇਹ ਵੀ ਇਕਬਾਲ ਕਰਦੇ ਹਾ ਕਿ ਜੋ ਕੁਝ ਅਸੀਂ ਦੇ ਸਕੇ ਹਾ, ਉਹ ਅਸਲ ਵਿਚ ਬਹੁਤ ਹੀ ਥੋੜ੍ਹਾ ਹੈ।

[ਪੌਲਿਸ, ਬ੍ਰਹਮਗੁਪਤ ਅਤੇ ਬਲਭਦ੍ਰ ਦੀਆਂ ਕਿਰਤਾ ਵਿਚੋਂ ਹਵਾਲੇ ਦਿੱਤੇ ਗਏ ਹਨ। ਪੰਨੇ 278-80.]

ਇਸ ਬਾਰੇ ਮੈਂ ਭਾਰਤੀ ਪੁਸਤਕਾ ਵਿਚੋਂ ਸਿਰਫ਼ ਇਹੋ ਕੁਝ ਪੜ੍ਹਿਆ ਹੈ।

ਗ੍ਰੰਥ ਕਰਤਾ ਦੀ ਆਲੋਚਨਾ

ਮੇਰਾ ਵਿਚਾਰ ਹੈ ਕਿ ਉਨ੍ਹਾ ਨੇ ਇਹ ਵਿਸ਼ੇ ਲੋਕਾਂ ਨੂੰ ਸਮਝਾਉਣ ਅਤੇ ਇਸ ਦੇ ਅਧਿਐਨ ਨੂੰ ਸੌਖਾ ਬਣਾਉਣ ਦੇ ਮਨੋਰਥ ਹਿਤ ਹੀ ਪੌਣ ਨੂੰ *ਗਤੀਕਾਰਕ* ਆਖਿਆ ਹੈ, ਕਿਉਂਕਿ ਲੋਕ ਆਪਣੀਆਂ ਅੱਖਾਂ ਨਾਲ ਦੇਖਦੇ ਹਨ ਕਿ ਜਦ ਪੌਣ ਪੱਖਿਆ ਵਾਲੇ ਯੰਤਰਾਂ ਅਤੇ ਇਹੋ ਜਿਹੇ ਝੂਲਿਆ ਨੂੰ ਲੱਗਦੀ ਹੈ, ਤਾ ਉਨ੍ਹਾ ਅੰਦਰ ਗਤੀ ਪੈਦਾ ਕਰ ਦਿੰਦੀ ਹੈ। ਪਰ ਜਿਉਂ ਹੀ ਉਹ *ਆਦਿ ਸੰਚਾਲਕ* (ਪਰਮਾਤਮਾ) ਦਾ ਵਰਣਨ ਕਰਨ ਲੱਗਦੇ ਹਨ, ਤਾਂ ਉਹ ਇਕਦਮ ਉਸ ਕੁਦਰਤੀ ਹਵਾ ਨਾਲ ਤੁਲਨਾ ਕਰਨੀ ਛੱਡ ਦਿੰਦੇ ਹਨ ਜਿਸ ਦਾ ਨਿਸਚਾ ਇਸ ਦੇ ਸਾਰੇ ਰੂਪਾ ਵਿਚ ਖ਼ਾਸ ਕਾਰਨਾਂ ਕਰਕੇ ਹੁੰਦਾ ਹੈ।

ਧਰਤੀ ਮੰਡਲ ਦੇ ਸੰਚਾਲਕ ਦੇ ਰੂਪ ਵਿਚ

ਕਿਉਂਕਿ ਇਹ ਵਸਤਾਂ ਨੂੰ ਗਤੀ ਪ੍ਰਦਾਨ ਕਰਦੀ ਹੈ, ਪਰ ਤੱਤ ਦੀ ਦ੍ਰਿਸ਼ਟੀ ਤੋਂ ਚੱਲਣਾ ਇਸ ਦਾ ਕੰਮ ਨਹੀਂ, ਅਤੇ ਇਸ ਦੇ ਨਾਲ ਹੀ ਕਿਸੇ ਹੋਰ ਵਸਤ ਦੀ ਸੰਗਤ ਤੋਂ ਬਿਨਾਂ ਇਹ ਚੱਲ ਨਹੀਂ ਸਕਦੀ, ਕਿਉਂਕਿ ਪੌਣ ਇਕ ਪਦਾਰਥ ਹੈ ਅਤੇ ਇਸ ਉਤੇ ਬਾਹਰਲੇ ਅਸਰ ਜਾ ਸਾਧਨ ਕੰਮ ਕਰਦੇ ਹਨ, ਜਿਸ ਤੋਂ ਇਸ ਦੀ ਗਤੀ ਉਨ੍ਹਾ ਦੀ ਸ਼ਕਤੀ ਨਾਲ ਮੇਲ ਖਾਦੀ ਹੈ।

ਉਨ੍ਹਾਂ ਦੇ ਇਸ ਕਥਨ ਦਾ ਕਿ ਹਵਾ ਨਹੀਂ ਠਹਿਰਦੀ, ਸਿਰਫ਼ ਇਹ ਮਤਲਬ ਹੈ ਕਿ

ਸੰਚਾਲਕ ਸ਼ਕਤੀ ਸਦਾ ਕੰਮ ਕਰਦੀ ਰਹਿੰਦੀ ਹੈ, ਅਤੇ ਇਸ ਵਿਚ ਆਰਾਮ ਅਤੇ ਗਤੀ ਵਾਲਾ ਅਰਥ ਨਿਹਿਤ ਨਹੀਂ, ਜਿਵੇ ਸਰੀਰਾ ਲਈ ਉਚਿਤ ਹੁੰਦਾ ਹੈ। ਨਾਲ ਹੀ, ਉਨ੍ਹਾ ਦੇ ਇਸ ਕਥਨ ਦਾ ਕਿ ਇਹ ਕਦੇ *ਮੰਦ ਨਹੀ ਹੁੰਦੀ*, ਇਹ ਮੰਤਵ ਹੈ ਕਿ ਇਹ ਸਾਰਿਆ ਵਿਕਾਰਾ ਤੋਂ ਰਹਿਤ ਹੈ, ਕਿਉਂਕਿ *ਮੰਦ ਹੋਣਾ ਅਤੇ ਕਮਜ਼ੋਰ ਹੋਣਾ* ਸਿਰਫ਼ ਉਨ੍ਹਾ ਪਦਾਰਥਾਂ ਵਿਚ ਮੁਮਕਿਨ ਹੈ ਜਿਹੜੇ ਵਿਰੋਧੀ ਗੁਣਾਂ ਵਾਲੇ ਤੱਤਾ ਦੇ ਬਣੇ ਹੋਏ ਹੋਣ।

ਇਸ ਕਥਨ ਦਾ ਮਤਲਬ ਕਿ ਦੋ ਧਰੁਵ ਸਥਿਰ ਤਾਰਿਆ ਦੇ ਮੰਡਲ ਦੀ *ਰੱਖਿਆ* ਕਰਦੇ ਹਨ, ਇਹ ਨਹੀ ਕਿ ਇਹ ਉਸ ਨੂੰ ਡਿਗਣ ਤੋਂ ਬਚਾਈ ਰੱਖਦੇ ਹਨ, ਸਗੋਂ ਇਹ ਉਨ੍ਹਾ ਨੂੰ ਗਤੀ ਦੀ ਸੁਭਾਵਿਕ ਸਥਿਤੀ ਵਿਚ ਰੱਖਦੇ ਹਨ।

[ਅਲ-ਬਿਰੂਨੀ ਬਲਭਦ੍ਰ ਅਤੇ ਬ੍ਰਹਮਗੁਪਤ ਦੇ ਵਿਚਾਰਾ ਦੀ ਪੁਣਛਾਣ ਕਰਦਾ ਹੈ, ਅਤੇ ਹੇਠਲੇ ਨੁਕਤਿਆ ਬਾਰੇ *ਪੁਰਾਣਾ* ਵਿਚ ਸੰਕਲਿਤ ਵਿਚਾਰਾ ਨੂੰ ਵੀ ਘੋਖਦਾ ਹੈ: (ੳ) ਸਮੇ ਦੀ ਸਾਪੇਖਕ ਪ੍ਰਕ੍ਰਿਤੀ, (ਅ) ਸਥਿਰ ਤਾਰੇ, (ੲ) ਧਰਤੀ ਦੇ ਭਿੰਨ-ਭਿੰਨ ਬਿੰਦੂਆ ਤੋਂ ਦਿਸਦੀ ਆਕਾਸ਼-ਗਤੀ ਦੀ ਦਿਸਾ। ਪੰਨੇ 281-88.]

## ਅਧਿਆਇ 28

# ਦਸ ਦਿਸ਼ਾਵਾਂ ਦੀ ਪਰਿਭਾਸ਼ਾ

ਖਲਾਅ ਵਿਚ ਪਿੰਡਾਂ ਦਾ ਵਿਸਥਾਰ ਤਿੰਨ ਦਿਸ਼ਾਵਾ ਵਿਚ ਹੁੰਦਾ ਹੈ · ਲੰਬਾਈ, ਚੌੜਾਈ ਅਤੇ ਗਹਿਰਾਈ ਜਾਂ ਉਚਾਈ। ਕਿਸੇ ਵੀ ਅਸਲ ਦਿਸਾ ਦਾ, ਨਾ ਕਿ ਕਲਪਿਤ ਦਾ, ਰਾਹ ਸੀਮਿਤ ਹੈ, ਇਸ ਲਈ ਇਨ੍ਹਾਂ ਤਿੰਨਾ ਦਿਸ਼ਾਵਾ ਨੂੰ ਦਰਸਾਉਣ ਵਾਲੀਆ ਰੇਖਾਵਾ ਸੀਮਿਤ ਹਨ, ਅਤੇ ਇਨ੍ਹਾਂ ਛੇ ਸਿਰਿਆ ਦੇ ਬਿੰਦੂ ਜਾ ਹੱਦਾ *ਦਿਸ਼ਾਵਾਂ* ਹਨ। ਜੇ ਤੁਸੀਂ ਇਨ੍ਹਾ ਦਿਸ਼ਾਵਾਂ ਵਿਚਕਾਰ, ਯਾਨੀ ਕਿ ਜਿਥੇ ਉਹ ਮਿਲਦੀਆਂ ਹਨ ਅਤੇ ਇਕ ਦੂਜੀ ਨੂੰ ਕੱਟਦੀਆਂ ਹਨ, ਕਿਸੇ ਜਾਨਵਰ ਦੀ ਕਲਪਨਾ ਕਰੋ, ਜਿਹੜਾ ਉਨ੍ਹਾ ਦੇ ਵਿਚੋਂ ਇਕ ਵਲ ਮੂੰਹ ਕਰਦਾ ਹੈ, ਤਾ ਉਸ ਜੀਵ ਦੇ ਸੰਬੰਧ ਨਾਲ ਇਹ ਦਿਸ਼ਾਵਾਂ ਹਨ - *ਸਾਹਮਣੇ, ਪਿੱਛੇ, ਸੱਜੇ, ਖੱਬੇ, ਉੱਪਰ* ਅਤੇ *ਥੱਲੇ*।

ਜੇ ਇਨ੍ਹਾਂ ਦਿਸ਼ਾਵਾਂ ਦੀ ਸੰਸਾਰ ਦੇ ਸੰਬੰਧ ਵਿਚ ਵਰਤੋਂ ਕੀਤੀ ਜਾਵੇ, ਤਾ ਉਨ੍ਹਾ ਨੂੰ ਨਵੇਂ ਨਾਵਾਂ ਦੀ ਲੋੜ ਹੁੰਦੀ ਹੈ। ਕਿਉਂਕਿ ਨਛੱਤਰਾ ਦਾ ਨਿਕਲਣਾ ਅਤੇ ਛਿਪਣਾ ਦਿਗਮੰਡਲ ਤੇ ਆਧਾਰਿਤ ਹੈ ਅਤੇ *ਪਹਿਲੀ ਗਤੀ* ਦਿਗਮੰਡਲ ਰਾਹੀ ਪ੍ਰਗਟ ਹੁੰਦੀ ਹੈ, ਇਸ ਲਈ ਦਿਗਮੰਡਲ ਤੋਂ ਦਿਸ਼ਾਵਾਂ ਦਾ ਨਿਸਚਾ ਕਰਨਾ ਸਭ ਤੋਂ ਸੌਖਾ ਹੈ। (ਸਾਹਮਣੇ, ਪਿਛੇ, ਖੱਬੇ ਤੇ ਸੱਜੇ ਦੇ ਅਨੁਸਾਰ) ਚਾਰ ਦਿਸ਼ਾਵਾਂ *ਪੂਰਬ, ਪੱਛਮ, ਉੱਤਰ, ਦੱਖਣ* ਤਾ ਅਕਸਰ ਜਾਣੀਆ-ਪਛਾਣੀਆ ਹਨ, ਪਰ ਜਿਹੜੀਆਂ ਦਿਸਾਵਾ ਇਨ੍ਹਾਂ ਹਰ ਦੋ ਦਿਸ਼ਾਵਾ ਦੇ ਵਿਚਕਾਰ ਸਥਿਤ ਹਨ, ਉਹ ਘੱਟ ਪ੍ਰਸਿੱਧ ਹਨ। ਇਹ ਅੱਠ ਦਿਸ਼ਾਵਾ ਬਣਦੀਆਂ ਹਨ, ਅਤੇ ਉੱਪਰ ਤੇ ਥੱਲੇ ਨੂੰ ਮਿਲਾ ਕੇ, ਜਿਨ੍ਹਾਂ ਦੀ ਹੋਰ ਜ਼ਿਆਦਾ ਵਿਆਖਿਆ ਦੀ ਲੋੜ ਨਹੀਂ, ਦਸ ਦਿਸਾਵਾ ਹਨ ਹਿੰਦੂਆਂ ਨੇ ਦਿਸ਼ਾਵਾਂ ਦੇ ਨਾਮ ਰੱਖਣ ਵਿਚ ਹਵਾ ਦੇ ਚੱਲਣ ਦਾ ਕੋਈ ਧਿਆਨ ਨਹੀਂ ਰੱਖਿਆ; ਉਹ ਸਿਰਫ਼ ਚਾਰ ਪ੍ਰਧਾਨ ਦਿਸਾਵਾ, ਅਤੇ ਉਨ੍ਹਾ ਦੇ ਵਿਚਕਾਰਲੀਆ ਉਪਦਿਸਾਵਾ ਨੂੰ ਵੱਖੋ-ਵੱਖ ਨਾਵਾ ਨਾਲ ਪੁਕਾਰਦੇ ਹਨ। ਇਸ ਲਈ, ਜਿਵੇਂ ਕਿ ਅੱਗੇ ਦਿੱਤੇ ਚਿੱਤਰ ਵਿਚ ਦੱਸਿਆ ਗਿਆ ਹੈ, ਦਿਗੰਤ ਦੇ ਸਮਾਨ ਖੇਤਰ ਵਿਚ ਉਨ੍ਹਾਂ ਦੀਆ ਅੱਠ ਦਿਸਾਵਾ ਹਨ

ਇਨ੍ਹਾ ਦੇ ਨਾਲ ਹੀ ਦਿਗੰਤ ਦੇ ਸਮਾਨ ਖੇਤਰ ਦੇ ਦੋ ਧ੍ਰੁਵਾ ਲਈ ਦੋ ਹੋਰ ਦਿਸਾਵਾ ਹਨ *ਉੱਪਰ* ਅਤੇ *ਥੱਲੇ*, ਇਨ੍ਹਾ ਵਿਚੋਂ ਪਹਿਲੀ ਨੂੰ *ਉੱਪਰੀ* ਅਤੇ ਦੂਜੀ ਨੂੰ *ਅਧਮ* ਜਾ ਤਲ ਆਖਦੇ ਹਨ

| | | | | |
|---|---|---|---|---|
| | | ਦੱਖਣ | | |
| ਦੱਖਣ - ਪੱਛਮ | ਨੈਰਿਤ | ਦੱਖਣ | ਆਗਨੇਯ | ਦੱਖਣ - ਪੂਰਬ |
| ਪੱਛਮ | ਪੱਛਮ | ਮੱਧਦੇਸ (ਅਰਥਾਤ ਵਿਚਕਾਰ ਦੇ ਦੇਸ) | ਪੂਰਬ | ਪੂਰਬ |
| ਉੱਤਰ - ਪੱਛਮ | ਵਾਯਵਾ | ਉੱਤਰ | ਐਸਾਨ | ਉੱਤਰ - ਪੂਰਬ |
| | | ਉੱਤਰ | | |

ਹਿੰਦੂ ਕਦੇ ਵੀ ਕਿਸੇ ਵਸਤ ਦਾ, ਭਾਵੇ ਉਹ ਵਸਤ ਬੁੱਧੀ ਦਾ ਵਿਸ਼ੇ ਹੋਵੇ ਜਾ ਕਲਪਨਾ ਦਾ, ਉਸ ਦਾ ਮਾਨਵੀਕਰਣ ਕੀਤੇ ਬਿਨਾ, ਅਤੇ ਉਸ ਨੂੰ ਵਿਅਕਤੀ ਦੇ ਰੂਪ ਵਿਚ ਪ੍ਰਗਟ ਕੀਤੇ ਬਿਨਾ ਵਰਣਨ ਨਹੀ ਕਰ ਸਕਦੇ। ਉਹ ਤੱਤਫਟ ਉਸ ਦਾ ਵਿਆਹ ਕਰਾਉਂਦੇ, ਭੋਗ ਕਰਾਉਂਦੇ, ਉਸ ਦੀ ਪਤਨੀ ਨੂੰ ਗਰਭਵਤੀ ਬਣਾਉਂਦੇ ਅਤੇ ਉਸ ਦੀ ਕੁੱਖੋਂ ਸੰਤਾਨ ਪੈਦਾ ਕਰ ਦਿੰਦੇ ਹਨ। ਇਹੋ ਗੱਲ ਇਸ ਮੁਆਮਲੇ ਵਿਚ ਵੀ ਹੈ। *ਵਿਸਨੂੰ-ਧਰਮ* ਦੱਸਦਾ ਹੈ ਕਿ *ਅਤ੍ਰੀ* ਨੇ, ਅਰਥਾਤ ਉਸ ਤਾਰੇ ਨੇ ਜਿਹੜਾ ਸਪਤ-ਰਿਸੀ ਨਾਮੀ ਤਾਰਿਆ ਉਤੇ ਰਾਜ ਕਰਦਾ ਹੈ, ਇਕੋ ਇਸਤ੍ਰੀ ਦੇ ਰੂਪ ਵਿਚ ਪ੍ਰਗਟ ਕੀਤੀਆ ਗਈਆ ਦਿਸਾਵਾ ਨਾਲ, ਭਾਵੇ ਉਨ੍ਹਾ ਦੀ ਗਿਣਤੀ ਅੱਠ ਹੈ, ਵਿਆਹ ਕੀਤਾ, ਅਤੇ ਉਸ ਦੇ ਗਰਭ ਤੋ ਚੰਦ੍ਰਮਾ ਪੈਦਾ ਹੋਇਆ

ਆਪਣੀ ਰੀਤੀ ਦੇ ਅਨੁਸਾਰ ਹਿੰਦੂ ਲੋਕ ਦਿਗੰਤ ਦੇ ਸਮਾਨ ਖੇਤਰ ਵਿਚ ਅੱਠ ਦਿਸਾਵਾ ਲਈ ਖਾਸ ਸੁਆਮੀ ਮੁਕੱਰਰ ਕਰਦੇ ਹਨ, ਜਿਨ੍ਹਾ ਨੂੰ ਹੇਠਲੀ ਸੂਚੀ ਅੰਦਰ ਦਰਸਾਇਆ ਗਿਆ ਹੈ

| ਉਨ੍ਹਾ ਦੇ ਸੁਆਮੀ | ਦਿਸਾਵਾ | ਉਨ੍ਹਾ ਦੇ ਸੁਆਮੀ | ਦਿਸਾਵਾ. |
|---|---|---|---|
| ਇੰਦ੍ਰ | ਪੂਰਬ | ਵਰੁਣ | ਪੱਛਮ |
| ਅਗਨੀ | ਦੱਖਣ-ਪੂਰਬ | ਵਾਯੂ | ਉੱਤਰ-ਪੱਛਮ |
| ਯਮ | ਦੱਖਣ | ਕੁਰੂ | ਉੱਤਰ |
| ਪ੍ਰਿਥੂ | ਦੱਖਣ-ਪੱਛਮ | ਮਹਾਦੇਵ | ਉੱਤਰ-ਪੂਰਬ |

ਅਧਿਆਇ 29

# ਹਿੰਦੂਆਂ ਅਨੁਸਾਰ ਰਿਹਾਇਸ਼ਯੋਗ ਧਰਤੀ ਦੀ ਪਰਿਭਾਸ਼ਾ

ਭੁਵਨਕੋਸ ਰਿਸ਼ੀ ਦੀ ਕਿਤਾਬ ਵਿਚ ਅਸੀ ਪੜ੍ਹਿਆ ਹੈ ਕਿ ਰਿਹਾਇਸਯੋਗ ਸੰਸਾਰ ਹਿਮਵੰਤ ਤੋਂ ਦੱਖਣ ਵਲ ਫੈਲਦਾ ਹੈ, ਅਤੇ ਭਰਤ ਨਾਮੀ ਇਕ ਸਖਸ ਦੀ ਵਜਹ ਨਾਲ, ਜਿਹੜਾ ਉਨ੍ਹਾ ਉਤੇ ਹਕੂਮਤ ਕਰਦਾ ਅਤੇ ਪਾਲਣ ਕਰਦਾ ਸੀ, *ਭਾਰਤਵਰਸ* ਅਖਵਾਉਂਦਾ ਹੈ। ਸਿਰਫ ਇਥੇ ਵਸਣਯੋਗ ਥਾ ਦੇ ਵਾਸੀਆ ਲਈ ਹੀ ਅਗਲੇ ਜਨਮ ਵਿਚ ਇਨਾਮ ਅਤੇ ਸਜਾ ਨਿਸਚਿਤ ਹੈ। ਇਹ ਨੌ ਖੰਡਾ ਵਿਚ ਵੰਡਿਆ ਹੋਇਆ ਹੈ, ਜਿਸ ਨੂੰ *ਨਵਖੰਡ-ਪ੍ਰਥਮ*, ਅਰਥਾਤ ਪਹਿਲੇ ਨੌ ਖੰਡ ਆਖਦੇ ਹਨ। ਹਰ ਦੋ ਖੰਡਾ ਦੇ ਵਿਚਕਾਰ ਇਕ ਸਮੁੰਦਰ ਹੈ, ਜਿਸ ਨੂੰ ਉਹ ਇਕ ਖੰਡ ਤੋਂ ਦੂਜੇ ਖੰਡ ਤਕ ਜਾਣ ਲਈ ਪਾਰ ਕਰਦੇ ਹਨ। ਰਿਹਾਇਸ਼ਯੋਗ ਸੰਸਾਰ ਦੀ ਚੌੜਾਈ ਉੱਤਰ ਤੋਂ ਦੱਖਣ ਤਕ 1000 *ਯੋਜਨ* ਹੈ।

ਰਿਹਾਇਸਯੋਗ ਜਗਤ ਬਾਰੇ ਰਿਸੀ ਭੁਵਨਕੋਸ ਦਾ ਮਤ

ਹਿਮਵੰਤ ਤੋਂ ਗ੍ਰੰਥਕਾਰ ਦਾ ਮਤਲਬ ਉੱਤਰੀ ਪਹਾੜਾ ਨਾਲ ਹੈ, ਜੋ ਸਰਦੀ ਦੇ ਕਾਰਨ ਰਹਿਣ ਦੇ ਕਾਬਿਲ ਨਹੀਂ ਹੁੰਦੇ। ਇਸ ਲਈ ਸਾਰੀ ਵਸੋ ਦਾ ਇਨ੍ਹਾ ਪਰਬਤਾ ਦੇ ਦੱਖਣ ਵਿਚ ਹੋਣਾ ਲਾਜਮੀ ਹੈ।

ਉਸ ਦੇ ਇਹ ਲਫ਼ਜ ਕਿ ਇਥੋ ਦੇ ਵਸਨੀਕਾ ਨੂੰ *ਇਨਾਮ ਅਤੇ ਸਜ਼ਾ* ਮਿਲਦੀ ਹੈ, ਇਸ ਗੱਲ ਦੇ ਸੰਕੇਤਕ ਹਨ ਕਿ ਕਈ ਹੋਰ ਲੋਕ ਅਜਿਹੇ ਵੀ ਹਨ ਜਿਨ੍ਹਾ ਨੂੰ ਇਨਾਮ ਤੇ ਸਜਾ *ਨਹੀਂ* ਮਿਲਦੀ। ਇਨ੍ਹਾ ਪ੍ਰਾਣੀਆ ਨੂੰ ਉਹ ਜਾਂ ਤਾ ਲਾਜ਼ਮੀ ਤੌਰ ਤੇ ਮਨੁੱਖ-ਪਦਵੀ ਤੋਂ ਉਤਾਹ ਚੁੱਕ ਕੇ ਦੇਵ-ਪਦਵੀ ਉਤੇ ਲੈ ਜਾਵੇ, ਜਿਹੜੇ ਉਨ੍ਹਾ ਤੱਤਾ ਦੀ ਸਰਲਤਾ ਦੇ ਕਾਰਨ, ਜਿਨ੍ਹਾ ਦੇ ਉਹ ਬਣੇ ਹੋਏ ਹਨ, ਅਤੇ ਆਪਣੇ ਸੁਭਾ ਦੀ ਪਵਿੱਤਰਤਾ ਕਾਰਨ ਰੱਬੀ ਹੁਕਮ ਦੀ ਕਦੇ ਵੀ ਉਲੰਘਣਾ ਨਹੀਂ ਕਰਦੇ ਅਤੇ ਸਦਾ ਭਗਤੀ ਵਿਚ ਲੀਨ ਰਹਿੰਦੇ ਹਨ, ਜਾ ਉਹ (ਗ੍ਰੰਥਕਾਰ) ਉਨ੍ਹਾ ਨੂੰ ਗਿਰਾ ਕੇ ਬੁੱਧੀ ਰਹਿਤ ਜਾਨਵਰ ਬਣਾ ਦੇਵੇ। ਇਸ ਲਈ ਉਸ ਦੇ ਅਨੁਸਾਰ *ਰਿਹਾਇਸ਼ਯੋਗ ਥਾ* (ਯਾਨੀ ਕਿ *ਭਾਰਤਵਰਸ*) ਤੋਂ ਬਾਹਰ ਮਨੁੱਖ ਨਹੀਂ ਵਸਦੇ।

ਸਿਰਫ ਹਿੰਦ ਦਾ ਭੂ-ਭਾਗ ਹੀ ਭਾਰਤਵਰਸ ਨਹੀਂ, ਹਿੰਦੂ ਸਮਝਦੇ ਹਨ, ਜਿਨ੍ਹਾ ਦੇ ਅਨੁਸਾਰ ਉਨ੍ਹਾ ਦਾ ਦੇਸ ਹੀ ਜਗਤ ਹੈ ਅਤੇ ਸਿਰਫ ਉਨ੍ਹਾ ਦੀ ਜਾਤੀ ਹੀ ਮਨੁੱਖੀ ਨਸਲ

ਹੈ; ਕਿਉਂ ਜੋ ਹਿੰਦ ਵਿਚ ਕੋਈ ਅਜਿਹਾ ਸਮੁੰਦਰ ਨਹੀ ਜਿਹੜਾ ਉਸ ਦੇ ਇਕ ਖੰਡ ਨੂੰ ਦੂਜੇ ਖੰਡ ਤੋਂ ਅੱਡ ਕਰਦਾ ਹੋਇਆ ਉਨ੍ਹਾ ਦੇ ਆਰਪਾਰ ਸਥਿਤ ਹੋਵੇ। ਇਸ ਦੇ ਨਾਲ ਹੀ, ਉਹ ਇਨ੍ਹਾ ਖੰਡਾਂ ਨੂੰ *ਦ੍ਵੀਪਾ* ਦੇ ਅਰਥਾ ਵਿਚ ਵੀ ਨਹੀਂ ਮੰਨਦੇ, ਉਸ ਦੀਆ ਗੱਲਾ ਤੋਂ ਇਹ ਨਤੀਜਾ ਨਿਕਲਦਾ ਹੈ ਕਿ ਧਰਤੀ ਦੇ ਸਾਰੇ ਨਿਵਾਸੀ ਅਤੇ ਹਿੰਦੂ ਇਨਾਮ ਅਤੇ ਸਜ਼ਾ ਦੇ ਭਾਗੀ ਹਨ, ਅਤੇ ਉਹ ਇਕ ਵੱਡਾ ਧਰਮ-ਸਮੂਹ ਹਨ।

ਨੌ ਖੰਡ *ਪ੍ਰਥਮ*, ਅਰਥਾਤ ਮੁੱਢਲੇ ਭਾਗ ਅਖਵਾਉਂਦੇ ਹਨ, ਕਿਉਂਕਿ ਉਹ ਇਕੱਲੇ ਹਿੰਦ ਨੂੰ ਵੀ ਨੌ ਹਿੱਸਿਆ ਵਿਚ ਵੰਡਦੇ ਹਨ। ਇਸ ਲਈ *ਵਸਣਯੋਗ* ਥਾਂ ਦੀ ਵੰਡ *ਮੁੱਢਲੀ* ਹੈ, ਪਰ ਭਾਰਤਵਰਸ ਦੀ ਵੰਡ *ਗੌਣ* ਹੈ। ਇਸ ਦੇ ਨਾਲ ਹੀ, ਨੌ ਭਾਗਾਂ ਅੰਦਰ ਇਕ ਤੀਜੀ ਵੰਡ ਵੀ ਹੈ, ਕਿਉਂ ਕਿ ਉਨ੍ਹਾ ਦੇ ਜੋਤਸ਼ੀ ਕਿਸੇ ਦੇਸ਼ ਦੀਆ ਸ਼ੁਭ ਅਸ਼ੁਭ ਥਾਵਾ ਦਾ ਥਹੁ-ਪਤਾ ਲਾਉਣ ਦੀ ਕੋਸਿਸ ਕਰਦਿਆਂ ਹੋਇਆ ਹਰ ਇਕ ਦੇਸ਼ ਨੂੰ ਨੌ ਹਿੱਸਿਆ ਵਿਚ ਵੰਡਦੇ ਹਨ

ਇਸ ਤੋਂ ਅਗਾਹ, *ਵਾਯੂ-ਪੁਰਾਣ* ਹਰ ਇਕ ਦਿਸਾ ਵਿਚ ਸਥਿਤ ਨਗਰਾ ਅਤੇ ਦੇਸਾ ਦਾ ਜਿਕਰ ਕਰਦਾ ਹੈ। ਅਸੀਂ ਉਨ੍ਹਾਂ ਨੂੰ ਸੂਚੀਆ ਰਾਹੀ ਦਰਸਾਵਾਗੇ, ਅਤੇ ਨਾਲ ਹੀ ਹੋਰ ਸਾਧਨਾ ਰਾਹੀਂ ਪ੍ਰਾਪਤ ਹੋਣ ਵਾਲੀ ਉਸੇ ਤਰ੍ਹਾ ਦੀ ਜਾਣਕਾਰੀ ਵੀ ਦਿਆਗੇ, ਕਿਉਂਕਿ ਇਸ ਵਿਧੀ ਨਾਲ ਵਿਸੇ ਦਾ ਅਧਿਐਨ ਹੋਰਨਾ ਵਿਧੀਆ ਦੀ ਤੁਲਨਾ ਵਿਚ ਸੌਖਾ ਹੋ ਜਾਦਾ ਹੈ।

ਇਥੇ ਦਿੱਤਾ ਗਿਆ ਖਾਕਾ ਭਾਰਤਵਰਸ਼ ਦੀ ਨੌ ਹਿੱਸਿਆ ਵਿਚ ਵੰਡ ਨੂੰ ਦਰਸਾਉਂਦਾ ਹੈ।

| | | | | |
|---|---|---|---|---|
| | | ਦੱਖਣ | | |
| | ਨਾਗਦ੍ਵੀਪ | ਗਭਸਤੀ ਮਤ | ਤਾਮ੍ਰਵਰਣ | |
| ਪੱਛਮ | ਸੌਮ | ਇੰਦ੍ਰਦ੍ਵੀਪ ਜਾ ਮੱਧਦੇਸ਼, ਅਰਥਾਤ ਵਿਚਕਾਰਲਾ ਦੇਸ਼ | ਕਸੇਰੂਮਤ | ਪੂਰਬ |
| | ਗੰਧਰਵ | | ਨਗਰਸਮਵ੍ਰਿਤ | |
| | | ਉੱਤਰ | | |

ਅਸੀਂ ਪਹਿਲਾ ਦੱਸ ਚੁੱਕੇ ਹਾ ਕਿ ਧਰਤੀ ਦਾ ਉਹ ਹਿੱਸਾ ਜਿਸ ਵਿਚ ਵਸੋ ਹੈ, ਕੱਛੂਕੁੰਮੇ ਦੀ ਪਿੱਠ ਵਰਗਾ ਸਮਝਿਆ ਜਾਦਾ ਹੈ, ਕਿਉਂਕਿ ਇਸ ਦੇ ਕਿਨਾਰੇ ਗੋਲ ਹਨ ਅਤੇ ਪਾਣੀ ਤੋਂ ਉਪਰ ਉਠੇ ਹੋਏ ਹਨ, ਇਹ ਚਾਰੋਂ ਪਾਸਿਉਂ ਪਾਣੀ ਨਾਲ ਘਿਰਿਆ ਹੋਇਆ ਹੈ ਅਤੇ ਇਸ ਦੇ ਉਪਰਲੇ ਤਲ ਉਤੇ ਮੰਡਲਾਕਾਰ ਉੱਤਲਤਾ ਹੈ। ਪਰ, ਇਹ ਮੁਮਕਿਨ ਹੈ ਕਿ ਇਸ ਨਾਮ ਦਾ ਮੂਲ ਇਹ ਹੋਵੇ, ਕਿ ਉਨ੍ਹਾ ਦੇ ਖਗੋਲ-ਵਿਗਿਆਨੀ ਅਤੇ ਜੋਤਸ਼ੀ ਦਿਸਾਵਾ ਨੂੰ ਨਛੱਤਰਾ

ਅਨੁਸਾਰ ਵੰਡਦੇ ਹਨ। ਇਸ ਲਈ ਉਹ ਦੇਸ਼ ਵੀ ਨਛੱਤਰਾਂ ਦੇ ਅਨੁਸਾਰ ਵੰਡਿਆਂ ਹੋਇਆ ਹੈ ਅਤੇ ਇਸ ਵੰਡ ਨੂੰ ਦਰਸਾਉਣ ਵਾਲਾ ਆਕਾਰ ਕੱਛੂਕੁੱਮੇ ਦੀ ਪਿੱਠ ਵਰਗਾ ਹੈ। ਇਸ ਲਈ ਇਸ ਨੂੰ *ਕੂਰਮ-ਚੱਕਰ*, ਅਰਥਾਤ ਕੱਛੂ ਦਾ ਚੱਕਰ ਜਾਂ ਕੱਛੂਕੁੱਮੇ ਦੇ ਆਕਾਰ ਜਿਹਾ ਆਖਦੇ ਹਨ . . .

ਵਰਾਹਮਿਹਿਰ *ਨਵਖੰਡ* ਵਿਚੋਂ ਹਰ ਹਿੱਸੇ ਨੂੰ *ਵਰਗ* ਆਖਦਾ ਹੈ। ਉਹ ਕਹਿੰਦਾ ਹੈ : "ਉਨ੍ਹਾਂ ਰਾਹੀਂ ਭਾਰਤਵਰਸ਼, ਅਰਥਾਤ ਸੰਸਾਰ ਦਾ ਅੱਧਾ ਹਿੱਸਾ, ਮੱਧਵਰਤੀ, ਪੂਰਬੀ ਆਦਿ ਨੌਂ ਹਿੱਸਿਆ ਵਿਚ ਵੰਡਿਆ ਹੋਇਆ ਹੈ। "ਉਪਰੰਤ ਉਹ ਦੱਖਣ ਵਲ ਜਾਦਾ ਹੈ ਅਤੇ ਇਸ ਤਰ੍ਹਾਂ ਸਾਰੇ ਦਿਸ਼ਾ-ਮੰਡਲ ਦੇ ਦੁਆਲੇ ਘੁੰਮਦਾ ਹੈ। ਉਹ ਭਾਰਤਵਰਸ਼ ਦਾ ਮਤਲਬ ਸਿਰਫ਼ ਹਿੰਦ ਦੇਸ਼ ਨੂੰ ਹੀ ਸਮਝਦਾ ਹੈ। ਇਹ ਗੱਲ ਉਸ ਦੇ ਇਸ ਕਥਨ ਤੋਂ ਪ੍ਰਗਟ ਹੁੰਦੀ ਹੈ ਕਿ ਹਰ ਇਕ *ਵਰਗ* ਦਾ ਇਕ ਪ੍ਰਦੇਸ਼ ਹੈ, ਜਿਸ ਉਤੇ ਜਦੋਂ ਕੋਈ ਬਦਸ਼ਗਨੀ ਵਾਪਰਦੀ ਹੈ, ਤਾਂ ਉਥੋਂ ਦੇ ਰਾਜੇ ਨੂੰ ਕਤਲ ਕਰ ਦਿੱਤਾ ਜਾਂਦਾ ਹੈ। ਇਉਂ ਵਰਗ ਅਤੇ ਉਨ੍ਹਾ ਦੇ ਪ੍ਰਦੇਸ਼ ਇਹ ਹਨ :

| | | | |
|---|---|---|---|
| ਪਹਿਲੇ ਜਾਂ ਮੱਧਵਰਤੀ | | ਵਰਗ ਦਾ ਪ੍ਰਦੇਸ਼ | ਪਾਂਚਾਲ ਹੈ। |
| ਦੂਜੇ | ..... | ਵਰਗ ਦਾ ਪ੍ਰਦੇਸ਼ | ਮਗਧ ਹੈ। |
| ਤੀਜੇ | ... | ਵਰਗ ਦਾ ਪ੍ਰਦੇਸ਼ | ਕਲਿੰਗ ਹੈ। |
| ਚੌਥੇ | .... | ਵਰਗ ਦਾ ਪ੍ਰਦੇਸ਼ | ਅਵੰਤੀ, ਅਰਥਾਤ ਉਜੈਨ ਹੈ। |
| ਪੰਜਵੇਂ | ..... | ਵਰਗ ਦਾ ਪ੍ਰਦੇਸ਼ | ਅਨੰਤ ਹੈ। |
| ਛੇਵੇਂ | .... | ਵਰਗ ਦਾ ਪ੍ਰਦੇਸ਼ | ਸਿੰਧੂ ਅਤੇ ਸੌਵੀਰ ਹੈ। |
| ਸੱਤਵੇਂ | ..... | ਵਰਗ ਦਾ ਪ੍ਰਦੇਸ਼ | ਹਾਰਹੌਰ ਹੈ। |
| ਅੱਠਵੇਂ | ... | ਵਰਗ ਦਾ ਪ੍ਰਦੇਸ਼ | ਮਦੁਰਾ ਹੈ। |
| ਨੌਵੇਂ | ..... | ਵਰਗ ਦਾ ਪ੍ਰਦੇਸ਼ | ਕੁਲਿੰਦ ਹੈ। |

ਇਹ ਸਾਰੇ ਪ੍ਰਦੇਸ਼ ਹਿੰਦ ਵਿਸ਼ੇਸ਼ ਦੇ ਹਨ।

ਇਸ ਸੰਦਰਭ ਵਿਚ ਦੇਸ਼ਾ ਦੇ ਜਿਹੜੇ ਨਾਮ ਦਿੱਤੇ ਗਏ ਹਨ, ਉਨ੍ਹਾਂ ਵਿਚੋਂ ਬਹੁਤ ਸਾਰੇ ਅਜਿਹੇ ਹਨ, ਜਿਨ੍ਹਾਂ ਨੂੰ ਹੁਣ ਲੋਕ ਅਕਸਰ ਨਹੀਂ ਜਾਣਦੇ। ਇਸ ਵਿਸ਼ੇ ਬਾਰੇ ਕਸ਼ਮੀਰ-ਨਿਵਾਸੀ ਉਤਪਲ *ਸੰਹਿਤਾ* ਪੁਸਤਕ ਬਾਰੇ ਆਪਣੀ ਟਿੱਪਣੀ ਦਿੰਦਾ ਹੋਇਆ ਕਹਿੰਦਾ ਹੈ : ਦੇਸ਼ਾ ਦੇ ਨਾਮ, ਖ਼ਾਸ ਤੌਰ ਤੇ *ਯੁਗਾਂ* ਵਿਚ, ਬਦਲ ਜਾਂਦੇ ਹਨ।

ਭੂਗੋਲਿਕ ਨਾਵਾ ਵਿਚ ਤਬਦੀਲੀ

ਇਸ ਤਰ੍ਹਾਂ ਮੁਲਤਾਨ ਨੂੰ ਪਹਿਲਾਂ ਕਸ਼ਿਅਪਪੁਰ ਆਖਿਆ ਜਾਦਾ ਸੀ, ਫਿਰ ਹੰਸਪੁਰ, ਫਿਰ ਬਾਗਪੁਰ, ਫਿਰ ਸਾਂਭਪੁਰ, ਅਤੇ ਫਿਰ *ਮੂਲਸਥਾਨ*, ਅਰਥਾਤ ਅਸਲੀ ਥਾਂ ਆਖਿਆ ਜਾਣ ਲੱਗਾ, ਕਿਉਂਜੋ *ਮੂਲ* ਦਾ ਅਰਥ ਜੜ੍ਹ, ਮੁੱਢ, ਅਤੇ *ਸਥਾਨ* ਦਾ ਅਰਥ ਥਾਂ ਹੈ।"

*ਯੁਗ* ਸਮੇਂ ਦੀ ਇਕ ਲੰਮੀ ਮਿਆਦ ਹੈ, ਪਰ ਨਾਂ ਛੇਤੀ-ਛੇਤੀ ਬਦਲ ਜਾਂਦੇ ਹਨ, ਮਿਸਾਲ ਦੇ ਤੌਰ ਤੇ ਜਦੋਂ ਕੋਈ ਵੱਖਰੀ ਭਾਸ਼ਾ ਵਾਲੀ ਜਾਤੀ ਦੇਸ਼ ਉਤੇ ਕਬਜ਼ਾ ਜਮਾ ਲੈਂਦੀ ਹੈ, ਤਾਂ

ਨਾਂਵਾਂ ਵਿਚ ਬਹੁਤ ਜਲਦੀ ਪਰਿਵਰਤਨ ਹੋ ਜਾਂਦਾ ਹੈ। ਉਨ੍ਹਾਂ ਦੀ ਜ਼ਬਾਨ ਤੋਂ ਉਨ੍ਹਾਂ ਨਾਂਵਾਂ ਦਾ ਉੱਚਾਰਣ ਆਮ ਤੌਰ ਤੇ ਔਖਾ ਹੁੰਦਾ ਹੈ। ਇਸ ਲਈ ਉਹ ਉਨ੍ਹਾਂ ਨੂੰ ਆਪਣੀ ਭਾਸ਼ਾ (ਅਰਥਾਤ ਉੱਚਾਰਣ) ਵਿਚ ਤਬਦੀਲ ਕਰ ਦਿੰਦੀ ਹੈ; ਜਿਵੇਂ ਯੂਨਾਨੀਆਂ ਦਾ ਰਿਵਾਜ ਹੈ, ਜਾਂ ਤਾਂ ਉਹ ਨਾਂ ਦੇ ਮੂਲ ਅਰਥਾਂ ਨੂੰ ਬਣਾਈ ਰੱਖਦੇ ਹਨ ਅਤੇ ਉਸ ਦੇ ਇਕ ਕਿਸਮ ਦੇ ਤਰਜਮੇ ਦੀ ਕੋਸ਼ਿਸ਼ ਕਰਦੇ ਹਨ, ਪਰ ਮਗਰੋਂ ਉਨ੍ਹਾਂ ਵਿਚ ਖ਼ਾਸ ਤਬਦੀਲੀ ਹੋ ਜਾਂਦੀ ਹੈ। ਜਿਵੇਂ ਸ਼ਾਸ਼ਦਾ ਨਗਰ, ਜਿਸ ਦਾ ਨਾਂ ਤੁਰਕੀ ਭਾਸ਼ਾ ਵਿਚੋਂ ਨਿਕਲਿਆ ਹੈ ਜਿਥੇ ਉਹ ਤਾਸ਼ਕੰਦ, ਅਰਥਾਤ *ਪੱਥਰਾਂ ਦਾ ਨਗਰ* ਅਖਵਾਉਂਦਾ ਹੈ; *ਜੁਗਰਾਫ਼ੀਏ* ਦੀ ਕਿਤਾਬ ਵਿਚ ਉਹ *ਪੱਥਰਾਂ ਦਾ ਗੁੰਬਦ* ਅਖਵਾਉਂਦਾ ਹੈ। ਇਸ ਤਰ੍ਹਾਂ ਪੁਰਾਣੇ ਨਾਵਾਂ ਦੇ ਤਰਜਮਿਆਂ ਦੇ ਰੂਪ ਵਿਚ ਨਵੇਂ ਨਾਂ ਪੈਦਾ ਹੋ ਜਾਂਦੇ ਹਨ। ਜਾ, ਦੂਜੇ, ਗ਼ੈਰਯੂਨਾਨੀ ਸਥਾਨਕ ਨਾਂਵਾਂ ਨੂੰ ਲੈਂਦੇ ਅਤੇ ਬਣਾਈ ਰੱਖਦੇ ਹਨ, ਪਰ ਅਜਿਹੀਆਂ ਧੁਨੀਆਂ ਨਾਲ ਅਤੇ ਅਜਿਹੇ ਰੂਪਾਂ ਵਿਚ ਜਿਹੜੇ ਉਨ੍ਹਾਂ ਦੀ ਜ਼ਬਾਨ ਲਈ ਸੌਖੇ ਹਨ, ਜਿਵੇਂ ਅਰਬੀ ਲੋਕ ਬਦੇਸ਼ੀ ਨਾਂਵਾਂ ਨੂੰ ਅਰਬੀ ਰੂਪ ਦੇਣ ਲਈ ਕਰਦੇ ਹਨ। ਇਹ ਨਾਂ ਉਨ੍ਹਾਂ ਦੇ ਉੱਚਾਰਣ ਵਿਚ ਉਲਟ-ਪੁਲਟ ਹੋ ਜਾਂਦੇ ਹਨ : ਮਿਸਾਲ ਦੇ ਤੌਰ ਤੇ ਉਹ *ਯੂਸੰਗ* ਨੂੰ ਆਪਣੀਆਂ ਕਿਤਾਬਾਂ ਵਿਚ *ਫ਼ੂਸਾਨੀ* ਅਤੇ *ਸਕਿਲਕੰਦ* ਨੂੰ ਉਹ ਆਪਣੀਆਂ ਮਾਲ-ਪੁਸਤਕਾਂ ਵਿਚ *ਫ਼ਾਰਫ਼ਜ਼* ਆਖਦੇ ਹਨ। ਤਾ ਵੀ, ਇਸ ਤੋਂ ਵੀ ਵੱਧ ਨਿਰਾਲੀ ਅਤੇ ਅਨੋਖੀ ਗੱਲ ਇਹ ਹੈ ਕਿ ਕਈ ਵਾਰੀ ਉਹੀ ਭਾਸ਼ਾ ਉਸ ਨੂੰ ਬੋਲਣ ਵਾਲੇ ਉਨ੍ਹਾਂ ਹੀ ਲੋਕਾਂ ਦੀ ਬੋਲੀ ਵਿਚ ਬਦਲ ਜਾਂਦੀ ਹੈ, ਜਿਸ ਦਾ ਫਲ ਇਹ ਹੁੰਦਾ ਹੈ ਕਿ ਅਜੀਬ ਅਤੇ ਕੁਰੂਪ ਆਕਾਰ ਵਾਲੇ ਲਫ਼ਜ਼ ਪੈਦਾ ਹੋ ਜਾਂਦੇ ਹਨ ਜਿਹੜੇ ਕੁਝ ਸ਼ਖ਼ਸਾਂ ਤੋਂ ਬਿਨਾਂ ਕਿਸੇ ਨੂੰ ਵੀ ਸਮਝ ਨਹੀਂ ਆਉਂਦੇ ਅਤੇ ਭਾਸ਼ਾ ਦੇ ਹਰ ਨਿਯਮ ਦੀ ਉਲੰਘਣਾ ਦੇ ਫਲਸਰੂਪ ਉਪਜਦੇ ਹਨ। ਅਤੇ ਅਜਿਹੀਆ ਤਬਦੀਲੀਆਂ ਬਿਨਾਂ ਕਿਸੇ ਠੋਸ ਕਾਰਨ ਜਾਂ ਜ਼ਰੂਰਤ ਦੇ ਕੁਝ ਹੀ ਸਾਲਾਂ ਅੰਦਰ ਪੈਦਾ ਹੋ ਜਾਂਦੀਆਂ ਹਨ। ਬੇਸ਼ੱਕ ਹਿੰਦੂ ਇਹ ਸਾਰਾ ਕੰਮ ਕਿਸੇ ਖ਼ਾਸ ਕਾਮਨਾ ਦੀ ਪ੍ਰੇਰਣਾ ਵਸ ਕਰਦੇ ਹਨ; ਉਹ ਚਾਹੁੰਦੇ ਹਨ ਕਿ ਉਨ੍ਹਾਂ ਕੋਲ ਇੰਨੇ ਨਾਂ ਹੋਣ, ਜਿੰਨੇ ਜ਼ਿਆਦਾ ਤੋਂ ਜ਼ਿਆਦਾ ਮੁਮਕਿਨ ਹਨ, ਅਤੇ ਉਹ ਉਨ੍ਹਾਂ ਉਤੇ ਵਿਉਤਪੱਤੀ ਦੇ ਆਪਣੇ ਨਿਯਮਾਂ ਨੂੰ ਲਾਗੂ ਕਰਨਾ ਚਾਹੁੰਦੇ ਹਨ, ਅਤੇ ਉਹ ਅਜਿਹੇ ਢੰਗ ਨਾਲ ਹਾਸਲ ਕੀਤੀ ਆਪਣੀ ਭਾਸ਼ਾ ਦੀ ਇਸ ਅਮੀਰੀ ਉਤੇ ਫ਼ਖ਼ਰ ਮਹਿਸੂਸ ਕਰਦੇ ਹਨ।

ਹੇਠਾਂ ਦਿੱਤੇ ਗਏ ਪ੍ਰਦੇਸ਼ਾ ਦੇ ਨਾਮ ਜਿਹੜੇ ਅਸੀਂ *ਵਾਯੂ-ਪੁਰਾਣ* ਵਿਚੋਂ ਲਏ ਹਨ, ਚਾਰ ਦਿਸ਼ਾਵਾ ਅਨੁਸਾਰ ਸਿਲਸਿਲੇਵਾਰ ਰੱਖੇ ਗਏ ਹਨ; ਜਦ ਕਿ ਸੰਹਿਤਾ ਤੋਂ ਲਏ ਗਏ ਨਾਵਾਂ ਦਾ ਸਿਲਸਿਲਾ ਅੱਠ ਦਿਸ਼ਾਵਾਂ ਦੇ ਅਨੁਸਾਰ ਹੈ। ਇਸ ਸਾਰੇ ਨਾਂ ਉਸੇ ਤਰ੍ਹਾਂ ਦੇ ਹਨ ਜਿਸ ਦਾ ਅਸੀਂ ਇਥੇ ਵਰਣਨ ਕੀਤਾ ਹੈ। (ਯਾਨੀ ਕਿ ਇਹ ਅੱਜਕਲ੍ਹ ਦੇ ਪ੍ਰਚਲਿਤ ਨਾਮ ਨਹੀਂ) ...

[ਦੇਸ਼ਾਂ ਜਾਂ ਇਲਾਕਿਆ ਦੇ ਨਾਮ ਅੰਕਿਤ ਕੀਤੇ ਗਏ ਹਨ। ਪੰਨੇ 209-302.]

ਹਿੰਦੂ ਖਗੋਲ-ਵਿਗਿਆਨੀ ਰਿਹਾਇਸ਼ਯੋਗ ਸੰਸਾਰ ਦੀ ਲੰਬਾਈ ਦਾ ਨਿਸਚਾ ਲੰਕਾ ਤੋਂ ਕਰਦੇ ਹਨ ਜਿਹੜੀ ਇਸ ਦੇ ਵਿਚਕਾਰ ਭੂਮੱਧ-ਰੇਖਾ ਉਤੇ ਸਥਿਤ ਹੈ, ਅਤੇ ਯਮਕੋਟੀ ਇਸ ਦੇ ਪੂਰਬ ਵਿਚ, ਰੋਮਕ ਇਸ ਦੇ ਪੱਛਮ ਵਿਚ, ਅਤੇ ਸਿੱਧਪੁਰ ਭੂਮੱਧ-ਰੇਖਾ ਦੇ ਉਸ ਹਿੱਸੇ ਉਤੇ

ਸਥਿਤ ਹੈ, ਜਿਹੜਾ ਲੰਕਾ ਦੇ ਬਿਲਕੁਲ ਸਾਹਮਣੇ ਹੈ। ਤਾਰਿਆ ਦੇ ਚੜ੍ਹਨ ਅਤੇ ਛਿਪਣ ਦੇ ਸੰਬੰਧ ਵਿਚ ਉਨ੍ਹਾ ਦੇ ਵਿਚਾਰਾ ਤੋਂ ਪ੍ਰਗਟ ਹੁੰਦਾ ਹੈ ਕਿ ਯਮਕੋਟੀ ਅਤੇ ਰੂਮ ਦਾ ਇਕ ਦੂਜੇ ਨਾਲ ਅੱਧੇ ਚੱਕਰ ਦਾ ਫ਼ਰਕ ਹੈ। ਇਉਂ ਪ੍ਰਤੀਤ ਹੁੰਦਾ ਹੈ ਕਿ ਉਹ ਪੱਛਮ ਅਰਥਾਤ ਉੱਤਰੀ ਅਫ਼ਰੀਕਾ ਦੇ ਦੇਸ਼ਾ ਨੂੰ ਰੂਮ ਜਾ ਰੋਮਨ ਰਾਜ ਦਾ ਠਹਿਰਾਉਂਦੇ ਹਨ, ਕਿਉਂਕਿ ਰੂਮ ਜਾ ਬਾਈਜੰਟਾਈਨ ਯੂਨਾਨੀ ਉਸੇ ਸਮੁੰਦਰ (ਭੂਮੱਧ ਸਾਗਰ) ਦੇ ਪਾਰਲੇ ਪਾਸੇ ਦੇ ਕਿਨਾਰਿਆ ਉਤੇ ਰਹਿੰਦੇ ਹਨ, ਕਿਉਂਕਿ ਰੋਮਨ ਰਾਜ ਦਾ ਉੱਤਰੀ ਅਖਸ ਬਹੁਤ ਵਾਧੂ ਹੈ ਅਤੇ ਇਹ ਉੱਤਰ ਵਿਚ ਕਾਫ਼ੀ ਉਤਾਹ ਤਕ ਚਲਾ ਗਿਆ ਹੈ। ਇਸ ਦਾ ਕੋਈ ਵੀ ਹਿੱਸਾ ਦੱਖਣ ਵਲ ਦੂਰ ਤਕ ਨਹੀਂ ਫੈਲਦਾ, ਅਤੇ ਬੇਸ਼ੱਕ ਇਹ ਕਿਧਰੇ ਵੀ ਭੂਮੱਧ-ਰੇਖਾ ਤਕ ਨਹੀਂ ਪਹੁੰਚਦਾ, ਜਿਵੇ ਕਿ ਹਿੰਦੂ ਰੋਮ ਬਾਰੇ ਆਖਦੇ ਹਨ।

ਰੋਮਕ, ਯਮਕੋਟੀ ਅਤੇ ਸਿੱਧਪੁਰ

ਅਸੀਂ ਇਥੇ ਲੰਕਾ ਦੇ ਬਾਰੇ ਹੋਰ ਕੁਝ ਨਹੀਂ ਆਖਾਂਗੇ ਕਿਉਂਕਿ ਅਸੀਂ ਇਸ ਦਾ ਵਰਣਨ ਇਕ ਵੱਖਰੇ ਅਧਿਆਇ ਵਿਚ ਕਰਨ ਵਾਲੇ ਹਾ। ਯਾਕੂਬ[33] ਅਤੇ ਫ਼ਜ਼ਾਰੀ ਦੇ ਅਨੁਸਾਰ, ਯਮਕੋਟੀ ਉਹ ਦੇਸ਼ ਹੈ, ਜਿਥੇ ਸਮੁੰਦਰ ਅੰਦਰ *ਤਾਰਾ* ਨਗਰ ਹੈ। ਮੈਨੂੰ ਭਾਰਤੀ ਸਾਹਿਤ ਵਿਚ ਇਸ ਨਾ ਦਾ ਕੋਈ ਪਤਾ ਨਹੀਂ ਮਿਲਿਆ, ਕਿਉਂਕਿ *ਕੋਟ* ਦਾ ਅਰਥ *ਕਿਲ੍ਹਾ* ਹੈ, ਅਤੇ ਯਮ ਮੌਤ ਦਾ ਦੇਵਤਾ ਹੈ, ਇਸ ਲਈ ਇਸ ਸ਼ਬਦ ਨੂੰ ਵੇਖ ਕੇ ਮੈਨੂੰ ਕੰਗਦਿਜ਼ ਯਾਦ ਆਉਂਦਾ ਹੈ ਜਿਹੜਾ ਫ਼ਾਰਸ ਵਾਲਿਆਂ ਦੇ ਕਥਨ ਅਨੁਸਾਰ ਸਮੁੰਦਰ ਦੇ ਪਿਛੇ ਬਹੁਤ ਹੀ ਦੂਰ ਦੇ ਪਰਬਤ ਅੰਦਰ ਕੈਕਾਉਸ ਜਾ ਯਮ ਵਲੋਂ ਬਣਾਇਆ ਗਿਆ ਸੀ। ਕੈਖੁਸਰੋ ਅਫਰਾਸਿਆਬ ਤੁਰਕ ਦਾ ਪਿੱਛਾ ਕਰਦੇ ਹੋਏ ਸਮੁੰਦਰ ਨੂੰ ਪਾਰ ਕਰ ਕੇ ਕੰਗਦਿਜ ਗਿਆ ਸੀ, ਅਤੇ ਉਹ ਆਪਣੇ ਸੰਨਿਆਸ ਅਤੇ ਦੇਸ ਛੱਡਣ ਮਗਰੋਂ ਹੀ ਉਥੇ ਗਿਆ ਸੀ। *ਦਿਜ਼* ਦਾ ਅਰਥ ਫ਼ਾਰਸੀ ਭਾਸ਼ਾ ਵਿਚ ਭਾਰਤੀ ਭਾਸਾ ਦੇ ਕੋਟ ਸ਼ਬਦ ਦੇ ਸਮਾਨ *ਕਿਲ੍ਹਾ* ਹੈ। ਬਲਖ਼ ਦੇ ਅਬੂ ਮਾਅਸ਼ਰ ਨੇ ਕੰਗਦਿਜ਼ ਨੂੰ ਰੇਖਾਸ਼ ਦਾ 0°, ਜਾ ਪਹਿਲਾ ਧ੍ਰੁਵ-ਵ੍ਰਿਤ ਮੰਨ ਕੇ ਉਸ ਉਪਰ ਆਪਣੇ ਜੁਗਰਾਫ਼ੀਏ ਦੀ ਨੀਹ ਰੱਖੀ ਹੈ।

ਹਿੰਦੂਆ ਨੇ ਸਿੱਧਪੁਰ ਦੇ ਹੋਣ ਦੀ ਕਲਪਨਾ ਕਿਵੇ ਕਰ ਲਈ, ਇਹ ਮੈਂ ਨਹੀਂ ਜਾਣਦਾ, ਕਿਉਂਕਿ ਸਾਡੇ ਵਾਗ ਉਨ੍ਹਾ ਦਾ ਵਿਸਵਾਸ ਹੈ ਕਿ ਵਸੇ ਹੋਏ ਅੱਧੇ ਚੱਕਰ ਦੇ ਪਿਛੇ ਅਜਿਹੇ ਸਮੁੰਦਰਾ ਦੇ ਸਿਵਾ ਹੋਰ ਕੁਝ ਵੀ ਨਹੀਂ ਜਿਹੜੇ ਜਹਾਜ਼ ਦੀ ਆਵਾਜਾਈ ਲਈ ਅਯੋਗ ਹਨ।

ਹਿੰਦੂ ਕਿਸੇ ਥਾ ਦਾ ਅਖਸ ਕਿਸ ਤਰ੍ਹਾ ਪਤਾ ਕਰਦੇ ਹਨ, ਇਸ ਦਾ ਮੈਨੂੰ ਪਤਾ ਨਹੀਂ ਲੱਗਾ। ਰਿਹਾਇਸ਼ਯੋਗ ਸੰਸਾਰ ਦੀ ਲੰਬਾਈ ਅੱਧਾ ਚੱਕਰ ਹੈ, ਵਾਲਾ ਸਿੱਧਾਤ ਉਨ੍ਹਾ ਦੇ ਜੋਤਸੀਆ ਦੇ ਘੇਰੇ ਵਿਚ ਬਹੁਤ ਦੂਰ ਤਕ ਫੈਲਿਆ ਹੋਇਆ ਹੈ। ਉਨ੍ਹਾ ਦਾ (ਪੱਛਮ ਦੇ ਖਗੋਲ-ਵਿਗਿਆਨੀਆ ਨਾਲ) ਸਿਰਫ਼ ਇਸ ਗੱਲ ਉਤੇ ਮਤਭੇਦ ਹੈ ਕਿ ਇਸ ਦੀ ਸ਼ੁਰੂਆਤ ਕਿਥੋਂ ਹੁੰਦੀ ਹੈ। ਜਿਥੋਂ ਤਕ ਅਸੀਂ ਹਿੰਦੂਆ ਦੇ ਇਸ ਸਿੱਧਾਤ ਨੂੰ ਸਮਝ ਸਕੇ ਹਾ, ਜੇ ਅਸੀਂ ਇਸ ਦੀ ਵਿਆਖਿਆ ਕਰੀਏ, ਤਾ ਉਸ ਦੇ ਰੇਖਾਸ ਦਾ ਆਰੰਭ ਉਜੈਨ ਹੈ, ਜਿਸ ਨੂੰ ਉਹ (ਰਹਿਣਯੋਗ ਸੰਸਾਰ ਦੇ) ਇਕ ਚੌਥਾਈ ਅੰਸ ਦੀ ਪੂਰਬੀ ਹੱਦ ਸਮਝਦੇ ਹਨ,

ਉਜੈਨ ਪਹਿਲਾ ਧ੍ਰੁਵ-ਵ੍ਰਿਤ

ਜਦ ਕਿ ਦੂਜੇ ਇਕ ਚੌਥਾਈ ਅੰਸ ਦੀ ਹੱਦ ਵਸੋਂ ਵਾਲੇ ਸੰਸਾਰ ਦੇ ਅਖ਼ੀਰ ਤੋਂ ਕੁਝ ਦੂਰੀ ਤੇ ਪੱਛਮ ਵਲ ਹੈ, ਜਿਵੇ ਕਿ ਅਸੀਂ ਮਗਰੋਂ ਦੋ ਥਾਵਾ ਦੇ ਰੇਖਾਸ਼ਾ ਦੇ ਫ਼ਰਕ ਦੇ ਪ੍ਰਸੰਗ ਵਿਚ ਲਿਖੇ ਹੋਏ ਅਧਿਆਇ ਵਿਚ ਵਰਣਨ ਕਰਾਗੇ।

ਇਸ ਨੁਕਤੇ ਉਤੇ ਪੱਛਮੀ ਖਗੋਲ-ਵਿਗਿਆਨੀਆ ਦਾ ਸਿੱਧਾਤ ਦੋ ਕਿਸਮ ਦਾ ਹੈ। ਕੁਝ ਤਾ ਰੇਖਾਸ਼ ਦਾ ਆਰੰਭ (ਐਟਲਾਟਿਕ) ਮਹਾਸਾਗਰ ਦੇ ਕੰਢੇ ਤੋਂ ਮੰਨਦੇ ਹਨ ਹੁਣ ਇਸ ਸਿੱਧਾਤ ਅਨੁਸਾਰ ਅਜਿਹੀਆ ਵਸਤੂਆ ਨੂੰ ਮਿਲਾ ਦਿੱਤਾ ਗਿਆ ਹੈ, ਜਿਨ੍ਹਾ ਦਾ ਆਪਸ ਵਿਚ ਕੋਈ ਵਾਸਤਾ ਨਹੀਂ। ਇਸ ਤਰ੍ਹਾ ਸਪੂਰਕਾਨ ਅਤੇ ਉਜੈਨ ਨੂੰ ਇਕੋ ਹੀ ਧ੍ਰੁਵ-ਵ੍ਰਿਤ ਤੇ ਰੱਖਿਆ ਗਿਆ ਹੈ ਕੁਝ ਹੋਰ ਲੋਕ *ਸੁਖੀਆ* ਦੇ *ਦ੍ਵੀਪਾ* ਨੂੰ ਰੇਖਾਸ ਦਾ ਆਰੰਭ ਮੰਨਦੇ ਹਨ ਇਹ ਦੋਵੇਂ ਸਿੱਧਾਤ ਹਿੰਦੂਆ ਦੀਆ ਕਲਪਨਾਵਾਂ ਦੇ ਬਿਲਕੁਲ ਉਲਟ ਹਨ .

ਰੱਬ ਦੀ ਕਿਰਪਾ ਨਾਲ ਜੇ ਮੈਂ ਬਹੁਤ ਚਿਰ ਤਕ ਜੀਉਂਦਾ ਰਿਹਾ, ਤਾ ਮੈਂ *ਨੀਸਾਪੁਰ* ਦੇ ਰੇਖਾਸ ਬਾਰੇ ਇਕ ਖਾਸ ਨਿਬੰਧ ਲਿਖਾਗਾ, ਜਿਥੇ ਇਸ ਵਿਸੇ ਦੀ ਪੂਰੀ ਛਾਣਬੀਣ ਕੀਤੀ ਜਾਵੇਗੀ।

## ਅਧਿਆਇ 30

# ਲੰਕਾ ਜਾਂ ਧਰਤੀ ਦਾ ਗੁੰਬਦ

ਭੂਮੱਧ-ਰੇਖਾ ਉਤੇ ਪੂਰਬ ਤੋਂ ਪੱਛਮ ਤਕ ਰਿਹਾਇਸਯੋਗ ਸੰਸਾਰ ਦੇ ਰੇਖਾਸੀ ਵਿਸਥਾਰ ਦੇ ਮੱਧ ਨੂੰ (ਮੁਸਲਮਾਨਾ ਦੇ) ਖਗੋਲ-ਵਿਗਿਆਨੀ *ਧਰਤੀ ਦਾ ਗੁੰਬਦ* ਆਖਦੇ ਹਨ, ਅਤੇ ਉਸ ਵੱਡੇ ਚੱਕਰ ਨੂੰ, ਜਿਹੜਾ ਧ੍ਰੁਵ ਅਤੇ ਭੂਮੱਧ-ਰੇਖਾ ਦੇ ਇਸ ਬਿੰਦੂ ਵਿਚੋ ਗੁਜਰਦਾ ਹੈ - *ਗੁੰਬਦ ਦਾ ਧ੍ਰੁਵ-ਵ੍ਰਿਤ* ਆਖਿਆ ਜਾਦਾ ਹੈ। ਤਾ ਵੀ, ਸਾਨੂੰ ਇਹ ਲਾਜ਼ਮੀ ਤੌਰ ਤੇ ਦੇਖਣਾ ਚਾਹੀਦਾ ਹੈ ਕਿ ਧਰਤੀ ਦਾ ਕੁਦਰਤੀ ਆਕਾਰ ਭਾਵੇ ਕਿਹੋ ਜਿਹਾ ਹੀ ਕਿਉ ਨਾ ਹੋਵੇ, ਇਸ ਉਤੇ ਕੋਈ ਵੀ ਥਾ ਅਜਿਹੀ ਨਹੀ, ਜਿਹੜੀ ਇਕੱਲੀ, ਹੋਰਨਾ ਥਾਵਾ ਤੋ ਵੱਖਰੀ, *ਗੁੰਬਦ* ਨਾਮ ਦੀ ਹੱਕਦਾਰ ਹੋਵੇ, ਇਹ ਇਕ ਅਜਿਹੇ ਬਿੰਦੂ ਨੂੰ ਦਰਸਾਉਣ ਲਈ ਸਿਰਫ ਇਕ ਉਪਮਾਮਈ ਪਰਿਭਾਸਾ ਹੈ, ਜਿਸ ਤੋਂ ਪੂਰਬ ਅਤੇ ਪੱਛਮ ਅੰਦਰ ਰਹਿਣਯੋਗ ਸੰਸਾਰ ਦੇ ਦੋਵੇ ਸਿਰੇ ਇਕੋ ਜਿੰਨੀ ਦੂਰੀ ਉਤੇ ਹਨ। ਇਹ ਬਿੰਦੂ ਗੁੰਬਦ ਜਾ ਤੰਬੂ ਦੀ ਟੀਸੀ ਦੇ ਵਾਗ ਹੈ, ਕਿਉਂਕਿ ਇਸ ਟੀਸੀ ਤੋਂ ਲਮਕਣ ਵਾਲੇ ਤੰਬੂ ਦੇ ਪੱਲੇ ਇਕੋ ਜਿੰਨੀ ਲੰਬਾਈ ਵਾਲੇ ਹੁੰਦੇ ਹਨ ਅਤੇ ਉਥੋਂ ਉਨ੍ਹਾ ਦੇ ਹੇਠਲੇ ਸਿਰਿਆ ਦੀ ਦੂਰੀ ਇਕੋ ਜਿਹੀ ਹੁੰਦੀ ਹੈ। ਪਰ ਹਿੰਦੂ ਕਦੇ ਵੀ ਇਸ ਬਿੰਦੂ ਦੀ ਇਹੋ ਜਿਹੀ ਪਰਿਭਾਸਾ ਨਹੀਂ ਕਰਦੇ ਜਿਸ ਦਾ ਅਰਥ ਸਾਡੀ ਭਾਸਾ ਵਿਚ *ਗੁੰਬਦ* ਨਿਕਲਦਾ ਹੋਵੇ, ਉਹ ਸਿਰਫ਼ ਇਹ ਆਖਦੇ ਹਨ ਕਿ ਲੰਕਾ ਰਿਹਾਇਸ਼ਯੋਗ ਸੰਸਾਰ ਦੇ ਦੋਹਾ ਸਿਰਿਆ ਵਿਚਕਾਰ ਹੈ ਅਤੇ ਅਖਸ-ਰਹਿਤ ਹੈ। ਇਥੇ ਰਾਵਣ, ਰਾਖਸ ਨੇ ਦਸਰਥ ਦੇ ਪੁੱਤਰ ਰਾਮ ਦੀ ਪਤਨੀ ਨੂੰ ਚੁਰਾ ਕੇ ਲੈ ਜਾਣ ਮਗਰੋਂ ਆਪਣੀ ਕਿਲ੍ਹੇਬੰਦੀ ਕੀਤੀ ਸੀ। ਉਸ ਦਾ ਵਲਦਾਰ ਕਿਲ੍ਹਾ ਬਨਕਤ ਅਖਵਾਉਂਦਾ ਹੈ, ਜਦ ਕਿ ਸਾਡੇ (ਮੁਸਲਮਾਨੀ) ਦੇਸਾ ਅੰਦਰ ਇਸ ਨੂੰ *ਯਾਵਨਕੋਟੀ* ਆਖਿਆ ਜਾਦਾ ਹੈ, ਜਿਸ ਨੂੰ ਬਾਰ-ਬਾਰ ਰੋਮ ਦੱਸਿਆ ਜਾਦਾ ਹੈ।

ਧਰਤੀ ਦੇ ਗੁੰਬਦ ਦੇ ਅਰਥ

ਰਾਮ ਨੇ ਸੌ ਯੋਜਨ ਲੰਮੇ ਬੰਨ੍ਹ ਉਤੋਂ ਸਮੁੰਦਰ ਨੂੰ ਪਾਰ ਕਰਕੇ ਰਾਵਣ ਉਤੇ ਹਮਲਾ ਕੀਤਾ, ਜਿਹੜਾ ਉਸ ਨੇ ਇਕ ਪਰਬਤ ਤੋਂ ਸੇਤੁਬੰਧ, ਯਾਨੀ ਕਿ ਸਮੁੰਦਰ ਦਾ ਪੁਲ ਨਾਮੀ ਥਾ ਤੋ ਸੀਲੋਨ (ਲੰਕਾ) ਦੇ ਪੂਰਬ ਵਿਚ ਬਣਾਇਆ ਸੀ। ਉਸ ਨੇ ਰਾਵਣ ਨਾਲ ਯੁੱਧ ਕੀਤਾ ਅਤੇ

ਰਾਮ ਦੀ ਕਹਾਣੀ

ਉਸ ਨੂੰ ਮਾਰ ਦਿੱਤਾ, ਅਤੇ ਰਾਮ ਦੇ ਭਰਾ ਨੇ ਰਾਵਣ ਦੇ ਭਰਾ ਨੂੰ ਮੌਤ ਦੇ ਘਾਟ ਉਤਾਰ ਦਿੱਤਾ, ਜਿਵੇਂ ਕਿ ਰਾਮ ਅਤੇ ਰਾਮਾਇਣ[34] ਦੀ ਕਥਾ ਵਿਚ ਦੱਸਿਆ ਗਿਆ ਹੈ। ਫਿਰ ਉਸ ਨੇ ਤੀਰ ਮਾਰ ਕੇ ਬੰਨ੍ਹ ਨੂੰ ਦਸ ਵੱਖ-ਵੱਖ ਥਾਂਵਾ ਤੇ ਤੋੜ ਸੁੱਟਿਆ।

ਲੰਕਾ ਦ੍ਵੀਪ

ਹਿੰਦੂਆ ਅਨੁਸਾਰ ਲੰਕਾ ਰਾਖ਼ਸਾ ਦਾ ਗੜ੍ਹ ਹੈ। ਇਹ ਥਾ ਧਰਤੀ ਦੇ 30 ਯੋਜਨ, ਅਰਥਾਤ 80 *ਫ਼ਰਸਖ਼* ਉਪਰ ਹੈ। ਇਸ ਦੀ ਲੰਬਾਈ ਪੂਰਬ ਤੋ ਪੱਛਮ ਤਕ 100 ਯੋਜਨ ਹੈ, ਇਸ ਦੀ ਚੌੜਾਈ ਉੱਤਰ ਤੋ ਦੱਖਣ ਤਕ ਉਤਨੀ ਹੀ ਹੈ, ਜਿੰਨੀ ਕਿ ਉਚਾਈ (ਯਾਨੀ ਕਿ 30 ਯੋਜਨ)।

ਲੰਕਾ ਅਤੇ ਬੜਵਾਮੁਖ ਦ੍ਵੀਪ ਦੇ ਕਾਰਨ ਹੀ ਹਿੰਦੂ ਦੱਖਣ ਨੂੰ ਭੈੜੇ ਸਗਨ ਵਾਲੀ ਦਿਸਾ ਸਮਝਦੇ ਹਨ। ਕਿਸੇ ਵੀ ਪਵਿੱਤਰ ਕੰਮ ਵਿਚ ਉਹ ਦੱਖਣ ਵਲ ਨਹੀ ਚੱਲਦੇ। ਦੱਖਣ ਸਿਰਫ ਨੀਚ ਕਰਮਾ ਦੇ ਪ੍ਰਸੰਗ ਵਿਚ ਹੀ ਆਉਂਦਾ ਹੈ

ਕੋਈ ਵੀ ਯਾਤਰੀ ਅਜਿਹਾ ਨਹੀਂ, ਜਿਹੜਾ ਸਮੁੰਦਰ ਵਿਚਲੀ ਥਾ ਦੁਆਲੇ ਫਿਰਿਆ ਹੋਵੇ ਜਿਸ ਨੂੰ ਲੰਕਾ ਆਖਿਆ ਜਾਦਾ ਹੈ, ਅਤੇ ਉਸ ਦਿਸਾ ਦੀ ਯਾਤਰਾ ਕੀਤੀ ਹੋਵੇ, ਅਤੇ ਫਿਰ ਜਿਸ ਨੇ ਆ ਕੇ ਅਜਿਹਾ ਵਰਣਨ ਸੁਣਾਇਆ ਹੋਵੇ ਜਿਹੜਾ ਹਿੰਦੂਆ ਦੀਆ ਪਰੰਪਰਕ ਕਥਾਵਾ ਅਨੁਸਾਰ ਠੀਕ ਹੋਵੇ ਜਾ ਉਨ੍ਹਾ ਨਾਲ ਮਿਲਦਾ-ਜੁਲਦਾ ਹੋਵੇ। ਅਸਲ ਵਿਚ ਕੋਈ ਵੀ ਪਰੰਪਰਕ ਬਿਰਤਾਤ ਅਜਿਹਾ ਨਹੀਂ ਜਿਸ ਤੋਂ ਕੋਈ ਵਸਤ ਸਾਨੂੰ ਉਸ ਤੋ ਜਿਆਦਾ ਮੁਮਕਿਨ ਦਿਸਣ ਲੱਗੇ, ਜਿੰਨੀ ਉਹ ਹਿੰਦੂ ਸੰਵਾਦਾ ਅਨੁਸਾਰ ਹੈ। ਪਰ, ਤਾ ਵੀ, ਲੰਕਾ ਨਾਮ ਤੋ ਮੇਰੇ ਮਨ ਵਿਚ ਬਿਲਕੁਲ ਵੱਖਰੀ ਕਿਸਮ ਦਾ ਵਿਚਾਰ ਪੈਦਾ ਹੁੰਦਾ ਹੈ, ਅਰਥਾਤ ਲੌਂਗ ਨੂੰ *ਲਵੰਗ* ਇਸ ਲਈ ਆਖਦੇ ਹਨ, ਕਿਉਂਕਿ ਇਹ *ਲੰਗ* ਨਾ ਦੇ ਇਕ ਦੇਸ ਤੋਂ ਆਉਂਦਾ ਹੈ। ਸਾਰੇ ਸਮੁੰਦਰੀ ਯਾਤਰੀਆ ਦੀ ਇਕੋ ਜਿਹੀ ਰਿਪੋਰਟ ਅਨੁਸਾਰ ਜਿਹੜੇ ਜਹਾਜ਼ ਇਸ ਦੇਸ਼ ਨੂੰ ਘੱਲੇ ਜਾਦੇ ਹਨ, ਉਹ ਆਪਣੀ ਖੇਪ, ਯਾਨੀ ਕਿ ਪ੍ਰਾਚੀਨ ਪੱਛਮੀ *ਦੀਨਾਰ* ਅਤੇ ਕਈ ਤਰ੍ਹਾ ਦਾ ਮਾਲ, ਧਾਰੀਦਾਰ ਭਾਰਤੀ ਕੱਪੜਾ, ਲੂਣ ਅਤੇ ਵਪਾਰ ਦੀਆ ਹੋਰ ਆਮ ਵਸਤਾ ਬੇੜੀਆ ਅੰਦਰ ਰੱਖਦੇ ਹਨ। ਇਹ ਸਾਮਾਨ ਕੰਢੇ ਉਤੇ ਚਮੜੇ ਦੀਆ ਥੈਲੀਆ ਵਿਚ ਰੱਖ ਦਿੱਤਾ ਜਾਦਾ ਹੈ। ਚਮੜੇ ਦੀ ਹਰ ਇਕ ਥੈਲੀ ਉਤੇ ਉਸ ਦੇ ਮਾਲਕ ਦੇ ਨਾਮ ਦੀ ਨਿਸਾਨੀ ਰਹਿੰਦੀ ਹੈ ਅਤੇ ਨਾ ਲਿਖਿਆ ਹੁੰਦਾ ਹੈ। ਤਦ ਵਪਾਰੀ ਆਪਣੇ ਜਹਾਜ਼ਾ ਵਲ ਵਾਪਸ ਪਰਤ ਆਉਂਦੇ ਹਨ। ਦੂਜੇ ਦਿਨ ਜਾ ਕੇ ਉਹ ਮੁੱਲ ਦੇ ਰੂਪ ਵਿਚ ਥੈਲੀਆਂ ਨੂੰ ਲੌਂਗਾ ਨਾਲ, ਘੱਟ ਜਾ ਵੱਧ, ਜਿੰਨੇ ਕਿ ਉਥੋਂ ਦੇ ਵਾਸੀਆ ਕੋਲ ਹੋਣ, ਭਰਿਆ ਹੋਇਆ ਦੇਖਦੇ ਹਨ।

ਜਿਨ੍ਹਾ ਲੋਕਾ ਨਾਲ ਇਹ ਵਪਾਰ ਕੀਤਾ ਜਾਦਾ ਹੈ, ਉਨ੍ਹਾਂ ਨੂੰ ਕੁਝ ਲੋਕ ਤਾ ਰਾਖਸ ਆਖਦੇ ਹਨ ਅਤੇ ਹੋਰ ਕਈ ਜੰਗਲੀ ਮਨੁੱਖ। ਉਨ੍ਹਾ ਲੋਕਾ ਦੇ ਨੇੜਲੇ ਪ੍ਰਦੇਸਾ ਦੇ ਨਜ਼ਦੀਕ ਰਹਿਣ ਵਾਲੇ ਗੁਆਢੀ ਹਿੰਦੂਆ ਦਾ ਇਹ ਵਿਸ਼ਵਾਸ ਹੈ ਕਿ ਸੀਤਲਾ ਚੇਚਕ ਇਕ ਹਵਾ ਹੈ, ਜਿਹੜੀ ਆਤਮਾਵਾ ਨੂੰ ਚੁੱਕ ਕੇ ਲੈ ਜਾਣ ਲਈ ਲੰਕਾ ਦ੍ਵੀਪ ਤੋ ਇਨ੍ਹਾ ਨਗਰਾ ਵਲ ਚੱਲਦੀ ਹੈ। ਇਕ ਰਿਪੋਰਟ ਦੇ ਅਨੁਸਾਰ, ਕੁਝ ਸ਼ਖਸ ਲੋਕਾ ਨੂੰ ਪਹਿਲਾ ਹੀ ਇਸ ਹਵਾ ਦੇ ਚੱਲਣ

ਦੀ ਚੇਤਾਵਨੀ ਦੇ ਦਿੰਦੇ ਹਨ, ਅਤੇ ਉਹ ਸਹੀ ਰੂਪ ਵਿਚ ਦੱਸ ਸਕਦੇ ਹਨ ਕਿ ਇਹ ਦੇਸ਼ ਦੇ ਵੱਖ-ਵੱਖ ਹਿੱਸਿਆਂ ਵਿਚ ਕਿਸ ਸਮੇਂ ਪਹੁੰਚੇਗੀ। ਸੀਤਲਾ ਚੇਚਕ ਨਿਕਲ ਆਉਣ ਮਗਰੋਂ ਉਹ ਖ਼ਾਸ ਚਿੰਨ੍ਹਾਂ ਰਾਹੀਂ ਪਛਾਣ ਕਰ ਲੈਂਦੇ ਹਨ ਕਿ ਇਹ ਸਾਧਾਰਨ ਹੈ ਜਾਂ ਮਾਰੂ। ਸੀਤਲਾ ਨੂੰ ਦੂਰ ਕਰਨ ਲਈ ਉਹ ਇਕ ਤਰ੍ਹਾ ਦਾ ਇਲਾਜ ਕਰਦੇ ਹਨ ਜਿਸ ਨਾਲ ਸੀਤਲਾ ਉਨ੍ਹਾਂ ਦੀ ਜਾਨ ਲੈਣ ਦੇ ਬਦਲੇ ਸਰੀਰ ਦਾ ਕੋਈ ਅੰਗ ਨਸ਼ਟ ਕਰ ਦੇਵੇ। ਦਵਾਈ ਦੇ ਰੂਪ ਵਿਚ ਉਹ ਲੌਂਗਾਂ ਨੂੰ ਸੋਨੇ ਦੇ ਚੂਰਨ ਨਾਲ ਰੋਗੀ ਨੂੰ ਪਿਲਾਉਂਦੇ ਹਨ; ਅਤੇ ਇਸ ਦੇ ਨਾਲ ਹੀ ਮਰਦ ਖੱਜੀ ਦੇ ਬੀਜ ਵਰਗੇ ਲੌਂਗਾਂ ਦੇ ਵੱਡੇ-ਵੱਡੇ ਦਾਣਿਆਂ ਨੂੰ ਆਪਣੀਆ ਧੌਣਾਂ ਨਾਲ ਬੰਨ੍ਹਦੇ ਹਨ। ਜੇ ਇਹ ਪੇਸ਼ਬੰਦੀਆਂ ਕੀਤੀਆਂ ਜਾਣ, ਤਾਂ ਦਸ ਵਿਚੋਂ ਨੌਂ ਮਨੁੱਖ ਇਸ ਬੀਮਾਰੀ ਤੋਂ ਬਚੇ ਰਹਿੰਦੇ ਹਨ।

ਲੰਕਾ ਅਤੇ ਲੰਗਬਾਲੂਸ ਬਾਰੇ ਗ੍ਰੰਥਕਾਰ ਦਾ ਅਨੁਮਾਨ

ਇਸ ਬਾਰੇ ਬਿਰਤਾਤ ਤੋਂ ਮੈਂ ਇਹ ਸਮਝਦਾ ਹਾ ਕਿ ਜਿਸ ਲੰਕਾ ਦਾ ਜ਼ਿਕਰ ਹਿੰਦੂ ਕਰਦੇ ਹਨ, ਉਹ ਲੌਂਗਾਂ ਦੇ ਦੇਸ ਲੰਗ ਨਾਲ ਹੂਬਹੂ ਮੇਲ ਖਾਦਾ ਹੈ, ਭਾਵੇਂ ਉਨ੍ਹਾਂ ਦੇ ਵਰਣਨ ਖਰੇ ਨਹੀਂ ਉਤਰਦੇ। ਹੋਰ ਇਹ ਹੈ ਕਿ ਇਥੇ ਉਨ੍ਹਾ ਦੀ ਕੋਈ ਆਵਾਜਾਈ ਨਹੀਂ ਕਿਉਂ ਜੋ ਲੋਕ ਆਖਦੇ ਹਨ ਕਿ ਜਦੋਂ ਕਿਸਮਤ ਨਾਲ ਕੋਈ ਵਪਾਰੀ ਇਸ ਦ੍ਵੀਪ ਅੰਦਰ ਪਿਛੇ ਛੁਟ ਜਾਵੇ, ਤਾ ਫਿਰ ਉਸ ਦਾ ਕੋਈ ਨਿਸ਼ਾਨ ਨਹੀਂ ਮਿਲਦਾ। ਮੇਰੇ ਇਸ ਅਨੁਮਾਨ ਦੀ ਪੁਸ਼ਟੀ ਇਸ ਗੱਲ ਤੋਂ ਹੁੰਦੀ ਹੈ ਕਿ ਰਾਮ ਅਤੇ ਰਾਮਾਇਣ ਦੀ ਪੁਸਤਕ ਅਨੁਸਾਰ, ਸਿੰਧੂ ਦੇ ਪ੍ਰਸਿੱਧ ਦੇਸ ਪਿਛੇ ਨਰ ਮਾਸ ਦਾ ਆਹਾਰ ਕਰਨ ਵਾਲੇ ਰਾਖਸ਼ ਰਹਿੰਦੇ ਹਨ। ਅਤੇ, ਦੂਜੇ ਪਾਸੇ, ਇਹ ਗੱਲ ਸਾਰੇ ਸਮੁੰਦਰੀ ਯਾਤਰੀ ਜਾਣਦੇ ਹਨ ਕਿ ਲੰਗਬਾਲੂਸ ਦੇ ਨਿਵਾਸੀਆਂ ਦੀ ਨਿਰਦੈਤਾ ਅਤੇ ਪਸ਼ੂਆਂ ਵਰਗੇ ਸੁਭਾ ਦੀ ਵਜਹ ਮਨੁੱਖੀ ਮਾਸ ਖਾਣਾ ਹੈ।

ਅਧਿਆਇ 31

# ਵਿਭਿੰਨ ਥਾਂਵਾਂ ਦਾ ਉਹ ਫ਼ਰਕ ਜਿਸ ਨੂੰ ਅਸੀਂ ਰੇਖਾਂਸ਼-ਭੇਦ ਕਹਿੰਦੇ ਹਾਂ

ਜਿਹੜਾ ਸਖਸ ਇਸ ਵਿਸ਼ੇ ਬਾਰੇ ਪੂਰੀ ਸਫਲਤਾ ਹਾਸਲ ਕਰਨੀ ਚਾਹੁੰਦਾ ਹੈ, ਉਸ ਨੂੰ ਦੋ ਧ੍ਰੁਵ-ਵ੍ਰਿਤਾ ਦੇ ਮੰਡਲਾ ਵਿਚਕਾਰਲੇ ਫ਼ਰਕ ਦਾ ਨਿਸਚਾ ਕਰਨ ਦੀ ਕੋਸਿਸ ਕਰਨੀ ਚਾਹੀਦੀ ਹੈ। ਮੁਸਲਮਾਨ ਖਗੋਲ-ਵਿਗਿਆਨੀ ਦੋ ਧ੍ਰੁਵ-ਵ੍ਰਿਤਾ ਵਿਚਕਾਰਲੇ ਫਰਕ *ਭੂਮੱਧਵਰਤੀ ਸਮੇ* ਰਾਹੀ ਗਿਣਦੇ ਹਨ ਅਤੇ ਦੋਹਾ ਥਾਵਾ ਵਿਚੋ ਇਕ (ਪੱਛਮੀ ਇਕ) ਤੋ ਗਿਣਨਾ ਸੁਰੂ ਕਰਦੇ ਹਨ। ਭੂਮੱਧਵਰਤੀ ਮਿੰਟਾ ਦਾ ਜਿਹੜਾ ਸੰਜੋਗ ਉਹ ਪਤਾ ਕਰਦੇ ਹਨ, ਉਹ ਦੋ *ਲੰਬਾਈਆ ਦੇ ਵਿਚਕਾਰਲਾ ਫਰਕ* ਅਖਵਾਉਂਦਾ ਹੈ, ਕਿਉਂਕਿ ਉਹ ਭੂਮੱਧ-ਰੇਖਾ ਦੇ ਧੁਰੇ (ਜਿਹੜਾ *ਰਿਹਾਇਸਯੋਗ ਸੰਸਾਰ* ਦੀ ਹੱਦ ਮੰਨਿਆ ਗਿਆ ਹੈ) ਵਿਚੋ ਹੋ ਕੇ ਨਿਕਲਣ ਵਾਲੇ ਵੱਡੇ ਚੱਕਰ ਤੋ ਕਿਸੇ ਥਾ ਦੇ ਧ੍ਰੁਵ-ਵ੍ਰਿਤ ਦੀ ਦੂਰੀ ਨੂੰ ਉਸ ਥਾ ਦਾ ਰੇਖਾਸ ਮੰਨਦੇ ਹਨ, ਅਤੇ ਇਸ ਪਹਿਲੇ ਧ੍ਰੁਵ-ਵ੍ਰਿਤ ਲਈ ਉਨ੍ਹਾ ਨੇ *ਰਿਹਾਇਸਯੋਗ ਸੰਸਾਰ* ਦੀ ਪੂਰਬੀ ਨਹੀ, *ਪੱਛਮੀ* ਹੱਦ ਚੁਣੀ ਹੈ। ਇਨ੍ਹਾ *ਭੂਮੱਧਵਰਤੀ ਸਮਿਆ* ਨੂੰ, ਹਰ ਇਕ ਧ੍ਰੁਵ-ਵ੍ਰਿਤ ਲਈ ਇਨ੍ਹਾ ਦੀ ਗਿਣਤੀ ਭਾਵੇਂ ਕੁਝ ਵੀ ਕਿਉਂ ਨਾ ਹੋਵੇ, ਭਾਵੇ ਚੱਕਰ ਦੇ 360 ਹਿੱਸੇ, ਜਾ ਦਿਨ ਦੇ ਛਿਣਾ ਦੇ ਬਰਾਬਰ ਕਰਨ ਲਈ, ਇਸ ਦੇ ਸੱਠਵੇ ਭਾਗ ਦਾ *ਫਰਸਖ*, ਜਾ *ਯੋਜਨ* ਦੇ ਰੂਪ ਵਿਚ ਗਿਣਿਆ ਜਾਵੇ, ਗੱਲ ਇਕੋ ਹੀ ਹੈ।

ਹਿੰਦੂ ਇਸ ਬਾਰੇ ਅਜਿਹੀਆ ਵਿਧੀਆ ਦੀ ਵਰਤੋ ਕਰਦੇ ਹਨ ਜਿਨ੍ਹਾ ਦਾ ਆਧਾਰ ਉਹ ਨਿਯਮ ਨਹੀ, ਜਿਹੜਾ ਸਾਡਾ ਹੈ। ਉਹ ਮੂਲੋ ਹੀ ਵੱਖਰੇ ਹਨ, ਅਤੇ ਉਹ ਭਾਵੇ ਕਿੰਨੇ ਹੀ ਵੱਖਰੇ ਹੋਣ, ਇਹ ਚੰਗੀ ਤਰ੍ਹਾ ਸਪੱਸਟ ਹੈ ਕਿ ਉਨ੍ਹਾ ਵਿਚੋ ਕੋਈ ਵੀ ਅਸਲੀ ਨਿਸਾਨੇ ਤਕ ਨਹੀ ਪਹੁੰਚਦਾ। ਜਿਸ ਤਰ੍ਹਾ ਅਸੀ (ਮੁਸਲਮਾਨ) ਹਰ ਥਾ ਲਈ ਉਸ ਦੀ *ਲੰਬਾਈ* ਲਿਖਦੇ ਹਾ, ਉਸੇ ਤਰ੍ਹਾ ਹਿੰਦੂ ਉਜੈਨ ਦੇ ਧ੍ਰੁਵ-ਵ੍ਰਿਤ ਤੋ ਉਸ ਦੀ ਦੂਰੀ ਦੇ *ਯੋਜਨਾ* ਦੀ ਗਿਣਤੀ ਲਿਖਦੇ ਹਨ। ਕਿਸੇ ਥਾ ਦੀ ਸਥਿਤੀ ਜਿਤਨੀ ਜਿਆਦਾ ਪੱਛਮ ਵਲ

ਰੇਖਾਸ ਨਿਸਚਿਤ ਕਰਨ ਲਈ ਹਿੰਦੂਆ ਦਾ ਤਰੀਕਾ

ਹੁੰਦੀ ਹੈ, ਉਤਨੀ ਹੀ ਯੋਜਨਾ ਦੀ ਗਿਣਤੀ ਲਿਖਦੇ ਹਨ। ਕਿਸੇ ਥਾਂ ਦੀ ਸਥਿਤੀ ਜਿਤਨੀ ਜ਼ਿਆਦਾ ਪੱਛਮ ਵਲ ਹੁੰਦੀ ਹੈ, ਉਤਨੀ ਹੀ *ਯੋਜਨਾ* ਦੀ ਗਿਣਤੀ ਵਧੀਕ ਹੁੰਦੀ ਹੈ, ਜਿੰਨੀ ਵਾਧੂ ਇਹ ਥਾ ਪੂਰਬ ਵਲ ਹੋਵੇਗੀ, ਉਤਨੀ ਹੀ *ਯੋਜਨਾਂ* ਦੀ ਇਹ ਗਿਣਤੀ ਘੱਟ ਹੁੰਦੀ ਹੈ। ਇਸ ਨੂੰ ਉਹ ਦੇਸ਼ਾਤਰ, ਅਰਥਾਤ *ਥਾਵਾਂ ਦੇ ਵਿਚਕਾਰਲਾ ਫਰਕ* ਆਖਦੇ ਹਨ। ਫਿਰ ਉਹ ਦੇਸ਼ਾਂਤਰ ਨੂੰ ਗ੍ਰਹ (ਸੂਰਜ) ਦਾ ਮੱਧ ਮਾਨ ਦੈਨਿਕ ਗਤੀ ਨਾਲ ਗੁਣਾ ਕਰਦੇ ਹਨ ਅਤੇ ਗੁਣਨ-ਫਲ ਨੂੰ 4800 ਨਾਲ ਵੰਡਦੇ ਹਨ। ਤਦ ਭਾਗ-ਫਲ ਗ੍ਰਹ (ਸੂਰਜ) ਦੀ ਗਤੀ ਦੇ ਉਸ ਮਾਨ ਨੂੰ ਦਰਸਾਉਂਦਾ ਹੈ ਜਿਹੜਾ ਖ਼ਾਸ *ਯੋਜਨਾ* ਦੀ ਗਿਣਤੀ ਦੇ ਅਨੁਸਾਰ ਹੈ, ਅਰਥਾਤ ਉਹ ਜਿਸ ਨੂੰ ਸੂਰਜ ਦੀ ਵਿਚਕਾਰਲੀ ਥਾ ਅੰਦਰ ਜੋੜਨਾ ਚਾਹੀਦਾ ਹੈ। ਜਿਵੇਂ, ਜੇ ਤੁਸੀ ਕਿਸੇ ਥਾ ਦੀ ਲੰਬਾਈ ਦਾ ਪਤਾ ਕਰਨਾ ਚਾਹੁੰਦੇ ਹੋ, ਤਾ ਉਹ ਚੰਦ੍ਰਮਾ ਜਾ ਉਜੈਨ ਦੀ ਦੁਪਹਿਰ ਜਾ ਅੱਧੀ ਰਾਤ ਲਈ ਪ੍ਰਾਪਤ ਹੁੰਦੀ ਹੈ।

ਧਰਤੀ ਦਾ ਘੇਰ

ਜਿਸ ਗਿਣਤੀ ਨੂੰ ਉਹ ਵਿਭਾਜਕ (4800) ਬਣਾਉਂਦੇ ਹਨ, ਉਹ ਧਰਤੀ ਦੇ ਘੇਰ ਦੇ ਯੋਜਨਾ ਦੀ ਗਿਣਤੀ ਹੈ, ਕਿਉਂਕਿ ਸਥਾਨਾ ਦੇ ਧ੍ਰੁਵ-ਵ੍ਰਿਤਾ ਦੇ ਗੋਲਿਆ ਵਿਚਕਾਰਲੇ ਫਰਕ ਦਾ ਸਾਰੀ ਧਰਤੀ ਦੇ ਘੇਰ ਨਾਲ ਉਹੋ ਰਿਸਤਾ ਹੈ, ਜਿਹੜਾ ਇਕ ਥਾਂ ਤੋਂ ਦੂਜੀ ਥਾ ਤਕ ਗ੍ਰਹ (ਸੂਰਜ) ਦੀ ਮੱਧਮ ਗਤੀ ਦਾ, ਉਸ ਦੇ ਧਰਤੀ ਦੁਆਲੇ ਸਾਰੇ ਦੈਨਿਕ ਚੱਕਰ ਨਾਲ ਹੈ .

[ਧਰਤੀ ਦੇ ਘੇਰ ਬਾਰੇ ਪੌਲਿਸ ਅਤੇ ਬ੍ਰਹਮਗੁਪਤ ਦੀਆ ਟਿੱਪਣੀਆ ਦੀ ਆਲੋਚਨਾਤਮਕ ਪੁਣਛਾਣ ਕੀਤੀ ਗਈ ਹੈ, ਦੇਸ਼ਾਂਤਰ ਨੂੰ ਗਿਣਨ ਦੀ ਵਿਧੀ ਨੂੰ ਵੀ ਵਿਚਾਰਿਆ ਗਿਆ ਹੈ। ਉਜੈਨ ਦੇ ਧ੍ਰੁਵ-ਵ੍ਰਿਤ ਬਾਰੇ ਆਰੀਆਭੱਟ ਦੇ ਵਿਚਾਰਾ ਦੀ ਆਲੋਚਨਾ ਕੀਤੀ ਗਈ ਹੈ। ਪੰਨੇ 312-16]

ਯਾਕੂਬ ਇਬਨ ਤਾਰਿਕ *ਮੰਡਲਾ ਦੀ ਰਚਨਾ* ਕਿਤਾਬ ਵਿਚ ਆਖਦਾ ਹੈ ਕਿ ਉਜੈਨ ਦਾ ਅਕਸ਼ਾਂਸ $4^{3/5}$ ਡਿਗਰੀ ਹੈ, ਪਰ ਉਹ ਇਹ ਨਹੀਂ ਦੱਸਦਾ ਕਿ ਇਹ ਉੱਤਰ ਵਿਚ ਸਥਿਤ ਹੈ ਜਾ ਦੱਖਣ ਵਿਚ.

ਪਰ ਦੂਜੇ ਪਾਸੇ ਹਿੰਦੂਆਂ ਦੇ ਸਾਰੇ ਜੋਤਸ-ਗ੍ਰੰਥ ਇਸ ਗੱਲ ਨਾਲ ਸਹਿਮਤ ਹਨ ਕਿ ਉਜੈਨ ਦਾ ਅਕਸ਼ਾਸ਼ 24 ਡਿਗਰੀ ਹੈ, ਅਤੇ ਸੂਰਜ ਇਸ ਉਪਰ ਕਰਕ-ਸੰਗਰਾਦ ਵੇਲੇ ਆਪਣੀ ਆਖਰੀ ਹੱਦ ਤਕ ਪੁੱਜਦਾ ਹੈ।

ਮੈ ਆਪ ਲੋਹੂਰ (ਲਾਹੌਰ) ਕਿਲ੍ਹੇ ਦਾ ਅਕਸ਼ਾਂਸ 34°10′ ਪਤਾ ਕੀਤਾ ਹੈ ਜਿਹੜੇ ਹੋਰ ਅਕਸਾਸ਼ਾਂ ਦਾ ਮੈਂ ਪਤਾ ਲਾ ਸਕਿਆ ਹਾ, ਉਹ ਮੈਂ ਇਥੇ ਦੱਸਦਾ ਹਾ - ਗ਼ਜਨਾ 33°35′, ਕਾਬੁਲ 33°47′, ਰਾਜਾ ਦੀ ਸਰਾ, ਕੰਦੀ 33°55′, ਦੂਨਪੁਰ 34°20′, ਲਮਗ਼ਾਨ 34°43′, ਪੁਰਸ਼ਾਵਰ 34°44′, ਵੈਹੰਦ 34°30′, ਜਿਹਲਮ 32°20′, ਨੰਦਨਾ ਦਾ ਕੋਟ (ਕਿਲ੍ਹਾ) 32°0′; . ਸਿਆਲਕੋਟ 32°58′, ਮੰਦਕਕੋਰ 31°50′; ਮੁਲਤਾਨ 29°40′

ਅਸੀਂ ਆਪ ਵੀ ਉਨ੍ਹਾ ਦੇ ਦੇਸ਼ ਅੰਦਰ ਉਨ੍ਹਾ ਥਾਵਾ ਤੋਂ ਅੱਗੇ ਨਹੀਂ ਗਏ, ਜਿਨ੍ਹਾਂ ਦਾ

ਜ਼ਿਕਰ ਅਸੀ ਕੀਤਾ ਹੈ, ਅਤੇ ਨਾ ਅਸੀਂ ਉਨ੍ਹਾ ਦੇ ਸਾਹਿਤ ਤੋਂ ਹੀ (ਭਾਰਤ ਦੀਆਂ ਥਾਂਵਾ ਦੇ) ਜ਼ਿਆਦਾ ਰੇਖਾਸ਼ਾ ਅਤੇ ਅਕਸ਼ਾਂਸ਼ਾਂ ਬਾਰੇ ਗਿਆਨ ਹਾਸਲ ਕਰ ਸਕੇ ਹਾਂ। ਸਿਰਫ਼ ਰੱਬ ਹੀ ਸਾਨੂੰ ਆਪਣੇ ਟੀਚਿਆ ਤਕ ਪਹੁੰਚਣ ਵਿਚ ਸਹਾਇਤਾ ਦਿੰਦਾ ਹੈ।

ਅਧਿਆਇ 32

# ਮਿਆਦ ਅਤੇ ਸਮੇਂ ਦੇ ਸੰਕਲਪ ਅਤੇ ਸੰਸਾਰ-ਉਤਪਤੀ ਅਤੇ ਇਸ ਦੀ ਤਬਾਹੀ

ਮੁਹੰਮਦ ਬਿਨ ਜਕਰਿਯਾ ਰਾਜ਼ੀ[35] ਦੇ ਬਿਆਨ ਅਨੁਸਾਰ ਯੂਨਾਨੀਆ ਦੇ ਅਤਿ ਪ੍ਰਾਚੀਨ ਤੱਤ-ਗਿਆਨੀ ਇਨ੍ਹਾ ਪੰਜ ਪਦਾਰਥਾਂ ਨੂੰ ਅਨੰਤ ਕਾਲ ਤੋਂ ਹੋਂਦਸ਼ੀਲ ਸਮਝਦੇ ਹਨ - *ਕਰਤਾ, ਵਿਸ਼ਵਵਿਆਪੀ ਆਤਮਾ, ਆਦਿ ਅਵਿਅਕਤ, ਅਮੂਰਤ ਵਿਚ ਖ਼ਲਾਅ ਜਾ ਪੁਲਾੜ,* ਅਤੇ *ਅਮੂਰਤ ਵਿਚ ਕਾਲ।* ਇਨ੍ਹਾ ਉਤੇ ਹੀ ਰਾਜ਼ੀ ਨੇ ਆਪਣੇ ਸਿੱਧਾਤ ਦੀ ਨੀਂਹ ਰੱਖੀ ਸੀ ਜਿਹੜਾ ਉਸ ਨੇ ਕਾਇਮ ਕੀਤਾ। ਫਿਰ ਉਹ ਕਾਲ ਅਤੇ *ਮਿਆਦ* ਵਿਚ ਨਿਖੇੜਾ ਕਰਦਾ ਹੈ ਕਿ *ਕਾਲ* ਲਈ *ਸੰਖਿਆ* ਦੀ ਵਰਤੋਂ ਹੁੰਦੀ ਹੈ, *ਮਿਆਦ* ਲਈ ਨਹੀਂ, ਕਿਉਂਕਿ ਜਿਸ ਚੀਜ਼ ਦੀ ਸੰਖਿਆ ਹੈ, ਉਹ ਸੀਮਿਤ ਹੈ, ਜਦ ਕਿ ਮਿਆਦ ਅਸੀਮ ਹੈ। ਇਸੇ ਤਰ੍ਹਾਂ ਦਾਰਸ਼ਨਿਕਾ ਨੇ *ਕਾਲ* ਨੂੰ ਆਦਿ ਅਤੇ ਅੰਤ ਵਾਲੀ ਸਥਿਤੀ ਜਾ ਮਿਆਦ ਅਤੇ *ਸਦੀਵਤਾ* ਨੂੰ ਆਦਿ ਤੇ ਅੰਤ ਤੋ ਰਹਿਤ ਦੱਸਿਆ ਹੈ।

ਕਾਲ ਦੇ ਸੰਕਲਪ ਬਾਰੇ ਰਾਜ਼ੀ ਅਤੇ ਹੋਰ ਦਾਰਸਨਿਕਾ ਦੇ ਮਤ

ਰਾਜ਼ੀ ਦੇ ਅਨੁਸਾਰ ਉਹ ਪੰਜ ਪਦਾਰਥ ਸਾਖਿਆਤ ਹੋਂਦਸ਼ੀਲ ਸੰਸਾਰ ਦੇ *ਲਾਜਮੀ ਆਧਾਰ-ਤੱਤ* ਹਨ, ਕਿਉਂਕਿ ਸੰਸਾਰ ਵਿਚ ਜਿਸ ਦੀ ਇੰਦ੍ਰੀਆਂ ਰਾਹੀਂ ਪ੍ਰਾਪਤੀ ਹੁੰਦੀ ਹੈ, ਉਹ *ਅਵਿਅਕਤ* ਹੈ, ਜਿਸ ਨੇ ਸੰਜੋਗ ਰਾਹੀਂ ਆਕਾਰ ਗ੍ਰਹਿਣ ਕਰ ਲਿਆ ਹੈ। ਇਸ ਤੋਂ ਛੁਟ, *ਅਵਿਅਕਤ* ਖਲਾਅ ਵਿਚ ਕੁਝ ਥਾ ਘੇਰਦਾ ਹੈ, ਅਤੇ ਇਸ ਲਈ ਸਾਨੂੰ *ਪੁਲਾੜ* ਦੀ ਹੋਂਦ ਨੂੰ ਮੰਨ ਲੈਣਾ ਚਾਹੀਦਾ ਹੈ। ਏਦ੍ਰੀਯ-ਜਗਤ ਵਿਚ ਜਿਹੜੀਆ ਤਬਦੀਲੀਆ ਦਿਸਦੀਆ ਤਾ ਛੇਤੀ ਹੁੰਦੀਆ ਹਨ ਅਤੇ ਕੁਝ ਚਿਰ ਨਾਲ, ਅਤੇ *ਪਹਿਲਾ ਤੇ ਮਗਰੋ,* ਛੇਤੀ ਅਤੇ ਚਿਰਕੇ, ਅਤੇ ਸਮਕਾਲਿਕ ਦਾ ਪਤਾ ਸਿਰਫ ਕਾਲ ਦੀ ਸੰਕਲਪਨਾ ਰਾਹੀਂ ਹੀ ਲੱਗ ਸਕਦਾ ਹੈ, ਜਿਹੜਾ ਦ੍ਰਿਸ਼ਟਮਾਨ ਪਾਸਾਰ-ਜਗਤ ਦਾ ਇਕ ਲਾਜਮੀ ਆਧਾਰ-ਤੱਤ ਹੈ।

ਨਾਲ ਹੀ, ਹੋਂਦਸ਼ੀਲ ਸੰਸਾਰ ਵਿਚ ਜੀਵੰਤ ਪ੍ਰਾਣੀ ਵੀ ਹਨ। ਇਸ ਲਈ ਸਾਨੂੰ *ਆਤਮਾ* ਦੀ ਹੋਂਦ ਮੰਨਣੀ ਪੈਂਦੀ ਹੈ। ਇਨ੍ਹਾ ਜੀਵੰਤ ਹੋਂਦਾ ਵਿਚ *ਬੁੱਧੀਮਾਨ* ਲੋਕ ਵੀ ਹਨ ਜਿਹੜੇ

ਕਲਾਵਾਂ ਨੂੰ ਬਹੁਤ ਉਚੇਰੀਆਂ ਸਿਖਰਾਂ ਤਕ ਪਹੁੰਚਾ ਸਕਦੇ ਹਨ; ਅਤੇ ਇਸ ਤੋਂ ਸਾਨੂੰ ਇਕ ਅਜਿਹੇ ਕਰਤਾ ਦੀ ਹੋਂਦ ਮੰਨਣੀ ਪੈਂਦੀ ਹੈ ਜਿਹੜਾ ਗਿਆਨਵਾਨ ਅਤੇ ਬੁੱਧੀਮਾਨ ਹੈ, ਸ਼ਾਇਦ ਸਭ ਤੋਂ ਚੰਗੇ ਢੰਗ ਨਾਲ ਹਰ ਇਕ ਵਸਤ ਨੂੰ ਸਥਾਪਿਤ ਕਰਦਾ ਅਤੇ ਪ੍ਰਬੰਧ ਚਲਾਉਂਦਾ ਹੈ, ਅਤੇ ਲੋਕਾ ਅੰਦਰ ਮੁਕਤੀ ਦੇ ਉੱਦੇਸ਼ ਰਾਹੀਂ ਗਿਆਨ-ਸ਼ਕਤੀ ਬਖਸ਼ਦਾ ਹੈ।

ਦੂਜੇ ਪਾਸੇ, ਕੁਝ ਦਰਸ਼ਨਵੇਤਾ ਸਦੀਵਤਾ ਅਤੇ ਕਾਲ ਨੂੰ ਇਕੋ ਹੀ ਚੀਜ਼ ਸਮਝਦੇ ਹਨ, ਅਤੇ ਸਿਰਫ਼ ਗਤੀ ਨੂੰ ਹੀ, ਜਿਹੜੀ ਕਾਲ ਨੂੰ ਮਾਪਣ ਦੇ ਕੰਮ ਆਉਂਦੀ ਹੈ, ਐਲਾਨੀਆ ਤੌਰ ਤੇ ਸਮੀਪ ਜਾਂ ਸੀਮਿਤ ਸਮਝਦੇ ਹਨ।

ਇਕ ਹੋਰ ਦਾਰਸ਼ਨਿਕ ਸਦੀਵਤਾ ਨੂੰ ਮੰਡਲਕਾਰ ਗਤੀ ਦੱਸਦਾ ਹੈ। ਬੇਸ਼ੱਕ ਇਸ ਗਤੀ ਦਾ ਉਸ ਨਾਲ ਅਟੁੱਟ ਰਿਸ਼ਤਾ ਹੈ ਜਿਹੜਾ ਇਸ ਰਾਹੀਂ ਚੱਲਦਾ ਹੈ, ਅਤੇ ਜਿਹੜਾ ਅਤਿ ਉੱਦਾਤ ਸਰੂਪ ਵਾਲਾ ਹੈ, ਕਿਉਂ ਜੋ ਉਹ ਸਦੀਵੀ ਹੈ। ਇਸ ਤੋਂ ਝੱਟ ਪਿਛੋਂ ਉਹ ਆਪਣੇ ਤੱਰਕ ਵਿਚ ਗਤੀਸ਼ੀਲ ਹੋਂਦ ਤੋਂ ਉਸ ਨੂੰ ਗਤੀ ਪ੍ਰਦਾਨ ਕਰਨ ਵਾਲੇ ਸੰਚਾਲਕ ਤਕ, ਅਤੇ ਫਿਰ ਗਤੀਸ਼ੀਲ ਸੰਚਾਲਕ ਤੋਂ ਪ੍ਰਥਮ ਸੰਚਾਲਕ, ਯਾਨੀ ਕਿ ਕਰਤਾ ਤਕ ਜਾ ਪਹੁੰਚਦਾ ਹੈ, ਜੋ ਨਿਹਚਲ ਹੈ।

ਇਸ ਕਿਸਮ ਦੀ ਖੋਜ ਬਹੁਤ ਸੂਖਮ ਅਤੇ ਅਸਪੱਸ਼ਟ ਹੈ। ਜੇ ਇਹ ਨਾ ਹੋਵੇ, ਤਾਂ ਲੋਕਾਂ ਵਿਚਕਾਰ ਇਤਨਾ ਮਤਭੇਦ ਕਦੇ ਨਾ ਹੋਵੇ ਕਿ ਕੁਝ ਲੋਕ ਤਾਂ ਇਹ ਆਖਣ ਕਿ ਕਾਲ ਬਿਲਕੁਲ ਕੋਈ ਚੀਜ਼ ਹੀ ਨਹੀਂ, ਜਦ ਕਿ ਹੋਰ ਇਹ ਐਲਾਨ ਕਰਨ ਕਿ ਕਾਲ ਇਕ ਸੁਤੰਤਰ ਮੂਲ-ਤੱਤ ਹੈ। ਅਫਰੋਡਿਸਿਅਸ ਦੇ ਸਿਕੰਦਰ ਅਨੁਸਾਰ, ਅਰਸਤੂ ਨੇ ਆਪਣੀ ਪੁਸਤਕ *ਕਿਤਾਬੁਲ ਸਮਾਏ ਤਬੀਈ* ਵਿਚ ਇਹ ਦਲੀਲ ਦਿੱਤੀ ਹੈ: "ਹਰੇਕ ਗਤੀਸ਼ੀਲ ਵਸਤ ਕਿਸੇ ਚਾਲਕ ਵਲੋਂ ਚਲਾਈ ਜਾਂਦੀ ਹੈ," ਅਤੇ ਜਾਲੀਨੂਸ ਇਸੇ ਵਿਸ਼ੇ ਬਾਰੇ ਆਖਦਾ ਹੈ ਕਿ ਕਾਲ ਨੂੰ ਸਿੱਧ ਕਰਨਾ ਤਾ ਦੂਰ ਰਿਹਾ, ਉਹ ਉਸ ਦੇ ਸੰਕਲਪ ਨੂੰ ਹੀ ਨਹੀਂ ਸਮਝ ਸਕਿਆ।

ਇਸ ਵਿਸ਼ੇ ਬਾਰੇ ਹਿੰਦੂਆ ਦਾ ਸਿੱਧਾਂਤ ਵਿਚਾਰ ਦੇ ਪੱਖੋਂ ਕੱਚਾ ਅਤੇ ਬਹੁਤ ਘੱਟ ਵਿਕਸਿਤ ਹੈ। ਵਰਾਹਮਿਹਿਰ ਨੇ ਆਪਣੀ ਕਿਤਾਬ *ਸੰਹਿਤਾ* ਦੇ ਸ਼ੁਰੂ ਵਿਚ ਉਸ ਦਾ ਵਰਣਨ ਕਰਦੇ ਹੋਏ ਜੋ ਅਨੰਤ ਕਾਲ ਤੋਂ ਹੋਂਦਸ਼ੀਲ ਹੈ, ਦੱਸਿਆ ਹੈ: ਪ੍ਰਾਚੀਨ ਪੁਸਤਕਾਂ ਵਿਚ ਆਖਿਆ ਗਿਆ ਹੈ ਕਿ ਪਹਿਲਾ ਮੁੱਢਕਦੀਮੀ ਪਦਾਰਥ ਹਨੇਰਾ ਸੀ ਜਿਹੜਾ ਕਾਲੇ ਰੰਗ ਨਾਲ ਮੇਲ ਨਹੀਂ ਖਾਂਦਾ, ਸਗੋਂ ਇਕ ਸੁੱਤੇ ਹੋਏ ਮਨੁੱਖ ਦੀ ਹਾਲਤ ਵਰਗੀ ਇਕ ਤਰ੍ਹਾਂ ਦੀ ਅਣਹੋਂਦ ਹੈ। ਤਦ ਪਰਮਾਤਮਾ ਨੇ ਇਸ ਜਗਤ ਨੂੰ ਬ੍ਰਹਮਾ ਦੇ ਵਾਸਤੇ ਇਕ ਗੁੰਬਦ ਦੇ ਰੂਪ ਵਿਚ ਪੈਦਾ ਕੀਤਾ। ਉਸ ਨੇ ਇਸ ਦੇ ਦੋ ਹਿੱਸੇ ਕਰ ਦਿੱਤੇ, ਇਕ ਉਪਰ ਦਾ ਅਤੇ ਦੂਜਾ ਥੱਲੇ ਦਾ, ਅਤੇ ਇਸ ਵਿਚ ਸੂਰਜ ਅਤੇ ਚੰਦ੍ਰਮਾ ਦੀ ਸਥਾਪਨਾ ਕੀਤੀ।" ਕਪਿਲ ਐਲਾਨ ਕਰਦਾ ਹੈ: "ਰੱਬ ਦੀ ਹਸਤੀ ਸਦਾ ਤੋਂ ਹੈ ਅਤੇ ਉਸ ਦੇ ਨਾਲ ਇਹ ਜਗਤ ਅਤੇ ਇਸ ਦੇ ਸਾਰੇ ਪਦਾਰਥ ਅਤੇ ਪਿੰਡ ਵੀ ਅਨਾਦਿ ਕਾਲ ਤੋਂ ਹਨ। ਪਰ, ਤਾ ਵੀ, ਉਹ ਸੰਸਾਰ ਦਾ ਕਾਰਨ ਹੈ ਅਤੇ ਆਪਣੇ ਸਰੂਪ ਦੀ ਸੂਖਮਤਾ ਕਰਕੇ ਜਗਤ ਦੇ ਸਥੂਲ ਸਰੂਪ ਤੋਂ ਉੱਚਾ ਹੈ।" ਕੁੰਭਕ ਦਾ ਕਥਨ ਹੈ: ਆਦਿਕਾਲੀਨ ਵਸਤ *ਮਹਾਂਭੂਤ*, ਅਰਥਾਤ ਪੰਜ ਤੱਤਾਂ ਦਾ ਮੇਲ ਹੈ। ਕੁਝ ਲੋਕ ਕਾਲ ਨੂੰ ਅਤੇ ਹੋਰ *ਪ੍ਰਕ੍ਰਿਤੀ* ਨੂੰ ਆਦਿਕਾਲੀਨ ਪਦਾਰਥ ਦੱਸਦੇ ਹਨ, ਅਤੇ ਹੋਰ ਅਜਿਹੇ ਵੀ ਹਨ ਜਿਹੜੇ

ਕਰਮ ਨੂੰ ਸੰਚਾਲਕ ਮੰਨਦੇ ਹਨ।"

*ਵਿਸ਼ਨੂੰ-ਧਰਮ* ਨਾਂ ਦੀ ਪੁਸਤਕ ਵਿਚ ਵਜ੍ਰ ਮਾਰ੍ਕੰਡੇ ਨੂੰ ਆਖਦਾ ਹੈ— "ਮੈਨੂੰ ਕਾਲ ਦੀ ਵਿਆਖਿਆ ਸਮਝਾਉ;" ਜਿਸ ਤੇ ਮਾਰਕੰਡੇ ਉੱਤਰ ਦਿੰਦਾ ਹੈ: "ਮਿਆਦ ਜਾਂ ਸਥਿਤੀ *ਆਤਮਪੁਰਖ* ਹੈ, ਅਰਥਾਤ *ਸਾਹ*, ਅਤੇ *ਪੁਰਸ਼*, ਜਿਸ ਦਾ ਅਰਥ *ਵਿਸ਼ਵਪਤੀ* ਹੈ।" ਫਿਰ ਉਸ ਨੇ ਉਹਨੂੰ ਕਾਲ ਦੀਆਂ ਵੰਡਾਂ ਅਤੇ ਉਨ੍ਹਾਂ ਦੇ ਪ੍ਰਭਾਵੀ ਲੱਛਣਾਂ ਦੀ ਵਿਆਖਿਆ ਕਰਨੀ ਸ਼ੁਰੂ ਕੀਤੀ, ਜਿਵੇਂ ਕਿ ਅਸੀ ਉਚਿਤ ਅਧਿਆਵਾਂ ਵਿਚ ਇਨ੍ਹਾਂ ਗੱਲਾਂ ਦਾ ਵਿਸਥਾਰ ਪੂਰਵਕ ਵੇਰਵਾ ਪੇਸ਼ ਕੀਤਾ ਹੈ। (ਅਧਿਆਇ 33)

ਹਿੰਦੂਆਂ ਨੇ *ਮਿਆਦ* ਨੂੰ ਦੋ ਕਾਲ-ਖੰਡਾਂ ਵਿਚ ਵੰਡਿਆ ਹੈ, ਇਕ ਤਾਂ *ਗਤੀ* ਦਾ ਕਾਲ-ਖੰਡ, ਜਿਸ ਨੂੰ ਕਾਲ ਦੇ ਰੂਪ ਵਿਚ ਨਿਰਧਾਰਿਤ ਕੀਤਾ ਗਿਆ ਹੈ, ਅਤੇ ਦੂਜਾ *ਟਿਕਾਉ* ਦਾ ਕਾਲ-ਖੰਡ ਹੈ ਜਿਸ ਦਾ ਨਿਸਚਾ ਸਿਰਫ਼ ਫ਼ਰਜ਼ੀ ਢੰਗ ਨਾਲ ਪਹਿਲਾਂ ਕੀਤਾ ਜਾ ਚੁੱਕਿਆ ਹੈ, ਉਸ ਦੇ ਅਰਥਾਤ ਗਤੀ ਦੇ ਕਾਲ-ਖੰਡ ਦੀ ਸਮਾਨਤਾ ਦੇ ਅਨੁਸਾਰ ਹੋ ਸਕਦਾ ਹੈ। ਹਿੰਦੂ ਲੋਕ ਕਰਤਾ ਦੀ ਸਦੀਵਤਾ ਨੂੰ *ਗਿਣਨਯੋਗ* ਨਹੀ, ਸਗੋਂ *ਨਿਰਣੇਯੋਗ* ਮੰਨਦੇ ਹਨ, ਕਿਉਂਕਿ ਉਹ ਅਸੀਮ ਹੈ। ਪਰ, ਤਾਂ ਵੀ, ਅਸੀ ਇਹ ਆਖਣੋਂ ਨਹੀਂ ਰਹਿ ਸਕਦੇ ਕਿ ਕਿਸੇ ਅਜਿਹੀ ਵਸਤ ਦੀ ਕਲਪਨਾ ਕਰਨੀ ਅਤਿਅੰਤ ਔਖੀ ਹੈ, ਜੋ *ਨਿਰਣੇਯੋਗ* ਤਾ ਹੋਵੇ, ਪਰ *ਗਿਣਨਯੋਗ* ਨਾ ਹੋਵੇ, ਅਤੇ ਇਹ ਸਾਰਾ ਵਿਚਾਰ ਹੀ ਬਹੁਤ ਗੁੰਝਲਦਾਰ ਹੈ। ਅਸੀਂ ਇਸ ਬਾਰੇ ਹਿੰਦੂਆਂ ਦੀਆਂ ਰਾਵਾਂ ਸੰਬੰਧੀ ਜੋ ਕੁਝ ਜਾਣਦੇ ਹਾਂ, ਉਸ ਵਿਚੋਂ ਇਥੇ ਉਤਨਾ ਹੀ ਲਿਖਾਂਗੇ, ਜਿਤਨਾ ਪਾਠਕਾਂ ਲਈ ਕਾਫ਼ੀ ਹੋਵੇਗਾ।

ਸ੍ਰਿਸ਼ਟੀ ਬਾਰੇ ਹਿੰਦੂਆਂ ਦੀ ਆਮ ਧਾਰਨਾ ਲੌਕਿਕ ਹੈ, ਕਿਉਂਕਿ ਜਿਵੇਂ ਅਸੀ ਪਹਿਲਾਂ ਹੀ ਆਖਿਆ ਹੈ, ਉਹ ਪ੍ਰਕ੍ਰਿਤੀ ਨੂੰ ਅਨਾਦਿ ਮੰਨਦੇ ਹਨ। ਇਸ ਲਈ ਉਹ ਸ੍ਰਿਸ਼ਟੀ ਸ਼ਬਦ ਤੋਂ ਇਹ ਭਾਵ ਨਹੀ ਲੈਂਦੇ ਕਿ ਇਹ *ਅਣਹੋਂਦ ਵਿਚੋਂ ਪੈਦਾ ਹੋਈ ਕੋਈ ਚੀਜ਼* ਹੈ। ਉਹ ਸ੍ਰਿਸ਼ਟੀ ਦਾ ਮਤਲਬ ਸਿਰਫ਼ ਮਿੱਟੀ ਨੂੰ ਬਦਲ ਕੇ ਉਸ ਦੇ ਅਨੇਕ ਆਕਾਰ ਅਤੇ ਸੰਜੋਗ, ਅਤੇ ਅਜਿਹੀਆ ਤਰਤੀਬਾਂ ਬਣਾਉਣਾ ਸਮਝਦੇ ਹਨ, ਜਿਹੜੀਆ ਉਨ੍ਹਾਂ ਖ਼ਾਸ ਮੰਤਵਾਂ ਅਤੇ ਟੀਚਿਆਂ ਨੂੰ ਪੂਰਾ ਕਰਨਗੀਆਂ, ਜੋ ਭਾਵਨਾ ਦੇ ਰੂਪ ਵਿਚ ਉਸ ਅੰਦਰ ਹਨ। ਇਸ ਕਾਰਨ ਉਹ ਸ੍ਰਿਸ਼ਟੀ ਦਾ ਸੰਬੰਧ ਦੇਵਤਿਆਂ ਅਤੇ ਰਾਖਸ਼ਾਂ, ਸਗੋਂ ਮਨੁੱਖਾਂ ਨਾਲ ਵੀ ਦੱਸਦੇ ਹਨ ਜਿਹੜੇ ਇਸ ਕਰਕੇ ਸ੍ਰਿਸ਼ਟੀ ਪੈਦਾ ਕਰਦੇ ਹਨ ਕਿ ਜਾਂ ਤਾਂ ਉਹ ਕਿਸੇ ਸ਼ਾਸਤ੍ਰਾਂ ਵਲੋਂ ਦੱਸੇ ਗਏ ਫ਼ਰਜ਼ ਪੂਰੇ ਕਰਦੇ ਹਨ ਜਿਹੜੇ ਮਗਰੋਂ ਸ੍ਰਿਸ਼ਟੀ ਲਈ ਉਪਕਾਰੀ ਸਿੱਧ ਹੁੰਦੇ ਹਨ, ਜਾਂ ਉਹ ਪ੍ਰਸਿੱਧੀ ਦੇ ਲੋਭੀ ਅਤੇ ਈਰਖਾਲੂ ਹੋ ਜਾਣ ਉਪਰੰਤ ਆਪਣੇ ਮਨੋਵਿਕਾਰਾਂ ਨੂੰ ਸ਼ਾਂਤ ਕਰਨਾ ਚਾਹੁੰਦੇ ਹਨ। ਇਸ ਤਰ੍ਹਾਂ, ਮਿਸਾਲ ਦੇ ਤੌਰ ਤੇ ਉਹ ਦੱਸਦੇ ਹਨ ਕਿ ਵਿਸ਼ਵਾਮਿੱਤ੍ਰ ਰਿਸ਼ੀ ਨੇ ਮੱਝਾਂ ਇਸ ਮੰਤਵ ਲਈ ਪੈਦਾ ਕੀਤੀਆ ਸਨ ਕਿ ਜਿਹੜਾ ਲਾਭਦਾਇਕ ਪਦਾਰਥ ਉਹ ਦਿੰਦੀਆਂ ਹਨ, ਉਨ੍ਹਾਂ ਸਾਰੀਆਂ ਦਾ ਲਾਭ ਮਨੁੱਖ ਜਾਤੀ ਉਠਾਏ....

**ਬ੍ਰਹਮਾ ਦਾ ਦਿਨ ਸ੍ਰਿਸ਼ਟੀ ਦਾ ਕਾਲ-ਖੰਡ ਹੈ, ਬ੍ਰਹਮਾ ਦੀ ਰਾਤ ਸਿਰਜਣ-ਵਿਹੀਨ ਕਾਲ-ਖੰਡ ਹੈ**

ਇਥੇ ਇਸ ਸੰਦਰਭ ਵਿਚ ਸਾਨੂੰ ਕਾਲ ਦੀ ਇਕ ਮਿਆਦ ਮਿਲਦੀ ਹੈ, ਜਿਸ ਨੂੰ

ਮੁਸਲਮਾਨ ਲੇਖਕ ਹਿੰਦੂਆਂ ਦੇ ਦ੍ਰਿਸ਼ਟਾਂਤ ਦੀ ਨਕਲ ਕਰਦੇ ਹੋਏ *ਦੁਨੀਆਂ ਦੇ ਸਾਲ* ਆਖਦੇ ਹਨ। ਲੋਕੀ ਸਮਝਦੇ ਹਨ ਕਿ ਉਨ੍ਹਾਂ ਦੇ ਆਰੰਭ ਅਤੇ ਅੰਤ ਤੇ ਸ੍ਰਿਸ਼ਟੀ ਅਤੇ ਪਰਲੋ ਨਵੀਆਂ ਰਚਨਾਵਾਂ ਦੇ ਰੂਪ ਵਿਚ ਉਜਾਗਰ ਹੁੰਦੀਆਂ ਹਨ। ਪਰ, ਤਾਂ ਵੀ, ਬਹੁਤੇ ਹਿੰਦੂਆਂ ਦਾ ਇਹ ਵਿਸ਼ਵਾਸ ਨਹੀਂ। ਉਨ੍ਹਾਂ ਅਨੁਸਾਰ ਇਹ ਮਿਆਦ ਬ੍ਰਹਮਾ ਦਾ ਦਿਨ ਅਤੇ ਬ੍ਰਹਮਾ ਦੀ ਇਕ ਕ੍ਰਮ-ਅਨੁਸਾਰ ਆਉਣ ਵਾਲੀ ਰਾਤ ਹੈ, ਕਿਉਂ ਜੋ ਉੱਤਪਤੀ ਦਾ ਕੰਮ ਬ੍ਰਹਮਾ ਦੇ ਹਵਾਲੇ ਹੈ। ਫਿਰ, ਹੋਂਦਸ਼ੀਲ ਹੋਣਾ ਇਕ ਗਤੀ ਹੈ ਜਿਹੜੀ ਆਪਣੇ ਤੋਂ ਕਿਸੇ ਭਿੰਨ ਪਦਾਰਥ ਤੋਂ ਪੈਦਾ ਹੁੰਦੀ ਹੈ, ਅਤੇ ਇਸ ਗਤੀ ਦੇ ਸਭ ਤੋਂ ਵਧੇਰੇ ਸਪੱਸ਼ਟ ਕਾਰਨ ਵਾਯੂਮੰਡਲੀ ਸੰਚਾਲਕ, ਅਰਥਾਤ ਤਾਰੇ ਹਨ। ਪਰ ਜਦੋਂ ਤੀਕ ਇਹ ਹਰ ਇਕ ਦਿਸ਼ਾ ਵਲ ਨਾ ਚੱਲਣ ਅਤੇ ਆਪਣੇ ਰੂਪਾਂ ਨੂੰ ਹਰੇਕ ਦਿਸ਼ਾਵਾਂ ਵਿਚ ਨਾ ਬਦਲਣ, ਇਹ ਆਪਣੇ ਤੋਂ ਹੇਠਲੇ ਸੰਸਾਰ ਉਤੇ ਨਿਯਮਿਤ ਪ੍ਰਭਾਵ ਨਹੀ ਪਾ ਸਕਦੇ। ਇਸ ਲਈ ਪੈਦਾ ਹੋਣਾ ਬ੍ਰਹਮਾ ਦੇ ਦਿਨ ਤਕ ਹੀ ਸੀਮਿਤ ਹੈ ਕਿਉਂ ਜੋ ਹਿੰਦੂਆਂ ਦੇ ਵਿਸ਼ਵਾਸ ਅਨੁਸਾਰ ਸਿਰਫ਼ ਇਸੇ ਵਿਚ ਹੀ ਆਪਣੇ ਪੂਰਵ-ਸਥਾਪਿਤ ਕ੍ਰਮ ਅਨੁਸਾਰ ਤਾਰੇ ਚੱਲਦੇ ਹਨ ਅਤੇ ਉਨ੍ਹਾਂ ਦੇ ਗੋਲੇ ਘੁੰਮਦੇ ਹਨ, ਅਤੇ ਸਿੱਟੇ ਵਜੋਂ ਪ੍ਰਿਥਵੀ-ਤਲ ਉਤੇ ਉਤਪੰਨ ਹੋਣ ਦੀ ਕ੍ਰਿਆ ਬਿਨਾਂ ਕਿਸੇ ਰੋਕਟੋਕ ਦੇ ਵਿਕਾਸ ਕਰਦੀ ਹੈ।

ਇਸ ਦੇ ਉਲਟ, ਬ੍ਰਹਮਾ ਦੀ ਰਾਤ ਵਿਚ ਮੰਡਲ ਆਪਣੀਆਂ ਗਤੀਆਂ ਨੂੰ ਬੰਦ ਕਰ ਦਿੰਦੇ ਹਨ, ਅਤੇ ਸਾਰੇ ਤਾਰੇ ਆਪਣੀਆਂ ਸਿਖਰਾਂ ਤੇ ਗੀਢਾਂ ਸਮੇਤ ਇਕ ਖ਼ਾਸ ਥਾਂ ਉਤੇ ਠਹਿਰ ਜਾਂਦੇ ਹਨ।

ਫਲਸਰੂਪ ਪ੍ਰਿਥਵੀ ਦੇ ਸਾਰੇ ਵਪਾਰਾਂ ਦਾ ਫ਼ਰਕ ਮਿਟ ਕੇ ਇਕ ਸਥਿਰ ਦਸ਼ਾ ਹੋ ਜਾਂਦੀ ਹੈ, ਇਸ ਲਈ ਉਤਪੰਨ ਹੋਣਾ ਬੰਦ ਹੋ ਜਾਂਦਾ ਹੈ, ਕਿਉਂਕਿ ਜਿਹੜਾ ਵਸਤਾਂ ਨੂੰ ਪੈਦਾ ਕਰਦਾ ਹੈ, ਉਹ ਨਿਹਚਲ ਹੈ। ਇਸ ਤਰ੍ਹਾਂ ਕ੍ਰਿਆ ਕਰਨ ਅਤੇ ਆਪਣੇ ਉਤੇ ਕ੍ਰਿਆ ਕਰਾਉਣ ਦੇ ਸਾਰੇ ਕੰਮ ਰੁਕ ਜਾਂਦੇ ਹਨ; ਤੱਤ ਨਵੇਂ ਰੂਪਾਂਤਰਾਂ ਅਤੇ ਸੰਜੋਗਾਂ ਅੰਦਰ ਦਾਖ਼ਲ ਹੋਣ ਤੋਂ ਰੁਕ ਜਾਂਦੇ ਹਨ, ਜਿਵੇਂ ਉਹ ਹੁਣ (ਸ਼ਾਇਦ ਰਾਤ) ਵੇਲੇ ਨਿਸ਼ਚਲ ਹਨ, ਅਤੇ ਉਹ ਨਵੀਆਂ-ਨਵੀਆਂ ਉੱਤਪਤੀਆ ਲਈ ਤਿਆਰ ਹੁੰਦੇ ਹਨ ਜਿਹੜੀਆਂ ਬ੍ਰਹਮਾ ਦੇ ਅਗਲੇ ਦਿਨ ਹੋਂਦ ਗ੍ਰਹਿਣ ਕਰਨਗੀਆਂ।

ਇਸ ਤਰ੍ਹਾਂ *ਬ੍ਰਹਮਾ ਦੇ ਜੀਵਨ* ਵਿਚ ਹੋਂਦ ਗੇੜੇ ਕੱਢਦੀ ਹੈ। ਇਹ ਅਜਿਹਾ ਵਿਸ਼ਾ ਹੈ, ਜਿਸ ਦੀ ਪੜਚੋਲ ਅਸੀਂ ਇਸ ਦੀ ਉਚਿਤ ਥਾਂ ਉਤੇ ਕਰਾਂਗੇ।

ਹਿੰਦੂਆਂ ਦੇ ਇਨ੍ਹਾਂ ਸੰਕਲਪਾਂ ਅਨੁਸਾਰ ਸ੍ਰਿਸ਼ਟੀ ਅਤੇ ਵਿਨਾਸ਼ ਸਿਰਫ਼ ਪ੍ਰਿਥਵੀ ਦੇ ਤਲ ਲਈ ਹੀ ਹਨ। ਅਜਿਹੀ ਸ੍ਰਿਸ਼ਟੀ ਤੋਂ ਮਿੱਟੀ ਦਾ ਇਕ ਵੀ ਅਜਿਹਾ ਢੇਲਾ ਪੈਦਾ ਨਹੀਂ ਹੁੰਦਾ,

ਗ੍ਰੰਥਕਾਰ ਦੀ ਆਲੋਚਨਾਤਮਕ ਟਿੱਪਣੀ

ਜਿਹੜਾ ਕਿ ਪਹਿਲਾਂ ਹੋਂਦਸ਼ੀਲ ਨਹੀਂ ਸੀ ਅਤੇ ਅਜਿਹੀ ਪਰਲੋ ਜਾਂ ਤਬਾਹੀ ਤੋਂ ਮਿੱਟੀ ਦੇ ਇਕ ਵੀ ਢੇਲੇ ਦੀ ਘਾਟ ਨਹੀਂ ਪੈਂਦੀ, ਜਿਹੜਾ ਪਹਿਲਾਂ ਹੋਂਦਸ਼ੀਲ ਸੀ। ਜਦ ਹਿੰਦੂਆਂ ਦਾ ਇਹ ਵਿਸ਼ਵਾਸ ਹੈ ਕਿ ਪ੍ਰਕ੍ਰਿਤੀ ਅਨਾਦੀ ਹੈ, ਤਦ ਉਨ੍ਹਾਂ ਵਾਸਤੇ ਸ੍ਰਿਸ਼ਟੀ ਦੀ ਭਾਵਨਾ ਰੱਖਣਾ (ਅਭਾਵ ਤੋਂ ਭਾਵ ਦਾ ਹੋਣਾ) ਬਿਲਕੁਲ ਨਾਮੁਮਕਿਨ ਹੈ।

ਹਿੰਦੂ ਆਪਣੇ ਆਮ ਲੋਕਾਂ ਦੇ ਸਾਹਮਣੇ ਇਥੇ ਦੱਸੀਆ ਦੋ *ਮਿਆਦਾਂ* ਜਾਂ ਸਥਿਤੀਆਂ,

ਅਰਥਾਤ ਬ੍ਰਹਮਾ ਦੇ ਦਿਨ ਅਤੇ ਬ੍ਰਹਮਾ ਦੀ ਰਾਤ ਨੂੰ ਉਸ ਦੇ *ਜਾਗਣ* ਅਤੇ *ਸੌਣ* ਦੇ ਰੂਪ ਵਿਚ ਪ੍ਰਗਟਾਉਂਦੇ ਹਨ; ਅਤੇ ਅਸੀਂ ਇਨ੍ਹਾਂ ਪਰਿਭਾਸ਼ਾਵਾਂ ਨੂੰ ਰੱਦ ਨਹੀਂ ਕਰਦੇ, ਕਿਉਂਕਿ ਇਹ ਕਿਸੇ ਅਜਿਹੀ ਵਸਤ ਨੂੰ ਦਰਸਾਉਂਦੀਆਂ ਹਨ ਜਿਸ ਦਾ ਆਦਿ ਅਤੇ ਅੰਤ ਹੈ। ਫਿਰ, *ਬ੍ਰਹਮਾ ਦਾ ਸਾਰਾ ਜੀਵਨ*, ਜੋ ਉਸ ਮਿਆਦ ਵਿਚਕਾਰ ਗਤੀ ਅਤੇ ਨਿਹਚਲਤਾ ਦੇ ਰੂਪ ਦਾ ਬਣਿਆ ਹੈ, ਅਣਹੋਂਦ ਉਤੇ ਨਹੀਂ, ਸਗੋਂ ਹੋਂਦ ਉਤੇ ਹੀ ਲਾਗੂ ਸਮਝਿਆ ਜਾਂਦਾ ਹੈ, ਕਿਉਂਕਿ ਇਸ ਦੌਰਾਨ ਮਿੱਟੀ ਦਾ ਢੇਲਾ ਅਤੇ ਉਸ ਦਾ ਆਕਾਰ ਵੀ ਹੋਂਦਸ਼ੀਲ ਹੈ। ਬ੍ਰਹਮਾ ਤੋਂ ਉੱਚੀ ਸੱਤਾ, ਅਰਥਾਤ ਪੁਰਖ ਦੇ ਸਾਹਮਣੇ *ਬ੍ਰਹਮਾ ਦਾ ਜੀਵਨ* ਸਿਰਫ਼ *ਇਕ ਦਿਨ* ਹੈ (ਦੇਖੋ ਅਧਿਆਇ 35)। ਜਦੋਂ ਉਹ ਬਿਨਸ ਜਾਂਦਾ ਹੈ, ਤਾਂ ਉਸ ਦੀ ਰਾਤ ਅੰਦਰ ਸਾਰੇ ਮਿਸ਼ਰਣ ਖਿੰਡ-ਪੁੰਡ ਜਾਂਦੇ ਹਨ ਅਤੇ ਮਿਸ਼ਰਣਾਂ ਦੇ ਖ਼ਾਤਮੇ ਦੇ ਸਿੱਟੇ ਵਜੋਂ ਉਹ ਵੀ ਰੁਕ ਜਾਂਦਾ ਹੈ, ਜਿਹੜਾ ਉਸ (ਬ੍ਰਹਮਾ) ਨੂੰ ਪ੍ਰਕ੍ਰਿਤੀ ਦੇ ਨਿਯਮਾਂ ਅੰਦਰ ਰੱਖਦਾ ਸੀ। ਤਾਂ, ਫਿਰ, ਇਹ ਪੁਰਖ ਦਾ, ਅਤੇ ਉਸ ਦੇ ਅਧੀਨ ਸਾਰੀਆਂ ਵਸਤੂਆਂ ਦਾ ਟਿਕਾਉ ਹੈ।

ਬ੍ਰਹਮਾ ਦਾ ਜਾਗਣਾ ਅਤੇ ਸੌਣਾ

ਜਦੋਂ ਆਮ ਲੋਕ ਇਨ੍ਹਾਂ ਗੱਲਾਂ ਦਾ ਵਰਣਨ ਕਰਨ ਲੱਗਦੇ ਹਨ, ਤਾਂ ਉਹ ਬ੍ਰਹਮਾ ਦੀ ਰਾਤ ਨੂੰ ਪੁਰਖ ਦੀ ਰਾਤ ਵਰਗਾ ਦੱਸਦੇ ਹਨ; ਅਤੇ ਕਿਉਂਕਿ ਪੁਰਖ ਮਰਦ ਦਾ ਨਾਮ ਹੈ, ਇਸ ਲਈ ਉਹ ਉਸ ਦੇ ਨਾਲ ਸੌਣ ਅਤੇ ਜਾਗਣ ਦਾ ਸੰਬੰਧ ਜੋੜਦੇ ਹਨ। ਉਹ ਉਸ ਦੇ ਘੁਰਾੜੇ ਮਾਰਨ ਦਾ ਰਿਸ਼ਤਾ ਤਬਾਹੀ ਨਾਲ ਜੋੜਦੇ ਹਨ, ਜਿਸ ਦੇ ਸਿੱਟੇ ਵਜੋਂ ਸਾਰੇ ਜੁੜੇ ਹੋਏ ਪਦਾਰਥ ਟੁੱਟ-ਭੱਜ ਜਾਦੇ ਹਨ, ਅਤੇ ਹਰੇਕ ਖਲੋਤੀ ਹੋਈ ਚੀਜ਼ ਉਸ ਦੇ ਮੱਥੇ ਦੇ ਮੁੜ੍ਹਕੇ ਵਿਚ ਡੁੱਬ ਜਾਂਦੀ ਹੈ। ਅਤੇ ਉਹ ਇਸੇ ਨਿਯਮ ਦੀਆਂ ਹੋਰ ਗੱਲਾਂ ਵੀ ਘੜਦੇ ਹਨ ਜਿਨ੍ਹਾਂ ਨੂੰ ਮਨ ਮੰਨਣ ਤੋਂ ਅਤੇ ਕੰਨ ਸੁਣਨ ਤੋਂ ਕਤਰਾਉਂਦੇ ਹਨ।

ਬ੍ਰਹਮਾ ਦੀ ਨੀਂਦ ਬਾਰੇ ਗ਼ਲਤ ਅਤੇ ਵਿਗਿਆਨਿਕ ਸੰਕਲਪ

ਇਸ ਲਈ ਪੜ੍ਹੇ-ਲਿਖੇ ਹਿੰਦੂ (ਬ੍ਰਹਮਾ ਦੇ ਜਾਗਣ ਅਤੇ ਸੌਣ ਬਾਰੇ) ਇਨ੍ਹਾਂ ਵਿਚਾਰਾਂ ਦੀ ਤਾਈਦ ਨਹੀਂ ਕਰਦੇ, ਕਿਉਂਕਿ ਉਹ ਨੀਂਦ ਦੇ ਅਸਲੀ ਰੂਪ ਨੂੰ ਜਾਣਦੇ ਹਨ। ਉਨ੍ਹਾਂ ਨੂੰ ਪਤਾ ਹੈ ਕਿ ਸਰੀਰ ਨੂੰ, ਜਿਹੜਾ ਵਿਰੋਧੀ ਰਸਾਂ ਦਾ ਸੰਯੁਕਤ ਰੂਪ ਹੈ, ਆਰਾਮ ਲਈ ਨੀਂਦ ਦੀ ਲੋੜ ਹੈ, ਅਤੇ ਇਸ ਮੰਤਵ ਦੀ ਸਿੱਧੀ ਲਈ ਜ਼ਰੂਰੀ ਹੈ ਕਿ ਨਸ਼ਟ ਹੋ ਚੁੱਕੀਆਂ ਸਾਰੀਆਂ ਵਸਤਾਂ, ਜਿਨ੍ਹਾਂ ਦੀ ਪ੍ਰਕ੍ਰਿਤੀ ਨੂੰ ਲੋੜ ਹੁੰਦੀ ਹੈ ਸਹੀ ਢੰਗ ਨਾਲ ਪੁਨਰ-ਸਥਾਪਿਤ ਹੋ ਜਾਣ। ਇਸੇ ਲਈ ਲਗਾਤਾਰ ਕਮਜ਼ੋਰੀ ਦੇ ਕਾਰਨ ਸਰੀਰ ਨੂੰ ਭੋਜਨ ਦੀ ਲੋੜ ਪੈਂਦੀ ਹੈ ਤਾਂ ਜੋ ਖੀਣਤਾ ਕਰਕੇ ਜਿਹੜੀਆਂ ਵਸਤਾਂ ਨਸ਼ਟ ਹੋ ਗਈਆਂ ਹਨ, ਉਨ੍ਹਾਂ ਦੀ ਪੁਨਰ-ਸਥਾਪਨਾ ਹੋ ਜਾਵੇ। ਫਿਰ, ਆਪਣੀ ਜਾਤੀ ਨੂੰ ਚਿਰਸਥਾਈ ਬਣਾ ਕੇ ਰੱਖਣ ਲਈ ਸਰੀਰ ਰਾਹੀਂ ਉਸ ਨੂੰ ਮੈਥੁਨ ਦੀ ਲੋੜ ਹੈ, ਕਿਉਂਕਿ ਮੈਥੁਨ ਬਿਨਾਂ ਜਾਤੀ ਨਸ਼ਟ ਹੋ ਜਾਵੇਗੀ। ਇਨ੍ਹਾਂ ਤੋਂ ਛੁਟ ਸਰੀਰ ਨੂੰ ਹੋਰ ਪਦਾਰਥਾਂ ਦੀ, ਭੈੜੀਆਂ ਪਰ ਲਾਭਦਾਇਕ ਵਸਤਾਂ ਦੀ ਜ਼ਰੂਰਤ ਹੈ, ਜਦ ਕਿ ਸਰਲ ਦ੍ਰਵਾਂ ਨੂੰ ਉਨ੍ਹਾ ਦੀ ਲੋੜ ਨਹੀਂ, ਜਿਵੇਂ ਉਸ (ਪਰਮਾਤਮਾ) ਨੂੰ ਜ਼ਰੂਰਤ ਨਹੀਂ ਜਿਹੜਾ ਉਨ੍ਹਾਂ ਤੋਂ ਵੀ ਉਪਰ ਹੈ, ਅਤੇ ਜਿਸ ਦੇ ਵਰਗਾ ਹੋਰ ਕੋਈ ਨਹੀਂ।

ਫਿਰ, ਹਿੰਦੂਆਂ ਦਾ ਇਹ ਮਤ ਹੈ ਕਿ ਬਾਰਾਂ ਸੂਰਜਾਂ ਦੇ ਸੰਯੋਜਨ ਦੇ ਸਿੱਟੇ ਵਜੋਂ ਸੰਸਾਰ ਤਬਾਹ ਹੋ ਜਾਵੇਗਾ। ਇਹ ਸੂਰਜ ਵੱਖ-ਵੱਖ ਮਹੀਨਿਆਂ ਵਿਚ ਇਕ ਦੂਜੇ ਦੇ ਮਗਰੋਂ ਆਉਂਦੇ ਹਨ; ਅਤੇ ਇਹ ਪ੍ਰਿਥਵੀ ਨੂੰ ਸਾੜ ਕੇ, ਸੁਆਹ ਕਰ ਕੇ, ਅਤੇ ਉਸ ਦੇ ਸਾਰੇ ਗਿੱਲੇ ਪਦਾਰਥਾਂ ਨੂੰ ਸੁਕਾ ਕੇ ਨਸ਼ਟ ਕਰ ਦੇਣਗੇ। ਫਿਰ, ਸਾਰਾ ਜਗਤ ਉਨ੍ਹਾਂ ਚਾਰੋ ਕਿਸਮ ਦੀਆਂ ਬਾਰਿਸ਼ਾਂ ਦੇ ਸੰਯੋਗ ਕਾਰਨ ਤਬਾਹ ਹੋ ਜਾਏਗਾ, ਜਿਹੜੀਆਂ ਹੁਣ ਸਾਲ ਦੀਆਂ ਵੱਖ-ਵੱਖ ਰੁੱਤਾਂ ਵਿਚ ਆਉਂਦੀਆਂ ਹਨ; ਜਿਹੜੀ ਚੀਜ਼ ਰਾਖ ਹੋ ਚੁੱਕੀ ਹੋਵੇਗੀ, ਉਹ ਪਾਣੀ ਨੂੰ ਜਜ਼ਬ ਕਰ ਲਏਗੀ ਅਤੇ ਧਰਤੀ ਉਸ ਵਿਚ ਗਲ ਜਾਵੇਗੀ। ਅਖ਼ੀਰ, ਪ੍ਰਿਥਵੀ ਰੋਸ਼ਨੀ ਦੇ ਖ਼ਾਤਮੇ ਅਤੇ ਹਨੇਰੇ ਤੇ ਅਣਹੋਂਦ ਦੇ ਬੋਲਬਾਲੇ ਨਾਲ ਨਸ਼ਟ ਹੋ ਜਾਏਗੀ। ਇਸ ਤਰ੍ਹਾਂ ਨਾਲ ਸੰਸਾਰ ਚੀਣਾ-ਚੀਣਾ ਹੋ ਕੇ ਪ੍ਰਮਾਣੂ ਬਣ ਜਾਏਗਾ ਅਤੇ ਖਿੰਡ-ਪੁੰਡ ਜਾਏਗਾ....

ਜਗਤ ਦੇ ਅੰਤ ਬਾਰੇ

ਇਨ੍ਹਾਂ ਵਾਕਾਂਸ਼ਾਂ ਦੇ ਸੰਦਰਭ ਤੋਂ ਇਹ ਗੱਲ ਸਪੱਸ਼ਟ ਹੁੰਦੀ ਹੈ ਕਿ ਸੰਸਾਰ ਦੀ ਇਹ ਤਬਾਹੀ ਇਕ *ਕਲਪ* ਦੇ ਅੰਤ ਵਿਚ ਹੁੰਦੀ ਹੈ ਅਤੇ ਇਸੇ ਤੋਂ ਅਬੂ ਮਅਸ਼ਰ ਦਾ ਇਹ ਸਿੱਧਾਂਤ ਘੜਿਆ ਗਿਆ ਹੈ ਕਿ ਗ੍ਰਹਿਆਂ ਦੇ ਇਕੱਠੇ ਹੋਣ ਨਾਲ ਜਲ-ਪਰਲੋ ਹੁੰਦੀ ਹੈ; ਕਿਉਂਕਿ ਅਸਲ ਵਿਚ ਹਰ ਇਕ ਚਤੁਰਯੁਗ ਦੇ ਅੰਤ ਤੇ ਅਤੇ ਹਰ ਇਕ ਕਲਿਯੁਗ ਦੇ ਸੁਰੂ ਵਿਚ ਗ੍ਰਹਿਆ ਦਾ ਸੰਜੋਗ ਹੁੰਦਾ ਹੈ। ਜੇ ਇਹ ਸੰਜੋਗ ਸੰਪੂਰਣ ਨਾ ਹੋਵੇ, ਤਾਂ ਜਲ-ਪਰਲੋ ਦੀ ਮਾਰੂ ਸ਼ਕਤੀ ਵੀ ਤੀਬਰ ਰੂਪ ਧਾਰਨ ਨਹੀਂ ਕਰਦੀ। ਇਨ੍ਹਾਂ ਵਿਸ਼ਿਆਂ ਦੀ ਅਸੀਂ ਜਿੰਨੀ ਜ਼ਿਆਦਾ ਖੋਜ ਕਰਾਂਗੇ, ਉਤਨਾ ਹੀ ਜ਼ਿਆਦਾ ਇਸ ਕਿਸਮ ਦੇ ਵਿਚਾਰਾਂ ਬਾਰੇ ਪਤਾ ਲੱਗੇਗਾ, ਅਤੇ ਉਤਨੇ ਹੀ ਜ਼ਿਆਦਾ ਚੰਗੇ ਢੰਗ ਨਾਲ ਪਾਠਕ ਇਸ ਸੰਦਰਭ ਵਿਚ ਆਉਣ ਵਾਲੇ ਸਾਰੇ ਲਫ਼ਜ਼ਾ ਅਤੇ ਤਕਨੀਕੀ ਸ਼ਬਦਾਂ ਨੂੰ ਸਮਝਣਗੇ।

ਅਬੂ ਮਅਸ਼ਰ ਦੁਆਰਾ
ਭਾਰਤੀ ਸਿੱਧਾਤਾ ਦੀ ਵਰਤੋਂ

ਈਰਾਨ-ਸ਼ਹਿਰੀ ਨੇ ਬੋਧੀਆਂ ਦੇ ਵਿਸ਼ਵਾਸਾਂ ਨੂੰ ਦਰਸਾਉਣ ਵਾਲੇ ਇਕ ਬਿਰਤਾਂਤ ਦਾ ਉੱਲੇਖ ਕੀਤਾ ਹੈ, ਜੋ ਇਨ੍ਹਾਂ ਬੇਸਿਰ ਪੈਰ ਦੀਆ ਗੱਲਾਂ ਨਾਲ ਮਿਲਦਾ-ਜੁਲਦਾ ਹੈ। ਮੇਰੂ ਪਰਬਤ ਦੇ ਪਾਸਿਆਂ ਦੇ ਚਾਰ ਲੋਕ ਹਨ ਜਿਹੜੇ ਵਾਰੋ-ਵਾਰੀ ਵਸਦੇ ਤੇ ਉੱਜੜਦੇ ਰਹਿੰਦੇ ਹਨ। ਜਦੋਂ ਕਿਸੇ ਲੋਕ ਉਤੇ, ਇਕ-ਦੂਜੇ ਪਿਛੋਂ ਸੱਤ ਸੂਰਜਾਂ ਦੇ ਉਦੈ ਹੋਣ ਕਾਰਨ ਅੱਗ ਲੱਗ ਜਾਂਦੀ ਹੈ, ਜਦੋਂ ਸੋਮਿਆ ਦਾ ਪਾਣੀ ਸੁੱਕ ਜਾਂਦਾ ਹੈ, ਬਲਦੀ ਹੋਈ ਅੱਗ ਤੇਜ਼ ਹੋ ਕੇ ਉਸ ਲੋਕ ਦੇ ਅੰਦਰ ਚਲੀ ਜਾਂਦੀ ਹੈ, ਤਾਂ ਉਹ ਲੋਕ ਜਲ-ਰਹਿਤ ਹੋ ਜਾਂਦਾ ਹੈ। ਜਦੋਂ ਅਗਨੀ ਉਸ ਲੋਕ ਨੂੰ ਛੱਡ ਕੇ ਕਿਸੇ ਹੋਰ ਲੋਕ ਅੰਦਰ ਚਲੀ ਜਾਂਦੀ ਹੈ, ਤਾਂ ਉਹ ਲੋਕ ਮੁੜ ਆਬਾਦ ਹੋ ਜਾਦਾ ਹੈ; ਉਸ ਦੇ ਚਲੇ ਜਾਣ ਮਗਰੋਂ ਉਥੋਂ ਤੇਜ਼ ਹਵਾ ਉਠ ਕੇ ਬੱਦਲਾਂ ਨੂੰ ਚੁੱਕ ਕੇ ਲਿਆਉਂਦੀ ਅਤੇ ਉਨ੍ਹਾਂ ਨੂੰ ਵਰ੍ਹਾਉਂਦੀ ਹੈ, ਜਿਸ ਤੋਂ ਉਹ ਲੋਕ ਸਮੁੰਦਰ ਵਰਗਾ ਬਣ ਜਾਂਦਾ ਹੈ। ਇਸ ਦੀ ਝੱਗ ਦੀਆਂ ਸਿੱਪੀਆਂ ਅਤੇ ਘੋਗੇ ਬਣ ਜਾਂਦੇ ਹਨ। ਇਨ੍ਹਾਂ ਨਾਲ ਆਤਮਾਵਾਂ ਦਾ ਸੰਬੰਧ ਹੋ ਜਾਂਦਾ ਹੈ; ਅਤੇ ਜਦੋਂ ਪਾਣੀ ਧਰਤੀ ਦੇ ਹੇਠਾਂ

ਈਰਾਨ-ਸ਼ਹਿਰੀ ਤੋਂ
ਮਿਲੇ ਬੋਧੀ ਸੰਕਲਪ

ਚਲਾ ਜਾਂਦਾ ਹੈ, ਤਾਂ ਇਨ੍ਹਾਂ ਵਿਚੋਂ ਮਨੁੱਖਾਂ ਦੀ ਉੱਤਪਤੀ ਹੁੰਦੀ ਹੈ। ਕੁਝ ਬੋਧੀ ਇਹ ਸਮਝਦੇ ਹਨ ਕਿ ਬਿਨਸਦੇ ਹੋਏ ਲੋਕ ਵਿਚੋਂ ਵਸਦੇ ਹੋਏ ਲੋਕ ਅੰਦਰ ਇਕ ਮਨੁੱਖ ਅਚਨਚੇਤ ਆ ਜਾਂਦਾ ਹੈ। ਕਿਉਂ ਜੋ ਇਕੱਲਾ ਹੋਣ ਕਾਰਨ ਉਹ ਦੁਖ ਮਹਿਸੂਸ ਕਰਦਾ ਹੈ, ਉਸ ਦੇ ਵਿਚਾਰ ਵਿਚੋਂ ਇਕ ਇਸਤ੍ਰੀ ਪੈਦਾ ਹੁੰਦੀ ਹੈ, ਅਤੇ ਇਸ ਜੋੜੀ ਤੋਂ ਸ੍ਰਿਸ਼ਟੀ-ਰਚਨਾ ਦੀ ਸ਼ੁਰੂਆਤ ਹੁੰਦੀ ਹੈ।

## ਅਧਿਆਇ 33

# ਵਿਭਿੰਨ ਅਹੋਰਾਤ੍ਰ-ਮਾਨ ਅਤੇ ਖ਼ਾਸ ਤੌਰ ਤੇ ਦਿਨ ਅਤੇ ਰਾਤ ਦੀਆਂ ਕਿਸਮਾਂ

ਮੁਸਲਮਾਨਾਂ, ਹਿੰਦੂਆਂ, ਅਤੇ ਹੋਰਨਾਂ ਦੇ ਆਮ ਵਿਹਾਰ ਅਨੁਸਾਰ ਇਕ ਦਿਨ ਜਾਂ ਦਿਨ-ਰਾਤ ਦਾ ਅਰਥ ਬ੍ਰਹਿਮੰਡ ਦੇ ਇਕ ਆਵਰਤਨ ਅੰਦਰ ਸੂਰਜ ਦੇ ਇਕ ਚੱਕਰ ਦੀ ਮਿਆਦ ਹੈ ਜਿਸ ਵਿਚ ਉਹ ਵੱਡੇ ਚੱਕਰ ਦੇ ਅੱਧ ਤੋਂ ਚੱਲ ਕੇ ਫਿਰ ਉਥੇ ਹੀ ਵਾਪਸ ਆ ਜਾਂਦਾ ਹੈ।

ਦਿਨ ਅਤੇ ਰਾਤ ਦੀ ਪਰਿਭਾਸ਼ਾ

ਸਪੱਸ਼ਟ ਤੌਰ ਤੇ ਇਹ ਦੋ ਅੱਧਿਆਂ ਵਿਚ ਵੰਡਿਆ ਹੋਇਆ ਹੈ : *ਦਿਨ*, ਅਰਥਾਤ ਧਰਤੀ ਦੇ ਖ਼ਾਸ ਥਾਂ ਦੇ ਵਾਸੀਆਂ ਨੂੰ ਸੂਰਜ ਦੇ ਦਿਸਣ ਦਾ ਸਮਾਂ, ਅਤੇ *ਰਾਤ*, ਯਾਨੀ ਕਿ ਸੂਰਜ ਦੇ ਉਨ੍ਹਾਂ ਨੂੰ ਨਾ ਦਿਸਣ ਦਾ ਸਮਾਂ। ਸੂਰਜ ਦਾ ਦਿਸਣਾ ਜਾਂ ਨਾ ਦਿਸਣਾ ਦੋ ਸਾਪੇਖ ਗੱਲਾਂ ਹਨ ਜਿਨ੍ਹਾਂ ਵਿਚ ਦਿਸਹੱਦਿਆਂ ਦੇ ਵਖਰੇਵੇਂ ਅਨੁਸਾਰ ਭੇਦ ਹੁੰਦਾ ਹੈ। ਇਹ ਬਿਲਕੁਲ ਚੰਗੀ ਤਰ੍ਹਾਂ ਪਤਾ ਹੈ ਕਿ ਭੂਮੱਧ-ਰੇਖਾ ਦਾ ਦਿਗ-ਮੰਡਲ, ਜਿਸ ਨੂੰ ਹਿੰਦੂ *ਅਕਸ਼ਾਂਸ਼-ਰਹਿਤ ਦੇਸ਼* ਆਖਦੇ ਹਨ, ਧ੍ਰੁਵ-ਵ੍ਰਿਤ ਦੇ ਸਮਾਨਾਂਤਰ ਚੱਕਰਾਂ ਨੂੰ ਦੋ ਅੱਧੇ ਹਿੱਸਿਆਂ ਵਿਚ ਕੱਟਦਾ ਹੈ। ਸਿੱਟੇ ਵਜੋਂ ਉਥੇ ਦਿਨ ਅਤੇ ਰਾਤ ਸਦਾ ਬਰਾਬਰ ਹੁੰਦੇ ਹਨ। ਪਰ ਜਿਹੜੇ ਦਿਗਮੰਡਲ ਸਮਾਨ ਅੰਤਰ ਦੇ ਚੱਕਰਾਂ ਨੂੰ ਉਨ੍ਹਾਂ ਦੇ ਧ੍ਰੁਵ ਵਿਚੋਂ ਗੁਜ਼ਰਨ ਤੋਂ ਬਿਨਾਂ ਕੱਟਦੇ ਹਨ, ਉਹ ਉਨ੍ਹਾਂ ਦੇ ਛੋਟੇ ਵੱਡੇ ਅੱਧਿਆਂ ਵਿਚ ਵੰਡਦੇ ਹਨ। ਜਿਤਨੇ ਛੋਟੇ ਇਹ ਸਮਾਨ ਅੰਤਰ ਦੇ ਚੱਕਰ ਹੋਣਗੇ, ਉਤਨੀ ਹੀ ਵਧੇਰੇ ਇਹ ਗੱਲ ਹੋਵੇਗੀ। ਫਲ ਸਰੂਪ ਉਨ੍ਹਾਂ ਦੇ ਦਿਨ ਅਤੇ ਰਾਤ ਬਰਾਬਰ ਨਹੀਂ ਹਨ ਸਿਵਾਇ ਵਿਸੂਵੀ ਦੁਬਿੰਦਿਆਂ ਦੇ ਸਮਿਆਂ ਦੇ, ਜਦੋਂ ਮੇਰੂ ਅਤੇ ਬਡਵਾਸੁਖ ਨੂੰ ਛੱਡ ਕੇ, ਬਾਕੀ ਪ੍ਰਿਥਵੀ ਦੇ ਉਤੇ ਸਭ ਪਾਸੇ ਦਿਨ ਅਤੇ ਰਾਤ ਬਰਾਬਰ ਹੁੰਦੇ ਹਨ। ਤਦ ਇਸ ਰੇਖਾ ਦੇ ਉੱਤਰ ਅਤੇ ਦੱਖਣ ਦੀਆਂ ਸਾਰੀਆਂ ਥਾਂਵਾਂ ਰੇਖਾ ਦੀ ਇਸ ਖ਼ਾਸੀਅਤ ਦੀਆਂ ਹਿੱਸੇਦਾਰ ਹੁੰਦੀਆਂ ਹਨ, ਪਰ ਸਿਰਫ਼ ਇਸੇ ਸਮੇਂ ਹੀ ਹੁੰਦੀਆਂ ਹਨ, ਕਿਸੇ ਹੋਰ ਸਮੇਂ ਨਹੀਂ।

ਦਿਨ ਦੀ ਸ਼ੁਰੂਆਤ ਸੂਰਜ ਦਾ ਦਿਗ-ਮੰਡਲ ਦੇ ਉਪਰ ਚੜ੍ਹਨਾ, ਅਤੇ ਰਾਤ ਦਾ ਆਰੰਭ

ਉਸ ਦਾ ਇਸ ਦੇ ਹੇਠਾ ਛਿਪ ਜਾਣਾ ਹੈ। ਹਿੰਦੂ ਦਿਨ ਨੂੰ ਅਹੋਰਾਤ੍ਰ ਦਾ ਪਹਿਲਾ ਹਿੱਸਾ ਅਤੇ ਰਾਤ ਨੂੰ ਦੂਜਾ ਹਿੱਸਾ ਸਮਝਦੇ ਹਨ। ਇਸ ਲਈ ਉਹ ਪਹਿਲੇ ਨੂੰ *ਸਾਵਨ*, ਅਰਥਾਤ ਸੂਰਜ-ਉਦੈ ਉਤੇ ਨਿਰਭਰ ਦਿਨ ਆਖਦੇ ਹਨ। ਇਸ ਤੋਂ ਇਲਾਵਾ ਉਹ ਇਸ ਨੂੰ *ਮਨੁੱਖੀ ਅਹੋਰਾਤ੍ਰ*, ਅਰਥਾਤ ਮਨੁੱਖਾਂ ਦਾ ਦਿਨ ਵੀ ਆਖਦੇ ਹਨ, ਕਿਉਂਕਿ ਅਸਲ ਵਿਚ ਉਨ੍ਹਾਂ ਦੇ ਬਹੁਤ ਸਾਰੇ ਲੋਕ ਇਸ ਤੋਂ ਬਿਨਾ ਹੋਰ ਕਿਸੇ ਦਿਨ ਦੀ ਜਾਣਕਾਰੀ ਨਹੀਂ ਰੱਖਦੇ। ਹੁਣ ਅਸੀਂ ਇਹ ਸਮਝ ਕੇ, ਕਿ ਪਾਠਕ *ਸਾਵਨ* ਨੂੰ ਜਾਣਦੇ ਹਨ, ਇਸ ਪ੍ਰਸੰਗ ਵਿਚ ਹੋਰ ਸਭ ਤਰ੍ਹਾਂ ਦੇ ਦਿਨਾ ਦਾ ਨਿਸਚਾ ਕਰਨ ਲਈ, ਇਸ ਲਫ਼ਜ਼ ਦੀ ਟਕਸਾਲੀ ਜਾਂ ਪਰਿਮਾਣ ਰੂਪ ਵਿਚ ਵਰਤੋਂ ਕਰਾਂਗੇ।

ਮਨੁੱਖੀਅਹੋਰਾਤ੍ਰ

[ਅਲ-ਬਿਰੂਨੀ ਹੋਰ ਕਿਸਮ ਦੇ ਦਿਨਾਂ ਦਾ ਬਿਉਰਾ ਪੇਸ਼ ਕਰਦਾ ਹੈ। ਇਸ ਬਿਉਰੇ ਵਿਚੋਂ ਚੋਣਵੇਂ ਅੰਸ਼ ਹੇਠਾਂ ਦਿੱਤੇ ਜਾ ਰਹੇ ਹਨ :]

ਮਨੁੱਖੀ ਅਹੋਰਾਤ੍ਰ ਉਪਰੰਤ *ਪਿਤ੍ਰਿਣਾਮਅਹੋਰਾਤ੍ਰ* ਅਰਥਾਤ ਪਿੱਤਰਾਂ ਦਾ ਅਹੋਰਾਤ੍ਰ ਹੈ, ਜਿਨ੍ਹਾਂ ਦੀਆਂ ਆਤਮਾਵਾਂ, ਹਿੰਦੂਆਂ ਦੇ ਵਿਸ਼ਵਾਸ ਅਨੁਸਾਰ, ਚੰਦ੍ਰਲੋਕ ਅੰਦਰ ਨਿਵਾਸ ਕਰਦੀਆਂ ਹਨ। ਇਸ ਦੇ ਦਿਨ ਅਤੇ ਰਾਤ ਕਿਸੇ ਖਾਸ ਦਿਗਮੰਡਲ ਦੇ ਸੰਬੰਧ ਨਾਲ (ਸੂਰਜ) ਉਦੈ ਜਾਂ ਅਸਤ ਹੋਣ ਉਤੇ ਨਹੀਂ, ਸਗੋਂ ਰੌਸ਼ਨੀ ਅਤੇ ਹਨੇਰੇ ਉਤੇ ਨਿਰਭਰ ਹਨ। ਜਦੋਂ ਚੰਦ੍ਰਮਾ ਉਨ੍ਹਾਂ ਦੇ ਮੰਡਲਾਂ ਦੇ ਬਹੁਤ ਹੀ ਉੱਚੇ ਹਿੱਸਿਆਂ ਵਿਚ ਹੁੰਦਾ ਹੈ, ਤਾਂ ਉਨ੍ਹਾਂ ਲਈ ਦਿਨ ਹੁੰਦਾ ਹੈ; ਅਤੇ ਜਦੋਂ ਉਹ ਹੇਠਲੇ ਹਿੱਸਿਆਂ ਵਿਚ ਹੁੰਦਾ ਹੈ, ਤਾ ਉਨ੍ਹਾਂ ਲਈ ਰਾਤ ਹੁੰਦੀ ਹੈ। ਇਹ ਸਪੱਸ਼ਟ ਹੈ ਕਿ ਉਨ੍ਹਾਂ ਦਾ ਚਾਨਣ *ਸੰਜੋਗ* ਦਾ ਸਮਾਂ ਜਾ ਪੂਰਨਮਾਸ਼ੀ ਹੈ, ਅਤੇ ਉਨ੍ਹਾ ਲਈ ਹਨੇਰ ਦਾ ਸਮਾਂ *ਅਮਾਵਸ*, ਜਾਂ ਨਵਾਂ ਚੰਦ ਹੈ। ਇਸ ਲਈ ਪਿੱਤਰਾਂ ਦਾ ਅਹੋਰਾਤ੍ਰ ਇਕ ਪੂਰਾ ਚੰਦ੍ਰਮਾਸ ਹੈ, ਉਨ੍ਹਾਂ ਦਾ ਦਿਨ ਅੱਧੇ ਚੰਦ੍ਰਮਾ ਦੇ ਵੇਲੇ ਆਰੰਭ ਹੁੰਦਾ ਹੈ ਜਦੋਂ ਚੰਦ੍ਰਮਾ ਦੇ ਸਰੀਰ ਉਤੇ ਪ੍ਰਕਾਸ਼ ਵਧਣ ਲੱਗ ਪੈਂਦਾ ਹੈ, ਅਤੇ ਰਾਤ ਅੱਧੇ ਚੰਦ੍ਰਮਾ ਦੇ ਵੇਲੇ ਸ਼ੁਰੂ ਹੁੰਦੀ ਹੈ, ਜਦੋਂ ਉਸ ਦਾ ਪ੍ਰਕਾਸ਼ ਘਟਣ ਲੱਗ ਪੈਂਦਾ ਹੈ....

ਪਿੱਤਰਾਂ ਦਾ ਦਿਨ

ਇਸ ਉਪਰੰਤ *ਦਿੱਵ-ਅਹੋਰਾਤ੍ਰ*, ਅਰਥਾਤ ਦੇਵਤਿਆਂ ਦਾ ਦਿਨ-ਰਾਤ ਹੈ। ਇਹ ਪਤਾ ਹੀ ਹੈ ਕਿ ਸਭ ਤੋਂ ਵੱਡੇ ਅਕਸ਼ਾਂਸ਼ ਦਾ ਦਿਗਮੰਡਲ, ਜਿਹੜਾ 90° ਹੈ, ਜਿਥੇ ਹੁਣ ਧ੍ਰੁਵ ਸਿਖਰ ਉਤੇ ਠਹਿਰਦਾ ਹੈ, ਉਸ ਦੇ ਠੀਕ-ਠੀਕ ਤੌਰ ਤੇ ਤਾਂ ਨਹੀਂ, ਪਰ ਨੇੜੇ-ਤੇੜੇ ਭੂਮੱਧ-ਰੇਖਾ ਹੈ, ਕਿਉਂਕਿ ਇਹ ਧਰਤੀ ਦੀ ਉਸ ਥਾਂ ਤੇ ਦਿਸਣ ਵਾਲੇ ਦਿਗਮੰਡਲ ਤੋਂ ਰਤਾ ਕੁ ਹੇਠਾਂ ਹੈ, ਜਿਸ ਉਪਰ ਮੇਰੂ ਪਰਬਤ ਹੈ; ਇਸ ਦੀ ਚੋਟੀ ਅਤੇ ਢਲਾਣਾਂ ਲਈ ਦਿਗਮੰਡਲ ਅਤੇ ਭੂਮੱਧ-ਰੇਖਾ ਬਿਲਕੁਲ ਇਕ ਸਮਾਨ ਹੋ ਸਕਦੇ ਹਨ, ਭਾਵੇਂ ਦ੍ਰਿਸ਼ਟਮਾਨ ਦਿਗਮੰਡਲ ਇਸ ਦੇ ਕੁਝ ਹੇਠਾਂ (ਅਰਥਾਤ ਧੁਰ ਦੱਖਣ ਵਲ) ਸਥਿਤ ਹੋਵੇ। ਫਿਰ, ਇਹ ਸਪੱਸ਼ਟ ਹੈ ਕਿ ਰਾਸ਼ੀ-ਚੱਕਰ ਭੂਮੱਧ-ਰੇਖਾ ਰਾਹੀਂ ਕੱਟੇ ਜਾਣ ਕਰਕੇ ਦੋ ਅੱਧਿਆਂ ਵਿਚ ਵੰਡਿਆ

ਦੇਵਤਿਆਂ ਦਾ ਦਿਨ

ਹੋਇਆ ਹੈ; ਇਕ ਅੱਧਾ ਤਾਂ ਭੂਮੱਧ-ਰੇਖਾ ਦੇ ਉਪਰ (ਯਾਨੀ ਕਿ ਇਸ ਦੇ ਉੱਤਰ ਵਲ) ਹੈ, ਅਤੇ ਦੂਜਾ ਅੱਧ ਇਸ ਦੇ ਹੇਠਾਂ ਹੈ। ਉੱਤਰੀ ਝੁਕਾਉ (ਉੱਤਰਾਇਣ) ਦੀਆਂ ਰਾਸ਼ੀਆਂ ਅੰਦਰ ਸੂਰਜ ਦੀ ਗਤੀ ਚੱਕੀ ਦੇ ਘੁੰਮਣ ਵਾਂਗ ਹੁੰਦੀ ਹੈ ਕਿਉਂਕਿ ਉਹ ਦਿਨ ਦੇ ਜਿਹੜੇ ਵ੍ਰਿਤ-ਅੰਸ਼ ਬਣਾਉਂਦਾ ਹੈ, ਉਹ ਮਹਿਰਾਬ ਦੀ ਸ਼ਕਲ ਵਿਚ ਦਿਗਮੰਡਲ ਦੇ ਸਮਾਨਾਂਤਰ ਹੁੰਦੇ ਹਨ, ਜਿਵੇਂ ਕਿ ਧੁੱਪ-ਘੜੀ ਦੇ ਮੁਆਮਲੇ ਵਿਚ। ਜਿਹੜੇ ਲੋਕ ਉੱਤਰੀ-ਧ੍ਰੁਵ ਦੇ ਹੇਠਾਂ ਰਹਿੰਦੇ ਹਨ, ਉਨ੍ਹਾ ਨੂੰ ਸੂਰਜ ਦਿਗ-ਮੰਡਲ ਦੇ ਉਪਰ ਦਿਸਦਾ ਹੈ, ਇਸ ਲਈ ਉਨ੍ਹਾਂ ਕੋਲ ਦਿਨ ਹੁੰਦਾ ਹੈ, ਜਦ ਕਿ ਜਿਹੜੇ ਦੱਖਣੀ-ਧ੍ਰੁਵ ਦੇ ਹੇਠਾਂ ਰਹਿੰਦੇ ਹਨ, ਉਨ੍ਹਾਂ ਲਈ ਸੂਰਜ ਦਿਗ-ਮੰਡਲ ਦੇ ਹੇਠਾਂ ਲੁਕਿਆ ਹੋਇਆ ਹੁੰਦਾ ਹੈ, ਇਸੇ ਲਈ ਉਨ੍ਹਾਂ ਕੋਲ ਰਾਤ ਹੁੰਦੀ ਹੈ। ਤਾਂ ਜਦੋਂ ਸੂਰਜ ਦੱਖਣੀ ਰਾਸ਼ੀਆਂ (ਦੱਖਣਾਇਣ) ਵਲ ਜਾਂਦਾ ਹੈ, ਤਾ ਉਹ ਦਿਗਮੰਡਲ ਹੇਠਾਂ (ਅਰਥਾਤ ਭੂਮੱਧ-ਰੇਖਾ ਦੇ ਦੱਖਣ ਵਿਚ) ਚੱਕੀ ਵਾਂਗ ਘੁੰਮਦਾ ਹੈ; ਇਸੇ ਲਈ ਉੱਤਰੀ-ਧ੍ਰੁਵ ਹੇਠਾਂ ਰਹਿਣ ਵਾਲਿਆਂ ਲਈ ਰਾਤ, ਅਤੇ ਦੱਖਣੀ-ਧ੍ਰੁਵ ਹੇਠਲੇ ਨਿਵਾਸੀਆ ਲਈ ਦਿਨ ਹੁੰਦਾ ਹੈ।

*ਦੇਵਤਿਆਂ*, ਅਰਥਾਤ ਅਧਿਆਤਮਕ ਹੋਂਦਾ ਦੀਆਂ ਰਿਹਾਇਸ਼ਗਾਹਾਂ ਦੋ ਧ੍ਰੁਵਾ ਦੇ ਹੇਠਾਂ ਹਨ; ਇਸ ਲਈ ਇਸ ਕਿਸਮ ਦਾ ਦਿਨ ਉਨ੍ਹਾ ਦੇ ਨਾਂ ਉਤੇ *ਦੇਵਤਿਆਂ* ਦਾ ਦਿਨ ਅਖਵਾਉਂਦਾ ਹੈ।

ਕੁਸੁਮਪੁਰ ਦੇ ਆਰੀਆਭੱਟ ਦਾ ਕਥਨ ਹੈ ਕਿ ਦੇਵਤੇ ਸੂਰਜ ਦੇ ਸਾਲ ਦਾ ਇਕ ਅੱਧਾ ਅਤੇ ਦਾਨਵ ਉਸ ਦਾ ਦੂਜਾ ਅੱਧਾ ਦੇਖਦੇ ਹਨ; ਪਿੱਤਰ ਚੰਦ੍ਰਮਾ ਮਹੀਨੇ ਦਾ ਇਕ ਅੱਧਾ ਅਤੇ ਮਨੁੱਖ ਉਸ ਦਾ ਦੂਜਾ ਅੱਧਾ ਦੇਖਦੇ ਹਨ। ਇਸ ਤਰ੍ਹਾ ਰਾਸ਼ੀ-ਚੱਕਰ ਅੰਦਰ ਸੂਰਜ ਦੇ ਇਕ ਵਾਰੀ ਚੱਕਰ ਕੱਟ ਲੈਣ ਤੇ ਦੇਵ ਅਤੇ ਦਾਨਵ ਦੋਹਾ ਦੇ ਦਿਨ ਅਤੇ ਰਾਤ ਹੋ ਜਾਂਦੇ ਹਨ ਅਤੇ ਉਨ੍ਹਾਂ ਦਾ ਜੋੜ ਅਹੋਰਾਤ੍ਰ ਹੈ।

ਸਿੱਟੇ ਵਜੋਂ, ਸਾਡਾ ਸਾਲ ਦੇਵਤਿਆਂ ਦੇ ਦਿਨ-ਰਾਤ ਤੋਂ ਵੱਖਰਾ ਨਹੀਂ। ਪਰ ਇਸ ਅੰਦਰ (ਪਿੱਤਰਾਂ ਦੇ ਅਹੋਰਾਤ੍ਰ ਵਾਂਗ) ਦਿਨ ਅਤੇ ਰਾਤ ਬਰਾਬਰ ਨਹੀਂ ਹੁੰਦੇ, ਕਿਉਂਕਿ ਸੂਰਜ ਉੱਤਰਾਇਣ ਵਿਚ ਆਪਣੇ ਧੁਰ-ਦੂਰ ਦੀ ਉੱਚੀ ਥਾ ਦੁਆਲੇ ਸਹਿਜੇ-ਸਹਿਜੇ ਚੱਲਦਾ ਹੈ, ਜਿਸ ਤੋਂ ਦਿਨ ਕੁਝ ਜ਼ਿਆਦਾ ਲੰਬਾ ਹੋ ਜਾਂਦਾ ਹੈ। ਪਰ ਇਹ ਭੇਦ ਦਿਸਣ ਵਾਲੇ ਦਿਗ-ਮੰਡਲ ਅਤੇ ਅਸਲੀ ਦਿਗ-ਮੰਡਲ ਦੇ ਵਿਚਕਾਰਲੇ ਫ਼ਰਕ ਦੇ ਬਰਾਬਰ ਨਹੀਂ, ਕਿਉਂ ਜੋ ਇਹ ਸੂਰਜ ਦੇ ਗੋਲੇ ਉਤੇ ਦੇਖਿਆ ਨਹੀਂ ਜਾ ਸਕਦਾ। ਇਸ ਦੇ ਨਾਲ ਹੀ ਹਿੰਦੂਆਂ ਦੇ ਮਤ ਅਨੁਸਾਰ ਉਨ੍ਹਾ ਥਾਵਾਂ ਦੇ ਨਿਵਾਸੀ ਮੇਰੂ ਪਰਬਤ ਉਤੇ ਰਹਿਣ ਕਰਕੇ ਪ੍ਰਿਥਵੀ-ਤਲ ਤੋਂ ਉੱਚੇ ਉਠੇ ਹੋਏ ਹਨ। ਜਿਸ ਕਿਸੇ ਦਾ ਇਹ ਮਤ ਹੈ, ਉਸ ਦਾ ਮੇਰੂ ਪਰਬਤ ਦੀ ਉਚਾਈ ਬਾਰੇ ਵੀ ਉਹੀ ਮਤ ਹੈ ਜਿਸਦਾ ਅਸੀਂ ਉਚਿਤ ਥਾਂ ਉਤੇ ਜ਼ਿਕਰ ਕੀਤਾ ਹੈ (ਅਧਿਆਇ 23 ਵਿਚ)। ਮੇਰੂ ਪਰਬਤ ਦੀ ਇਸ ਉਚਾਈ ਦੇ ਸਿੱਟੇ ਵਜੋਂ ਉਸ ਦੇ ਦਿਗਮੰਡਲ ਦਾ ਥੋੜ੍ਹਾ ਜਿਹਾ ਹੇਠਾ (ਅਰਥਾਤ ਭੂਮੱਧ-ਰੇਖਾ ਦੀ ਤੁਲਨਾ ਵਿਚ ਵਧੇਰੇ ਦੱਖਣ ਵਲ) ਚਲਾ ਜਾਣਾ ਜ਼ਰੂਰੀ ਹੈ, ਅਤੇ ਇਸ ਦੇ ਫਲਸਰੂਪ ਰਾਤ ਦੀ ਤੁਲਨਾ ਵਿਚ ਦਿਨ ਦੇ ਲੰਮੇ ਹੋਣ ਦਾ ਪਰਿਮਾਣ ਘਟ ਜਾਂਦਾ ਹੈ (ਕਿਉਂਕਿ ਤਦ ਸੂਰਜ ਆਪਣੇ ਉੱਤਰੀ ਉੱਚਤਮ ਸਥਾਨ ਉਤੇ ਬਿਲਕੁਲ ਨਹੀਂ ਪੁੱਜਦਾ

ਜਿਥੇ ਇਹ ਸਭ ਤੋਂ ਵੱਧ ਲੰਮੇ ਦਿਨ ਬਣਾਉਂਦਾ ਹੈ)। ਜੇ ਇਹ ਇਕ ਅਜਿਹੀ ਵਸਤ ਹੋਣ ਤੋਂ ਛੁਟ, ਜਿਸ ਬਾਰੇ ਹਿੰਦੂਆਂ ਵਿਚ ਆਪਸ ਵਿਚ ਹੀ ਮਤਭੇਦ ਹੈ, ਉਨ੍ਹਾਂ ਦੇ ਸਿਰਫ਼ ਇਕ ਧਾਰਮਿਕ ਬਿਰਤਾਤ ਦੇ ਸਿਵਾ ਕੋਈ ਹੋਰ ਚੀਜ਼ ਹੁੰਦੀ, ਤਾਂ ਅਸੀਂ ਖਗੋਲੀ ਗਿਣਤੀ ਰਾਹੀਂ ਭੂਮੱਧ-ਰੇਖਾ ਦੇ ਹੇਠਾਂ ਮੇਰੂ ਪਰਬਤ ਦੇ ਦਿਗਮੰਡਲ ਦੇ ਇਸ ਦਬਾਉ ਦਾ ਪਰਿਮਾਣ ਜਾਣਨ ਦੀ ਕੋਸ਼ਿਸ਼ ਕਰਦੇ, ਪਰ ਕਿਉਂਕਿ ਇਸ ਵਿਸ਼ੇ ਬਾਰੇ (ਮੇਰੂ ਪਰਬਤ ਦੇ ਕਲਪਿਤ ਵਸਤੂ ਹੋਣ ਕਰਕੇ) ਹੋਰ ਗਹਿਰਾਈ ਵਿਚ ਜਾਣ ਦਾ ਕੋਈ ਫ਼ਾਇਦਾ ਨਹੀਂ, ਇਸ ਲਈ ਅਸੀਂ ਇਸ ਨੂੰ ਛੱਡ ਰਹੇ ਹਾਂ.

ਇਸ ਮਗਰੋਂ *ਬ੍ਰਹਮਅਹੋਰਾਤ੍ਰ*, ਅਰਥਾਤ ਬ੍ਰਹਮਾ ਦਾ ਦਿਨ-ਰਾਤ ਹੈ। ਇਹ (ਪਿੱਤਰਾਂ ਦੇ ਅਹੋਰਾਤ੍ਰ ਵਾਂਗ) ਰੌਸ਼ਨੀ ਅਤੇ ਹਨੇਰੇ ਤੋਂ, ਜਾਂ (ਦੇਵਤਿਆ ਦੇ ਅਹੋਰਾਤ੍ਰ ਵਾਂਗ) ਕਿਸੇ ਨਛੱਤਰ ਦੇ ਦਿਸਣ ਜਾਂ ਛਿਪ ਜਾਣ ਤੋਂ ਨਹੀਂ, ਸਗੋਂ ਰਚੇ ਹੋਏ ਪਦਾਰਥਾਂ ਦੇ ਭੌਤਿਕ ਸਰੂਪ ਨਾਲ ਬਣਾਇਆ ਗਿਆ ਹੈ, ਜਿਸ ਦੇ ਸਿੱਟੇ ਵਜੋਂ ਉਹ ਦਿਨ ਵਿਚ ਚੱਲਦੇ ਅਤੇ ਰਾਤ ਵਿਚ *ਠਹਿਰਦੇ* ਹਨ। ਬ੍ਰਹਮਾ ਦੇ ਦਿਨ-ਰਾਤ ਦੀ ਲੰਬਾਈ ਸਾਡੀ ਗਿਣਤੀ ਦੇ ਅਨੁਸਾਰ ਅੱਠ ਅਰਬ ਚੌਹਠ ਕਰੋੜ (8,640,000,000) ਸਾਲ ਹੈ। ਇਸ ਦੇ ਅੱਧੇ ਹਿੱਸੇ ਵਿਚ, ਅਰਥਾਤ ਦਿਨ ਵਿਚ; ਆਕਾਸ਼ ਆਪਣੇ ਅੰਦਰਲੀਆਂ ਸਾਰੀਆ ਵਸਤਾ ਨਾਲ ਘੁੰਮਦਾ ਹੈ, ਧਰਤੀ ਉਤਪੰਨ ਕਰਦੀ ਹੈ, ਅਤੇ ਉੱਤਪਤੀ ਅਤੇ ਵਿਨਾਸ਼ ਦੇ ਪਰਿਵਰਤਨ ਪ੍ਰਿਥਵੀ-ਤਲ ਉਤੇ ਲਗਾਤਾਰ ਹੁੰਦੇ ਰਹਿੰਦੇ ਹਨ। ਦੂਜੇ ਅੱਧ ਅਰਥਾਤ ਰਾਤ ਵਿਚ, ਜਿਹੜੀਆਂ ਗੱਲਾਂ ਦਿਨ ਵਿਚ ਹੁੰਦੀਆਂ ਹਨ, ਉਨ੍ਹਾ ਦੇ ਬਿਲਕੁਲ ਉਲਟ ਹੁੰਦਾ ਹੈ। ਧਰਤੀ ਤਬਦੀਲ ਨਹੀਂ ਹੁੰਦੀ, ਕਿਉਂਕਿ ਜਿਹੜੀਆਂ ਵਸਤਾਂ ਤਬਦੀਲੀ ਪੈਦਾ ਕਰਦੀਆਂ ਹਨ, ਉਹ ਆਰਾਮ ਕਰ ਰਹੀਆਂ ਹੁੰਦੀਆ ਹਨ ਅਤੇ ਸਾਰੀਆਂ ਗਤੀਆਂ ਬੰਦ ਹੁੰਦੀਆਂ ਹਨ, ਜਿਵੇਂ ਕਿ ਪ੍ਰਕ੍ਰਿਤੀ ਰਾਤ ਅਤੇ ਸਰਦੀ ਦੀ ਰੁੱਤ ਵਿਚ ਆਰਾਮ ਕਰਦੀ ਹੈ, ਅਤੇ ਦਿਨ ਤੇ ਗਰਮੀ ਦੀ ਰੁੱਤ ਵਿਚ ਨਵਜੀਵਨ ਲਈ ਤਿਆਰੀ ਕਰਦੀ ਹੋਈ ਆਪਣੇ ਆਪ ਨੂੰ ਇਕਾਗਰ ਕਰਦੀ ਹੈ।

ਬ੍ਰਹਮਾ ਦਾ ਦਿਨ

ਬ੍ਰਹਮਾ ਦਾ ਹਰ ਇਕ ਦਿਨ ਅਤੇ ਹਰ ਇਕ ਰਾਤ ਇਕ-ਇਕ ਕਲਪ ਹੁੰਦੇ ਹਨ, ਅਤੇ ਕਲਪ ਸਮੇਂ ਦੀ ਉਹ ਮਿਆਦ ਹੈ, ਜਿਸ ਨੂੰ ਮੁਸਲਮਾਨ ਲੇਖਕ *ਸਿੰਦਹਿੰਦ ਦਾ ਸਾਲ* ਆਖਦੇ ਹਨ।

ਅੰਤ ਵਿਚ *ਪੁਰਖਅਹੋਰਾਤ੍ਰ* ਅਰਥਾਤ ਸਰਵਾਤਮਾ ਦਾ ਦਿਨ-ਰਾਤ ਹੈ। ਇਸ ਨੂੰ ਮਹਾਕਲਪ ਅਰਥਾਤ ਸਭ ਤੋਂ ਵੱਡਾ ਕਲਪ ਵੀ ਆਖਦੇ ਹਨ। ਹਿੰਦੂ ਸਮੇਂ ਦੀ ਕਲਪਨਾ ਕਰਨ ਵਾਂਗ ਕਿਸੇ ਵਸਤੂ ਰਾਹੀਂ ਸਾਧਾਰਨ ਰੂਪ ਵਿਚ ਸਿਰਫ਼ ਮਿਆਦ ਦਾ ਨਿਸਚਾ ਕਰਨ ਦੇ ਉੱਦੇਸ਼ ਤੋਂ ਇਸ ਦੀ ਵਰਤੋਂ ਕਰਦੇ ਹਨ, ਪਰ ਇਸ ਦਾ ਦਿਨ ਅਤੇ ਰਾਤ ਦੇ ਰੂਪ ਵਿਚ ਖ਼ਾਸ ਤੌਰ ਤੇ ਜ਼ਿਕਰ ਨਹੀਂ ਕਰਦੇ। ਮੇਰਾ ਵਿਚਾਰ ਹੈ ਕਿ ਇਸ ਅਹੋਰਾਤ੍ਰ ਦੇ ਦਿਨ ਦਾ ਅਰਥ ਆਤਮਾ ਦੇ *ਅਵਿਅਕਤ* (ਅਮੂਰਤ) ਦੇ ਨਾਲ ਸੰਬੰਧ ਦੀ ਮਿਆਦ, ਅਤੇ ਰਾਤ ਦਾ ਅਰਥ ਉਨ੍ਹਾਂ ਦੇ ਇਕ ਦੂਜੇ ਤੋਂ ਵਿਛੋੜੇ ਦੀ, ਅਤੇ (ਅਵਿਅਕਤ ਨਾਲ ਮਿਲੇ ਰਹਿਣ ਦੀ

ਥਕਾਨ ਤੋਂ) ਆਤਮਾਵਾ ਦੇ ਆਰਾਮ ਦੀ ਸਥਿਤੀ ਹੈ, ਅਤੇ ਉਹ ਅਵਸਥਾ ਜਿਹੜੀ ਆਤਮਾ ਦੇ *ਅਵਿਅਕਤ* ਨਾਲ ਸੰਜੋਗ ਜਾ ਇਸ ਦੇ *ਅਵਿਅਕਤ* ਨਾਲ ਵਿਜੋਗ ਦੀ ਲੋੜ ਪੈਦਾ ਕਰਦੀ ਹੈ, ਉਹ ਇਸ ਅਹੋਰਾਤ੍ਰ ਦੇ ਅੰਤ ਉਤੇ ਆਪਣੇ ਉਸ ਵੇਲੇ ਦੇ ਅੰਤ ਨੂੰ ਜਾ ਪਹੁੰਚਦੀ ਹੈ। *ਵਿਸ਼ਨੂੰ-ਧਰਮ* ਵਿਚ ਦੱਸਿਆ ਗਿਆ ਹੈ : "ਬ੍ਰਹਮਾ ਦੀ ਉਮਰ ਪੁਰਖ ਦਾ (ਇਕ) ਦਿਨ ਹੈ, ਅਤੇ ਪੁਰਖ ਦੀ (ਇਕ) ਰਾਤ ਵੀ ਉਤਨੀ ਹੀ ਲੰਬੀ ਹੁੰਦੀ ਹੈ" .

ਅਧਿਆਇ 34

# ਦਿਨ-ਰਾਤ ਦੀ ਸਮੇਂ ਦੇ ਛੋਟੇ ਹਿੱਸਿਆਂ ਵਿਚ ਵੰਡ

ਹਿੰਦੂ ਲੋਕ ਸਮੇਂ ਦੇ ਬਹੁਤ ਹੀ ਸੂਖਮ ਹਿੱਸਿਆਂ ਦੀ ਕਲਪਨਾ ਵਿਚ ਫ਼ਜ਼ੂਲ ਹੀ ਮਿਹਨਤ ਕਰਦੇ ਹਨ, ਪਰ ਉਨ੍ਹਾਂ ਦੇ ਜਤਨ ਤੋਂ ਕੋਈ ਸਰਬ ਮੰਨਣਯੋਗ ਅਤੇ ਇਕਰੂਪ ਪ੍ਰਬੰਧ ਹੋਂਦ ਵਿਚ ਨਹੀਂ ਆਇਆ। ਇਸ ਦੇ ਉਲਟ, ਤੁਹਾਨੂੰ ਸ਼ਾਇਦ ਹੀ ਕੋਈ ਦੋ ਕਿਤਾਬਾ ਜਾ ਦੋ ਮਨੁੱਖ ਅਜਿਹੇ ਮਿਲਣ, ਜਿਨ੍ਹਾਂ ਦੀ ਇਸ ਬਾਰੇ ਇਕ ਰਾਇ ਹੋਵੇ।

ਘਟੀ-ਅਰਥਾਤ ਘੜੀ

ਪਹਿਲੀ ਗੱਲ ਤਾਂ ਇਹ ਹੈ ਕਿ ਅਹੋਰਾਤ੍ਰ ਸੱਠ ਮਿੰਟਾ ਜਾਂ *ਘੜੀਆਂ* ਵਿਚ ਵੰਡਿਆ ਹੋਇਆ ਹੈ..

ਚਸ਼ਕ

ਹਰ ਇਕ ਮਿੰਟ ਸੱਠ ਸਕਿੰਟਾਂ ਵਿਚ ਵੰਡਿਆ ਹੋਇਆ ਹੈ, ਜਿਸ ਨੂੰ *ਚਸ਼ਕ* ਜਾ ਚਖਕ, ਅਤੇ *ਵਿਘਟਿਕਾ* ਵੀ ਆਖਦੇ ਹਨ।

ਪ੍ਰਾਣ

ਹਰੇਕ ਸਕਿੰਟ ਛੇ ਹਿੱਸਿਆ ਜਾਂ ਪ੍ਰਾਣਾਂ ਅਰਥਾਤ ਸੁਆਸਾਂ ਵਿਚ ਵੰਡਿਆ ਹੋਇਆ ਹੈ...

ਭਾਵੇਂ ਅਸੀਂ ਪ੍ਰਾਣ ਦਾ ਇਸ ਨਿਯਮ ਨਾਲ ਨਿਰਧਾਰਣ ਕਰੀਏ (ਇਕ ਅਹੋਰਾਤ੍ਰ = 21,600 ਪ੍ਰਾਣ), ਜਾਂ ਅਸੀਂ ਹਰ ਇਕ ਘੜੀ ਨੂੰ 360 ਹਿੱਸਿਆਂ ਵਿਚ ਵੰਡੀਏ (60 x 360 = 21,600), ਜਾਂ ਮੰਡਲ ਦੇ ਹਰ ਇਕ ਜੁਜ਼ ਨੂੰ ਸੱਠ ਹਿੱਸਿਆਂ ਵਿਚ ਵੰਡੀਏ (360 x 60 = 21,600), ਹਰ ਤਰ੍ਹਾਂ ਨਾਲ ਗੱਲ ਇਕੋ ਹੀ ਰਹਿੰਦੀ ਹੈ।

ਵਿਨਾੜੀ

ਇਸ ਬਾਰੇ ਭਾਵੇਂ ਹਿੰਦੂ ਵੱਖੋ-ਵੱਖਰੀਆਂ ਪਰਿਭਾਸ਼ਾਵਾ ਦੀ ਵਰਤੋਂ ਕਰਦੇ ਹਨ, ਪਰ ਇਥੋਂ ਤੀਕ ਸਾਰਿਆਂ ਦੀ ਇਕ ਰਾਇ ਹੈ ..

ਹੋਰ ਲੋਕੀਂ ਮਿੰਟ ਅਤੇ ਸਕਿੰਟ ਦੇ ਵਿਚਕਾਰ ਇਕ ਤੀਜਾ ਮਾਨ *ਛਿਣ* ਪਾਉਂਦੇ ਹਨ, ਜਿਹੜਾ ਇਕ ਮਿੰਟ ਦਾ ਚੌਥਾ ਅੰਸ਼ (ਜਾ ਪੰਦਰਾਂ ਸਕਿੰਟ) ਹੁੰਦਾ ਹੈ। ਹਰ ਇਕ *ਛਿਣ* ਪੰਦਰਾਂ ਹਿੱਸਿਆਂ ਵਿਚ ਵੰਡਿਆ ਹੋਇਆ ਹੈ, ਜਿਨ੍ਹਾਂ ਵਿਚੋਂ ਹਰ ਇਕ ਹਿੱਸਾ ਮਿੰਟ ਦੇ ਸੱਠਵੇਂ ਹਿੱਸੇ

ਛਿਣ

ਦੇ ਬਰਾਬਰ ਹੁੰਦਾ ਹੈ, ਅਤੇ ਇਸੇ ਦਾ ਦੂਸਰਾ ਨਾਮ *ਚਸ਼ਕ* ਹੈ। ਇਸ ਦਾ ਨਾਮ *ਕਲਾ* ਰੱਖ ਦਿੱਤਾ ਗਿਆ ਹੈ।

ਸਮੇਂ ਦੇ ਇਨ੍ਹਾਂ ਖੰਡਿਤ ਹਿੱਸਿਆਂ ਦੇ ਵਿਭਿੰਨ ਕ੍ਰਮਾਂ ਵਿਚ ਤਿੰਨ ਨਾਮ ਮਿਲਦੇ ਹਨ, ਜਿਨ੍ਹਾਂ ਦਾ ਸਦਾ ਇਕੋ ਹੀ ਪ੍ਰਸੰਗ ਵਿਚ ਉੱਲੇਖ ਹੁੰਦਾ ਹੈ। ਇਨ੍ਹਾਂ ਵਿਚੋਂ ਸਭ ਤੋਂ ਵੱਡਾ *ਨਿਮੇਖ* ਹੈ, ਅਰਥਾਤ ਉਹ ਸਮਾਂ ਜਿਸ ਵਿਚ ਅੱਖ ਸੁਭਾਵਿਕ ਅਵਸਥਾ ਵਿਚ ਦੋ ਪਲਕ ਝਪਕਣ ਦੇ ਵਿਚਕਾਰ ਖੁਲ੍ਹੀ ਹੁੰਦੀ ਹੈ। *ਲਵ* ਇਸ ਸਮੇਂ ਦਾ ਮੱਧ, ਅਤੇ *ਤਰੁੱਟੀ* ਉਸ ਦਾ ਸਭ ਤੋਂ ਛੋਟਾ ਅੰਸ਼ ਹੈ। *ਤਰੁੱਟੀ* ਲਫ਼ਜ਼ ਦਾ ਅਰਥ ਪ੍ਰਦੇਸ਼ਿਨੀ (ਵਿਚਲੀ) ਉਂਗਲੀ ਨੂੰ ਅੰਗੂਠੇ ਦੇ ਅੰਦਰ ਵਲ ਚਟਕਾਉਂਦਾ ਹੈ (ਅਰਥਾਤ ਇਕ ਚੁਟਕੀ)। ਇਹ ਉਨ੍ਹਾਂ ਦੀ ਅਸਚਰਜਤਾ ਜਾਂ ਸ਼ਲਾਘਾ ਦੀ ਸੂਚਕ ਇਕ ਕੋਸ਼ਿਸ਼ ਹੈ। ਇਨ੍ਹਾਂ ਤਿੰਨਾਂ ਨਾਪਾਂ ਦੇ ਆਪਸੀ ਸੰਬੰਧ ਵਿਚ ਬਹੁਤ ਭਿੰਨਤਾ ਹੈ। ਕਈ ਹਿੰਦੂਆਂ ਦੇ ਮਤ ਅਨੁਸਾਰ

ਨਿਮੇਖ, ਲਵ, ਤਰੁੱਟੀ

2 *ਤਰੁੱਟੀ* = 1 *ਲਵ*।
2 *ਲਵ* = 1 ਨਿਮੇਖ।

ਫਿਰ, *ਨਿਮੇਖ* ਅਤੇ ਸਮੇਂ ਦੇ ਖੰਡਿਤ ਹਿੱਸਿਆਂ ਦੇ ਅਗਲੇ ਹੋਰ ਉੱਚੇ ਕ੍ਰਮ ਵਿਚਲੇ ਸੰਬੰਧ ਬਾਰੇ ਉਨ੍ਹਾ ਦਾ ਮਤਭੇਦ ਹੈ, ਕਿਉਂਕਿ ਕਈ ਤਾਂ *ਕਾਸ਼ਠਾ* ਅੰਦਰ ਪੰਦਰਾ *ਨਿਮੇਖ* ਅਤੇ ਕਈ ਤੀਹ *ਨਿਮੇਖ* ਮੰਨਦੇ ਹਨ। ਹੋਰ ਲੋਕ ਫਿਰ ਇਨ੍ਹਾ ਤਿੰਨ ਮਾਨਾਂ ਵਿਚੋਂ ਹਰ ਇਕ ਨੂੰ ਅੱਠ-ਅੱਠ ਵਿਚ ਵੰਡਦੇ ਹਨ, ਤਾਂ ਕਿ -

8 *ਤਰੁੱਟੀ* = 1 *ਲਵ*।
2 *ਲਵ* = 1 *ਨਿਮੇਖ*।
8 *ਨਿਮੇਖ* = 1 *ਕਾਸਠਾ* (?) . . .

| ਸਮੇਂ ਦੇ ਨਾਪਾ ਦੇ ਨਾਮ | ਛੋਟਾ ਨਾਪ ਵੱਡੇ (ਨਾਪ) ਅੰਦਰ ਕਿੰਨੀ ਵਾਰ ਸ਼ਾਮਲ ਹੈ। | ਇਕ ਦਿਨ ਵਿਚ ਇਸਦੇ ਕਿੰਨੇ (ਅੰਕ) ਸ਼ਾਮਲ ਹਨ। |
|---|---|---|
| ਘਟੀ (ਘੜੀ), ਨਾੜੀ | 60 | 60 |
| ਛਿਣ | 4 | 240 |
| ਚਸ਼ਕ, ਵਿਨਾੜੀ, ਕਲਾ | 15 | 3600 |
| ਪ੍ਰਾਣ | 6 | 21,600 |
| ਨਿਮੇਖ | 8 | 172,800 |
| ਲਵ | 8 | 1,382,400 |
| ਤਰੁੱਟੀ | 8 | 11,059,200 |
| ਅਣੂ | 8 | 88,473,600 |

ਹਿੰਦੂਆਂ ਨੇ ਅਹੋਰਾਤ੍ਰ ਨੂੰ ਅੱਠ *ਪਹਿਰਾਂ*, ਅਰਥਾਤ ਘੜੀ ਦੇ ਪਰਿਵਰਤਨਾਂ ਵਿਚ ਵੀ ਵੰਡਿਆ ਹੈ, ਅਤੇ ਉਨ੍ਹਾਂ ਦੇ ਕਈ ਹਿੱਸਿਆਂ ਵਿਚ *ਘਟੀ* ਦੇ ਅਨੁਸਾਰ ਜਲ-ਘੜੀਆਂ ਦਾ ਇੰਤਜ਼ਾਮ ਕੀਤਾ ਗਿਆ ਹੈ, ਜਿਸ ਤੋਂ ਅੱਠ ਘੜੀਆਂ ਦੇ ਸਮਿਆ ਦਾ ਨਿਸਚਾ ਕੀਤਾ ਜਾਂਦਾ ਹੈ। ਇਕ *ਘੜੀ* ਦੇ ਗੁਜ਼ਰ ਜਾਣ ਤੇ, ਜਿਹੜੀ ਸਾਢੇ ਸੱਤ ਘੜੀ ਹੁੰਦੀ ਹੈ, ਉਹ ਨਗਾਰਾ ਅਤੇ ਸੰਖ ਵਜਾਉਂਦੇ ਹਨ, ਜਿਸ ਨੂੰ ਫ਼ਾਰਸੀ ਵਿਚ *ਸਫ਼ੈਦ ਮੋਹਰਾ* ਆਖਦੇ ਹਨ। ਮੈਂ *ਪੁਰਸ਼ੂਰ* ਨਗਰ ਵਿਚ ਇਹ ਇਹ ਵੇਖਿਆ ਹੈ। ਇਨ੍ਹਾਂ ਜਲ-ਘੜੀਆ ਦੇ ਪ੍ਰਬੰਧਕਾਂ ਵਾਸਤੇ ਅਤੇ ਉਨ੍ਹਾਂ ਦੇ ਗੁਜ਼ਾਰੇ ਲਈ ਅਨੁਦਾਨ ਅਤੇ ਪੱਕੀ ਆਮਦਨ ਨਿਯਤ ਕੀਤੀ ਗਈ ਹੈ।

ਪਹਿਰ

ਫਿਰ, ਦਿਨ ਤੀਹ *ਮਹੂਰਤਾਂ* ਵਿਚ ਵੰਡਿਆ ਗਿਆ ਹੈ, ਪਰ ਇਹ ਵੰਡ ਖ਼ਾਸ ਸਪੱਸ਼ਟਤਾ ਵਾਲੀ ਨਹੀਂ, ਕਿਉਂਕਿ ਕਦੀ-ਕਦੀ ਇਹ ਵਿਚਾਰ ਹੁੰਦਾ ਹੈ ਕਿ *ਮਹੂਰਤਾਂ* ਦੀ ਲੰਬਾਈ ਸਦਾ ਬਰਾਬਰ ਹੁੰਦੀ ਹੈ, ਅਤੇ ਇਸ ਕਰਕੇ ਉਹ ਉਨ੍ਹਾਂ ਦਾ ਘਟੀ (ਘੜੀ) ਨਾਲ ਮਿਲਾਨ ਕਰਦੇ ਹਨ ਅਤੇ ਆਖਦੇ ਹਨ ਕਿ ਦੋ ਘੜੀਆਂ ਦਾ ਇਕ *ਮਹੂਰਤ* ਹੁੰਦਾ ਹੈ, ਜਾਂ ਉਹ ਉਨ੍ਹਾਂ ਦਾ ਘੜੀਆਂ ਨਾਲ ਮੁਕਾਬਲੇ ਕਰਦੇ ਹੋਏ ਆਖਦੇ ਹਨ ਕਿ ਇਕ *ਘੜੀ* ਤਿੰਨ ਅਤੇ ਤਿੰਨ-ਚੌਥਾਈ *ਮਹੂਰਤ* ਦੇ ਬਰਾਬਰ ਹੁੰਦੀ ਹੈ। ਇਥੇ ਮਹੂਰਤਾਂ ਦੀ ਵਰਤੋਂ ਇਸ ਤਰ੍ਹਾਂ ਕੀਤੀ ਗਈ ਹੈ ਜਿਵੇਂ ਉਹ *ਵਿਸ਼ਵੀ ਹੋਰਾ* (ਅਰਥਾਤ ਅਹੋਰਾਤ੍ਰ ਦੇ ਇੰਨੇ-ਇੰਨੇ ਸਮਾਨ ਭਾਗ) ਹਨ। ਪਰ ਇਕ ਦਿਨ ਦੇ ਜਾਂ ਇਕ ਰਾਤ ਦੇ ਅਜਿਹੇ ਘੰਟਿਆਂ ਦੀ ਗਿਣਤੀ ਅਕਸ਼ਾਂਸ਼ ਦੇ ਹਰ ਇਕ ਅੰਸ਼ ਤੇ ਵੱਖ-ਵੱਖ ਹੈ, ਅਤੇ ਇਸ ਤੋਂ ਸਾਨੂੰ ਇਹ ਵਿਚਾਰ ਫੁਰਦਾ ਹੈ ਕਿ ਦਿਨ ਵੇਲੇ *ਮਹੂਰਤ* ਦੀ ਲੰਬਾਈ *ਰਾਤ ਵੇਲੇ* ਤੋਂ ਵੱਖਰੀ ਹੁੰਦੀ ਹੈ ...

[*ਮਹੂਰਤ* ਦੀ ਲੰਬਾਈ ਇਕੋ ਜਿਹੀ ਜਾਂ ਵੱਖੋ-ਵੱਖਰੀ ਹੁੰਦੀ ਹੈ, ਇਸ ਬਾਰੇ ਪੁਲਿਸ਼ ਦੇ ਵਿਚਾਰਾਂ ਦੀ ਆਲੋਚਨਾਤਮਕ ਛਾਣਬੀਣ ਕੀਤੀ ਗਈ ਹੈ। ਪੰਨੇ 338-42.]

ਅਸੀਂ ਮਹੂਰਤਾਂ ਦੇ ਸੁਆਮੀਆਂ ਨੂੰ ਹੇਠ ਦਿੱਤੀ ਸੂਚੀ ਵਿਚ ਸਨਮੁਖ ਲਿਆ ਰਹੇ ਹਾਂ:

| ਮਹੂਰਤਾਂ ਦੀ ਸੰਖਿਆ | ਦਿਨ ਵਿਚ ਮਹੂਰਤਾਂ ਦੇ ਸੁਆਮੀ | ਰਾਤ ਵਿਚ ਮਹੂਰਤਾਂ ਦੇ ਸੁਆਮੀ |
|---|---|---|
| 1. | ਸ਼ਿਵ, ਅਰਥਾਤ ਮਹਾਦੇਵ | ਰੁਦ੍ਰ, ਅਰਥਾਤ ਮਹਾਦੇਵ |
| 2. | ਭੁਜੰਗ, ਅਰਥਾਤ ਸੱਪ | ਅਜ, ਅਰਥਾਤ ਸਾਰੇ ਖੁਰ ਵਾਲੇ ਜੰਤੂਆਂ ਦਾ ਸੁਆਮੀ |
| 3. | ਮਿਤ੍ਰ | ਅਹਿਰ ਬੁਧਨਿਯ, ਉੱਤਰਾਭਾਦ੍ਰਪਦਾ ਦਾ ਸੁਆਮੀ |
| 4. | ਪਿਤ੍ਰਿ | ਪੂਖਨ, ਰੇਵਤੀ ਦਾ ਸੁਆਮੀ |
| 5. | ਵਸੂ | ਦਸ੍ਰ, ਅਸ਼੍ਵਿਨੀ ਦਾ ਸੁਆਮੀ |

| | | |
|---|---|---|
| 6. | ਆਪਸ, ਅਰਥਾਤ ਜਲ | ਅੰਤਕ, ਅਰਥਾਤ ਮੌਤ ਦਾ ਦੇਵਤਾ |
| 7. | ਵਿਸ਼ਵ | ਅਗਨੀ, ਅਰਥਾਤ ਅੱਗ |
| 8. | ਵਿਰੰਚਯ, ਅਰਥਾਤ ਬ੍ਰਹਮਾ | ਧਾਤ੍ਰਿ, ਅਰਥਾਤ ਰੱਖਿਅਕ ਬ੍ਰਹਮਾ |
| 9. | ਕੇਸ੍ਵਰ, ਅਰਥਾਤ ਮਹਾਦੇਵ | ਸੋਮ, ਮ੍ਰਿਗਸ਼ਿਰਸ਼ ਦਾ ਸੁਆਮੀ |
| 10. | ਇੰਦ੍ਰਾਗਨੀ | ਗੁਰੂ, ਅਰਥਾਤ ਬ੍ਰਹਸਪਤੀ |
| 11. | ਰਾਜਾ ਇੰਦ੍ਰ | ਹਰੀ, ਅਰਥਾਤ ਨਾਰਾਇਣ |
| 12. | ਨਿਸ਼ਾਕਰ, ਅਰਥਾਤ ਚੰਦ੍ਰਮਾ | ਰਵੀ, ਅਰਥਾਤ ਸੂਰਜ |
| 13. | ਵਰੁਣ, ਅਰਥਾਤ ਬੱਦਲਾਂ ਦਾ ਰਾਜਾ | ਯਮ, ਮੌਤ ਦਾ ਦੇਵਤਾ |
| 14. | ਅਰਿਯਮਨ | ਤ੍ਵਸ਼ਟ੍ਰੀ, ਚਿਤ੍ਰਾ ਦਾ ਸੁਆਮੀ |
| 15. | ਭਾਗੇਯ (?) | ਅਨਿਲ, ਅਰਥਾਤ ਹਵਾ |

ਹਿੰਦੂ ਜੋਤਿਸ਼ ਦੇ ਘੰਟੇ

ਭਾਰਤਵਰਸ਼ ਵਿਚ ਜੋਤਸ਼ੀਆਂ ਤੋਂ ਇਲਾਵਾ ਹੋਰ ਕੋਈ ਵੀ *ਹੋਰਿਆਂ* ਦੀ ਵਰਤੋਂ ਨਹੀਂ ਕਰਦਾ, ਕਿਉਂਕਿ ਉਹ *ਹੋਰਾ-ਸੁਆਮੀਆਂ* ਦਾ, ਅਤੇ ਸਿੱਟੇ ਵਜੋਂ *ਅਹੋਰਾਤ੍ਰਾਂ* ਦੇ *ਸੁਆਮੀਆਂ* ਦਾ ਵੀ ਵਰਣਨ ਕਰਦੇ ਹਨ। ਅਹੋਰਾਤ੍ਰ ਦਾ ਸੁਆਮੀ ਨਾਲ ਹੀ ਰਾਤ ਦਾ ਸੁਆਮੀ ਵੀ ਹੁੰਦਾ ਹੈ, ਕਿਉਂਕਿ ਉਹ ਦਿਨ ਦਾ ਸੁਆਮੀ ਵੱਖ ਨਹੀਂ ਮੰਨਦੇ, ਅਤੇ ਇਸ ਸਿਲਸਿਲੇ ਵਿਚ ਰਾਤ ਦਾ ਕਦੇ ਜ਼ਿਕਰ ਨਹੀਂ ਹੁੰਦਾ। ਉਹ *ਸੰਸਾਰਕ ਹੋਰਿਆਂ* ਦੇ ਅਨੁਸਾਰ ਸੁਆਮੀਆਂ ਦੇ ਕ੍ਰਮ ਨੂੰ ਤਰਤੀਬ ਦਿੰਦੇ ਹਨ।

ਉਹ ਘੰਟੇ ਨੂੰ *ਹੋਰਾ* ਆਖਦੇ ਹਨ, ਅਤੇ ਇਸ ਨਾਂ ਤੋਂ ਇਹ ਸੰਕੇਤ ਮਿਲਦਾ ਹੈ ਕਿ ਅਸਲ ਵਿਚ ਉਹ ਵਕ੍ਰ *ਹੋਰਿਆਂ* ਦੀ ਵਰਤੋਂ ਕਰਦੇ ਹਨ, ਕਿਉਂਕਿ ਹਿੰਦੂ ਲੋਕ ਰਾਸ਼ੀਆਂ ਦੇ ਕੇਂਦਰਾਂ ਨੂੰ *ਹੋਰਾ* ਆਖਦੇ ਹਨ, ਜਿਸ ਨੂੰ ਅਸੀਂ ਮੁਸਲਮਾਨ ਲੋਕ *ਨੀਮ* ਬਹਰ ਆਖਦੇ ਹਾਂ। ਕਾਰਨ ਇਹ ਹੈ ਕਿ ਹਰ ਇਕ ਦਿਨ ਅਤੇ ਹਰ ਇਕ ਰਾਤ ਵਿਚ ਸਦਾ ਛੇ ਰਾਸ਼ੀਆਂ ਦਿਗਮੰਡਲ ਤੋਂ ਉਦੈ ਹੁੰਦੀਆਂ ਹਨ। ਇਸ ਲਈ ਰਾਸ਼ੀ ਦੇ ਅੱਧੇ ਹਿੱਸੇ ਦਾ ਨਾਂ ਘੰਟਾ ਹੋਵੇ, ਹਰ ਇਕ ਦਿਨ ਅਤੇ ਹਰ ਇਕ ਰਾਤ ਵਿਚ ਬਾਰ੍ਹਾਂ-ਬਾਰ੍ਹਾਂ ਘੰਟੇ ਹੁੰਦੇ ਹਨ ਅਤੇ ਸਿੱਟੇ ਘੰਟਿਆਂ ਦੇ ਸੁਆਮੀਆਂ ਦੀ ਕਲਪਨਾ ਵਿਚ ਜਿੰਨੇ ਘੰਟਿਆਂ ਦੀ ਵਰਤੋਂ ਕੀਤੀ ਗਈ ਉਹ ਵਕ੍ਰ *ਹੋਰਾ* ਹਨ, ਜਿਵੇਂ ਸਾਡੇ ਦੇਸ਼ ਵਿਚ ਉਨ੍ਹਾਂ ਦੀ ਵਰਤੋਂ ਹੁੰਦੀ ਹੈ, ਅਤੇ ਉਹ ਸੁਆਮੀਆਂ ਦੇ ਕਾਰਨ ਅਸਤਰਲੇਬਾਂ ਉਤੇ ਖੁਦੇ ਹੋਏ ਹਨ....

ਰੋਵੀ ਹੋਰਿਆਂ ਦੇ ਨਾ

ਹਿੰਦੂਆਂ ਨੇ ਵਕ੍ਰ *ਹੋਰਿਆਂ* ਦੇ ਖ਼ਾਸ ਨਾਂ ਰੱਖੇ ਹਨ, ਜਿਨ੍ਹਾਂ ਨੂੰ ਅਸੀਂ ਹੇਠਲੀ ਸੂਚੀ ਵਿਚ ਇਕੱਤਰ ਕਰ ਦਿੱਤਾ ਹੈ। ਸਾਡਾ ਵਿਚਾਰ ਹੈ ਕਿ ਇਹ *ਸਰੂਧਵ* ਨਾਂ ਦੀ ਕਿਤਾਬ ਵਿਚੋਂ ਲਏ ਗਏ ਹਨ।

| ਹੋਰਿਆਂ ਦੀ ਸੰਖਿਆ | ਦਿਨ ਵਿਚ ਹੋਰਿਆ ਦੇ ਨਾ | ਸ਼ੁਭ ਜਾਂ ਅਸ਼ੁਭ | ਰਾਤ ਵਿਚ ਉਨ੍ਹਾ ਦੇ ਨਾ | ਸ਼ੁਭ ਜਾਂ ਅਸ਼ੁਭ |
|---|---|---|---|---|
| 1. | ਰੌਦ੍ਰ | ਅਸ਼ੁਭ | ਕਾਲਰਾਤ੍ਰਿ | ਅਸ਼ੁਭ |
| 2. | ਸੌਮਯ | ਸ਼ੁਭ | ਰੋਧਿਨੀ | ਸ਼ੁਭ |
| 3. | ਕਰਾਲ | ਅਸ਼ੁਭ | ਵੈਰਹਮ | ਸ਼ੁਭ |
| 4. | ਸਤ੍ਰ | ਸ਼ੁਭ | ਤ੍ਰਾਸਨੀਯ | ਅਸ਼ੁਭ |
| 5. | ਵੇਗ | ਸ਼ੁਭ | ਗੂਹਨੀਯ | ਸ਼ੁਭ |
| 6. | ਵਿਸ਼ਾਲ | ਸ਼ੁਭ | ਮਾਯਾ | ਅਸ਼ੁਭ |
| 7. | ਮ੍ਰਿਤਯੂਸਾਰ | ਅਸ਼ੁਭ | ਦਮਰੀਯ | ਸ਼ੁਭ |
| 8. | ਸ਼ੁਭ | ਸ਼ੁਭ | ਜੀਵਹਰਣੀ | ਅਸ਼ੁਭ |
| 9. | ਕ੍ਰੋਡ | ਸ਼ੁਭ | ਸ਼ੋਸ਼ਿਣੀ | ਅਸ਼ੁਭ |
| 10. | ਚੰਡਾਲ | ਸ਼ੁਭ | ਵ੍ਰਿਸ਼ਣੀ | ਅਸ਼ੁਭ |
| 11. | ਕ੍ਰਿਤਿਕਾ | ਸ਼ੁਭ | ਦਾਹਰੀਯ | ਸਭ ਤੋਂ ਵੱਧ ਅਸ਼ੁਭ |
| 12. | ਅੰਮ੍ਰਿਤ | ਸ਼ੁਭ | ਚੰਤਿਮ | ਸ਼ੁਭ |

ਅਧਿਆਇ 35

# ਵੱਖ-ਵੱਖ ਕਿਸਮ ਦੇ ਮਹੀਨੇ ਅਤੇ ਸਾਲ

*ਸੁਭਾਵਿਕ* ਮਹੀਨਾ ਚੰਦ੍ਰਮਾ ਦੇ ਸੂਰਜ ਨਾਲ ਇਕ ਸੰਜੋਗ ਤੋਂ ਲੈ ਕੇ ਦੂਜੇ ਸੰਜੋਗ ਤਕ ਦੀ ਮਿਆਦ ਹੈ। ਅਸੀਂ ਇਸ ਨੂੰ ਭੌਤਿਕ ਇਸ ਲਈ ਆਖਦੇ ਹਾ ਕਿਉਂਕਿ ਇਸ ਦਾ ਵਿਕਾਸ ਉਸੇ ਤਰ੍ਹਾਂ ਹੁੰਦਾ ਹੈ, ਜਿਸ ਤਰ੍ਹਾ ਸਾਰੇ ਪ੍ਰਕ੍ਰਿਤਿਕ ਦਿਸਣ ਵਾਲੇ ਚਮਤਕਾਰਾ ਦਾ, ਜਿਹੜੇ ਅਣਹੋਂਦ ਵਰਗੇ ਕਿਸੇ ਖਾਸ ਉਦਗਮ 'ਚੋਂ ਉੱਗਦੇ ਹਨ, ਸਿਲਸਿਲੇਵਾਰ ਫੈਲਦੇ ਹਨ, ਵਧਦੇ ਹਨ, ਅਤੇ ਇਕ ਉੱਚੀ ਹੱਦ ਤੇ ਪਹੁੰਚ ਕੇ ਬਿਲਕੁਲ ਰੁਕ ਜਾਦੇ ਹਨ, ਫਿਰ ਉਨ੍ਹਾ ਦਾ ਉਤਰਾਉ ਸ਼ੁਰੂ ਹੋ ਜਾਦਾ ਹੈ, ਉਹ ਥੋੜ੍ਹੇ ਹੋ ਕੇ ਘਟਦੇ ਹਨ, ਇਥੋਂ ਤੀਕ ਕਿ ਜਿਸ ਅਣਹੋਂਦ ਵਿਚੋਂ ਉਹ ਉਗਮੇ ਸਨ, ਉਸੇ ਵਿਚ ਹੀ ਮੁੜ ਸਮਾ ਜਾਦੇ ਹਨ। ਇਸੇ ਤਰ੍ਹਾ ਚੰਦ੍ਰਮਾ ਦੇ ਪਿੰਡ ਉਤੇ ਰੌਸ਼ਨੀ ਦਾ ਵਿਕਾਸ ਹੁੰਦਾ ਹੈ, ਕਿਉਂਕਿ ਉਹ ਚੰਦ-ਵਿਹੂਣੀਆ ਰਾਤਾਂ (ਚੰਦ-ਮਾਸ ਦੀਆ ਆਖਰੀ ਤਿੰਨ ਰਾਤਾਂ) ਮਗਰੋਂ ਅਰਧ-ਨਵ ਚੰਦ੍ਰਮਾ, ਮਗਰੋਂ ਤਰੁਣ (ਜਵਾਨ) ਚੰਦ੍ਰਮਾ, ਅਤੇ ਪੂਰਨ ਚੰਦ੍ਰਮਾ ਦੇ ਰੂਪ ਵਿਚ ਦਿਸਦਾ ਹੈ, ਅਤੇ ਇਸ ਤੋਂ ਮਗਰੋਂ ਉਹ ਪਹਿਲਾ ਦੀਆ ਅਵਸਥਾਵਾ ਵਲ ਮੁੜਨਾ ਸ਼ੁਰੂ ਕਰ ਦਿੰਦਾ ਹੈ, ਇਥੋਂ ਤੀਕ ਕਿ ਉਹ ਛਿਪ ਜਾਂਦਾ ਹੈ, ਜਿਵੇ ਕਿ ਉਸ ਦਾ ਵਜੂਦ ਹੀ ਨਹੀਂ ਹੁੰਦਾ, ਜਿਹੜਾ ਮਨੁੱਖੀ ਇੰਦ੍ਰੀਆਂ ਵਾਸਤੇ ਹਰ ਤਰ੍ਹਾਂ ਨਾਲ ਅਣਹੋਏ ਵਰਗਾ ਹੈ। ਚੰਦ-ਵਿਹੂਣੀਆ ਰਾਤਾ ਅੰਦਰ ਚੰਦ੍ਰਮਾ ਕੁਝ ਚਿਰ ਤਕ ਕਿਉਂ ਬਣਿਆ ਰਹਿੰਦਾ ਹੈ, ਇਹ ਹਰ ਕਿਸੇ ਨੂੰ ਚੰਗੀ ਤਰ੍ਹਾ ਪਤਾ ਹੈ, ਪਰ ਉਹ ਕੁਝ ਸਮੇਂ ਲਈ ਪੂਰੇ ਚੰਦ੍ਰਮਾ ਦੇ ਰੂਪ ਵਿਚ ਕਿਉਂ ਬਣਿਆ ਰਹਿੰਦਾ ਹੈ, ਇਹ ਵਿਦਵਾਨ ਲੋਕਾਂ ਨੂੰ ਵੀ ਉਤਨੀ ਚੰਗੀ ਤਰ੍ਹਾਂ ਪਤਾ ਨਹੀਂ। ਉਨ੍ਹਾਂ ਨੂੰ ਜਾਣਨਾ ਚਾਹੀਦਾ ਹੈ ਕਿ ਚੰਦ੍ਰਮਾ ਦਾ ਪਿੰਡ ਸੂਰਜ ਦੇ ਪਿੰਡ ਦੇ ਮੁਕਾਬਲੇ ਵਿਚ ਕਿਤਨਾ ਛੋਟਾ ਹੈ, ਜਿਸ ਦੇ ਨਤੀਜੇ ਵਜੋਂ ਰੌਸ਼ਨ ਹਿੱਸਾ ਹਨੇਰੇ ਹਿੱਸੇ ਤੋਂ ਕਈ ਗੁਣਾ ਵੱਡਾ ਹੁੰਦਾ ਹੈ, ਅਤੇ ਇਸ ਕਰਕੇ ਚੰਦ੍ਰਮਾ ਦਾ ਕੁਝ ਚਿਰ ਤਕ ਪੂਰਨ ਚੰਦ੍ਰਮਾ ਦੇ ਰੂਪ ਵਿਚ ਨਜਰ ਆਉਣਾ ਲਾਜ਼ਮੀ ਹੈ।

ਚੰਦ੍-ਮਾਸ ਦੀ ਪਰਿਭਾਸ਼ਾ

ੴ ਚੰਦ੍ਰਮਾ ਦਾ ਗਿੱਲੇ ਪਦਾਰਥਾ ਉਤੇ ਖ਼ਾਸ ਅਸਰ ਹੁੰਦਾ ਹੈ; ਉਹ ਸਪੱਸ਼ਟ ਰੂਪ ਵਿਚ ਉਸ ਤੋਂ ਪ੍ਰਭਾਵਿਤ ਹੁੰਦੇ ਹਨ, ਮਿਸਾਲ ਦੇ ਤੌਰ ਤੇ, ਸਮੁੰਦਰ ਵਿਚ ਜੁਆਰਭਾਟੇ ਦਾ ਵਧਣਾ ਤੇ

ਘਟਣਾ ਇਕ ਨਿਯਮ ਸਮੇਂ ਅਤੇ ਚੰਦ੍ਰਕਲਾ ਦੇ ਨਾਲ-ਨਾਲ ਹੁੰਦਾ ਹੈ। ਇਹ ਸਾਰੀਆਂ ਗੱਲਾਂ ਸਮੁੰਦਰ-ਤੱਟ ਦੇ ਵਾਸੀਆਂ ਅਤੇ ਸਮੁੰਦਰੀ ਯਾਤਰੀਆਂ ਨੂੰ ਭਲੀ ਭਾਤ ਪਤਾ ਹਨ। ਇਸੇ ਤਰ੍ਹਾਂ ਵੈਦਾ ਨੂੰ ਵੀ ਇਹ ਚੰਗੀ ਤਰ੍ਹਾ ਪਤਾ ਹੈ ਕਿ ਇਸ ਦਾ ਰੋਗੀਆਂ ਦੇ *ਰਸਾਂ* ਉਤੇ ਅਸਰ ਪੈਂਦਾ ਹੈ ਅਤੇ ਬੁਖਾਰ ਦੀ ਤੇਜ਼ੀ ਦੇ ਦਿਨ ਚੰਦ੍ਰਮਾ ਦੀ ਗਤੀ ਦੇ ਨਾਲ-ਨਾਲ ਬਰਾਬਰ ਘੁੰਮਦੇ ਹਨ। ਪਦਾਰਥ-ਵਿੱਦਿਆ ਦੇ ਵਿਦਵਾਨ ਜਾਣਦੇ ਹਨ ਕਿ ਪਸ਼ੂਆ ਅਤੇ ਪੌਦਿਆਂ ਦੀ ਹਾਲਤ ਚੰਦ੍ਰਮਾ ਉਤੇ ਨਿਰਭਰ ਹੈ ਅਤੇ ਅਨੁਭਵੀ ਲੋਕਾਂ ਨੂੰ ਇਹ ਪਤਾ ਹੈ ਕਿ ਇਸ ਦਾ ਅਸਰ ਦਿਮਾਗ਼ ਅਤੇ ਮਿੱਝ ਉਤੇ, ਅੰਡਿਆ ਅਤੇ ਮਟਕਿਆ ਤੇ ਘੜਿਆ ਵਿਚ ਪਈ ਹੋਈ ਸ਼ਰਾਬ ਦੀ ਤਲਛਟ ਉਤੇ ਹੁੰਦਾ ਹੈ। ਇਹ ਪੂਰਨਮਾਸ਼ੀ ਸਮੇਂ ਸੌਣ ਵਾਲੇ ਲੋਕਾ ਦੇ ਮਨਾਂ ਨੂੰ ਜੋਸ਼ੀਲਾ ਬਣਾਉਂਦਾ ਹੈ ਅਤੇ ਚਾਨਣੀ ਵਿਚ ਪਏ ਹੋਏ ਲਿਨਨ ਦੇ ਕੱਪੜਿਆ ਉਤੇ ਅਸਰਅੰਦਾਜ਼ ਹੁੰਦਾ ਹੈ। ਕਿਸਾਨਾ ਨੂੰ ਪਤਾ ਹੈ ਕਿ ਖੀਰਿਆ, ਖ਼ਰਬੂਜ਼ਿਆਂ ਅਤੇ ਕਪਾਹ ਆਦਿ ਦੇ ਖੇਤਾਂ ਤੇ ਚੰਦ੍ਰਮਾ ਕਿਵੇ ਅਸਰ ਕਰਦਾ ਹੈ, ਅਤੇ ਸਗੋਂ ਉਹ ਕਈ ਤਰ੍ਹਾ ਦੇ ਬੀਜਾ ਨੂੰ ਬੀਜਣ, ਪੌਦਿਆਂ ਨੂੰ ਗੁੱਡਣ, ਕਲਮਾ ਲਾਉਣ ਅਤੇ ਪਸ਼ੂਆ ਨੂੰ ਮਿਲਾਉਣ ਦੇ ਸਮਿਆ ਨੂੰ ਵੀ ਚੰਦ੍ਰਮਾ ਦੀ ਗਤੀ ਦੇ ਅਧੀਨ ਹੀ ਰੱਖਦੇ ਹਨ। ਅਖੀਰ, ਜੋਤਸ਼ੀ ਜਾਣਦੇ ਹਨ ਕਿ ਰੁੱਤਾ ਸੰਬੰਧੀ ਘਟਨਾਵਾ ਚੰਦ੍ਰਮਾ ਦੇ ਉਨ੍ਹਾਂ ਅਨੇਕ ਰੂਪਾ ਉਤੇ ਨਿਰਭਰ ਹਨ ਜਿਨ੍ਹਾ ਥਾਣੀਂ ਚੰਦ੍ਰਮਾ ਆਪਣੇ ਗੇੜਿਆਂ ਸਮੇਂ ਗੁਜ਼ਰਦਾ ਹੈ। ਇਸ ਤਰ੍ਹਾ ਇਹ (ਸੁਭਾਵਿਕ) ਮਹੀਨਾ ਹੈ, ਅਤੇ ਅਜਿਹੇ ਬਾਰਾ ਮਹੀਨੇ ਤਕਨੀਕੀ ਭਾਸ਼ਾ ਵਿਚ *ਚੰਦ੍ਰ-ਸਾਲ* ਅਖਵਾਉਂਦੇ ਹਨ।

ਚਾਦਨੀ ਦੇ ਅਸਰ

ਸੁਭਾਵਿਕ ਸਾਲ ਸੂਰਜ ਦੇ ਗ੍ਰਹਿ-ਪਥ ਵਿਚ ਘੁੰਮਣ ਦੀ ਮਿਆਦ ਹੈ। ਅਸੀ ਇਸ ਨੂੰ ਸੁਭਾਵਿਕ ਇਸ ਲਈ ਆਖਿਆ ਹੈ ਕਿ ਇਸ ਵਿਚ ਖੇਤੀ ਅਤੇ ਉੱਤਪਤੀ ਦੇ ਸਿਲਸਿਲੇ ਦੀਆਂ ਉਹ ਸਾਰੀਆ ਅਵਸਥਾਵਾਂ ਸਾਮਲ ਹਨ, ਜਿਹੜੀਆ ਸਾਲ ਦੀਆਂ ਚਾਰ ਰੁੱਤਾ ਥਾਣੀਂ ਘੁੰਮਦੀਆਂ ਹਨ। ਇਸੇ ਵਿਚਕਾਰ ਇਕ ਖਿੜਕੀ ਦੇ ਟੋਟੇ ਵਿਚੋਂ ਗੁਜ਼ਰਦੀਆ ਹੋਈਆ ਸੂਰਜ ਦੀਆ ਕਿਰਨਾਂ ਅਤੇ ਛਾਇਆ-ਯੰਤਰ ਦੇ ਪਰਛਾਵੇਂ ਉਹੀ ਆਕਾਰ, ਉਹੀ ਸਥਿਤੀ, ਅਤੇ ਉਹੀ ਦਿਸ਼ਾ ਮੁੜ ਕੇ ਗ੍ਰਹਿਣ ਕਰਦੇ ਹਨ ਜਿਸ ਵਿਚ ਜਾਂ ਜਿਸ ਤੋਂ ਉਹ ਸ਼ੁਰੂ ਹੋਏ ਸਨ। ਇਹੋ ਸਾਲ ਹੈ, ਅਤੇ ਚੰਦ੍ਰਸਾਲ ਦੀ ਤੁਲਨਾ ਵਿਚ *ਸੌਰਸਾਲ* ਅਖਵਾਉਂਦਾ ਹੈ। ਜਿਵੇਂ ਚੰਦ੍ਰਮਾਸ ਚੰਦ੍ਰਸਾਲ ਦਾ ਬਾਰ੍ਹਵਾਂ ਹਿੱਸਾ ਹੈ, ਉਸੇ ਤਰ੍ਹਾ ਸਿੱਧਾਂਤਿਕ ਤੌਰ ਤੇ ਸੌਰਸਾਲ ਦਾ ਬਾਰ੍ਹਵਾ ਹਿੱਸਾ ਇਕ ਸੌਰ-ਮਹੀਨਾ ਹੈ। ਇਸ ਗਿਣਤੀ ਦਾ ਆਧਾਰ ਸੂਰਜ ਦਾ ਮੱਧਮਾਨੀ ਰਾਹ ਤੇ ਘੁੰਮਣਾ ਹੈ। ਪਰ ਜੇ ਉਸਦੀ ਬਦਲਦੀ ਰਹਿਣ ਵਾਲੀ ਚਾਲ ਦੇ ਆਧਾਰ ਉਤੇ ਗਿਣਤੀ ਕੀਤੀ ਜਾਵੇ, ਤਾ ਇਕ ਸੌਰ-ਮਾਸ ਉਸ ਦੇ ਇਕ ਰਾਸ਼ੀ ਅੰਦਰ ਠਹਿਰਨ ਦਾ ਸਮਾ ਹੈ।

ਸੂਰਜੀ ਮਹੀਨਾ

ਇਹ ਦੋ ਤਰ੍ਹਾ ਦੇ ਬਹੁਤ ਪ੍ਰਸਿੱਧ ਮਹੀਨੇ ਅਤੇ ਸਾਲ ਹਨ।

ਹਿੰਦੂ ਲੋਕ ਗ੍ਰਹਿ-ਸੰਜੋਗ ਨੂੰ *ਅਮਾਵਸ*, ਇਸ ਦੇ ਉਲਟ ਨੂੰ *ਪੂਰਨਮਾਸੀ* ਅਤੇ ਦੋ ਚੌਥੇ ਅੰਸ਼ਾਂ ਨੂੰ ਆਤਵਹ (?) ਆਖਦੇ ਹਨ। ਉਨ੍ਹਾ ਵਿਚੋਂ ਕਈ ਤਾ ਚੰਦ੍ਰ-ਮਹੀਨਿਆ ਅਤੇ ਦਿਨਾ

ਦੇ ਨਾਲ ਚੰਦ੍ਰਸਾਲਾਂ ਦੀ ਵਰਤੋਂ ਕਰਦੇ ਹਨ, ਕਈ ਹੋਰ ਲੋਕ ਸਿਰਫ਼ ਚੰਦ੍ਰਸਾਲ ਦੀ, ਪਰ ਰਾਸੀ ਦੇ 0° ਅੰਸ਼ ਤੋਂ ਸੁਰੂ ਕਰਕੇ ਸੌਰ-ਮਹੀਨਿਆ ਨੂੰ ਪ੍ਰਯੋਗ ਵਿਚ ਲਿਆਉਂਦੇ ਹਨ। ਸੂਰਜ ਦਾ ਕਿਸੇ ਰਾਸ਼ੀ ਅੰਦਰ ਪ੍ਰਵੇਸ਼ ਕਰਨਾ *ਸੰਗਰਾਂਦ* ਅਖਵਾਉਂਦਾ ਹੈ। ਪਰ, ਤਾਂ ਵੀ, ਇਹ ਚੰਦ੍-ਸੌਰ-ਗਿਣਤੀ ਸਿਰਫ਼ ਲਗਭਗ ਹੀ ਹੈ। ਜੇ ਉਹ ਇਸ ਦੀ ਲਗਾਤਾਰ ਵਰਤੋਂ ਕਰਨ, ਤਾਂ ਉਹ ਛੇਤੀ ਹੀ ਸੌਰਸਾਲ ਅਤੇ ਸੌਰ-ਮਹੀਨਿਆ ਨੂੰ ਗ੍ਰਹਿਣ ਕਰਨਾ ਪਸੰਦ ਕਰਨਗੇ। ਇਸ ਰਲੀਮਿਲੀ ਵਿਧੀ ਦੀ ਵਰਤੋਂ ਕਰਨ ਨਾਲ ਉਨ੍ਹਾ ਨੂੰ ਸਿਰਫ਼ ਇਹੋ ਫ਼ਾਇਦਾ ਹੈ ਕਿ ਉਹ ਲੌਂਦ ਤੋ ਛੁਟਕਾਰਾ ਪਾ ਸਕਦੇ ਹਨ।

ਚੰਦ੍-ਸੌਰ ਗਿਣਤੀ

ਜਿਹੜੇ ਲੋਕ ਚੰਦ੍-ਮਹੀਨਿਆ ਦੀ ਵਰਤੋਂ ਕਰਦੇ ਹਨ, ਉਹ ਮਹੀਨਿਆ ਦੀ ਸੁਰੂਆਤ ਗ੍ਰਹਿ-ਸੰਜੋਗ ਜਾਂ ਮੱਸਿਆ ਤੋਂ ਕਰਦੇ ਹਨ, ਅਤੇ ਇਹ ਇਕ ਪ੍ਰਮਾਣਿਕ ਵਿਧੀ ਹੈ, ਜਦ ਕਿ ਹੋਰ ਲੋਕ ਇਸ ਦਾ ਆਰੰਭ ਉਸ ਦੇ ਉਲਟ ਜਾ ਪੂਰਨਮਾਸੀ ਤੋਂ ਕਰਦੇ ਹਨ

ਮਹੀਨੇ ਦੇ ਦਿਨਾ ਦੀ ਗਿਣਤੀ ਮੱਸਿਆ ਤੋਂ ਸੁਰੂ ਹੁੰਦੀ ਹੈ ਅਤੇ ਪਹਿਲੇ ਚੰਦ੍-ਦਿਨ ਨੂੰ ਬਰਬਾ ਕਿਹਾ ਜਾਦਾ ਹੈ, ਅਤੇ ਫਿਰ ਦੁਬਾਰਾ ਪੂਰਨਮਾਸੀ ਨਾਲ ਗਿਣਤੀ ਸੁਰੂ ਹੁੰਦੀ ਹੈ (ਅਰਥਾਤ ਉਹ ਮੱਸਿਆ ਅਤੇ ਪੂਰਨਮਾਸੀ ਨਾਲ ਸ਼ੁਰੂ ਕਰਕੇ ਪੰਦਰਾ ਦਿਨਾ ਨੂੰ ਦੁਬਾਰਾ ਗਿਣਦੇ ਹਨ)। ਉਨ੍ਹਾ ਦੋਹਾ ਦਿਨਾ ਦਾ ਇਕੋ ਹੀ ਨਾ (ਜਾ ਸੰਖਿਆ) ਹੈ ਜਿਹੜੇ ਮੱਸਿਆ ਜਾ ਪੂਰਨਮਾਸ਼ੀ ਤੋਂ ਸਮਾਨ ਅੰਤਰ ਤੇ ਹੁੰਦੇ ਹਨ। ਉਨ੍ਹਾ ਵਿਚ ਚੰਦ੍ਰਮਾ ਦੇ ਪਿੰਡ ਉਤੇ ਰੌਸਨੀ ਅਤੇ ਹਨੇਰਾ ਅਨੁਕੂਲ ਵਿਕਾਸ-ਪੜਾਵਾ ਤੇ ਵਧਣ ਅਤੇ ਘਟਣ ਅਨੁਸਾਰ ਹੁੰਦੇ ਹਨ ਅਤੇ ਇਕ ਦਿਨ ਵਿਚ ਚੰਦ ਚੜ੍ਹਨ ਦੇ ਘੰਟੇ ਦੂਜੇ ਵਿਚ ਉਸ ਦੇ ਡੁੱਬਣ ਦੇ ਘੰਟਿਆਂ ਅਨੁਸਾਰ ਹੁੰਦੇ ਹਨ

ਚੰਦ੍ਮਾਸ ਦਾ ਆਰੰਭ

ਕਿਉਂਕਿ ਮਹੀਨੇ ਦਿਨਾ ਦੇ ਬਣੇ ਹੋਏ ਹਨ, ਇਸ ਲਈ ਜਿਤਨੇ ਕਿਸਮ ਦੇ ਦਿਨ ਹਨ, ਉਤਨੇ ਹੀ ਕਿਸਮ ਦੇ ਮਹੀਨੇ ਹਨ। ਹਰ ਇਕ ਮਹੀਨੇ ਵਿਚ ਤੀਹ ਦਿਨ ਹੁੰਦੇ ਹਨ। ਅਸੀਂ ਇਥੇ *ਨਾਗਰਿਕ* ਦਿਨ (ਸਾਵਨ V. ਅਧਿਆਇ 33) ਪ੍ਰਤਿਮਾਨ ਦੇ ਰੂਪ ਵਿਚ ਵਰਤਾਗੇ . .

ਕਈ ਤਰ੍ਹਾ ਦੇ ਮਹੀਨੇ

ਇਕ ਮਹੀਨੇ ਵਿਚ 30 ਚੰਦ੍-ਦਿਨ ਹੁੰਦੇ ਹਨ ਕਿਉਂਕਿ ਇਹ ਸੰਖਿਆ ਵਿਧੀ ਅਨੁਸਾਰ ਹੈ, ਜਿਵੇਂ ਸਾਲ ਦੇ ਦਿਨਾ ਦੀ ਸੰਖਿਆ ਲਈ 360 ਦੀ ਸੰਖਿਆ ਵਿਧੀ ਅਨੁਸਾਰ ਹੈ। ਸੌਰ-ਮਾਸ ਦੇ ਤੀਹ ਸੌਰ ਦਿਨ ਅਤੇ

$$30\frac{1,362,987}{3,110,400}$$ ਨਾਗਰਿਕ ਦਿਨ ਹੁੰਦੇ ਹਨ .

ਸੌਰ ਸਾਲ ਦੇ $365\frac{827}{3,200}$ ਨਾਗਰਿਕ ਦਿਨ ਹੁੰਦੇ ਹਨ

## ਅਧਿਆਇ 36

# ਕਾਲ ਦੇ ਚਾਰ ਪਰਿਮਾਣ, ਜਿਨ੍ਹਾਂ ਨੂੰ ਮਾਨ ਕਹਿੰਦੇ ਹਨ

*ਮਾਨ* ਅਤੇ *ਪਰਿਮਾਣ* ਦਾ ਅਰਥ *ਮਾਪ* ਜਾ ਮਿਕਦਾਰ ਹੈ। ਯਾਕੂਬ ਇਬਨ ਤਾਰਿਕ ਨੇ ਆਪਣੀ ਕਿਤਾਬ *ਤਰਤੀਬ-ਉਲ-ਅਫ਼ਲਾਕ* (ਗਗਨ-ਮੰਡਲ ਦੀ ਰਚਨਾ) ਵਿਚ ਚਾਰ ਕਿਸਮ ਦੇ ਮਾਨ ਦੱਸੇ ਹਨ, ਪਰ ਉਹ ਉਨ੍ਹਾਂ ਨੂੰ ਪੂਰੀ ਤਰ੍ਹਾਂ ਨਹੀਂ ਜਾਣਦਾ ਸੀ, ਅਤੇ ਇਸ ਤੋਂ ਛੁਟ, ਜੇ ਇਹ ਨਕਲ ਉਤਾਰਨ ਵਾਲਿਆਂ ਦਾ ਕਸੂਰ ਨਹੀਂ ਤਾਂ, ਨਾਵਾ ਵਿਚ ਵੀ ਗ਼ਲਤੀ ਕੀਤੀ ਹੈ। ਉਹ ਇਹ ਹਨ -

*ਸੌਰ-ਮਾਨ*, ਅਰਥਾਤ ਸੂਰਜੀ ਨਾਪ।

*ਸਾਵਨ-ਮਾਨ*, ਅਰਥਾਤ ਉਹ ਨਾਪ ਜਿਹੜਾ ਸੂਰਜ ਦੇ *ਉਤਰਨ* ਉਤੇ ਨਿਰਭਰ ਹੈ (ਨਾਗਰਿਕ ਨਾਪ)।

*ਚੰਦ੍ਰ-ਮਾਨ*, ਅਰਥਾਤ ਚੰਦ੍ਰਮਾਈ ਨਾਪ।

*ਨਛੱਤਰ-ਮਾਨ*, ਅਰਥਾਤ ਨਛੱਤਰੀ ਨਾਪ।

ਸੌਰ-ਮਾਨ, ਚੰਦ੍ਰਮਾਨ ਅਤੇ ਸਾਵਨ-ਮਾਨ ਦੀ ਪ੍ਰਯੋਗ-ਵਿਧੀ

*ਸੌਰ-ਮਾਨ* *ਚਤੁਰਯੁਗ* ਦੇ ਚਾਰ *ਯੁਗਾਂ* ਅਤੇ ਕਲਪ ਦੇ ਸਾਲਾ ਦੀ ਜਨਮ-ਪੱਤਰੀਆਂ ਦੇ ਸਾਲ਼ਾ ਦੀ, ਵਿਸੂਵੀ ਦੁਬਿੰਦਿਆਂ ਅਤੇ ਅਯਨਾਂਤਾ ਦੀ, ਰੁੱਤਾਂ ਜਾਂ ਸਾਲ ਦੇ ਛੇਵੇਂ ਹਿੱਸਿਆ ਦੀ, ਅਹੋਰਾਤ੍ਰ ਵਿਚ ਦਿਨ ਅਤੇ ਰਾਤ ਵਿਚਲੇ ਫ਼ਰਕ ਦੀ ਗਿਣਤੀ ਕਰਨ ਸਮੇਂ ਵਿਚ ਕੰਮ ਆਉਂਦਾ ਹੈ। ਇਨ੍ਹਾਂ ਸਭਨਾਂ ਦੀ ਗਿਣਤੀ ਸੌਰ-ਸਾਲਾ, ਮਹੀਨਿਆਂ ਅਤੇ ਦਿਨਾਂ ਵਿਚ ਹੁੰਦੀ ਹੈ।

ਚੰਦ੍ਰਮਾਨ 11 ਕਰਣਾਂ ਦੀ ਗਿਣਤੀ ਵਿਚ, ਅਧਿਮਾਸ (ਹਰ ਤੀਜੇ ਸਾਲ ਵਧਣ ਵਾਲੇ ਲੀਪ ਦੇ ਮਹੀਨੇ) ਦੇ ਨਿਰਣੇ ਵਿਚ, *ਊਣ* (ਘੱਟ)-ਰਾਤ੍ਰ ਦੇ ਦਿਨਾ ਦੀ ਸੰਖਿਆ ਗਿਣਨ ਵਿਚ, ਅਤੇ ਚੰਦ ਤੇ ਸੂਰਜ ਗ੍ਰਹਿਣਾਂ ਲਈ ਮੱਸਿਆ ਅਤੇ ਪੂਰਨਮਾਸ਼ੀ ਨੂੰ ਗਿਣਨ ਵਿਚ ਕੰਮ ਆਉਂਦਾ ਹੈ।

*ਸਾਵਨ-ਮਾਨ* ਵਾਰ ਅਰਥਾਤ ਹਫ਼ਤੇ ਦੇ ਦਿਨਾਂ ਅਤੇ *ਅਹਰਗਣ*, ਅਰਥਾਤ ਸੰਬਤ ਦੇ ਦਿਨਾ ਦੇ ਸਮੂਹ ਦੀ ਗਿਣਤੀ ਵਿਚ; ਵਿਆਹ ਅਤੇ ਵਰਤ ਦੇ ਦਿਨਾਂ ਦਾ ਨਿਸਚਾ ਕਰਨ

ਵਿਚ; *ਸੂਤਕ*, ਅਰਥਾਤ ਪ੍ਰਸਵ ਦੇ ਦਿਨਾਂ ਵਿਚ; ਮ੍ਰਿਤਕ ਦੇ ਘਰ ਅਤੇ ਭਾਂਡਿਆਂ ਦੀ ਅਪਵਿੱਤਰਤਾ ਦੇ ਦਿਨਾ ਵਿਚ; *ਇਲਾਜ* (ਅਰਥਾਤ ਉਹ ਖ਼ਾਸ ਮਹੀਨੇ ਅਤੇ ਸਾਲ ਜਿਨ੍ਹਾਂ ਵਿਚ ਹਿੰਦੂ ਆਯੁਰਵੇਦ ਖ਼ਾਸ ਦਵਾਈਆ ਵਰਤਣ ਦੀ ਆਗਿਆ ਦਿੰਦਾ ਹੈ) ਅਤੇ *ਪ੍ਰਾਸ਼ਚਿਤ* ਅਰਥਾਤ ਪਾਪ ਆਦਿ ਤੋਂ ਛੁਟਕਾਰੇ ਦੇ ਦਿਨਾਂ, ਜਿਨ੍ਹਾਂ ਨੂੰ ਬ੍ਰਾਹਮਣ ਉਨ੍ਹਾਂ ਲੋਕਾਂ ਲਈ ਬਹੁਤ ਜ਼ਰੂਰੀ ਆਖਦੇ ਹਨ ਜਿਨ੍ਹਾਂ ਨੇ ਕੋਈ ਪਾਪ ਕੀਤਾ ਹੈ ਅਤੇ ਜਿਨ੍ਹਾਂ ਅੰਦਰ ਉਨ੍ਹਾਂ ਲੋਕਾਂ ਨੂੰ ਵਰਤ ਰੱਖਣਾ ਅਤੇ ਸਰੀਰ ਉਤੇ ਘਿਉ ਅਤੇ ਗੋਹਾ ਮਲਣਾ ਪੈਂਦਾ ਹੈ) ਦਾ ਨਿਰਣਾ ਕਰਨ ਵਿਚ ਕੰਮ ਆਉਂਦਾ ਹੈ।

ਇਸ ਦੇ ਉਲਟ, ਉਹ ਨਛੱਤਰ-ਮਾਨ ਤੋਂ ਕਿਸੇ ਚੀਜ਼ ਦਾ ਨਿਰਣਾ ਨਹੀਂ ਕਰਦੇ, ਕਿਉਂ ਕਿ ਇਹ *ਚੰਦ੍ਰਮਾਨ* ਦੇ ਅੰਦਰ ਹੀ ਹੈ।

ਸਮੇਂ ਦਾ ਕੋਈ ਵੀ ਨਾਮ ਜਿਸ ਨੂੰ ਲੋਕਾਂ ਦੀ ਕਿਸੇ ਸ਼੍ਰੇਣੀ ਜਾਂ ਪਰਿਭਾਸ਼ਾ ਵਿਚ ਦਿਨ ਆਖਿਆ ਜਾਣ ਲੱਗ ਪਿਆ ਹੈ, *ਮਾਨ* ਸਮਝਿਆ ਜਾ ਸਕਦਾ ਹੈ। ਅਜਿਹੇ ਕੁਝ ਦਿਨਾ ਦਾ ਪਿਛਲੇ ਅਧਿਆਇ ਵਿਚ ਵਰਣਨ ਪਹਿਲਾਂ ਹੀ ਹੋ ਚੁੱਕਾ ਹੈ (5. ਅਧਿਆਇ 33)। ਪਰ ਚਾਰ *ਸ਼੍ਰੇਸ਼ਠੰਤਮ ਮਾਨ* ਉਹ ਹਨ, ਜਿਨ੍ਹਾਂ ਦੀ ਵਿਆਖਿਆ ਅਸੀਂ ਇਸ ਅਧਿਆਇ ਵਿਚ ਕੀਤੀ ਹੈ।

## ਅਧਿਆਇ 37

# ਮਹੀਨੇ ਅਤੇ ਸਾਲ ਦੀ ਵੰਡ

ਜਿਵੇਂ ਕਿ ਗ੍ਰਹਿ-ਮੰਡਲ ਵਿਚ ਸੂਰਜ ਦਾ ਇਕ ਚੱਕਰ ਹੈ, ਇਸ ਲਈ ਇਹ ਗ੍ਰਹਿ-ਮੰਡਲ ਵਾਗ ਹੀ ਵੰਡਿਆ ਹੋਇਆ ਹੈ। ਗ੍ਰਹਿ-ਮੰਡਲ ਦੋ ਅਯਨਾਤ ਬਿੰਦੂਆਂ ਦੇ ਆਧਾਰ ਉਤੇ ਦੋ ਅੱਧਿਆ ਵਿਚ ਵੰਡਿਆ, ਹੋਇਆ ਹੈ। ਇਸੇ ਅਨੁਸਾਰ ਸਾਲ ਵੀ ਦੋ ਅੱਧੇ ਹਿੱਸਿਆ ਵਿਚ ਵੰਡਿਆ ਹੋਇਆ ਹੈ, ਜਿਨ੍ਹਾਂ ਵਿਚੋਂ ਹਰੇਕ ਨੂੰ *ਅਯਨ* (ਰਾਸ਼ੀਚੱਕ੍ਰ ਦੀ ਗਤੀ) ਆਖਦੇ ਹਨ।

ਉੱਤਰਾਇਣ ਅਤੇ ਦੱਖਣਾਇਣ

ਜਦੋਂ ਸੂਰਜ ਮਕਰ-ਸੰਗਰਾਦ ਨੂੰ ਛੱਡਦਾ ਹੈ ਤਾ ਉਹ ਉੱਤਰੀ ਧ੍ਰੁਵ ਵਲ ਚੱਲਣ ਲੱਗਦਾ ਹੈ। ਇਸ ਲਈ ਸਾਲ ਦੇ ਇਸ ਹਿੱਸੇ ਨੂੰ, ਜਿਹੜਾ ਤਕਰੀਬਨ ਅੱਧਾ ਹੈ, ਉੱਤਰ ਨਾਲ ਜੋੜਿਆ ਜਾਦਾ ਹੈ ਅਤੇ *ਉੱਤਰਾਇਣ* ਅਖਵਾਉਂਦਾ ਹੈ, ਇਹ ਮਕਰ ਤੋਂ ਲੈ ਕੇ ਛੇ ਰਾਸੀਆ ਵਿਚੋਂ ਸੂਰਜ ਦੇ ਲੰਘਣ ਦੀ ਮਿਆਦ ਹੈ। ਸਿੱਟੇ ਵਜੋਂ ਇਸ ਨੂੰ *ਮਕਰਾਦਿ*, ਅਰਥਾਤ *ਮਕਰ ਤੋਂ ਸ਼ੁਰੂ ਹੋਣ* ਵਾਲਾ ਆਖਦੇ ਹਨ।

ਕਰਕ-ਸੰਗਰਾਂਦ ਦੇ ਬਿੰਦੂ ਨੂੰ ਛੱਡਣ ਤੇ ਸੂਰਜ ਦੱਖਣੀ ਧ੍ਰੁਵ ਵਲ ਤੁਰਨਾ ਸ਼ੁਰੂ ਕਰਦਾ ਹੈ, ਇਸ ਲਈ ਇਸ ਦੂਜੇ ਅੱਧੇ ਹਿੱਸੇ ਨੂੰ ਦੱਖਣ ਨਾਲ ਜੋੜਿਆ ਜਾਂਦਾ ਹੈ ਅਤੇ ਇਹ *ਦੱਖਣਾਇਣ* ਅਖਵਾਉਂਦਾ ਹੈ। ਇਹ ਕਰਕ ਤੋਂ ਲੈ ਕੇ ਛੇ ਰਾਸ਼ੀਆਂ ਵਿਚੋਂ ਸੂਰਜ ਦੇ ਲੰਘਣ ਦੀ ਮਿਆਦ ਹੈ। ਸਿੱਟੇ ਵਜੋਂ ਗਤੀ ਦੇ ਇਸ ਅੱਧ ਨੂੰ *ਕਰਕਾਦਿ*, ਅਰਥਾਤ *ਕਰਕ ਤੋਂ ਸ਼ੁਰੂ ਹੋਣ* ਵਾਲਾ ਆਖਦੇ ਹਨ।

ਅਨਪੜ੍ਹ ਲੋਕ ਸਿਰਫ਼ ਇਨ੍ਹਾਂ ਦੋ ਵੰਡਾ ਜਾਂ ਸਾਲ ਦੇ ਅੱਧਿਆ ਦੀ ਹੀ ਵਰਤੋਂ ਕਰਦੇ ਹਨ ਕਿਉਂਕਿ ਗਤੀ-ਚੱਕਰ ਦੇ ਦੋ ਆਖ਼ਰੀ ਸਿਰਿਆਂ ਦੀ ਗੱਲ ਉਨ੍ਹਾਂ ਨੂੰ ਸਾਫ਼ ਤੌਰ ਤੇ ਸਮਝ ਵਿਚ ਆ ਜਾਂਦੀ ਹੈ।

ਫਿਰ, ਸੂਰਜ ਦੀ ਗਤੀ ਦੀ ਥਾਂ, ਭੂਮੱਧ-ਰੇਖਾ ਤੋਂ ਆਪਣੇ ਝੁਕਾਉ ਦੇ ਅਨੁਸਾਰ, ਦੋ ਅੱਧਿਆਂ ਵਿਚ ਵੰਡੀ ਹੋਈ ਹੈ। ਇਹ ਵੰਡ ਵਧੇਰੇ ਵਿਗਿਆਨਿਕ ਹੈ, ਅਤੇ ਪਹਿਲੀ ਵੰਡ ਦੀ ਤੁਲਨਾ ਵਿਚ ਇਸ ਦਾ ਆਮ ਲੋਕਾਂ ਨੂੰ ਘੱਟ ਪਤਾ ਹੈ ਕਿਉਂਕਿ ਇਹ ਗਿਣਤੀ ਅਤੇ ਵਿਚਾਰ

ਉਤੇ ਆਧਾਰਿਤ ਹੈ। ਹਰ ਅੱਧਾ ਹਿੱਸਾ ਕੂਲ ਅਖਵਾਉਂਦਾ ਹੈ। ਜਿਸ ਦਾ ਉੱਤਰੀ ਝੁਕਾਉ ਹੈ, ਉਹ *ਉੱਤਰਕੂਲ* ਜਾਂ *ਮੇਖਾਦਿ*, ਅਰਥਾਤ *ਜਿਹੜਾ ਮੇਖ ਤੋਂ ਸ਼ੁਰੂ ਹੁੰਦਾ ਹੈ* ਅਤੇ ਜਿਸ ਦਾ ਦੱਖਣੀ ਝੁਕਾਉ ਹੈ, ਉਹ *ਦੱਖਸ਼ਕੂਲ* ਜਾਂ *ਤੁਲਾਦਿ*, ਅਰਥਾਤ *ਤੁਲਾ ਤੋਂ ਸ਼ੁਰੂ ਹੋਣ ਵਾਲਾ* ਅਖਵਾਉਂਦਾ ਹੈ।

ਉੱਤਰਕੂਲ ਅਤੇ ਦੱਖਸ਼ਕੂਲ

ਫਿਰ ਸੂਰਜ ਦੀ ਗਤੀ ਵਾਲੀ ਥਾਂ ਇਨ੍ਹਾ ਦੋਹਾ ਵੰਡਾ ਰਾਹੀਂ ਚਾਰ ਹਿੱਸਿਆ ਵਿਚ ਵੰਡੀ ਹੋਈ ਹੈ, ਅਤੇ ਉਹ ਕਾਲ-ਪਰਿਮਾਣ, ਜਿਨ੍ਹਾ ਅੰਦਰ ਸੂਰਜ ਇਨ੍ਹਾਂ ਨੂੰ ਪਾਰ ਕਰਦਾ ਹੈ, ਸਾਲ ਦੀਆਂ ਰੁੱਤਾਂ ਬਸੰਤ, ਗਰਮੀ, ਪੱਤਝੜ, ਅਤੇ ਸਰਦੀ ਅਖਵਾਉਂਦੀਆ ਹਨ। ਇਸੇ ਅਨੁਸਾਰ ਰਾਸ਼ੀਆ ਰੁੱਤਾ ਅੰਦਰ ਵੰਡੀਆ ਹੋਈਆ ਹਨ, ਪਰ ਹਿੰਦੂ ਸਾਲ ਨੂੰ ਚਾਰ ਨਹੀਂ, ਸਗੋਂ ਛੇ ਹਿੱਸਿਆ ਵਿਚ ਵੰਡਦੇ ਹਨ ਅਤੇ ਛੇ ਹਿੱਸਿਆਂ ਨੂੰ ਰੁੱਤਾਂ ਆਖਦੇ ਹਨ। ਹਰ ਇਕ ਰੁੱਤ ਦੋ ਸੌਰ-ਮਹੀਨਿਆ ਅਰਥਾਤ ਸਿਲਸਿਲੇਵਾਰ ਆਉਣ ਵਾਲੀਆ ਦੋ-ਦੋ ਰਾਸੀਆ ਵਿਚੋਂ ਸੂਰਜ ਦੇ ਗੁਜ਼ਰਨ ਦੇ ਸਮੇਂ ਦੀ ਬਣਦੀ ਹੈ। ਉਨ੍ਹਾਂ ਰੁੱਤਾਂ ਦੇ ਨਾ ਅਤੇ ਸੁਆਮੀ ਬਹੁਤ ਪ੍ਰਚਲਿਤ ਸਿੱਧਾਤ ਅਨੁਸਾਰ ਅੱਗੇ ਦਿੱਤੇ ਗਏ ਚਿੱਤਰ ਵਿਚ ਪੇਸ ਕੀਤੇ ਗਏ ਹਨ।

ਰੁੱਤਾਂ

ਮੈਨੂੰ ਦੱਸਿਆ ਗਿਆ ਹੈ ਕਿ ਸੋਮਨਾਥ ਦੇ ਪ੍ਰਾਂਤ ਦੇ ਲੋਕ ਸਾਲ ਨੂੰ ਤਿੰਨ ਹਿੱਸਿਆ ਵਿਚ ਵੰਡਦੇ ਹਨ। ਹਰ ਇਕ ਹਿੱਸੇ ਵਿਚ ਚਾਰ ਮਹੀਨੇ ਹੁੰਦੇ ਹਨ। ਪਹਿਲਾ ਹਿੱਸਾ ਵਰਖਾ-ਕਾਲ ਹਾੜ੍ਹ ਮਹੀਨੇ ਤੋਂ ਸ਼ੁਰੂ ਹੁੰਦਾ ਹੈ, ਦੂਜਾ *ਸ਼ੀਤ-ਕਾਲ*, ਅਰਥਾਤ ਸਰਦੀ ਦਾ ਮੌਸਮ, ਅਤੇ ਤੀਜਾ *ਉਸਣ-ਕਾਲ*, ਅਰਥਾਤ ਗਰਮੀ ਹੈ। ਮਹੀਨੇ ਮੱਸਿਆ ਤੋਂ ਲੈ ਕੇ ਪੁੰਨਿਆਂ ਤਕ ਅਤੇ ਪੁੰਨਿਆ ਤੋ ਮੱਸਿਆ ਤਕ ਦੋ ਅੱਧੇ-ਅੱਧੇ ਹਿੱਸਿਆ ਵਿਚ ਵੰਡੇ ਹੋਏ ਹਨ..

ਅਧਿਆਇ 38

# ਦਿਨਾਂ ਦੇ ਬਣੇ ਹੋਏ ਵਿਭਿੰਨ ਕਾਲ-ਮਾਨ; ਬ੍ਰਹਮਾ ਦੀ ਉਮਰ ਸਹਿਤ

ਦਿਨ ਨੂੰ *ਦਿਮਸ*, ਕਲਾਸਕੀ ਭਾਸ਼ਾ ਵਿਚ *ਦਿਵਸ*, ਰਾਤ ਨੂੰ *ਰਾਤ੍ਰੀ*, ਅਤੇ ਦਿਨ-ਰਾਤ ਦੇ ਜੋੜ ਨੂੰ ਅਹੋਰਾਤ੍ਰ ਆਖਦੇ ਹਨ। ਮਹੀਨਾ *ਮਾਸ* ਅਤੇ ਉਸ ਦਾ ਅੱਧਾ *ਪੱਖ* ਅਖਵਾਉਂਦਾ ਹੈ। ਪਹਿਲਾ ਜਾਂ ਉਜਲਾ ਅੱਧਾ *ਸ਼ੁਕਲ* (ਚਾਨਣ)-*ਪੱਖ* ਅਖਵਾਉਂਦਾ ਹੈ, ਕਿਉਂਕਿ ਇਸ ਨੂੰ ਰਾਤਾ ਦੇ ਪਹਿਲੇ ਹਿੱਸਿਆਂ ਵਿਚ ਜਦੋਂ ਲੋਕ ਅਜੇ ਸੁੱਤੇ ਨਹੀਂ ਹੁੰਦੇ, ਚੰਦ੍ਰਲੋਕ (ਚੰਦ ਦੀ ਚਾਨਣੀ) ਹੁੰਦਾ ਹੈ ਅਤੇ ਚੰਦ੍ਰਮਾ ਦੇ ਪਿੰਡ ਉਤੇ ਰੌਸ਼ਨੀ ਵਧਦੀ ਹੈ ਅਤੇ ਹਨੇਰੇ ਦਾ ਹਿੱਸਾ ਘਟਦਾ ਹੈ। ਦੂਜਾ ਜਾਂ ਹਨੇਰਾ ਅੱਧਾ *ਕ੍ਰਿਸ਼ਣਪੱਖ* ਅਖਵਾਉਂਦਾ ਹੈ, ਕਿਉਂਕਿ ਇਸ ਦੀਆ ਰਾਤਾਂ ਦੇ ਪਹਿਲੇ ਹਿੱਸੇ ਹਨੇਰੇ ਹੁੰਦੇ ਹਨ ਅਤੇ ਦੂਜੇ ਹਿੱਸਿਆਂ ਵਿਚ ਚੰਦ੍ਰਲੋਕ ਹੁੰਦਾ ਹੈ, ਪਰ ਸਿਰਫ਼ ਉਸ ਵੇਲੇ ਜਦੋਂ ਲੋਕ ਸੌਂ ਜਾਂਦੇ ਹਨ। ਇਹ ਉਹ ਰਾਤਾਂ ਹੁੰਦੀਆਂ ਹਨ, ਜਿਨ੍ਹਾਂ ਵਿਚ ਚੰਦ੍ਰਮਾ ਦੇ ਗੋਲੇ ਦੀ ਰੌਸ਼ਨੀ ਘਟਦੀ ਜਾਂਦੀ ਹੈ ਅਤੇ ਹਨੇਰੇ ਵਾਲਾ ਹਿੱਸਾ ਵਧਦਾ ਜਾਂਦਾ ਹੈ।

ਦੋ ਮਹੀਨਿਆਂ ਨੂੰ ਰਲਾਉਣ ਨਾਲ ਇਕ ਰੁੱਤ ਬਣਦੀ ਹੈ, ਪਰ ਇਹ ਸਿਰਫ਼ ਨੇੜੇ-ਤੇੜੇ ਦੀ ਪਰਿਭਾਸ਼ਾ ਹੈ, ਕਿਉਂਕਿ ਜਿਸ ਮਹੀਨੇ ਦੇ ਦੋ ਪੱਖ ਹੁੰਦੇ ਹਨ, ਉਹ ਚੰਦ੍ਰਮਾਸ ਹੈ, ਅਤੇ ਜਿਸ ਦੀ ਇਕ ਰੁੱਤ ਹੁੰਦੀ ਹੈ, ਉਹ ਸੂਰਜੀ ਮਹੀਨਾ ਹੈ। ਛੇ ਰੁੱਤਾਂ ਦਾ ਮਨੁੱਖਾਂ ਦਾ ਇਕ ਸਾਲ ਇਕ ਸੌਰ-ਸਾਲ ਹੁੰਦਾ ਹੈ ਜਿਸ ਨੂੰ *ਵਰ੍ਹਾ* ਜਾਂ *ਬਰਖ* ਜਾਂ *ਵਰਸ਼* ਆਖਦੇ ਹਨ। ਇਨ੍ਹਾ ਤਿੰਨ ਆਵਾਜ਼ਾਂ - ਹ, ਖ, ਤੇ ਸ਼ ਦੀ ਹਿੰਦੂਆਂ ਦੇ ਮੂੰਹ ਵਿਚ ਬਹੁਤ ਗੜਬੜ ਹੋ ਜਾਂਦੀ ਹੈ।

ਮਨੁੱਖਾਂ ਦੇ 360 ਸਾਲਾਂ ਦਾ ਦੇਵਤਿਆਂ ਦਾ ਇਕ ਸਾਲ ਹੁੰਦਾ ਹੈ, ਜਿਹੜਾ *ਦਿੱਵ-ਵਰਹ* (*ਦਿੱਵਯ-ਵਰਸ਼*) ਅਖਵਾਉਂਦਾ ਹੈ, ਅਤੇ ਦੇਵਤਿਆਂ ਦੇ 12,000 ਸਾਲਾ ਦਾ ਸਭ ਦੀ ਰਾਇ ਅਨੁਸਾਰ ਇਕ *ਚਤੁਰਯੁਗ* ਮੰਨਿਆ ਜਾਂਦਾ ਹੈ। ਸਿਰਫ਼ *ਚਤੁਰਯੁਗ* ਦੇ ਚਾਰ ਹਿੱਸਿਆਂ ਅਤੇ ਇਨ੍ਹਾਂ ਦੇ ਗੁਣਨ ਦੇ ਸੰਬੰਧ ਵਿਚ ਹੀ, ਜਿਨ੍ਹਾਂ ਦਾ *ਮਨਵੰਤਰ* ਅਤੇ *ਕਲਪ* ਬਣਦਾ ਹੈ, ਮਤਭੇਦ ਹੈ। ਇਸ ਵਿਸ਼ੇ ਦੀ ਪੂਰੀ ਵਿਆਖਿਆ ਉਚਿਤ ਥਾਂ ਉਤੇ ਕੀਤੀ ਜਾਵੇਗੀ ...

## ਅਧਿਆਇ 39

# ਬ੍ਰਹਮਾ ਦੀ ਉਮਰ ਤੋਂ ਵੀ ਵਡੇਰੇ ਕਾਲ-ਪਰਿਮਾਣ

ਜਿਹੜੀਆਂ ਗੱਲਾ ਕ੍ਰਮ-ਰਹਿਤ ਹਨ, ਜਾ ਇਸ ਪੁਸਤਕ ਦੇ ਪਹਿਲੇ ਹਿੱਸਿਆਂ ਅੰਦਰ ਦੱਸੇ ਗਏ ਨਿਯਮਾ ਦੇ ਵਿਰੁੱਧ ਹਨ, ਉਹ ਸਾਰੀਆ ਸਾਡੇ ਸੁਭਾ ਨੂੰ ਘਿਰਣਾਯੋਗ ਅਤੇ ਸਾਡੇ ਕੰਨਾ ਨੂੰ ਭੈੜੀਆ ਪ੍ਰਤੀਤ ਹੁੰਦੀਆਂ ਹਨ। ਪਰ ਹਿੰਦੂ ਇਕ ਅਜਿਹੀ ਜਾਤੀ ਹੈ ਜਿਹੜੀ ਬਹੁਤ ਸਾਰੇ ਉਨ੍ਹਾ ਨਾਵਾ ਦਾ ਜਿਕਰ ਕਰਦੀ ਹੈ, ਜਿਹੜੇ ਸਾਰੇ ਦੇ ਸਾਰੇ, ਉਨ੍ਹਾ ਦੇ ਮਤ ਅਨੁਸਾਰ, ਇਕ ਆਦਿ (ਪਰਮਾਤਮਾ) ਦੇ ਜਾਂ ਉਸ ਤੋਂ ਮਗਰੋਂ ਹੋਰ ਕਿਸੇ ਦੇ, ਜਿਸ ਦੇ ਵਲ ਸਿਰਫ਼ ਇਸ਼ਾਰਾ ਹੀ ਕੀਤਾ ਗਿਆ ਹੈ, ਸੂਚਕ ਹੁੰਦੇ ਹਨ। ਜਦੋਂ ਉਹ ਇਸ ਤਰ੍ਹਾ ਦੇ ਪ੍ਰਸੰਗ ਦਾ ਵਰਣਨ ਕਰਦੇ ਹਨ ਜਿਸ ਤਰ੍ਹਾ ਦੇ ਇਸ ਅਧਿਆਇ ਵਿਚ ਆਏ ਹਨ, ਤਾ ਉਹੋ ਨਾਂ ਦੁਹਰਾਉਂਦੇ ਹਨ ਜੋ ਬਹੁਗਿਣਤੀ ਵਾਲੀਆਂ ਸ਼ਕਤੀਆਂ ਦੇ ਸੂਚਕ ਹੋਣ, ਅਤੇ ਉਨ੍ਹਾਂ ਦੀ ਉਮਰ ਨਿਸਚਿਤ ਕਰਦੇ ਹਨ ਅਤੇ ਵੱਡੀਆਂ ਵੱਡੀਆ ਸੰਖਿਆਵਾਂ ਦੀਆ ਕਲਪਨਾਵਾ ਕਰਦੇ ਹਨ। ਸਿਰਫ਼ ਇਹੋ ਹੀ ਉਨ੍ਹਾਂ ਦੀ ਖ਼ਾਹਿਸ਼ ਹੁੰਦੀ ਹੈ; ਉਹ ਇਸ ਦੀ ਬਹੁਤ ਫ਼ਰਾਖ਼ਦਿਲੀ ਨਾਲ ਪੂਰਤੀ ਕਰਦੇ ਹਨ, ਅਤੇ ਇਹ ਸੰਖਿਆਵਾਂ ਸੀਮਾ-ਰਹਿਤ ਹਨ, ਜਿਥੇ ਉਨ੍ਹਾਂ ਨੂੰ ਰੱਖ ਦਿਉ, ਉਥੇ ਹੀ ਆਪਣੇ ਆਪ ਖਲੋਤੀਆਂ ਰਹਿੰਦੀਆਂ ਹਨ। ਇਸ ਤੋਂ ਇਲਾਵਾ, ਕੋਈ ਵੀ ਵਿਸ਼ਾ ਅਜਿਹਾ ਨਹੀਂ ਜਿਸ ਉਤੇ ਹਿੰਦੂਆਂ ਦਾ ਆਪਸ ਵਿਚ ਇਤਫ਼ਾਕ ਹੋਵੇ, ਅਤੇ ਇਹ ਗੱਲ ਸਾਨੂੰ ਉਨ੍ਹਾਂ ਦੀ ਗੱਲ ਮੰਨ ਲੈਣ ਤੋਂ ਰੋਕਦੀ ਹੈ। ਇਸ ਦੇ ਉਲਟ, ਕਾਲ ਦੇ ਇਨ੍ਹਾਂ ਕਾਲਪਨਿਕ ਪਰਿਮਾਣਾ ਬਾਰੇ ਉਨ੍ਹਾਂ ਵਿਚ ਉਤਨਾ ਹੀ ਮਤਭੇਦ ਹੈ ਜਿਤਨਾ ਦਿਨ ਦੀਆਂ ਉਨ੍ਹਾਂ ਵੰਡਾ ਬਾਰੇ, ਜਿਹੜੀਆਂ *ਪ੍ਰਾਣ* ਤੋਂ ਘੱਟ ਹਨ।

ਵਡੇਰੇ ਕਾਲ-ਪਰਿਮਾਣਾਂ ਬਾਰੇ ਵਿਧੀ ਦੀ ਘਾਟ

[*ਕਲਪਾਂ* ਅਤੇ *ਤਰੁੱਟੀਆਂ* ਰਾਹੀਂ ਨਿਸਚਿਤ ਕੀਤੇ ਕਾਲ ਦੇ ਸਭ ਤੋਂ ਵੱਡੇ ਪਰਿਮਾਣਾਂ ਬਾਰੇ ਮੂਲ ਸੋਮਿਆਂ ਦੇ ਹਵਾਲੇ ਦਿੱਤੇ ਗਏ ਹਨ। ਪੰਨੇ 361-363.]

## ਅਧਿਆਇ 40

# ਦੋ ਕਾਲ-ਖੰਡਾਂ ਵਿਚਲਾ ਅੰਤਰ--ਸੰਧੀ, ਜੋ ਦੋਹਾਂ ਦੀ ਜੁੜਨ-ਕੜੀ ਹੈ

ਅਸਲ *ਸੰਧੀ* ਦਿਨ ਅਤੇ ਰਾਤ ਵਿਚਲਾ ਅੰਤਰ ਹੈ, ਅਰਥਾਤ ਪਹੁ ਫੁੱਟਣੀ, ਜਿਸ ਨੂੰ *ਸੰਧੀ-ਉਦੈ*, ਅਰਥਾਤ ਸੂਰਜ ਦੇ ਉਦੈ ਹੋਣ ਦੀ *ਸੰਧੀ*, ਅਤੇ ਸ਼ਾਮ ਦਾ ਝੁਟਪੁਟਾ, ਜਿਸ ਨੂੰ *ਸੰਧੀ ਅਸਤਮਨ* ਆਖਦੇ ਹਨ। ਹਿੰਦੂਆਂ ਲਈ ਇਕ ਧਾਰਮਿਕ ਵਜਹ ਕਰਕੇ ਇਨ੍ਹਾਂ ਦਾ ਮਤਲਬ ਹੈ, ਕਿਉਂਕਿ ਬ੍ਰਾਹਮਣ ਲੋਕ ਇਨ੍ਹਾਂ (ਕਾਲ-ਖੰਡਾ) ਵਿਚ ਇਸ਼ਨਾਨ ਕਰਦੇ ਹਨ, ਅਤੇ ਇਨ੍ਹਾ ਦੋਹਾ ਵਿਚਕਾਰ ਦੁਪਹਿਰ ਵੇਲੇ ਵੀ ਭੋਜਨ ਲਈ ਨਹਾਉਂਦੇ ਹਨ, ਜਿਸ ਤੋਂ ਕੋਈ ਅਣਜਾਣ ਸਖਸ ਇਹ ਨਤੀਜਾ ਕੱਢ ਸਕਦਾ ਹੈ ਕਿ ਇਕ ਤੀਜੀ *ਸੰਧੀ* ਵੀ ਹੁੰਦੀ ਹੈ। ਪਰ ਜਿਹੜਾ ਬੰਦਾ ਇਸ ਵਿਸ਼ੇ ਨੂੰ ਚੰਗੀ ਤਰ੍ਹਾਂ ਨਾਲ ਜਾਣਦਾ ਹੈ, ਉਹ *ਸੰਧੀਆਂ* ਦੀ ਗਿਣਤੀ ਦੋ ਤੋਂ ਵੱਧ ਕਦੇ ਨਹੀਂ ਮੰਨੇਗਾ....

ਦੋ ਸੰਧੀਆਂ ਦੀ ਵਿਆਖਿਆ

ਸੁਭਾਵਿਕ ਦਿਨ ਦੀਆਂ ਦੋ ਸੰਧੀਆਂ ਤੋਂ ਛੁਟ, ਖਗੋਲ-ਵਿਗਿਆਨੀ ਅਤੇ ਹੋਰ ਲੋਕ ਕੁਝ ਹੋਰ ਤਰ੍ਹਾਂ ਦੀਆਂ ਸੰਧੀਆਂ ਵੀ ਮੰਨਦੇ ਹਨ ਜਿਨ੍ਹਾਂ ਦਾ ਆਧਾਰ ਕੋਈ ਪ੍ਰਕ੍ਰਿਤਿਕ ਨਿਯਮ ਜਾਂ ਜਾਂਚ ਨਹੀਂ, ਸਗੋਂ ਸਿਰਫ਼ ਬਨਾਵਟ ਦੀ ਗੱਲ ਹੁੰਦੀ ਹੈ। ਇਸ ਤਰ੍ਹਾ ਉਹ ਹਰ ਇਕ *ਅਯਨ* (ਗਤੀ), ਅਰਥਾਤ ਹਰ ਇਕ ਵਰਸ਼ਾਰਧ (ਸਾਲ ਦੇ ਅੱਧੇ) ਦੀ, ਜਿਸ ਵਿਚ ਸੂਰਜ ਚੜ੍ਹਦਾ ਅਤੇ ਡੁੱਬਦਾ ਹੈ, *ਸੰਧੀ* ਮੰਨਦੇ ਹਨ। ਇਹ ਸੰਧੀ ਉਸ ਦੀ ਅਸਲੀ ਸ਼ੁਰੂਆਤ ਤੋਂ ਪਹਿਲਾਂ ਸੱਤਾਂ ਦਿਨਾਂ ਦੀ ਹੁੰਦੀ ਹੈ। ਇਸ ਵਿਸ਼ੇ ਬਾਰੇ ਮੇਰਾ ਇਹ ਵਿਚਾਰ ਹੈ ਜਿਹੜਾ ਨਿਸਚੇ ਹੀ ਮੁਮਕਿਨ, ਸਗੋਂ ਮੁਮਕਿਨ ਹੋਣ ਦੇ ਕਾਬਿਲ ਹੈ, ਉਹ ਇਹ ਹੈ ਕਿ ਇਹ ਸਿੱਧਾਂਤ ਪ੍ਰਾਚੀਨ ਕਾਲ ਦਾ ਨਹੀਂ, ਸਗੋਂ ਕੁਝ ਚਿਰ ਪਹਿਲਾਂ ਦੀ ਉਪਜ ਹੈ, ਅਤੇ ਇਹ ਸਿਕੰਦਰ 1300 ਅਰਥਾਤ 989 ਈਸਵੀ ਦੇ ਲਗਭਗ ਤਿਆਰ ਕੀਤਾ ਗਿਆ ਹੈ, ਜਦੋਂ ਹਿੰਦੂਆਂ ਨੂੰ ਇਹ ਪਤਾ ਲੱਗਾ ਕਿ ਅਸਲੀ ਗਤੀ ਦੀ ਦਸ਼ਾ ਉਨ੍ਹਾਂ ਦੀ ਗਿਣਤੀ ਮੁਤਾਬਿਕ ਗਤੀ ਦੀ ਦਸ਼ਾ ਤੋਂ ਪੂਰਬਲੀ ਹੈ...

ਵਰਸ਼ਾਰਧ ਦੀ ਸੰਧੀ ਅਤੇ ਅਯਨ ਨਾਲ ਉਸ ਦਾ ਸੰਜੋਗ ਹੋਰ ਤਰ੍ਹਾਂ ਦੀਆ ਸੰਧੀਆਂ

## ਅਧਿਆਇ 41

# "ਕਲਪ" ਅਤੇ "ਚਤੁਰਯੁਗ" ਦੀ ਪਰਿਭਾਸ਼ਾ ਅਤੇ ਇਕ ਦਾ ਦੂਜੇ ਰਾਹੀਂ ਸਪੱਸ਼ਟੀਕਰਣ

ਬਾਰਾ ਹਜ਼ਾਰ *ਦਿੱਵ ਸਾਲਾ* ਦਾ, ਜਿਨ੍ਹਾਂ ਦੀ ਲੰਬਾਈ ਪਹਿਲਾ ਦੱਸੀ ਜਾ ਚੁੱਕੀ ਹੈ, ਇਕ *ਚਤੁਰਯੁਗ*, ਅਤੇ ਇਕ ਹਜਾਰ *ਚਤੁਰਯੁਗਾਂ* ਦਾ ਇਕ ਕਲਪ ਹੁੰਦਾ ਹੈ। ਕਲਪ ਉਹ ਅਵਧੀ ਹੈ ਜਿਸ ਦੇ ਸ਼ੁਰੂ ਅਤੇ ਅਖੀਰ ਵਿਚ ਮੇਖ ਰਾਸ਼ੀ ਦੇ ਵਿਚ ਸੱਤ ਤਾਰਿਆ ਅਤੇ ਉਨ੍ਹਾਂ ਦੀਆਂ ਉੱਚੀਆਂ ਨੀਵੀਆਂ ਥਾਵਾ ਅਤੇ ਡਿਗਣ ਦੀਆਂ ਸਥਿਤੀਆਂ ਦਾ ਸੰਜੋਗ ਹੁੰਦਾ ਹੈ। *ਕਲਪ* ਦੇ ਦਿਨਾ ਨੂੰ *ਕਲਪ-ਅਹਰਗਣ*, ਅਰਥਾਤ *ਕਲਪ* ਦੇ ਸਾਰੇ (ਗਿਣੇ ਹੋਏ ਦਿਨਾ ਦਾ ਜੋੜ) ਆਖਿਆ ਜਾਦਾ ਹੈ, ਕਿਉਂਕਿ *ਅਹ* ਦਾ ਅਰਥ *ਦਿਨ* ਅਤੇ *ਅਰਗਣ* ਦਾ ਅਰਥ *ਸੂਰਜ* ਹੈ। ਕਿਉਂਕਿ ਉਹ ਸੂਰਜ ਦੇ ਉਦੈ ਤੋਂ ਕੱਢੇ ਹੋਏ *ਨਾਗਰਿਕ ਦਿਨ* ਹਨ, ਇਸ ਲਈ ਇਨ੍ਹਾਂ ਨੂੰ *ਧਰਤੀ* ਦੇ *ਦਿਨ* ਵੀ ਆਖਿਆ ਜਾਦਾ ਹੈ, ਕਿਉਂਕਿ ਸੂਰਜ ਚੜ੍ਹਨ ਲਈ ਪਹਿਲਾ ਦਿਗਮੰਡਲ ਦਾ ਹੋਣਾ ਲਾਜ਼ਮੀ ਹੈ, ਅਤੇ ਦਿਗਮੰਡਲ ਪ੍ਰਿਥਵੀ ਦਾ ਇਕ ਮਹੱਤਵਪੂਰਨ ਗੁਣ ਹੈ।

ਚਤੁਰਯੁਗ ਅਤੇ ਕਲਪ ਦਾ ਮਾਨ

ਕਿਸੇ ਖਾਸ ਤਿਥੀ ਤਕ, ਕਲਪ ਦੇ ਕੱਤੇ ਹੋਏ ਦਿਨਾਂ ਦੇ ਸਮੂਹ ਨੂੰ ਵੀ *ਕਲਪ-ਅਹਰਗਣ* ਆਖਿਆ ਜਾਂਦਾ ਹੈ।

ਸਾਡੇ ਮੁਸਲਮਾਨ ਲੇਖਕ *ਕਲਪ ਦੇ ਦਿਨਾਂ ਨੂੰ ਸਿੰਦ-ਹਿੰਦ ਦੇ ਦਿਨ ਜਾਂ ਸੰਸਾਰ ਦੇ ਦਿਨ* ਆਖਦੇ ਹਨ, ਅਤੇ ਉਨ੍ਹਾ ਦੀ ਗਿਣਤੀ 1,577,916,450,000 ਦਿਨ (*ਸਾਵਨ* ਜਾ ਨਾਗਰਿਕ ਦਿਨ), ਜਾਂ 4,320,000,000 ਸੌਰ (ਸੂਰਜ ਦੇ) ਸਾਲ, ਜਾ 4,452,775,000 ਚੰਦ੍ਰਸਾਲ ਕਰਦੇ ਹਨ .

ਇਕ *ਕਲਪ* ਦੀ ਮਿਆਦ ਦੇ ਅੰਦਰ 71 ਚਤੁਰਯੁਗ *ਮਨੂੰ*, ਅਰਥਾਤ *ਮਨਵੰਤਰ* ਜਾਂ *ਮਨੂਅਵਧੀ* ਦੇ ਬਰਾਬਰ ਹੁੰਦੇ ਹਨ, ਅਤੇ 14 *ਮਨੂੰ* 1 *ਕਲਪ* ਦੇ ਬਰਾਬਰ ਹਨ। 71 ਨੂੰ 14 ਨਾਲ ਗੁਣਾ

ਮਨਵੰਤਰ ਤੇ ਕਲਪ ਦਾ ਰਿਸ਼ਤਾ

ਕਰਨ ਨਾਲ 14 *ਮਨਵੰਤਰਾਂ* ਦੇ 994 *ਚਤੁਰਯੁਗ* ਬਣਦੇ ਹਨ ਅਤੇ *ਕਲਪ* ਦੇ ਅੰਤ ਤਕ 6 *ਚਤੁਰਯੁਗ* ਬਾਕੀ ਰਹਿੰਦੇ ਹਨ...

ਇਸ ਅਧਿਆਇ ਵਿਚ ਸਾਡਾ ਸਾਰਾ ਕਥਨ ਬ੍ਰਹਮਗੁਪਤ ਦੇ ਮਤ ਅਤੇ ਇਸ ਮਤ ਦੀ ਪੁਸ਼ਟੀ ਲਈ ਉਸ ਦੀਆ ਦਲੀਲਾਂ ਉਤੇ ਆਧਾਰਿਤ ਹੈ।

ਵੱਡੇ ਆਰੀਆ-ਭੱਟ, ਪੁਲਿਸ਼ ਅਤੇ ਛੋਟੇ ਆਰੀਆਭੱਟ ਦੇ ਸਿੱਧਾਂਤ

ਵੱਡਾ ਆਰੀਆਭੱਟ ਅਤੇ ਪੁਲਿਸ਼ 72 *ਚਤੁਰਯੁਗਾਂ* ਦਾ ਇਕ *ਮਨਵੰਤਰ* ਅਤੇ 14 *ਮਨਵੰਤਰਾਂ* ਦਾ ਇਕ *ਕਲਪ* ਬਣਾਉਂਦੇ ਹਨ। ਉਹ ਇਨ੍ਹਾਂ ਵਿਚਕਾਰ ਕਿਤੇ ਸੰਧੀ ਨਹੀਂ ਰੱਖਦੇ। ਇਸ ਲਈ ਉਨ੍ਹਾਂ ਦੇ ਮਤ ਅਨੁਸਾਰ ਇਕ *ਕਲਪ* ਅੰਦਰ 1,008 *ਚਤੁਰਯੁਗ*, ਜਾਂ 12,096,000 *ਦਿੱਵ-ਸਾਲ* ਜਾਂ 4,354,560,000 ਮਨੁੱਖੀ ਸਾਲ ਹੁੰਦੇ ਹਨ ..

ਮੈਨੂੰ ਆਰੀਆਭੱਟ ਦੀਆਂ ਕਿਤਾਬਾਂ ਦਾ ਕੋਈ ਪਤਾ ਨਹੀਂ ਲੱਗ ਸਕਿਆ। ਉਸ ਬਾਰੇ ਜੋ ਕੁਝ ਮੈਨੂੰ ਪਤਾ ਹੈ, ਉਸ ਦਾ ਆਧਾਰ ਬ੍ਰਹਮਗੁਪਤ ਦੁਆਰਾ ਦਿੱਤੇ ਗਏ ਉਸ ਦੇ ਉਦਾਹਰਣ ਹੀ ਹਨ...

ਕੁਸੁਮਪੁਰ ਦਾ ਆਰੀਆਭੱਟ, ਜਿਹੜਾ ਵੱਡੇ ਆਰੀਆਭੱਟ ਦਾ ਪੈਰੋਕਾਰ ਹੈ, ਅਲੰਤਫ਼ (?) ਬਾਰੇ ਆਪਣੀ ਇਕ ਛੋਟੀ ਜਿਹੀ ਕਿਤਾਬਚੀ ਵਿਚ ਆਖਦਾ ਹੈ ਕਿ "1008 *ਚਤੁਰਯੁਗ* ਬ੍ਰਹਮਾ ਦਾ ਇਕ ਦਿਨ ਹੁੰਦੇ ਹਨ। 504 *ਚਤੁਰਯੁਗਾ* ਦਾ ਪਹਿਲਾ ਅੱਧ ਜਿਸ ਵਿਚ ਸੂਰਜ ਚੜ੍ਹਦਾ ਹੈ, *ਉਤਸਰਪਿਣੀ* ਅਖਵਾਉਂਦਾ ਹੈ, ਅਤੇ ਦੂਜੇ ਅੱਧ ਨੂੰ ਜਿਸ ਵਿਚ ਸੂਰਜ ਉਤਰਦਾ ਹੈ, *ਅਵਸਰਪਿਣੀ* ਕਿਹਾ ਜਾਂਦਾ ਹੈ। ਇਸ ਅਵਧੀ ਦੇ ਮੱਧ ਨੂੰ *ਸਮ* ਅਰਥਾਤ ਬਰਾਬਰੀ ਆਖਦੇ ਹਨ, ਕਿਉਂਕਿ ਇਹ ਦਿਨ ਦਾ ਮੱਧ ਹੈ, ਅਤੇ ਦੋਵੇਂ ਸਿਰੇ *ਦੁਰਤਮ* (?) ਅਖਵਾਉਂਦੇ ਹਨ।"

ਅਧਿਆਇ 42

# ਚਤੁਰਯੁਗ ਦੀ ਯੁਗਾਂ ਅੰਦਰ ਵੰਡ ਅਤੇ ਯੁਗਾਂ ਬਾਰੇ ਵਿਭਿੰਨ ਮਤ

*ਵਿਸਨੂੰ-ਧਰਮ* ਦੇ ਲੇਖਕ ਦਾ ਕਥਨ ਹੈ "ਬਾਰਾਂ ਸੌ *ਦਿੱਵ ਸਾਲਾ* ਦਾ ਇਕ ਯੁਗ ਹੁੰਦਾ ਹੈ ਜਿਸ ਨੂੰ *ਤਿੱਸ਼* (ਕਲਿਯੁਗ) ਆਖਿਆ ਜਾਦਾ ਹੈ। ਇਸ ਦਾ ਦੁਗਣਾ *ਦ੍ਵਾਪਰ* ਹੈ, ਤਿੱਗਣਾ *ਤ੍ਰੇਤਾ* ਹੈ, ਚੌਗੁਣਾ *ਕ੍ਰਿਤ;* ਅਤੇ ਚਾਰੇ *ਯੁਗਾ* ਦਾ ਜੋੜਫਲ *ਚਤੁਰਯੁਗ* ਹੁੰਦਾ ਹੈ।"

"ਇਕਹੱਤਰ *ਚਤੁਰਯੁਗਾ* ਦਾ ਇਕ *ਮਨਵੰਤਰ*, ਅਤੇ ਹਰ ਦੋ *ਮਨਵੰਤਰਾ* ਵਿਚਕਾਰ ਇਕ ਕ੍ਰਿਤ-ਯੁਗ ਦੀ ਮਿਆਦ ਦੀ ਸੰਧੀ ਸਮੇਤ 14 *ਮਨਵੰਤਰਾਂ* ਦਾ ਇਕ *ਕਲਪ* ਹੁੰਦਾ ਹੈ। ਦੋ *ਕਲਪ* ਬ੍ਰਹਮਾ ਦਾ ਇਕ ਅਹੋਰਾਤ੍ਰ ਹੁੰਦਾ ਹੈ, ਅਤੇ ਉਸ ਦੀ ਉਮਰ ਇਕ ਸੌ ਸਾਲ, ਜਾਂ ਪੁਰਖ ਅਰਥਾਤ ਆਦਿ-ਮਨੁੱਖ ਦਾ ਇਕ ਦਿਨ ਹੁੰਦਾ ਹੈ। ਇਸ ਪੁਰਖ ਦਾ ਨਾ ਆਦਿ ਹੈ ਅਤੇ ਨਾ ਅੰਤ ਹੈ।"

ਵਿਸਨੂੰ-ਧਰਮ ਅਤੇ ਬ੍ਰਹਮਗੁਪਤ ਅਨੁਸਾਰ ਚਤੁਰਯੁਗ ਦੇ ਵੱਖ-ਵੱਖ ਖੰਡ

[ਇਸ ਵਿਸ਼ੇ ਬਾਰੇ ਬ੍ਰਹਮਗੁਪਤ ਦੇ ਵਿਚਾਰ ਅਤੇ ਆਰੀਆਭੱਟ ਦੇ ਵਿਚਾਰਾ ਬਾਰੇ ਉਸ ਦੀ ਤਿੱਖੀ ਨੁਕਤਾਚੀਨੀ ਪੇਸ਼ ਕੀਤੀ ਗਈ ਹੈ, ਪੰਨੇ 373-376. ਮਗਰਲੇ ਨੁਕਤੇ ਬਾਰੇ ਅਲ-ਬਿਰੂਨੀ ਟਿੱਪਣੀ ਦਿੰਦਾ ਹੈ ਕਿ ]

ਹੁਣ, ਇਹ ਤਾਂ ਸਪੱਸ਼ਟ ਹੈ ਕਿ ਬ੍ਰਹਮਗੁਪਤ ਉਸ ਦੇ ਪ੍ਰਮਾਣ ਤੇ ਜੋ ਕੁਝ ਵੀ ਵਰਣਨ ਕਰਦਾ ਹੈ, ਅਤੇ ਜਿਸ ਨਾਲ ਉਹ ਆਪ ਵੀ ਸਹਿਮਤ ਹੈ, ਉਹ ਬਿਲਕੁਲ ਬੇਬੁਨਿਆਦ ਹੈ। ਪਰ ਉਹ ਆਰੀਆਭੱਟ ਤੋਂ, ਜਿਸ ਨੂੰ ਉਹ ਬਹੁਤ ਬੁਰਾ-ਭਲਾ ਆਖਦਾ ਹੈ, ਸਿਰਫ਼ ਘਿਰਣਾ ਕਰਕੇ ਹੀ ਉਸ ਤੋਂ ਅੱਖਾ ਮੀਚ ਲੈਂਦਾ ਹੈ ਅਤੇ ਇਸ ਪੱਖ ਤੋਂ ਆਰੀਆਭੱਟ ਅਤੇ ਪੁਲਿਸ ਉਸ ਦੇ ਲਈ ਇਕੋ ਜਿਹੇ ਹਨ। ਗਵਾਹੀ ਦੇ ਰੂਪ ਵਿਚ ਮੈਂ ਬ੍ਰਹਮਗੁਪਤ ਦੇ ਉਨ੍ਹਾ ਲਫ਼ਜ਼ਾਂ ਨੂੰ ਪੇਸ਼ ਕਰਦਾ ਹਾਂ ਜਿਥੇ ਉਹ ਆਖਦਾ ਹੈ ਕਿ ਆਰੀਆਭੱਟ ਨੇ ਚੰਦ੍ਰਮਾ ਦੀਆ *ਉੱਚੀਆਂ-ਨੀਵੀਆ* ਥਾਂਵਾਂ ਅਤੇ *ਗਸ* (ਅਜਗਰ-ਤਾਰਾ-ਸਮੂਹ) ਦੇ ਕਾਲਚੱਕਰਾਂ ਵਿਚੋਂ ਕੁਝ ਘਟਾਇਆ ਹੈ, ਅਤੇ ਇਸ ਤਰ੍ਹਾਂ ਗ੍ਰਹਿਣ ਦੀ ਗਿਣਤੀ ਅੰਦਰ ਗੜਬੜ ਕਰ ਦਿੱਤੀ ਹੈ। ਉਹ ਇੰਨਾ

ਗੁਸਤਾਖ ਹੈ ਕਿ ਆਰੀਆਭੱਟ ਨੂੰ ਇਕ ਅਜਿਹੇ ਕੀੜੇ ਨਾਲ ਉਪਮਾ ਦਿੰਦਾ ਹੈ, ਜਿਹੜਾ ਲੱਕੜੀ ਨੂੰ ਖਾਦਾ ਹੋਇਆ ਅਚਾਨਕ ਉਸ ਵਿਚ ਖਾਸ ਅੱਖਰ ਬਣਾ ਦਿੰਦਾ ਹੈ, ਜਿਨ੍ਹਾਂ ਨੂੰ ਨਾ ਤਾ ਉਹ ਸਮਝਦਾ ਹੈ ਅਤੇ ਨਾ ਇਨ੍ਹਾ ਨੂੰ ਬਣਾਉਣ ਦੀ ਉਸ ਦੀ ਖਾਹਿਸ ਹੀ ਹੁੰਦੀ ਹੈ. ਉਹ ਇਸ ਤਰ੍ਹਾ ਦੇ ਤਿੱਖੇ ਲਫ਼ਜ਼ਾ ਨਾਲ ਆਰੀਆਭੱਟ ਉਤੇ ਚੋਟ ਕਰਦਾ ਹੈ ਅਤੇ ਉਸ ਨਾਲ ਬਦਤਮੀਜ਼ੀ ਨਾਲ ਪੇਸ਼ ਆਉਂਦਾ ਹੈ..

## ਅਧਿਆਇ 43

# ਚਾਰ ਯੁਗ, ਅਤੇ ਚੌਥੇ ਯੁਗ ਦੇ ਖ਼ਾਤਮੇ ਉਪਰੰਤ ਸੰਭਾਵਨਾਵਾਂ

ਪ੍ਰਿਥਵੀ ਬਾਰੇ ਪ੍ਰਾਚੀਨ ਯੂਨਾਨੀਆ ਦੇ ਅਨੇਕ ਮਤ ਸਨ। ਦ੍ਰਿਸ਼ਟਾਤ ਤੇ ਤੌਰ ਤੇ ਅਸੀਂ ਇਨ੍ਹਾ ਵਿਚੋਂ ਇਕ ਦਾ ਇਥੇ ਵਰਣਨ ਕਰਦੇ ਹਾ।

ਪ੍ਰਿਥਵੀ ਉਤੇ ਉਪਰੋਂ ਅਤੇ ਥੱਲਿਉਂ, ਜਿਹੜੀਆਂ ਮੁਸੀਬਤਾ ਵਕਤਨ-ਬ-ਵਕਤਨ ਆਉਂਦੀਆ ਰਹਿੰਦੀਆ ਹਨ, ਉਹ ਗੁਣ ਅਤੇ ਗਿਣਤੀ ਵਿਚ ਵੱਖ-ਵੱਖ ਹੁੰਦੀਆ ਹਨ। ਪ੍ਰਿਥਵੀ ਨੇ ਕਈ ਵਾਰੀ ਇਕ ਅਜਿਹੀ ਉਥਲਪੁਥਲ ਦਾ ਅਨੁਭਵ ਕੀਤਾ ਹੈ, ਜਿਹੜੀ ਗੁਣ ਜਾ ਗਿਣਤੀ ਵਿਚ ਜਾ ਇਨ੍ਹਾਂ ਦੋਹਾ ਵਿਚ ਅਜਿਹੀ ਅਤੁੱਲ ਸੀ ਜਿਸ ਤੋਂ ਬਚ ਸਕਣ ਦਾ ਕੋਈ ਉਪਾ ਨਹੀਂ ਸੀ ਅਤੇ ਨੱਸ ਜਾਣ ਅਤੇ ਹੁਸਿਆਰ ਰਹਿਣ ਨਾਲ ਵੀ

ਪ੍ਰਕ੍ਰਿਤਿਕ ਤਰਥੱਲੀਆ

ਕੁਝ ਨਹੀ ਸੌਰ ਸਕਦਾ ਸੀ। ਇਹ ਮੁਸੀਬਤ ਜਲ-ਪਰਲੋ ਜਾਂ ਭੁਚਾਲ ਵਾਗ ਹੈ, ਅਤੇ ਪ੍ਰਿਥਵੀ-ਤਲ ਨੂੰ ਤੋੜ ਕੇ ਜਾ ਪਾਣੀ ਅੰਦਰ ਡੋਬ ਕੇ, ਜਿਹੜਾ ਆਪਣੇ ਆਪ ਧਰਤੀ ਵਿਚੋ ਉਛਲ-ਉਛਲ ਕੇ ਨਿਕਲਣ ਲੱਗ ਪੈਂਦਾ ਹੈ, ਜਾ ਗਰਮ ਪੱਥਰਾ ਤੇ ਸੁਆਹ ਨਾਲ ਸਾੜ ਕੇ, ਜਿਹੜੇ ਧਰਤੀ ਤੋਂ ਬਾਹਰ ਸੁੱਟੇ ਜਾਦੇ ਹਨ, ਕੜਕ ਤੋਂ, ਜ਼ਮੀਨ ਫਟਣ ਨਾਲ ਅਤੇ ਹਨੇਰੀ ਨਾਲ ਨਾਸ ਮਾਰਦੀ ਹੈ। ਇਸ ਦੇ ਨਾਲ ਹੀ ਵਬਾਵਾ, ਰੋਗਾ, ਅਤੇ ਮਹਾਮਾਰੀ, ਅਤੇ ਹੋਰ ਕਈ ਤਰ੍ਹਾ ਨਾਲ ਤਬਾਹੀ ਫੈਲਾਉਂਦੀ ਹੈ। ਇਸ ਕਰਕੇ ਇਕ ਬਹੁਤ ਵੱਡਾ ਇਲਾਕਾ ਇਸ ਦੇ ਨਿਵਾਸੀਆ ਤੋਂ ਖ਼ਾਲੀ ਹੋ ਜਾਂਦਾ ਹੈ; ਪਰ ਜਦੋ ਕੁਝ ਚਿਰ ਮਗਰੋਂ ਉਸ ਮੁਸੀਬਤ ਅਤੇ ਉਸ ਦੀਆਂ ਖ਼ੁਰਾਫ਼ਾਤਾਂ ਦਾ ਅੰਤ ਹੋ ਜਾਣ ਉਪਰੰਤ ਉਹ ਪ੍ਰਦੇਸ਼ ਆਪਣੀ ਪੂਰਬਲੀ ਹਾਲਤ ਨੂੰ ਮੁੜ ਪ੍ਰਾਪਤ ਕਰਨ ਅਤੇ ਜੀਵਨ ਦੇ ਨਵੇ ਚਿੰਨ੍ਹ ਪ੍ਰਗਟ ਕਰਨ ਲੱਗਦਾ ਹੈ, ਤਾ ਭਿੰਨ-ਭਿੰਨ ਜਾਤੀਆ ਦੇ ਲੋਕ, ਜਿਹੜੇ ਪਹਿਲਾਂ ਲੁਕਵੇ ਛੇਕਾ ਅਤੇ ਪਹਾੜੀ ਚੋਟੀਆ ਉਤੇ ਜੰਗਲੀ ਜਾਨਵਰਾ ਵਾਂਗ ਵਸਦੇ ਹਨ, ਉਥੇ ਇਕੱਠੇ ਹੋਣ ਲੱਗਦੇ ਹਨ। ਉਹ ਬਰਾਬਰ ਦੇ ਵੈਰੀਆ, ਜੰਗਲੀ ਜਾਨਵਰਾ ਜਾ ਮਨੁੱਖਾ ਦੇ ਮੁਕਾਬਲੇ ਵਿਚ ਇਕ ਦੂਜੇ ਦੀ ਮਦਦ ਕਰਨ ਨਾਲ ਅਤੇ ਸੁਖ-ਸਾਤੀਪੂਰਨ ਜਿੰਦਗੀ

ਦੀ ਆਸ ਵਿਚ ਇਕ ਦੂਜੇ ਦੀ ਸਹਾਇਤਾ ਕਰਨ ਨਾਲ ਸਭਿਅ ਬਣ ਜਾਦੇ ਹਨ। ਇਸ ਤਰ੍ਹਾ ਉਨ੍ਹਾ ਦੀ ਗਿਣਤੀ ਬਹੁਤ ਵਧ ਜਾਂਦੀ ਹੈ। ਪਰ ਤਦ ਕ੍ਰੋਧ ਤੇ ਈਰਖਾ ਦੇ ਖੰਭਾਂ ਨਾਲ ਉਨ੍ਹਾ ਦੁਆਲੇ ਚੱਕਰ ਕੱਟਦੀ ਹੋਈ ਉੱਚੀ ਕਾਮਨਾ ਉਨ੍ਹਾਂ ਦੀ ਜ਼ਿੰਦਗੀ ਦੇ ਨਿਰਮਲ ਆਨੰਦ ਨੂੰ ਵਿਗਾੜ ਦਿੰਦੀ ਹੈ।

ਕਈ ਵਾਰੀ ਇਸ ਤਰ੍ਹਾਂ ਦੀ ਕੋਈ ਜਾਤੀ ਕਿਸੇ ਅਜਿਹੇ ਵਿਅਕਤੀ ਤੋਂ ਆਪਣਾ ਬੰਸ ਪ੍ਰਗਟ ਕਰਦੀ ਹੈ ਜਿਹੜਾ ਪਹਿਲਾਂ-ਪਹਿਲ ਉਸ ਥਾਂ ਉਤੇ ਵਸਿਆ ਸੀ, ਜਾਂ ਕਿਸੇ ਖ਼ਾਸ ਗੱਲ ਕਰਕੇ ਪ੍ਰਸਿੱਧੀ ਪ੍ਰਾਪਤ ਕੀਤੀ ਸੀ ਜਿਸ ਨਾਲ ਅਗਲੀਆ ਪੀੜ੍ਹੀਆ ਨੂੰ ਉਸ ਦੀ ਯਾਦ ਰਹਿੰਦੀ ਹੈ ਅਤੇ ਉਸ ਤੋਂ ਬਿਨਾ ਸਾਰੇ ਭੁੱਲ-ਭੁਲਾ ਜਾਂਦੇ ਹਨ...

ਚਾਰ ਯੁਗਾ ਬਾਰੇ ਹਿੰਦੂਆ ਦਾ ਮਤ

*ਚਤੁਰਯੁਗ* ਬਾਰੇ ਹਿੰਦੂਆ ਦੇ ਵੀ ਇਹੋ ਜਿਹੇ ਪਰੰਪਰਕ ਬਿਰਤਾਤ ਹਨ, ਕਿਉਂਕਿ ਉਨ੍ਹਾਂ ਦੇ ਮਤ ਅਨੁਸਾਰ ਇਸ ਦੇ ਆਰੰਭ ਅਰਥਾਤ *ਕ੍ਰਿਤਯੁਗ* ਦੀ ਸ਼ੁਰੂਆਤ ਵਿਚ ਸੁਖ ਅਤੇ ਸ਼ਾਂਤੀ, ਸਫਲਤਾ ਅਤੇ ਅਪਾਰਤਾ, ਸਿਹਤ ਅਤੇ ਸ਼ਕਤੀ, ਉਚਿਤ ਗਿਆਨ ਦਾ ਵਿਕਾਸ ਅਤੇ ਬ੍ਰਾਹਮਣਾ ਦੀ ਬਹੁਗਿਣਤੀ ਸੀ। ਇਸ ਯੁਗ ਵਿਚ ਇਕ ਪੂਰੇ ਦੀਆ ਚਾਰ ਚੌਥਾਈਆ ਜਿੰਨਾ ਪੂਰਨ ਧਰਮ ਸੀ ਅਤੇ ਵਕਤ ਦੀ ਇਸ ਸਾਰੀ ਮਿਆਦ ਵਿਚ ਸਾਰੇ ਪ੍ਰਾਣੀਆਂ ਦੀ ਉਮਰ ਇਕੋ ਜਿੰਨੀ 4000 ਸਾਲ ਹੁੰਦੀ ਸੀ।

ਤਦ ਪਦਾਰਥਾਂ ਦਾ ਪਤਨ ਸ਼ੁਰੂ ਹੋਇਆ ਅਤੇ ਉਨ੍ਹਾ ਅੰਦਰ ਉਸਦੇ ਤੱਤ ਇਥੋਂ ਤਕ ਮਿਲਣ ਲੱਗੇ ਕਿ ਤ੍ਰੇਤਾਯੁਗ ਦੇ ਸ਼ੁਰੂ ਵਿਚ ਵਾਧਾ ਕਰਨ ਵਾਲੀ ਬਦੀ ਤੋਂ ਨੇਕੀ ਤਿੰਨ ਗੁਣਾ ਵੱਧ, ਅਤੇ ਪੁੰਨ ਸਾਰੇ ਦਾ ਤਿੰਨ-ਚੌਥਾਈ ਰਹਿ ਗਿਆ। ਇਸ ਵਿਚ ਖੱਤਰੀਆਂ ਦੀ ਗਿਣਤੀ ਬ੍ਰਾਹਮਣਾਂ ਤੋਂ ਵਧ ਗਈ ਅਤੇ ਲੋਕਾਂ ਦੀ ਉਮਰ ਉਤਨੀ ਹੀ ਲੰਮੀ ਰਹੀ, ਜਿੰਨੀ ਉਹ ਪਹਿਲੇ ਯੁਗ ਵਿਚ ਸੀ। *ਵਿਸ਼ਨੂੰ-ਧਰਮ* ਨੇ ਇਸ ਤਰ੍ਹਾਂ ਹੀ ਦੱਸਿਆ ਹੈ, ਪਰ ਸਮਾਨਤਾ ਅਨੁਸਾਰ ਇਹ ਉਤਨੀ ਹੀ ਛੋਟੀ ਹੋਣੀ ਚਾਹੀਦੀ ਸੀ, ਜਿੰਨਾ ਪੁੰਨ ਘੱਟ ਸੀ, ਅਰਥਾਤ ਇਹ 1/4 ਘੱਟ ਹੋਣੀ ਚਾਹੀਦੀ ਹੈ। ਇਸ ਯੁਗ ਵਿਚ ਉਹ ਅਗਨੀ ਨੂੰ ਆਹੂਤੀ ਦੇਣ ਸਮੇਂ ਪਸ਼ੂਆ ਦਾ ਵਧ ਕਰਨ ਅਤੇ ਰੁੱਖਾਂ ਨੂੰ ਉਖਾੜਨ ਲੱਗ ਪਏ ਸਨ। ਇਨ੍ਹਾਂ ਰਸਮਾਂ ਨੂੰ ਪਹਿਲਾਂ ਕੋਈ ਨਹੀਂ ਜਾਣਦਾ ਸੀ।

ਇਸ ਤਰ੍ਹਾਂ ਅਧਰਮ ਵਧਦਾ ਹੈ, ਇਥੋਂ ਤੀਕ ਕਿ *ਦੁਆਪਰ* ਦੇ ਸੁਰੂ ਵਿਚ ਧਰਮ ਅਤੇ ਅਧਰਮ ਦਾ ਅਨੁਪਾਤ ਬਰਾਬਰ ਹੋ ਜਾਂਦਾ ਹੈ ਅਤੇ ਇਸ ਦੇ ਨਾਲ ਹੀ ਆਨੰਦ ਅਤੇ ਦੁਖ ਵੀ ਅੱਧੇ ਰਹਿ ਜਾਦੇ ਹਨ। ਮਾਹੌਲ ਵਿਗੜਨੇ ਸ਼ੁਰੂ ਹੋ ਜਾਂਦੇ ਹਨ, ਹੱਤਿਆਵਾ ਬਹੁਤ ਵਧ ਜਾਦੀਆਂ ਹਨ, ਅਤੇ ਧਰਮਾਂ ਵਿਚ ਵਖਰੇਵੇਂ ਪੈਦਾ ਹੋ ਜਾਦੇ ਹਨ। *ਵਿਸ਼ਨੂੰ-ਧਰਮ* ਦੇ ਅਨੁਸਾਰ ਉਮਰ ਛੋਟੀ ਹੋ ਕੇ ਸਿਰਫ਼ 400 ਸਾਲ ਰਹਿ ਜਾਂਦੀ ਹੈ। *ਤਿੱਸ਼*, ਅਰਥਾਤ *ਕਲਿਯੁਗ* ਦੇ ਆਰੰਭ ਵਿਚ ਬਚੇ ਹੋਏ ਧਰਮ ਤੋਂ ਅਧਰਮ ਤਿੰਨ ਗੁਣਾ ਵੱਧ ਹੋ ਜਾਦਾ ਹੈ।

*ਤ੍ਰੇਤਾ* ਅਤੇ *ਦੁਆਪਰ ਯੁਗਾਂ* ਵਿਚ ਹੋਣ ਵਾਲੀਆਂ ਘਟਨਾਵਾਂ ਬਾਰੇ ਹਿੰਦੂਆਂ ਦੇ ਅਨੇਕ ਕਾਫ਼ੀ ਲੋਕਪ੍ਰਿਯ ਬਿਰਤਾਤ ਹਨ; ਮਿਸਾਲ ਦੇ ਤੌਰ ਤੇ, ਰਾਮ ਦੀ ਕਥਾ, ਜਿਸ ਨੇ ਰਾਵਣ ਨੂੰ ਮਾਰਿਆ ਸੀ; ਪਰਸੁਰਾਮ ਬ੍ਰਾਹਮਣ ਦੀ ਕਥਾ, ਜਿਸ ਨੇ ਆਪਣੇ ਪਿਤਾ ਦੀ ਹੱਤਿਆ ਦਾ

ਬਦਲਾ ਲੈਣ ਲਈ ਆਪਣੇ ਹੱਥ ਲੱਗੇ ਸਭ ਖੱਤਰੀਆ ਨੂੰ ਮਾਰ ਸੁੱਟਿਆ ਸੀ। ਉਨ੍ਹਾਂ ਦਾ ਵਿਚਾਰ ਹੈ ਕਿ ਪਰਸੁਰਾਮ ਆਕਾਸ਼ ਵਿਚ ਰਹਿੰਦਾ ਹੈ. ਹੁਣ ਤਕ ਇੱਕੀ ਵਾਰੀ ਧਰਤੀ ਉਤੇ ਪ੍ਰਗਟ ਹੋ ਚੁੱਕਿਆ ਹੈ ਅਤੇ ਫਿਰ ਵੀ ਪ੍ਰਗਟ ਹੋਵੇਗਾ। ਇਸ ਦੇ ਨਾਲ ਹੀ, ਪਾਡੂ ਅਤੇ ਕੁਰੂ ਦੇ ਪੁੱਤਰਾਂ ਦੇ ਯੁੱਧ ਦੀ ਕਥਾ ਹੈ।

*ਕਲਿਯੁਗ* ਵਿਚ ਅਧਰਮ ਵਧਦਾ ਹੈ, ਇਥੋਂ ਤੀਕ ਕਿ ਅਖੀਰ ਵਿਚ ਧਰਮ ਦਾ ਪੂਰੀ ਤਰ੍ਹਾਂ ਨਾਸ ਹੋ ਜਾਦਾ ਹੈ। ਉਸ ਵੇਲੇ ਪ੍ਰਿਥਵੀ ਦੇ ਨਿਵਾਸੀ ਨਸ਼ਟ ਹੋ ਜਾਦੇ ਹਨ ਅਤੇ ਜਿਹੜੇ ਲੋਕੀਂ ਬੁਰੇ ਅਤੇ ਦੁਸਟ ਮਨੁੱਖਾ ਕੋਲੋਂ ਨੱਸ ਕੇ ਪਹਾੜਾਂ ਅੰਦਰ ਖਿੰਡ ਜਾਂਦੇ ਹਨ ਅਤੇ ਆਪਣੇ ਆਪ ਨੂੰ ਗੁਫ਼ਾਵਾ ਅੰਦਰ ਲੁਕਾਈ ਫਿਰਦੇ ਹਨ. ਉਨ੍ਹਾ ਨਾਲ ਇਕ ਨਵੀਂ ਜਾਤੀ ਪੈਦਾ ਹੁੰਦੀ ਹੈ, ਜਿਹੜੀ ਪਰਮਾਤਮਾ ਦੀ ਭਗਤੀ ਦੇ ਉੱਦੇਸ਼ ਨਾਲ ਇਕੱਠੀ ਹੁੰਦੀ ਹੈ। ਇਸੇ ਲਈ ਇਹ ਯੁਗ *ਕ੍ਰਿਤਯੁਗ* ਅਖਵਾਉਂਦਾ ਹੈ ਜਿਸ ਦਾ ਅਰਥ ਹੈ "ਕੰਮ ਮੁਕਾਉਣ ਮਗਰੋਂ ਤੁਰ ਜਾਣ ਲਈ ਤਿਆਰ ਹੋਣਾ।"

ਸੁਕ੍ਰ ਵਲੋਂ ਬ੍ਰਹਮਾ ਤੋਂ ਸੁਣੀ ਹੋਈ ਸੌਨਕ ਦੀ ਕਥਾ ਵਿਚ ਪਰਮਾਤਮਾ ਉਸ ਨੂੰ ਇਹ ਲਫ਼ਜ਼ ਆਖਦਾ ਹੈ- "ਜਦੋਂ *ਕਲਿਯੁਗ* ਆਉਂਦਾ ਹੈ, ਤਾ ਮੈਂ ਸੁੱਧੋਦਨ ਦੇ ਪੁੱਤਰ ਬੁੱਧੋਦਨ ਨੂੰ ਜਗਤ ਅੰਦਰ ਧਰਮ ਦੇ ਪ੍ਰਚਾਰ ਲਈ ਘੱਲਦਾ ਹਾ। ਪਰ ਫਿਰ *ਮੁਹੰਮਿਰ*, ਅਰਥਾਤ ਲਾਲ ਕੱਪੜੇ ਪਾਉਣ ਵਾਲੇ, ਜਿਨ੍ਹਾਂ ਦੀ ਉਤਪਤੀ ਉਸ ਤੋਂ ਹੋਈ ਹੈ, ਉਸ ਦੀ ਲਿਆਦੀ ਹੋਈ ਹਰੇਕ ਚੀਜ਼ ਨੂੰ ਬਦਲ ਦੇਣਗੇ, ਅਤੇ ਬ੍ਰਾਹਮਣਾ ਦਾ ਇਥੋਂ ਤੀਕ ਨਿਰਾਦਰ ਹੋਵੇਗਾ ਕਿ ਸੂਦਰ, ਜਿਹੜੇ ਉਨ੍ਹਾ ਦੇ ਸੇਵਕ ਹਨ, ਉਨ੍ਹਾਂ ਨਾਲ ਕ੍ਰਿਤਘਣਤਾ ਵਾਲਾ ਸਲੂਕ ਕਰਨਗੇ... ਵਰਣ ਇਕ ਦੂਜੇ ਦੇ ਵਿਰੁੱਧ ਫਸਾਦ ਖੜ੍ਹੇ ਕਰਨਗੇ, ਬੰਸਾਵਲੀਆ ਗੱਡਮੱਡ ਹੋ ਜਾਣਗੀਆ ਅਤੇ ਚਾਰ ਵਰਣ ਲੋਪ ਹੋ ਜਾਣਗੇ, ਅਤੇ ਅਨੇਕ ਮਤਾ- ਮਤਾਂਤਰਾ ਦਾ ਜਨਮ ਹੋਵੇਗਾ. .

ਕਲਯੁਗ ਦਾ ਵਰਣਨ

[*ਵਿਸ਼ਨੂੰ-ਧਰਮ* ਅਤੇ ਕੁਝ ਹੋਰ ਸ੍ਰੋਤ-ਗ੍ਰੰਥਾਂ ਵਿਚੋਂ ਲਿਆ *ਕਲਿਯੁਗ* ਦਾ ਵੇਰਵਾ ਪੇਸ਼ ਕੀਤਾ ਗਿਆ ਹੈ। ਪੰਨੇ 380-382]

ਪਰ ਅੰਤ ਵਿਚ ਇਸ ਯੁਗ ਦੇ ਖਾਤਮੇ ਉਤੇ ਜਦੋਂ ਅਧਰਮ ਆਪਣੀ ਚਰਮ ਸੀਮਾ ਤਕ ਪਹੁੰਚ ਜਾਵੇਗਾ, ਤਾ ਜਸ਼ਵ (?) ਬ੍ਰਾਹਮਣ ਦਾ ਪੁੱਤਰ ਗਰਗ, ਅਰਥਾਤ ਕਲਿ ਜਿਸ ਦੀ ਵਜਹ ਕਰਕੇ ਇਸ ਯੁਗ ਦਾ ਇਹ ਨਾ ਹੈ, ਪ੍ਰਗਟ ਹੋਵੇਗਾ। ਇਸ ਦੇ ਤੇਜ ਦੇ ਸਨਮੁਖ ਕੋਈ ਠਹਿਰ ਨਹੀਂ ਸਕੇਗਾ ਅਤੇ ਸ਼ਸਤ੍ਰ ਵਿੱਦਿਆ ਵਿਚ ਕੋਈ ਵੀ ਹੋਰ ਉਸ ਦੇ ਬਰਾਬਰ ਨਹੀਂ ਹੋਵੇਗਾ। ਤਾ ਉਹ ਹਰ ਇਕ ਚੀਜ਼ ਨੂੰ, ਜੋ ਭੈੜੀ ਹੋ ਚੁੱਕੀ ਹੈ, ਚੰਗੀ ਬਣਾਉਣ ਲਈ ਆਪਣੀ ਤਲਵਾਰ ਚੁੱਕਦਾ ਹੈ। ਉਹ ਸੰਸਾਰ ਤੋਂ ਮਨੁੱਖਾ ਦੀ ਮੈਲ ਨੂੰ ਦੂਰ ਕਰਦਾ ਹੈ ਅਤੇ ਧਰਤੀ ਨੂੰ ਉਨ੍ਹਾਂ ਤੋਂ ਨਿਜਾਤ ਦਿਵਾਉਂਦਾ ਹੈ। ਉਹ ਪਵਿੱਤਰ ਅਤੇ ਧਰਮਾਤਮਾ ਲੋਕਾ ਨੂੰ ਸੰਤਾਨ ਪੈਦਾ ਕਰਨ ਲਈ ਇਕੱਠੇ ਕਰਦਾ ਹੈ। ਇਨ੍ਹਾ ਲੋਕਾ ਰਾਹੀਂ ਉਹ ਫਿਰ *ਕ੍ਰਿਤਯੁਗ* ਲੈ ਆਉਂਦਾ ਹੈ, ਅਤੇ ਸਮਾ ਤੇ ਸੰਸਾਰ ਪਵਿੱਤਰਤਾ, ਪੂਰਨ ਨੇਕੀ ਅਤੇ ਸੁਖ ਨੂੰ ਮੁੜ ਹਾਸਲ ਕਰਦੇ ਹਨ।

*ਚਤੁਰਯੁਗ* ਦੇ ਚੱਕਰ ਵਿਚ ਘੁੰਮਣ ਵਾਲੇ *ਯੁਗਾ* ਦਾ ਇਹ ਸਰੂਪ ਹੈ।

ਤਬਰਿਸਤਾਨ ਦੇ ਅਲੀ ਇਬਨ ਜ਼ੈਨ ਵਲੋਂ ਦਿੱਤੀ ਗਈ ਮਿਸਾਲ ਅਨੁਸਾਰ *ਚਰਕ* ਨਾਮੀ ਪੁਸਤਕ ਵਿਚ ਦੱਸਿਆ ਗਿਆ ਹੈ: ਪ੍ਰਾਚੀਨ ਕਾਲ ਵਿਚ ਧਰਤੀ ਸਦਾ ਉਪਜਾਊ ਅਤੇ ਸਿਹਤ ਵਧਾਉਣ ਵਾਲੀ ਹੁੰਦੀ ਸੀ, ਅਤੇ *ਮਹਾਭੂਤ* ਜਾਂ ਤੱਤ ਸਮਾਨ ਰੂਪ ਵਿਚ ਰਲੇ ਹੁੰਦੇ ਸਨ। ਮਨੁੱਖ ਆਪਸ ਵਿਚ ਪ੍ਰੇਮ ਤੇ ਏਕਤਾ ਨਾਲ ਰਹਿੰਦੇ ਸਨ। ਉਨ੍ਹਾ ਅੰਦਰ ਵਾਸ਼ਨਾਵਾ ਅਤੇ ਲਾਲਚ, ਨਫ਼ਰਤ ਅਤੇ ਈਰਖਾ, ਆਤਮਾ ਅਤੇ ਸਰੀਰ ਨੂੰ ਰੋਗੀ ਬਣਾਉਣ ਵਾਲੀ ਕੋਈ ਗੱਲ ਨਹੀਂ ਹੁੰਦੀ ਸੀ। ਪਰ ਫਿਰ ਈਰਖਾ ਆਈ ਅਤੇ ਮਗਰੋਂ ਲਾਲਚ ਨੇ ਆ ਕੇ ਡੇਰਾ ਜਮਾ ਲਿਆ। ਲਾਲਚ ਦੇ ਵਸ ਪੈ ਕੇ ਉਹ ਧਨ ਜੋੜਨ ਦੀ ਕੋਸਿਸ਼ ਕਰਨ ਲੱਗੇ। ਇਹ ਕੰਮ ਕਈਆਂ ਲਈ ਔਖਾ, ਅਤੇ ਹੋਰਨਾ ਲਈ ਸੌਖਾ ਸੀ। ਤਾਂ ਹਰ ਕਿਸਮ ਦੇ ਵਿਚਾਰ, ਉੱਦਮ ਤੇ ਚਿੰਤਾਵਾਂ ਪੈਦਾ ਹੋਈਆ। ਇਸ ਦੇ ਫਲਸਰੂਪ ਯੁੱਧ, ਕਪਟ, ਅਤੇ ਝੂਠ ਵਧਿਆ। ਮਨੁੱਖਾ ਦੇ ਦਿਲ ਪੱਥਰ ਹੋ ਗਏ, ਸੁਭਾ ਬਦਲ ਗਏ ਅਤੇ ਬੀਮਾਰੀਆ ਨੇ ਮਨੁੱਖਾਂ ਨੂੰ ਘੇਰ ਕੇ ਉਨ੍ਹਾਂ ਤੋਂ ਪਰਮਾਤਮਾ ਦੀ ਪੂਜਾ ਅਤੇ ਵਿਗਿਆਨ ਦੀ ਤਰੱਕੀ ਦੂਰ ਕਰ ਦਿੱਤੀ। ਅਵਿੱਦਿਆ ਦਾ ਰਾਜ ਕਾਇਮ ਹੋ ਗਿਆ ਅਤੇ ਮੁਸੀਬਤਾਂ ਵਧ ਗਈਆ। ਤਦ ਧਰਮਾਤਮਾ ਲੋਕ ਆਤ੍ਰੇਯ ਦੇ ਪੁੱਤਰ ਕ੍ਰਿਸ (?) ਰਿਸ਼ੀ ਕੋਲ ਗਏ ਅਤੇ ਉਸ ਨਾਲ ਮਸਵਰਾ ਕੀਤਾ। ਉਪਰੰਤ ਰਿਸ਼ੀ ਪਹਾੜ ਉਤੇ ਚੜ੍ਹ ਗਿਆ ਅਤੇ ਗਿੜਗਿੜਾ ਕੇ ਪ੍ਰਾਰਥਨਾ ਕੀਤੀ। ਇਸ ਦੇ ਮਗਰੋਂ ਪਰਮਾਤਮਾ ਨੇ ਉਸ ਨੂੰ ਆਯੁਰਵੇਦ ਦੀ ਸਿੱਖਿਆ ਦਿੱਤੀ।"

'ਚਰਕ' ਕਿਤਾਬ ਅਨੁਸਾਰ ਆਯੁਰਵੇਦ ਦੀ ਉੱਤਪਤੀ

[ਅਜਿਹੀਆਂ ਯੂਨਾਨੀ ਪਰੰਪਰਾਵਾਂ ਦੇ ਹਵਾਲੇ ਵੀ ਦਿੱਤੇ ਗਏ ਹਨ, ਪੰਨੇ 383-385.]

## ਅਧਿਆਇ 44

# ਮਨਵੰਤਰ

ਜਿਸ ਤਰ੍ਹਾ 72,000 *ਕਲਪ* ਬ੍ਰਹਮਾ ਦੀ ਉਮਰ ਗਿਣੀ ਜਾਦੀ ਹੈ, ਉਸੇ ਤਰ੍ਹਾ *ਮਨਵੰਤਰ*, ਅਰਥਾਤ ਮਨੂੰ ਦੀ ਮਿਆਦ ਇੰਦ੍ਰ ਦੀ ਉਮਰ ਗਿਣੀ ਜਾਦੀ ਹੈਂ। ਇੰਦ੍ਰ ਦਾ ਰਾਜ ਇਸ ਮਿਆਦ ਦੇ ਖਤਮ ਹੋਣ ਤੇ ਹੀ ਸਮਾਪਤ ਹੋ ਜਾਦਾ ਹੈ। ਤਦ ਉਸ ਦੀ ਪਦਵੀ ਇਕ ਹੋਰ ਇੰਦ੍ਰ ਨੂੰ ਮਿਲ ਜਾਦੀ ਹੈ ਅਤੇ ਨਵੇ *ਮਨਵੰਤਰ* ਵਿਚ ਉਹੋ ਹੀ ਸੰਸਾਰ ਉਤੇ ਹਕੂਮਤ ਕਰਦਾ ਹੈ.

ਵਿਭਿੰਨ ਮਨਵੰਤਰ, ਉਨ੍ਹਾ ਦੇ ਇੰਦ੍ਰ ਅਤੇ ਇੰਦ੍ਰ ਦੀ ਔਲਾਦ

[ਅੱਗੇ ਇਕ ਸੂਚੀ ਦਿੱਤੀ ਗਈ ਹੈ, ਜਿਸ ਵਿਚ *ਵਿਸਨੂੰ-ਪੁਰਾਣ*, *ਵਿਸਨੂੰ-ਧਰਮ* ਅਤੇ ਹੋਰ ਸੋਮਿਆ ਤੋਂ ਪ੍ਰਾਪਤ *ਮਨਵੰਤਰਾ* ਦੇ 14 ਨਾਮ ਦਿੱਤੇ ਗਏ ਹਨ ਅਤੇ ਇੰਦ੍ਰ ਦੇ 13 ਨਾਮ ਅੰਕਿਤ ਕੀਤੇ ਗਏ ਹਨ ਜੋ ਧਰਤੀ ਦਾ ਬਾਦਸ਼ਾਹ ਸੀ ਅਤੇ ਜਿਸ ਨੇ ਹਰ ਕਾਲ ਦੇ ਸੁਰੂ ਵਿਚ ਹਕੂਮਤ ਕੀਤੀ। ਕੁਝ *ਮਨਵੰਤਰਾ* ਦੇ ਨਾਵਾਂ ਵਿਚ ਵਖਰੇਵਿਆ ਦੀ ਵਿਆਖਿਆ ਕਰਦਿਆਂ ਹੋਇਆ ਅਲ-ਬਿਰੂਨੀ ਟਿੱਪਣੀ ਦਿੰਦਾ ਹੈ ਕਿ ਹਿੰਦੂ ਲੋੜੋਂ ਵੱਧ ਨਾਂਵਾਂ ਵਿਚ ਦਿਲਚਸਪੀ ਲੈਂਦੇ ਹਨ। ਉਹ ਨਾਲ ਇਹ ਗੱਲ ਵੀ ਜੋੜਦਾ ਹੈ ਕਿ ਨਾਵਾ ਵਿਚ ਉਨ੍ਹਾਂ ਦੀ ਕਿਤੇ ਜ਼ਿਆਦਾ ਰੁਚੀ ਹੈ ਬਨਿਸਬਤ ਇਸ ਦੇ ਕਿ ਆਉਣ ਵਾਲੀਆਂ ਪੀੜ੍ਹੀਆਂ ਲਈ ਉਨ੍ਹਾਂ ਦਾ ਪੇਸ਼-ਕ੍ਰਮ ਦਰੁੱਸਤ ਹੈ ਵੀ ਜਾਂ ਨਹੀਂ। ਪੰਨੇ 387-88.]

## ਅਧਿਆਇ 45

# ਸਪਤ-ਰਿਸ਼ੀ ਨਾਮੀ ਤਾਰਾ-ਮੰਡਲ

ਬਿਨਾਤੁਨਨਾਸ਼ ਨੂੰ ਭਾਰਤੀ ਭਾਸਾ ਵਿਚ *ਸਪਤਰਿਸੀ*, ਅਰਥਾਤ ਸੱਤ ਰਿਸੀ ਆਖਿਆ ਜਾਦਾ ਹੈ। ਕਹਿੰਦੇ ਹਨ ਕਿ ਉਹ ਅਜਿਹੇ ਸੰਨਿਆਸੀ ਸਨ, ਜਿਹੜੇ ਆਪਣੀ ਪਾਲਣਾ ਸਿਰਫ਼ ਪੁੰਨ ਦੀ ਕਮਾਈ ਰਾਹੀਂ ਹੀ ਕਰਦੇ ਸਨ ਅਤੇ ਉਨ੍ਹਾ ਦੇ ਨਾਲ ਇਕ ਧਰਮਾਤਮਾ ਇਸਤ੍ਰੀ *ਸੁਹਾ* ਸੀ। ਉਹ ਖਾਣ ਲਈ ਤਲਾਵਾ ਵਿਚੋ ਕਮਲ-ਡੰਡੀਆਂ ਪੁੱਟ ਲਿਆਉਂਦੇ ਸਨ। ਇਸੇ ਵਿਚਕਾਰ *ਕਾਨੂੰਨ* ਅਥਵਾ *ਧਰਮ* ਆਇਆ ਅਤੇ ਉਸ ਨੇ ਉਸ ਇਸਤ੍ਰੀ ਨੂੰ ਉਨ੍ਹਾ ਤੋ ਲੁਕਾ ਲਿਆ। ਉਨ੍ਹਾ ਨੂੰ ਇਕ ਦੂਜੇ ਤੋ ਸਰਮ ਆਉਣ ਲੱਗੀ ਅਤੇ ਉਨ੍ਹਾ ਨੇ ਅਜਿਹੀਆ ਸਹੁੰਆ ਚੁੱਕੀਆ ਜਿਨ੍ਹਾ ਨੂੰ *ਧਰਮ* ਨੇ ਪਸੰਦ ਕੀਤਾ। ਉਨ੍ਹਾ ਨੂੰ ਸਨਮਾਨ ਦੇਣ ਲਈ *ਧਰਮ* ਨੇ ਉਨ੍ਹਾਂ ਨੂੰ ਉਹ ਉੱਚੀ ਥਾ ਪ੍ਰਦਾਨ ਕੀਤੀ ਜਿਥੇ ਉਹ ਹੁਣ ਨਜ਼ਰ ਆਉਂਦੇ ਹਨ।

ਵਿਸਿਸਟ ਦੀ ਪਤਨੀ ਅਰੁੰਧਤੀ ਬਾਰੇ ਬਿਰਤਾਤ

[ਵਰਾਹਮਿਹਿਰ ਦੀ *ਸੰਹਿਤਾ* ਵਿਚ ਦਿੱਤੇ ਗਏ ਸਪਤਰਿਸ਼ੀ ਦੇ ਬਿਉਰੇ ਵਿਚੋਂ ਹਵਾਲਾ ਦਿੱਤਾ ਗਿਆ ਹੈ। ਸਪਤਰਿਸੀ ਦੀ ਸਥਿਤੀ ਬਾਰੇ ਕੁਝ ਭਾਰਤੀ ਸੋਮਿਆ ਦੇ ਬਿਆਨਾ ਵਿਚਲੇ ਵਖਰੇਵਿਆਂ ਦੀ ਪੁਣਛਾਣ ਅਤੇ ਨੁਕਤਾਚੀਨੀ ਕੀਤੀ ਗਈ ਹੈ। ਅਲਬਿਰੂਨੀ ਇਕ ਅਚਨਚੇਤ ਪਰ ਮਾਅਨੀਖੇਜ਼ ਟਿੱਪਣੀ ਦਿੰਦਾ ਹੈ ਕਿ 'ਸਾਡਾ ਸਮਾਂ' (ਉਸ ਦੇ ਵੇਰਵਾ ਇਕੱਤਰ ਕਰਨ ਦਾ ਸਮਾ, ਯਾਨੀ ਕਿ 1030) ਸਾਕਾਕਲਾ ਦੇ 952 ਨਾਲ ਮੇਲ ਖਾਦਾ ਹੈ। ਸਾਕਾ ਯੁਗ ਦੀ ਅਨੁਕ੍ਰਮਣਿਕਾ ਬਾਰੇ ਇਸ ਟਿੱਪਣੀ ਨਾਲ ਤਾਈਦੀ ਸਬੂਤ ਮਿਲ ਜਾਦਾ ਹੈ, ਪੰਨੇ 389-92. ਉਹ ਇਹ ਰਾਇ ਪੇਸ ਕਰਦਾ ਹੋਇਆ ਅਧਿਆਇ ਨੂੰ ਮੁਕਾਉਂਦਾ ਹੈ ਕਿ:]

ਜਿਸ ਤਰ੍ਹਾ ਦੀਆ ਗਲਤੀਆ ਅਤੇ ਭੁਲੇਖਿਆ ਨੂੰ ਅਸੀਂ ਇਥੇ ਬੇਨਕਾਬ ਕੀਤਾ ਹੈ, ਉਹ ਇਕ ਤਾ ਜੋਤਸ਼ ਬਾਰੇ ਖੋਜਾ ਵਿਚ ਲਾਜਮੀ ਕੁਸਲਤਾ ਨਾ ਹੋਣ ਕਰਕੇ, ਅਤੇ ਦੂਜਾ, ਹਿੰਦੂਆ ਦੇ ਵਿਗਿਆਨਿਕ ਪ੍ਰਸ਼ਨਾ ਅਤੇ ਧਰਮ ਬਾਰੇ ਬਿਰਤਾਂਤਾ ਨੂੰ ਆਪੋ ਵਿਚ ਗੱਡਮੱਡ ਕਰ ਦੇਣ ਦੀ ਵਿਧੀ ਤੋਂ ਪੈਦਾ ਹੁੰਦੇ ਹਨ। ਕਿਉਂਕਿ ਧਰਮ-ਸਾਸਤ੍ਰੀਆ ਦਾ ਵਿਸਵਾਸ ਹੈ ਕਿ *ਸਪਤਰਿਸੀ* ਸਥਿਰ ਤਾਰਿਆ ਤੋਂ ਬਹੁਤ ਉੱਚੇ ਹਨ। ਉਨ੍ਹਾ ਦੇ ਮਤ ਅਨੁਸਾਰ

ਜੋਤਿਸ ਨਾਲ ਰਲੇ ਧਰਮ ਬਾਰੇ ਵਿਚਾਰ

ਹਰ ਇਕ *ਮਨਵੰਤਰ* ਅੰਦਰ ਇਕ ਨਵਾ ਮਨੂੰ ਪ੍ਰਗਟ ਹੋਵੇਗਾ, ਜਿਸ ਦੀ ਔਲਾਦ ਧਰਤੀ ਨੂੰ ਤਬਾਹ ਕਰ ਦੇਵੇਗੀ, ਪਰ ਮੁੜ ਕੇ ਇੰਦ੍ ਦੇ ਰਾਜ ਦੀ ਸਥਾਪਨਾ ਹੋਵੇਗੀ, ਤਿਵੇਂ ਹੀ ਦੇਵਤਿਆ ਦੀਆ ਸ਼੍ਰੇਣੀਆ ਅਤੇ *ਸਪਤਰਿਸੀ* ਮੁੜ ਨਵੇ ਸਿਰਿਉਂ ਬਣਨਗੇ। ਦੇਵਤਿਆ ਦਾ ਹੋਣਾ ਜ਼ਰੂਰੀ ਹੈ, ਕਿਉਂਕਿ ਮਨੁੱਖਾਂ ਵਾਸਤੇ ਉਨ੍ਹਾ ਲਈ ਯੱਗ ਕਰਨੇ ਅਤੇ ਅੱਗ ਵਿਚ ਆਹੂਤੀਆ ਦੇਣੀਆ ਲਾਜਮੀ ਹਨ, ਅਤੇ *ਸਪਤਰਿਸ਼ੀਆ* ਦਾ ਹੋਣਾ ਇਸ ਲਈ ਜਰੂਰੀ ਹੈ, ਕਿਉਂਕਿ ਉਨ੍ਹਾ ਲਈ ਵੇਦਾ ਨੂੰ ਪੁਨਰ-ਜੀਵਿਤ ਕਰਨਾ ਜ਼ਰੂਰੀ ਹੈ, ਕਿਉਕਿ ਹਰ ਇਕ ਮਨਵੰਤਰ ਦੇ ਅੰਤ ਵਿਚ ਵੇਦ ਨਸਟ ਹੋ ਜਾਦੇ ਹਨ।

ਇਸ ਬਾਰੇ ਸਾਡੀ ਜਾਣਕਾਰੀ ਦਾ ਆਧਾਰ *ਵਿਸਨੂੰ-ਪੁਰਾਣ* ਹੈ। ਇਸੇ ਹੀ ਸੋਮੇ ਤੋਂ ਅਸੀ ਹਰ *ਮਨਵੰਤਰ* ਵਿਚ *ਸੱਤਾ ਰਿਸ਼ੀਆ* ਦੇ ਨਾਮ ਲਏ ਹਨ, ਜਿਨ੍ਹਾ ਨੂੰ ਹੇਠਲੀ ਸੂਚੀ ਵਿਚ ਅੰਕਿਤ ਕੀਤਾ ਗਿਆ ਹੈ,-

[14 *ਮਨਵੰਤਰਾ* ਵਿਚ *ਸੱਤ ਰਿਸੀਆ* ਦੇ ਬਾਰੇ ਸੂਚੀ ਦਿੱਤੀ ਗਈ ਹੈ, ਪੰਨਾ 394.]

## ਅਧਿਆਇ 46

# ਨਾਰਾਇਣ, ਵਿਭਿੰਨ ਸਮਿਆਂ ਅੰਦਰ ਉਸ ਦੇ ਅਵਤਾਰ ਅਤੇ ਉਸ ਦੇ ਨਾਂ

ਹਿੰਦੂਆ ਦੇ ਮਤ ਅਨੁਸਾਰ ਨਾਰਾਇਣ ਇਕ ਅਲੌਕਿਕ ਸ਼ਕਤੀ ਹੈ ਜਿਹੜੀ ਨਿਯਮ ਦੇ ਤੌਰ ਤੇ ਭਲਾਈ ਨਾਲ ਭਲਾਈ ਅਤੇ ਬੁਰਾਈ ਨਾਲ ਬੁਰਾਈ ਕੱਢਣ ਦੀ ਕੋਸ਼ਿਸ਼ ਨਹੀਂ ਕਰਦੀ, ਪਰ ਉਹ ਜਿਨ੍ਹਾਂ ਵਸੀਲਿਆਂ ਰਾਹੀਂ ਵੀ ਹੋ ਸਕੇ, ਅਧਰਮ ਅਤੇ ਤਬਾਹੀ ਨੂੰ ਰੋਕਣ ਦਾ ਜਤਨ ਕਰਦੀ ਹੈ। ਇਸ ਸ਼ਕਤੀ ਦੇ ਵਾਸਤੇ ਭਲਾਈ, ਬੁਰਾਈ ਤੋਂ ਪਹਿਲਾ ਹੈ, ਪਰ ਜੇ ਭਲਾਈ ਦਾ ਉਚਿਤ ਵਿਕਾਸ ਨਾ ਹੋਵੇ ਅਤੇ ਨਾ ਹੀ ਉਸ ਦਾ ਜਾਰੀ ਰਹਿਣਾ ਮੁਮਕਿਨ ਹੋਵੇ, ਤਾ ਇਹ ਲਾਚਾਰ ਹੋ ਕੇ ਅੰਤ ਵਿਚ ਇੰਨੀ ਘੱਟ ਤੋਂ ਘੱਟ ਬੁਰਾਈ ਦਾ ਸਾਧਨ ਚੁਣਦੀ ਹੈ, ਜਿਸ ਦੇ ਬਿਨਾ ਕੰਮ ਨਾ ਚੱਲ ਸਕਦਾ ਹੋਵੇ। ਇਸ ਕੰਮ ਦੇ ਵਿਚ ਉਹ ਅਜਿਹੇ ਸਵਾਰ ਦੇ ਵਾਂਗ ਹੈ ਜਿਹੜਾ ਕਿਸੇ ਖੇਤ ਦੇ ਵਿਚਾਲੇ ਜਾ ਪਹੁੰਚਾ ਹੈ। ਜਦੋਂ ਉਥੇ ਜਾ ਕੇ ਉਸ ਨੂੰ ਹੋਸ਼ ਆਉਂਦੀ ਹੈ, ਅਤੇ ਉਹ ਉਸ ਦੁਸ਼ਕਰਮ ਤੋਂ ਬਚਣਾ ਚਾਹੁੰਦਾ ਹੈ, ਅਤੇ ਜਿਹੜਾ ਭੈੜਾ ਕੰਮ ਉਸ ਨੇ ਕੀਤਾ ਹੈ, ਉਸ ਤੋਂ ਪੱਲਾ ਛੁਡਾਉਣਾ ਚਾਹੁੰਦਾ ਹੈ, ਤਾ ਉਸ ਦੇ ਸਾਹਮਣੇ ਇਸ ਤੋਂ ਬਿਨਾ ਕੋਈ ਉਪਾ ਨਹੀਂ ਹੁੰਦਾ ਕਿ ਉਹ ਘੋੜੇ ਨੂੰ ਵਾਪਸ ਮੋੜ ਲਵੇ, ਅਤੇ ਜਿਸ ਰਾਹ ਤੋਂ ਉਹ ਅੰਦਰ ਆਇਆ ਸੀ, ਉਸੇ ਤੋਂ ਬਾਹਰ ਚਲਾ ਜਾਵੇ, ਭਾਵੇ ਇਸ ਤਰ੍ਹਾ ਕਰਨ ਨਾਲ ਉਹ ਉਤਨੀ ਹੀ ਵੱਧ ਬੁਰਾਈ ਕਰੇਗਾ, ਜਿੰਨੀ ਉਸ ਨੇ ਖੇਤ ਦੇ ਅੰਦਰ ਵੜਨ ਵੇਲੇ ਕੀਤੀ ਸੀ। ਪਰ ਇਸ ਤੋਂ ਬਿਨਾ ਹੋਰ ਕੋਈ ਸੁਧਾਰ ਹੋਣ ਦੀ ਸੰਭਾਵਨਾ ਹੀ ਨਹੀਂ।

ਨਾਰਾਇਣ ਦਾ ਸਰੂਪ

ਹਿੰਦੂ ਇਸ ਸ਼ਕਤੀ (ਨਾਰਾਇਣ) ਅਤੇ ਆਪਣੇ ਦਰਸ਼ਨ ਦੇ *ਆਦਿ ਕਾਰਣ* ਵਿਚਕਾਰ ਭਿੰਨਤਾ ਨਹੀਂ ਮੰਨਦੇ। ਜਗਤ ਅੰਦਰ ਇਸ ਦੇ ਨਿਵਾਸ ਦਾ ਸਰੂਪ ਅਜਿਹਾ ਹੈ ਕਿ ਲੋਕ ਇਸ ਨੂੰ ਸਰੀਰਕ ਸੱਤਾ ਦੇ ਸਮਾਨ ਸਮਝਦੇ ਹਨ, ਇਸ ਦੀ ਦਿੱਖ ਸਰੀਰ ਅਤੇ ਰੰਗ ਸਹਿਤ ਮੰਨਦੇ ਹਨ ਕਿਉਂਕਿ ਉਹ ਕਿਸੇ ਹੋਰ ਤਰ੍ਹਾਂ ਦੇ ਰੂਪ ਦੀ ਕਲਪਨਾ ਹੀ ਨਹੀਂ ਕਰ ਸਕਦੇ।

ਹੋਰ ਸਮਿਆਂ ਤੋਂ ਛੁਟ, ਨਾਰਾਇਣ ਪਹਿਲੇ *ਮਨਵੰਤਰ* ਦੇ ਖ਼ਾਤਮੇ ਉਤੇ, ਲੋਕ-ਲੋਕਾਤਰਾ

ਦਾ ਰਾਜ ਵਾਲਖਿਲਯ (?) ਤੋਂ ਖੋਹ ਲੈਣ ਲਈ ਪ੍ਰਗਟ ਹੋਇਆ, ਜਿਸ ਨੇ ਇਸ ਦਾ ਨਾਂ ਇਸੇ ਲਈ ਰੱਖਿਆ ਸੀ ਅਤੇ ਉਹ ਇਸ ਨੂੰ ਆਪਣੇ ਹੱਥਾ ਵਿਚ ਲੈਣਾ ਚਾਹੁੰਦਾ ਸੀ। ਨਾਰਾਇਣ ਆਇਆ ਅਤੇ ਉਸ ਨੇ ਰਾਜ ਨੂੰ ਸੌ ਯੱਗ ਕਰਨ ਵਾਲੇ ਸ਼ਤਕ੍ਰਤੂ ਦੇ ਹਵਾਲੇ ਕਰ ਦਿੱਤਾ, ਅਤੇ ਨਾਲ ਹੀ ਉਸ ਨੂੰ ਇੰਦ੍ਰ ਦੀ ਪਦਵੀ ਦੇ ਦਿੱਤੀ।

(ਨਾਰਾਇਣ ਬਾਰੇ ਇਕ ਕਹਾਣੀ ਬਿਆਨ ਕੀਤੀ ਗਈ ਹੈ ਕਿ ਉਹ ਕਿਵੇ ਛੇਵੇ *ਮਨਵੰਤਰ* ਦੇ ਅੰਤ ਵਿਚ ਫਿਰ ਨਮੂਦਾਰ ਹੋਇਆ ਅਤੇ ਉਸ ਨੇ ਵਿਰੋਚਨਾ ਦੇ ਪੁੱਤਰ ਰਾਜਾ ਬਲੀ ਨੂੰ ਮੌਤ ਦੇ ਘਾਟ ਉਤਾਰਿਆ, ਪੰਨੇ 396-398.)

ਉਸੇ ਕਿਤਾਬ *ਵਿਸਨੂੰ-ਪੁਰਾਣ* ਵਿਚ ਇਕ ਹੋਰ ਥਾ ਲਿਖਿਆ ਹੈ, ਅਸੀਂ ਪੜ੍ਹਿਆ ਹੈ: ਵਿਸਨੂੰ, ਜਿਹੜਾ ਨਾਰਾਇਣ ਦਾ ਦੂਜਾ ਨਾਮ ਹੈ, ਵੇਦ ਨੂੰ ਚਾਰ ਹਿੱਸਿਆ ਵਿਚ ਵੰਡਣ ਲਈ ਹਰ ਇਕ *ਦ੍ਵਾਪਰ* ਦੇ ਅੰਤ ਵਿਚ ਆਉਂਦਾ ਹੈ, ਕਿਉਂਕਿ ਮਨੁੱਖ ਨਿਤਾਣੇ ਹੁੰਦੇ ਹਨ ਅਤੇ ਸਾਰੇ ਵੇਦਾ ਅਨੁਸਾਰ ਚੱਲ ਨਹੀਂ ਸਕਦੇ। ਚਿਹਰੇ ਤੋਂ ਉਹ ਵਿਆਸ ਵਰਗਾ ਦਿਸਦਾ ਹੈ।"

[ਸੱਤਵੇ *ਮਨਵੰਤਰ* ਦੇ ਵਿਆਸਾ ਦੇ ਨਾਵਾ ਦੀ ਗਿਣਤੀ ਦੱਸੀ ਗਈ ਹੈ, ਪੰਨੇ 398-399.]

ਅਧਿਆਇ 47

# ਵਾਸੁਦੇਵ ਅਤੇ ਮਹਾਭਾਰਤ ਦਾ ਯੁੱਧ

ਦੁਨੀਆ ਦੀ ਜ਼ਿੰਦਗੀ ਖੇਤੀ ਅਤੇ ਉੱਤਪਤੀ ਉਤੇ ਨਿਰਭਰ ਕਰਦੀ ਹੈ ਇਹ ਦੋਵੇ ਕ੍ਰਿਆਵਾਂ ਸਮੇਂ ਦੇ ਗੁਜ਼ਰਨ ਨਾਲ ਵਧਦੀਆ ਜਾਂਦੀਆਂ ਹਨ, ਅਤੇ ਇਹ ਵਾਧਾ ਅਪਾਰ ਹੈ, ਜਦ ਕਿ ਸੰਸਾਰ ਸੀਮਿਤ ਹੈ। ਜਦੋਂ ਪੌਦਿਆ ਜਾ ਜੀਵਾ ਦੀ ਕਿਸੇ ਸ੍ਰੇਣੀ ਦੀ ਬਨਾਵਟ ਵਿਚ ਵਾਧਾ ਹੋਣਾ ਬੰਦ ਹੋ ਜਾਦਾ ਹੈ ਅਤੇ ਉਸ ਦੀ ਇਕ ਖਾਸ ਕਿਸਮ ਉਸ ਦੀ ਆਪਣੀ *ਜਾਤੀ* ਦੇ ਰੂਪ ਵਿਚ ਸਥਿਰ ਹੋ ਜਾਦੀ ਹੈ, ਜਦੋਂ ਇਸ ਦਾ ਹਰ ਵਿਅਕਤੀ ਇਕੋ ਹੀ ਵਾਰੀ ਪੈਦਾ ਤੇ ਖ਼ਤਮ ਨਹੀਂ ਹੁੰਦਾ, ਸਗੋਂ ਆਪਣੇ ਵਰਗੇ ਇਕ ਜਾਂ ਇਕੱਠੇ ਅਨੇਕ ਜੀਵ ਪੈਦਾ ਕਰਦਾ ਹੈ, ਤਾਂ ਉਹ ਪੌਦਿਆ ਜਾਂ ਜੀਵਾਂ ਦੀ ਇਕੱਲੀ ਜਾਤੀ ਉਸ ਰੂਪ ਵਿਚ ਧਰਤੀ ਨੂੰ ਘੇਰ ਲੈਂਦੀ ਹੈ, ਅਤੇ ਆਪਣੇ ਆਪ ਨੂੰ ਅਤੇ ਆਪਣੀ ਜਾਤੀ ਨੂੰ ਉਸ ਸਾਰੇ ਪ੍ਰਦੇਸ ਉਤੇ ਫੈਲਾ ਦਿੰਦੀ ਹੈ ਜਿਹੜਾ ਉਸ ਨੂੰ ਮਿਲ ਸਕਦਾ ਹੈ।

ਮਨੁੱਖ ਜਾਤੀ ਦੇ ਇਤਿਹਾਸ ਨਾਲ ਸ੍ਰਿਸਟੀ ਦੇ ਕ੍ਰਮ ਦੀ ਸਮਾਨਤਾ

ਕਿਸਾਨ ਆਪਣਾ ਅਨਾਜ ਛੰਡਦਾ ਹੈ, ਜਿੰਨੇ ਕੁ ਦੀ ਉਸ ਨੂੰ ਲੋੜ ਹੁੰਦੀ ਹੈ, ਉਤਨਾ ਹੀ ਉੱਗਣ ਦਿੰਦਾ ਹੈ, ਅਤੇ ਬਾਕੀ ਦੀਆਂ ਸਭ ਸਾਖਾਂ ਨੂੰ ਕੱਟ ਦਿੰਦਾ ਹੈ। ਮਧੂਮੱਖੀਆਂ ਆਪਣੇ ਵਿਚੋਂ ਉਨ੍ਹਾ ਮੱਖੀਆ ਨੂੰ ਮਾਰ ਸੁੱਟਦੀਆਂ ਹਨ ਜਿਹੜੀਆ ਸਿਰਫ਼ ਖਾਦੀਆਂ ਹੀ ਖਾਦੀਆਂ ਹਨ ਅਤੇ ਛੱਤੇ ਵਿਚ ਕੰਮ ਕੁਝ ਵੀ ਨਹੀਂ ਕਰਦੀਆ।

ਪ੍ਰਕ੍ਰਿਤੀ ਦਾ ਕੰਮ ਵੀ ਇਸੇ ਤਰ੍ਹਾ ਹੀ ਹੁੰਦਾ ਹੈ, ਭਾਵੇਂ ਇਸ ਵਿਚ ਭਲੇ ਬੁਰੇ ਦੀ ਪੜਚੋਲ ਨਹੀਂ, ਕਿਉਂਕਿ ਇਸ ਦਾ ਕੰਮ ਸਾਰੀਆ ਸਥਿਤੀਆਂ ਵਿਚ ਇਕੋ ਜਿਹਾ ਹੀ ਹੁੰਦਾ ਹੈ। ਇਹ ਰੁੱਖਾਂ ਦੇ ਪੱਤਿਆਂ ਤੇ ਫਲਾ ਨੂੰ ਨਸ਼ਟ ਹੋਣ ਦਿੰਦੀ ਹੈ ਅਤੇ ਇਸ ਤਰ੍ਹਾ ਉਨ੍ਹਾਂ ਨੂੰ ਅਜਿਹਾ ਸਿੱਟਾ ਪ੍ਰਾਪਤ ਕਰਨ ਤੋਂ ਰੋਕਦੀ ਹੈ ਜਿਸ ਨੂੰ ਪ੍ਰਕ੍ਰਿਤੀ ਦੇ ਪ੍ਰਬੰਧ ਅੰਦਰ ਪੈਦਾ ਕਰਨ ਲਈ ਉਹ ਬਣਾਏ ਗਏ ਹਨ। ਉਹ ਉਨ੍ਹਾਂ ਨੂੰ ਹਟਾ ਦਿੰਦੀ ਹੈ ਤਾਂ ਕਿ ਹੋਰਨਾਂ ਲਈ ਥਾ ਬਣ ਜਾਵੇ।

ਜਦੋਂ ਧਰਤੀ ਦੇ ਵਾਸੀਆ ਦੇ ਬਹੁਤ ਵਾਧੂ ਹੋ ਜਾਣ ਕਰਕੇ ਇਹ ਨਸ਼ਟ ਜਾਂ ਨਸ਼ਟ ਵਰਗੀ ਹੋ ਜਾਂਦੀ ਹੈ, ਤਾਂ ਇਸ ਦਾ ਹੁਕਮਰਾਨ-ਕਿਉਂਕਿ ਇਸ ਦਾ ਰਾਜਾ ਹੈ ਅਤੇ ਇਸ ਵਲੋਂ ਦਿੱਤੀ ਗਈ ਹਰ ਕਿਸਮ ਦੀ ਸੁਰੱਖਿਆ ਇਸ ਦੇ ਕਣ-ਕਣ ਵਿਚ ਨਜ਼ਰ ਆ ਰਹੀ ਹੈ—

ਇਸ ਬਹੁਗਿਣਤੀ ਨੂੰ ਘਟਾਉਣ ਲਈ ਅਤੇ ਇਸ ਵਿਚਲੀਆਂ ਬੁਰਾਈਆ ਨੂੰ ਦੂਰ ਕਰਨ ਲਈ ਇਥੇ ਇਕ ਦੂਤ ਘੱਲਦਾ ਹੈ।

ਹਿੰਦੂਆ ਦੇ ਅਕੀਦੇ ਅਨੁਸਾਰ, ਇਸ ਤਰ੍ਹਾ ਦਾ ਇਕ ਦੂਤ ਵਾਸੁਦੇਵ ਹੈ ਜਿਹੜਾ ਪਿਛਲੀ ਵਾਰੀ ਮਨੁੱਖ ਰੂਪ ਵਿਚ ਭੇਜਿਆ ਗਿਆ ਸੀ ਅਤੇ ਉਹ ਵਾਸੁਦੇਵ ਅਖਵਾਇਆ। ਇਹ ਉਹ ਸਮਾ ਸੀ, ਜਦੋਂ ਧਰਤੀ ਉਤੇ ਅੱਤਿਆਚਾਰੀ ਬਹੁਤ ਜਿਆਦਾ ਸਨ ਅਤੇ ਪ੍ਰਿਥਵੀ ਉਨ੍ਹਾਂ ਦੇ ਅੱਤਿਆਚਾਰਾ ਤੋਂ ਬਹੁਤ ਦੁਖੀ ਸੀ, ਉਨ੍ਹਾ ਬੇਸ਼ੁਮਾਰ ਅੱਤਿਆਚਾਰੀਆ ਦੇ ਬੋਝ ਨੂੰ ਚੁੱਕਣ ਦੇ ਅਸਮਰਥ ਹੋਣ ਕਾਰਨ ਇਹ ਡੋਲਦੀ ਸੀ, ਅਤੇ ਉਨ੍ਹਾਂ ਦੇ ਪੈਰਾ ਹੇਠ ਲਿਤਾੜੀ ਜਾਣ ਕਾਰਨ ਇਹ ਕੰਬਦੀ ਸੀ। ਤਦ ਮਥੁਰਾ ਨਗਰ ਅੰਦਰ ਉਸ ਸਮੇਂ ਦੇ ਰਾਜਾ ਕੰਸ ਦੀ ਭੈਣ ਦੀ ਕੁੱਖ ਤੋ ਵਾਸੁਦੇਵ ਦੇ ਘਰ ਇਕ ਪੁੱਤਰ ਨੇ ਜਨਮ ਲਿਆ। ਉਹ ਇਕ ਪਸ਼ੂ ਪਾਲਣ ਵਾਲੇ ਜਾਟ ਟੱਬਰ ਵਿਚੋਂ ਸੀ, ਜੋ ਨਿਮਨ ਜਾਤੀ ਦੇ ਸੂਦਰ ਲੋਕ ਸਨ। ਕੰਸ ਨੇ ਆਪਣੀ ਭੈਣ ਦੇ ਵਿਆਹ ਸਮੇ ਇਕ ਆਕਾਸਵਾਣੀ ਰਾਹੀਂ ਸੁਣਿਆ ਸੀ ਕਿ ਉਸ ਦੀ ਮੌਤ ਇਸ ਦੇ ਪੁੱਤਰ ਦੇ ਹੱਥੋ ਹੋਵੇਗੀ, ਇਸ ਲਈ ਉਸ ਨੇ ਬੰਦੇ ਮੁਕੱਰਰ ਕਰ ਰੱਖੇ ਸਨ ਜਿਨ੍ਹਾ ਨੇ ਉਸ ਦੇ ਹਰ ਬੱਚੇ ਨੂੰ ਜੰਮਣ ਸਾਰ ਚੁੱਕ ਕੇ ਲਿਆਉਣਾ ਹੁੰਦਾ ਸੀ ਅਤੇ ਉਸ ਨੇ ਉਸ ਦੇ ਸਾਰੇ ਬੱਚਿਆ ਨੂੰ ਮਾਰ ਸੁੱਟਿਆ ਅਖੀਰ ਉਸ ਦੇ ਘਰ ਬਲਭੱਦ੍ਰ ਪੈਦਾ ਹੋਇਆ, ਅਤੇ ਨੰਦ ਗਵਾਲੇ ਦੀ ਪਤਨੀ ਯਸੋਧਾ ਬੱਚੇ ਨੂੰ ਚੁੱਕ ਕੇ ਆਪਣੇ ਘਰ ਲੈ ਗਈ ਇਸ ਮਗਰੋਂ ਉਹ ਅੱਠਵੀ ਵਾਰੀ ਗਰਭਵਤੀ ਹੋਈ ਅਤੇ ਭਾਦ੍ਰੋਂ ਦੇ ਮਹੀਨੇ ਦੇ ਕ੍ਰਿਸਨ ਪੱਖ ਦੇ ਅੱਠਵੇਂ ਦਿਨ ਦੀ ਬਰਸਾਤ ਦੀ ਰਾਤ ਨੂੰ, ਜਦੋਂ ਚੰਦ੍ਰਮਾ ਰੋਹਿਣੀ ਨਛੱਤਰ ਵਿਚ ਉਦੈ ਹੋ ਰਿਹਾ ਸੀ, ਉਸ ਨੇ ਵਾਸੁਦੇਵ ਨੂੰ ਜਨਮ ਦਿੱਤਾ ਕਿਉਂਕਿ ਪਹਿਰੇਦਾਰ ਗੂੜ੍ਹੀ ਨੀਂਦੇ ਸੁੱਤੇ ਹੋਏ ਸਨ. ਪਿਤਾ ਬੱਚੇ ਨੂੰ ਚੁੱਪਚਾਪ ਚੁੱਕ ਕੇ ਨੰਦਕੁਲ, ਅਰਥਾਤ ਯਸ਼ੋਧਾ ਦੇ ਪਤੀ ਨੰਦ ਦੀ ਗਊਸ਼ਾਲਾ ਵਿਚ ਲੈ ਗਿਆ, ਜਿਹੜੀ ਮਥੁਰਾ ਦੇ ਕੋਲ ਸੀ . ਵਾਸੁਦੇਵ ਆਪਣੀ ਦੁੱਧ-ਮਾ ਯਸ਼ੋਧਾ ਦੀ ਦੇਖਰੇਖ ਵਿਚ ਪਲਿਆ, ਪਰ ਯਸੋਧਾ ਨੂੰ ਇਹ ਪਤਾ ਨਹੀਂ ਸੀ ਕਿ ਇਹ ਕੰਨਿਆ ਦੇ ਬਦਲੇ ਵਿਚ ਆਇਆ ਹੋਇਆ ਬੱਚਾ ਹੈ ਪਰ ਕੰਸ ਨੂੰ ਇਸ ਗੱਲ ਦੀ ਕੁਝ-ਕੁਝ ਸੂਹ ਲੱਗ ਗਈ.

ਵਾਸੁਦੇਵ ਦੇ ਜਨਮ ਦੀ ਕਥਾ

[ਕੌਰਵਾ ਅਤੇ ਪਾਡਵਾ ਵਿਚਲੇ ਯੁੱਧ ਦਾ ਵੇਰਵਾ ਇਸ ਪ੍ਰਕਾਰ ਹੈ]

ਪਾਡੂ ਦੇ ਪੁੱਤਰ ਆਪਣੇ ਚਚੇਰੇ ਭਰਾ ਕੌਰਵ ਅਰਥਾਤ ਧ੍ਰਿਤਰਾਸ਼ਟ੍ਰ ਦੇ ਪੁੱਤਰਾ ਦੇ ਅਧੀਨ ਸਨ। ਧ੍ਰਿਤਰਾਸਟ੍ਰ ਨੇ ਉਨ੍ਹਾ ਨੂੰ ਮਹਿਮਾਨ ਬਣਾ ਕੇ ਉਨ੍ਹਾ ਨਾਲ ਜੂਆ ਖੇਡਿਆ, ਆਖਰੀ ਬਾਜ਼ੀ ਉਨ੍ਹਾ ਦੀ ਸਾਰੀ ਸੰਪੱਤੀ ਸੀ। ਉਹ ਵੱਧ ਤੋਂ ਵੱਧ ਹਾਰਦੇ ਚਲੇ ਗਏ। ਇਥੋਂ ਤੀਕ ਕਿ ਉਸ ਨੇ ਉਨ੍ਹਾ ਉਤੇ ਦਸ ਸਾਲ ਤੋਂ ਕੁਝ ਵੱਧ ਸਮੇਂ ਲਈ ਦੇਸ-ਨਿਕਾਲੇ ਅਤੇ ਦੇਸ ਦੇ ਕਿਸੇ ਅਜਿਹੇ ਦੁਰਗਮ ਹਿੱਸੇ ਵਿਚ, ਜਿਥੇ ਉਨ੍ਹਾ ਨੂੰ ਕੋਈ ਨਾ ਪਛਾਣੇ, ਲੁਕੇ ਰਹਿਣ ਦੀ ਸ਼ਰਤ ਲਾਈ। ਜੇ ਉਹ ਇਸ ਸਰਤ ਨੂੰ ਤੋੜ ਦੇਣ, ਤਾ ਉਨ੍ਹਾ ਨੂੰ ਇਤਨੇ ਹੀ ਹੋਰ ਸਾਲ ਦੇਸ਼-ਨਿਕਾਲੇ ਵਿਚ ਰਹਿਣਾ ਪਏਗਾ। ਇਹ ਸਰਤ ਪੂਰੀ ਕੀਤੀ ਗਈ। ਉਨ੍ਹਾ ਦੇ ਪ੍ਰਗਟ ਹੋਣ ਦਾ ਸਮਾ ਆ ਗਿਆ। ਹੁਣ ਹਰੇਕ ਦਲ ਆਪੋ ਆਪਣੀਆ ਫੌਜਾ ਇਕੱਠੀਆ ਕਰਨ ਲੱਗਾ ਅਤੇ ਸਹਾਇਕ ਬਣਾਉਣ ਦੇ ਜਤਨ ਕਰਨ ਲੱਗਾ, ਉਦੋਂ ਤਕ ਜਦ ਅਖੀਰ ਥਾਨੇਸਰ ਦੇ ਮੈਦਾਨ

ਵਿਚ ਅਣਗਿਣਤ ਸੈਨਾ ਇਕੱਠੀ ਨਾ ਹੋ ਗਈ। ਸਾਰੀਆਂ ਫੌਜਾ ਦੀ ਗਿਣਤੀ ਅਠਾਰ੍ਹਾਂ *ਅਕਸ਼ੌਹਿਣੀ ਸੀ।* ਹਰ ਧਿਰ ਵਾਸੁਦੇਵ ਨੂੰ ਆਪਣੇ ਵਲ ਕਰਨਾ ਚਾਹੁੰਦੀ ਸੀ। ਇਸ ਤੇ ਉਸ ਨੇ ਆਖਿਆ ਕਿ ਜਾ ਤਾ ਉਸ ਨੂੰ ਲੈ ਲਿਆ ਜਾਵੇ ਜਾਂ ਸੈਨਾ ਸਮੇਤ ਉਸ ਦੇ ਭਰਾ ਬਲਭੱਦ੍ਰ ਨੂੰ; ਪਰ ਪਾਂਡੂ ਪੁੱਤਰਾ ਨੇ ਉਸ ਨੂੰ ਲੈਣਾ ਠੀਕ ਸਮਝਿਆ। ਉਹ ਪੰਜ ਮਰਦ ਸਨ— ਯੁਧਿਸ਼ਠਿਰ ਉਨ੍ਹਾਂ ਦਾ ਨੇਤਾ ਸੀ; ਉਨ੍ਹਾ ਵਿਚ ਬੀਰ ਸ਼੍ਰੋਮਣੀ ਅਰਜੁਨ, ਸਹਿਦੇਵ, ਭੀਮ ਅਤੇ ਨਕੁਲ ਸਨ। ਉਨ੍ਹਾ ਕੋਲ ਸੱਤ *ਅਕਸ਼ੌਹਿਣੀ* ਸੈਨਾ ਸੀ, ਅਤੇ ਉਨ੍ਹਾਂ ਦੇ ਵੈਰੀ ਉਨ੍ਹਾ ਤੋਂ ਬਹੁਤ ਵਧੀਕ ਸਨ। ਜੇ ਵਾਸੁਦੇਵ ਦੇ ਕੁਸ਼ਲ ਉਪਾ ਨਾ ਹੁੰਦੇ ਅਤੇ ਉਹ ਉਨ੍ਹਾ ਨੂੰ ਇਹ ਨਾ ਸਿਖਾਉਂਦਾ ਕਿ ਕਿਸ ਤਰ੍ਹਾ ਲੜਨ ਨਾਲ ਉਨ੍ਹਾ ਦੀ ਜਿੱਤ ਹੋਵੇਗੀ, ਤਾ ਉਨ੍ਹਾ ਦੀ ਸਥਿਤੀ ਆਪਣੇ ਵੈਰੀਆ ਦੀ ਤੁਲਨਾ ਵਿਚ ਘੱਟ ਚੰਗੀ ਹੁੰਦੀ। ਪਰ ਹੁਣ ਉਨ੍ਹਾ ਦੀ ਫ਼ਤਹ ਹੋਈ, ਉਹ ਸਾਰੀ ਸੈਨਾ ਨਸ਼ਟ ਹੋ ਗਈ ਅਤੇ ਉਨ੍ਹਾ ਪੰਜ ਭਰਾਵਾਂ ਤੋਂ ਬਿਨਾ ਹੋਰ ਕੋਈ ਨਾ ਬਚਿਆ। ਇਸ ਮਗਰੋਂ ਵਾਸੁਦੇਵ ਆਪਣੇ ਨਿਵਾਸ-ਸਥਾਨ ਨੂੰ ਮੁੜ ਆਇਆ ਅਤੇ ਆਪਣੇ ਪਰਿਵਾਰ ਸਮੇਤ, ਜਿਸ ਨੂੰ ਯਾਦਵ ਆਖਦੇ ਸਨ, ਮਰ ਗਿਆ। ਪੰਜੇ ਭਰਾ ਵੀ, ਉਨ੍ਹਾ ਯੁੱਧਾ ਦੇ ਅੰਤ ਵਿਚ, ਇਕ ਸਾਲ ਦੇ ਅੰਦਰ-ਅੰਦਰ ਹੀ ਪਰਲੋਕ ਸਿਧਾਰ ਗਏ।

[ਅਲਬਿਰੂਨੀ ਵਾਸੁਦੇਵ ਤੇ ਪੰਜ ਪਾਡਵਾਂ ਦੇ ਅੰਤ ਬਾਰੇ ਕੁਝ ਹੋਰ ਵਿਸਥਾਰ ਵੀ ਦਿੰਦਾ ਹੈ। ਵਾਸੁਦੇਵ ਦੇ ਭਰਾਵਾ ਅਤੇ ਰਿਸ਼ਤੇਦਾਰਾਂ ਵਿਚੋਂ ਇਕ ਸ਼ਖਸ ਆਪਣੇ ਕੋਟ ਹੇਠਾਂ ਇਕ ਤਲਣ ਵਾਲਾ ਭਾਂਡਾ ਲੁਕਾ ਕੇ ਦੁਰਵਾਸਾ ਰਿਸੀ ਦੇ ਕੋਲ ਗਿਆ ਅਤੇ ਉਸ ਨੇ ਉਸ ਤੋਂ ਆਪਣੇ ਗਰਭਵਤੀ ਹੋਣ ਬਾਰੇ ਪੁੱਛਿਆ। ਰਿਸੀ ਉਸ ਦੀ ਇਸ ਮੌਜੂ ਉਡਾਉਣ ਵਾਲੀ ਹਰਕਤ ਤੋਂ ਖਿੱਝ ਗਿਆ, ਅਤੇ ਉਸ ਨੇ ਕਿਹਾ ਕਿ ਉਸ ਦੇ ਢਿੱਡ ਵਿਚ ਲੁਕਾਈ ਚੀਜ਼ ਉਸ ਦੀ ਅਤੇ ਉਸ ਦੇ ਕੁਨਬੇ ਦੇ ਬੰਦਿਆਂ ਦੀ ਮੌਤ ਦਾ ਕਾਰਨ ਬਣੇਗੀ। ਵਾਸੁਦੇਵ ਨੇ, ਜਿਸ ਨੂੰ ਪਤਾ ਸੀ ਕਿ ਇਹ ਸਰਾਪ ਸੱਚਾ ਸਿੱਧ ਹੋਵੇਗਾ, ਉਸ ਭਾਡੇ ਨੂੰ ਤੁੜਵਾ ਕੇ ਦਰਿਆ ਵਿਚ ਸੁੱਟ ਦਿੱਤਾ। ਉਸ ਭਾਡੇ ਦਾ ਇਕ ਟੁਕੜਾ ਇਕ ਮੱਛੀ ਨੇ ਖਾ ਲਿਆ, ਅਤੇ ਇਕ ਮਛੇਰੇ ਨੇ ਉਹ ਮੱਛੀ ਫੜ ਕੇ ਉਸ ਨੂੰ ਚੀਰਿਆ ਅਤੇ ਉਸ ਟੁਕੜੇ ਤੋਂ ਤੀਰ ਦੀ ਨੋਕ ਤਿਆਰ ਕਰ ਲਈ। ਇਸ ਤੀਰ ਨਾਲ ਉਸ ਮਛੇਰੇ ਨੇ ਇਕ ਦਰਖ਼ਤ ਹੇਠਾ ਲੱਤਾਂ ਦੀ ਕੈਂਚੀ ਬਣਾ ਕੇ ਲੰਮੇ ਪਏ ਵਾਸੁਦੇਵ ਨੂੰ ਹਿਰਨ ਸਮਝ ਕੇ ਵਿੰਨ੍ਹਿਆ। ਉਸ ਭਾਡੇ ਵਿਚ ਪਏ ਬਾਕੀ ਟੁਕੜਿਆ ਵਿਚੋਂ *ਬਰਦੀ* ਨਾਮ ਦੀ ਇਕ ਝਾੜੀ ਉੱਗੀ। ਜਦੋਂ ਯਾਦਵ ਇਸ ਝਾੜੀ ਦੇ ਨਜ਼ਦੀਕ ਪਹੁੰਚੇ ਅਤੇ ਮਦਿਰਾ-ਪਾਨ ਲਈ ਬੈਠ ਗਏ, ਤਾ ਕਿਸੇ ਗੱਲੋਂ ਉਨ੍ਹਾਂ ਵਿਚਕਾਰ ਫ਼ਸਾਦ ਖੜ੍ਹਾ ਹੋ ਗਿਆ ਅਤੇ ਉਨ੍ਹਾ ਨੇ ਉਸੇ *ਬਰਦੀ* ਝਾੜੀ ਦੇ ਪੂਲਿਆਂ ਨਾਲ ਆਪਸ ਵਿਚ ਇਕ ਦੂਜੇ ਨੂੰ ਜਾਨੋਂ ਮਾਰ ਸੁੱਟਿਆ। ਅਰਜੁਨ ਉਤੇ, ਜਿਸ ਨੂੰ ਵਾਸੁਦੇਵ ਨੇ ਆਪਣੀ ਮੌਤ ਉਪਰੰਤ ਸਰੀਰ ਦਾ ਦਾਹ ਸੰਸਕਾਰ ਕਰਨ ਅਤੇ ਔਰਤਾਂ ਨੂੰ ਆਪਣੇ ਨਾਲ ਲੈ ਜਾਣ ਦਾ ਹੁਕਮ ਦਿੱਤਾ ਸੀ, ਡਾਕੂਆ ਨੇ ਰਾਹ ਵਿਚ ਹੀ ਧਾਵਾ ਬੋਲ ਦਿੱਤਾ। ਉਸ ਨੇ ਭਾਵੇਂ ਉਨ੍ਹਾ ਨੂੰ ਮਾਰ ਭਜਾਇਆ, ਪਰ ਉਸ ਨੂੰ ਮਹਿਸੂਸ ਹੋਇਆ ਕਿ ਉਸ ਦੀ ਤਾਕਤ ਉਸ ਦਾ ਸਾਥ ਛੱਡ ਰਹੀ ਸੀ। ਇਸ ਲਈ, ਉਹ ਅਤੇ ਉਸ ਦੇ ਭਰਾ ਉੱਤਰ ਵਲ ਚਲੇ ਗਏ ਅਤੇ ਪਹਾੜਾਂ ਵਿਚ ਜਾ ਪਹੁੰਚੇ। ਠੰਡ ਨੇ ਉਨ੍ਹਾ ਦੀ ਇਕ-ਇਕ ਕਰਕੇ ਜਾਨ ਲੈ ਲਈ, (ਪੰਨੇ 404-406)]

ਅਧਿਆਇ 48

# ਅਕਸ਼ੌਹਿਣੀ ਦੀ ਵਿਆਖਿਆ

| | | | | | | |
|---|---|---|---|---|---|---|
| ਹਰੇਕ | *ਅਕਸੌਹਿਣੀ* | ਵਿਚ | 10 ਅੰਤਕਿਨੀ ਸੈਨਾ ਹੁੰਦੀ ਹੈ। | | | |
| ਇਕ | ਅੰਤਕਿਨੀ | ਵਿਚ | 3 ਚਮੂ | '' | '' | '' |
| '' | ਚਮੂ | '' | 3 ਪ੍ਰਿਤਨਾ | '' | '' | '' |
| '' | ਪ੍ਰਿਤਨਾ | '' | 3 ਵਾਹਿਣੀ | '' | '' | '' |
| '' | ਵਾਹਿਣੀ | '' | 3 ਗਣ | '' | '' | '' |
| '' | ਗਣ | '' | 3 ਗੁਲਮ | '' | '' | '' |
| '' | ਗੁਲਮ | '' | 3 ਸੈਨਾਮੁਖ | '' | '' | '' |
| '' | ਸੈਨਾਮੁਖ | '' | 3 ਪੱਤੀ | '' | '' | '' |
| '' | ਪੱਤੀ | '' | 1 ਰਥ | '' | '' | '' |

ਸ਼ਤਰੰਜ ਵਿਚ ਰਥ *ਰੁਖ਼* ਨੂੰ ਆਖਦੇ ਹਨ ਅਤੇ ਯੂਨਾਨੀ ਇਸ ਨੂੰ *ਲੜਾਈ ਦੀਆਂ ਗੱਡੀਆਂ* ਆਖਦੇ ਹਨ। ਇਸ ਦੀ ਰਚਨਾ *ਮਨਕਾਲੂਸ* (ਮ੍ਰਿਤਿਲੋਸ?) ਦੁਆਰਾ ਏਥੰਜ਼ ਵਿਚ ਹੋਈ ਸੀ ਅਤੇ ਏਥੰਜ਼-ਨਿਵਾਸੀਆ ਦਾ ਮਤ ਹੈ ਕਿ ਸਭ ਤੋਂ ਪਹਿਲਾ ਉਹੋ ਹੀ ਯੁੱਧ ਦੇ ਰਥ ਉਤੇ ਚੜ੍ਹੇ ਸਨ। ਤਾ ਵੀ, ਉਸ ਸਮੇਂ ਤੋਂ ਪਹਿਲਾ ਹੀ ਅਫਰੋਦੀਸੀ ਨਾਮੀ ਹਿੰਦੂ ਉਨ੍ਹਾ (ਰਥਾਂ) ਨੂੰ ਮਿਸਰ ਵਿਚ ਬਣਾ ਚੁੱਕਿਆ ਸੀ ਜਦੋਂ ਉਹ ਜਲਪਰਲੋ ਤੋਂ ਤਕਰੀਬਨ 900 ਸਾਲ ਮਗਰੋਂ ਮਿਸਰ ਦੇਸ਼ ਉਤੇ ਰਾਜ ਕਰਦਾ ਸੀ। ਉਸ ਨੇ ਜਿਹੜਾ ਰਥ ਬਣਾਇਆ ਸੀ, ਉਸ ਨੂੰ ਦੋ ਘੋੜੇ ਖਿੱਚਦੇ ਸਨ.....

ਇਕ ਰਥ ਵਿਚ ਇਕ ਹਾਥੀ, ਤਿੰਨ ਸਵਾਰ ਅਤੇ ਪੰਜ ਪਿਆਦੇ ਵੀ ਸ਼ਾਮਲ ਹੁੰਦੇ ਸਨ। ਲੜਾਈ ਦੀ ਤਿਆਰੀ, ਛਾਉਣੀ ਲਾਉਣ ਅਤੇ ਛਾਉਣੀ ਚੁੱਕਣ ਲਈ ਇਹ ਸਾਰੇ ਸਿਲਸਿਲੇ ਅਤੇ ਵੰਡਾਂ ਜ਼ਰੂਰੀ ਹਨ।

ਇਕ *ਅਕਸ਼ੌਹਿਣੀ* ਵਿਚ 21,870 ਰਥ, 21,870 ਹਾਥੀ, 65,610 ਘੋੜਸਵਾਰ, 109,350 ਪਿਆਦੇ ਹੁੰਦੇ ਹਨ।

ਹਰ ਇਕ ਰਥ ਨਾਲ ਚਾਰ ਘੋੜੇ ਅਤੇ ਉਨ੍ਹਾਂ ਦਾ ਸਾਰਥੀ, ਤੀਰਾ ਨਾਲ ਸਜਿਆ

ਹੋਇਆ ਰਥ ਦਾ ਮਾਲਕ, ਬਰਛੀਆਂ ਵਾਲੇ ਉਸ ਦੇ ਦੋ ਸਾਥੀ, ਮਾਲਕ ਦੇ ਪਿਛਾੜੀਉਂ ਉਸ ਦੀ ਰੱਖਿਆ ਕਰਨ ਵਾਲਾ ਇਕ ਰਖਵਾਲਾ, ਅਤੇ ਰਥ ਦੀ ਮੁਰੰਮਤ ਕਰਨ ਵਾਲਾ ਇਕ ਕਾਰੀਗਰ ਹੁੰਦੇ ਹਨ।

ਹਰ ਹਾਥੀ ਉਤੇ ਹਾਥੀ ਦਾ ਮਹਾਵਤ, ਅਤੇ ਉਸ ਦੇ ਪਿਛੇ ਸਹਾਇਕ ਮਹਾਵਤ, ਜਿਹੜਾ ਗੱਦੀ ਦੇ ਪਿਛੋਂ ਹਾਥੀ ਨੂੰ ਅੰਕੁਸ਼ ਰਾਹੀਂ ਚਲਾਉਂਦਾ ਹੈ, ਗੱਦੀ ਉਤੇ ਬੈਠਾ ਹੋਇਆ ਤੀਰਾਂ ਨਾਲ ਸਜਿਆ ਮਾਲਕ, ਅਤੇ ਉਸ ਦੇ ਨਾਲ ਹੀ ਬਰਛੀ ਵਾਲੇ ਉਸ ਦੇ ਦੋ ਸਾਥੀ ਅਤੇ ਉਸ ਦੇ ਪਿਛੇ ਉਸ ਦਾ ਭੰਡ *ਹੌਹਵਾ* (?) ਹੁੰਦਾ ਹੈ ਜਿਹੜਾ ਹੋਰ ਮੌਕਿਆ ਉਤੇ ਅੱਗੇ-ਅੱਗੇ ਚੱਲਦਾ ਹੈ।

ਇਸ ਅਨੁਸਾਰ ਰਥਾਂ ਅਤੇ ਹਾਥੀਆ ਨਾਲ ਸੰਬੰਧਿਤ ਲੋਕਾ ਦੀ ਗਿਣਤੀ 284,323 ਹੁੰਦੀ ਹੈ। ਘੋੜਿਆ ਉਤੇ ਚੜ੍ਹਨ ਵਾਲਿਆ ਦੀ ਗਿਣਤੀ 87,480 ਹੁੰਦੀ ਹੈ। ਇਕ *ਅਕਸ਼ੌਹਿਣੀ* ਵਿਚ ਹਾਥੀ 21,870, ਰਥ ਵੀ 21,870; ਮਨੁੱਖ 459,283 ਹੁੰਦੇ ਹਨ।

ਇਕ *ਅਕਸ਼ੌਹਿਣੀ* ਦੇ ਪ੍ਰਾਣੀਆਂ, ਹਾਥੀਆ, ਘੋੜਿਆਂ ਅਤੇ ਮਨੁੱਖਾਂ ਦੀ ਕੁਲ ਗਿਣਤੀ 634,243 ਹੁੰਦੀ ਹੈ; ਅਠਾਰਾ *ਅੰਕਸ਼ੌਹਿਣੀਆਂ* ਲਈ ਇਹ ਸੰਖਿਆ 11,416,374 ਬਣਦੀ ਹੈ, ਅਰਥਾਤ ਇਨ੍ਹਾਂ ਵਿਚ 393,660 ਹਾਥੀ, 2,755,620 ਘੋੜੇ, ਅਤੇ 8,267,094 ਮਨੁੱਖ ਹੁੰਦੇ ਹਨ।

ਇਹ *ਅਕਸ਼ੌਹਿਣੀ* ਅਤੇ ਉਸ ਦੇ ਵੱਖ-ਵੱਖ ਹਿੱਸਿਆ ਦੀ ਵਿਆਖਿਆ ਹੈ।

ਅਧਿਆਇ 49

# ਸੰਮਤਾਂ ਦਾ ਸੰਖੇਪ ਵਰਣਨ

ਸੰਮਤ ਉਨ੍ਹਾ ਖ਼ਾਸ ਤਿਥੀਆ ਨੂੰ ਸਥਿਰ ਕਰਨ ਦਾ ਕੰਮ ਦਿੰਦੇ ਹਨ ਜਿਨ੍ਹਾ ਦਾ ਜਿਕਰ ਕਿਸੇ ਇਤਿਹਾਸਿਕ ਸੰਬੰਧ ਵਿਚ ਹੋਇਆ ਹੈ। ਹਿੰਦੂ ਵੱਡੀਆ-ਵੱਡੀਆ ਗਿਣਤੀਆ ਦਾ ਹਿਸਾਬ ਲਾਉਣ ਵਿਚ ਕਿਸੇ ਕਸਟ ਦਾ ਅਨੁਭਵ ਨਹੀਂ ਕਰਦੇ, ਸਗੋ ਇਸ ਵਿਚ ਆਨੰਦ ਮਾਣਦੇ ਹਨ। ਫਿਰ ਵੀ, ਵਿਹਾਰ ਵਿਚ ਉਨ੍ਹਾ ਨੂੰ ਇਨ੍ਹਾ ਦੀ ਥਾ ਤੇ ਛੋਟੀਆ ਸੰਖਿਆਵਾ ਰੱਖਣੀਆ ਪੈਂਦੀਆ ਹਨ।

ਹਿੰਦੂਆ ਦੇ ਕੁਝ ਸੰਮਤਾ ਦੀ ਗਿਣਤੀ

ਉਨ੍ਹਾ ਦੇ ਸੰਮਤਾ ਵਿਚੋਂ ਅਸੀਂ ਇਨ੍ਹਾ ਦਾ ਵਰਣਨ ਕਰਦੇ ਹਾ

1. ਬ੍ਰਹਮਾ ਦੀ ਹੋਂਦ ਦਾ ਆਰੰਭ।
2. ਬ੍ਰਹਮਾ ਦੇ ਵਰਤਮਾਨ ਅਹੋਰਾਤ੍ਰ ਦੇ ਦਿਨ, ਯਾਨੀ ਕਿ *ਕਲਪ* ਦਾ ਆਰੰਭ।
3. ਜਿਸ ਸੱਤਵੇਂ ਮਨਵੰਤਰ ਵਿਚ ਅਸੀਂ ਇਸ ਵੇਲੇ ਹਾਂ, ਉਸ ਦਾ ਆਰੰਭ।
4. ਜਿਸ ਅਠਾਈਵੇ *ਚਤੁਰਯੁਗ* ਵਿਚ ਅਸੀਂ ਇਸ ਵੇਲੇ ਹਾ, ਉਸ ਦਾ ਆਰੰਭ।
5. ਵਰਤਮਾਨ *ਚਤੁਰਯੁਗ* ਦੇ ਚੌਥੇ *ਯੁਗ* ਦਾ ਆਰੰਭ ਜਿਹੜਾ *ਕਲਿਕਾਲ*, ਅਰਥਾਤ ਕਲਿ ਦਾ ਸਮਾ ਅਖਵਾਉਂਦਾ ਹੈ। ਸਾਰਾ *ਯੁਗ* ਉਸੇ ਦੇ ਨਾ ਤੇ ਹੀ ਅਖਵਾਉਂਦਾ ਹੈ, ਭਾਵੇਂ ਜੇ ਠੀਕ-ਠੀਕ ਆਖੀਏ, ਤਾਂ ਉਸ ਦਾ ਸਮਾ ਉਸ *ਯੁਗ* ਦੇ ਸਿਰਫ਼ ਅਖੀਰਲੇ ਹਿੱਸੇ ਵਿਚ ਹੀ ਆਉਂਦਾ ਹੈ। ਤਾ ਵੀ, *ਕਲਿਕਾਲ* ਤੋਂ ਹਿੰਦੂਆਂ ਦਾ ਮਤਲਬ ਕਲਿਯੁਗ ਦੇ ਆਰੰਭ ਤੋਂ ਹੈ।
6. ਪਾਡਵ-ਕਾਲ, ਅਰਥਾਤ (ਮਹਾ) ਭਾਰਤ ਦੇ ਜੀਵਨ ਅਤੇ ਯੁੱਧਾਂ ਦਾ ਕਾਲ।

ਇਹ ਸਾਰੇ ਸੰਮਤ ਪ੍ਰਾਚੀਨਤਾ ਦੀ ਤੁਲਨਾ ਵਿਚ ਆਪਣਾ ਆਰੰਭ ਦੂਜੇ ਤੋਂ ਹੋਰ ਵੀ ਦੂਰ ਠਹਿਰਾਉਂਦੇ ਹਨ, ਅਤੇ ਉਨ੍ਹਾ ਤੋਂ ਮਿਲਣ ਵਾਲੇ ਸਾਲਾ ਦੀ ਸੰਖਿਆ ਸੈਂਕੜੇ, ਹਜਾਰਾ ਅਤੇ ਅੰਕਾ ਦੇ ਉੱਚੇ ਤੋਂ ਉੱਚੇ ਸਿਲਸਿਲੇ ਤੋਂ ਵੀ ਅਗਾਹ ਜਾ ਪੁੱਜਦੀ ਹੈ। ਇਸ ਲਈ ਨਾ ਸਿਰਫ਼ ਜੋਤਸੀ, ਸਗੋਂ ਹੋਰ ਲੋਕ ਵੀ ਇਨ੍ਹਾ ਦੀ ਵਰਤੋਂ ਕਰਨੀ ਕਸਟਕਾਰੀ ਅਤੇ ਗ਼ੈਰਵਿਹਾਰਿਕ ਮੰਨਦੇ ਹਨ।

ਇਨ੍ਹਾ ਸੰਮਤਾ ਬਾਰੇ ਜਾਣਕਾਰੀ ਦੇਣ ਲਈ ਅਸੀਂ ਪਹਿਲੇ ਨਾਪ ਜਾ ਤੁਲਨਾ ਦੇ ਰੂਪ ਵਿਚ

ਯਜ਼ਦ ਜਿਰਦ ਦਾ ਸੰਮਤ 400 ਮਾਨ-ਵਰ੍ਹੇ ਦੇ ਰੂਪ ਵਿਚ ਗ੍ਰਹਿਣ

ਉਸ ਹਿੰਦੂ ਸਾਲ ਦੀ ਵਰਤੋਂ ਕਰਾਂਗੇ ਜਿਸ ਦਾ ਇਕ ਵੱਡਾ ਹਿੱਸਾ *ਯਜ਼ਦਜਿਰਦ* ਦੇ ਸੰਨ 400 ਨਾਲ ਰਲਦਾ ਹੈ। ਇਸ ਅੰਕ ਵਿਚ ਸਿਰਫ਼ ਸੈਂਕੜੇ ਹੀ ਹਨ, ਇਕਾਈਆਂ ਅਤੇ ਦਹਾਈਆਂ ਬਿਲਕੁਲ ਨਹੀਂ, ਇਸ ਲਈ ਆਪਣੀ ਇਸ ਖ਼ਾਸੀਅਤ ਕਰਕੇ ਇਹ ਉਨ੍ਹਾਂ ਸਾਰੇ ਬਾਕੀ ਸਾਲਾਂ ਵਿਚੋਂ ਪਛਾਣਿਆ ਜਾਂਦਾ ਹੈ, ਜਿਹੜੇ ਸ਼ਾਇਦ ਚੁਣੇ ਜਾ ਸਕਦੇ ਹਨ। ਇਸ ਦੇ ਨਾਲ ਹੀ, ਇਹ ਚੇਤੇ ਰੱਖਣ ਯੋਗ ਕਾਲ ਹੈ, ਕਿਉਂਕਿ ਧਰਮ ਦੇ ਬਹੁਤ ਹੀ ਮਜਬੂਤ ਥੰਮ੍ਹ ਦੇ ਟੁੱਟਣ ਦੀ ਘਟਨਾ, ਆਦਰਸ਼ ਸੁਲਤਾਨ ਸੰਸਾਰ-ਕੇਸਰੀ, ਆਪਣੇ ਵੇਲੇ ਦੇ ਚਮਤਕਾਰ ਮਹਿਮੂਦ ਦੀ ਮੌਤ (ਰੱਬ ਉਸ ਉਤੇ ਰਹਿਮ ਅਤਾ ਫਰਮਾਏ) ਇਸ ਤੋਂ ਕੁਝ ਹੀ ਚਿਰ ਅਰਥਾਤ ਇਕ ਸਾਲ ਤੋ ਵੀ ਘੱਟ ਸਮਾ ਪਹਿਲਾਂ ਹੋਈ ਸੀ। ਹਿੰਦੂਆ ਦਾ ਸਾਲ ਇਸ ਸਾਲ ਦੇ ਨੌਰੋਜ ਜਾਂ ਸਾਲ ਦੇ ਪਹਿਲੇ ਦਿਨ ਤੋਂ ਸਿਰਫ਼ 12 ਦਿਨ ਪਹਿਲਾ ਸ਼ੁਰੂ ਹੁੰਦਾ ਹੈ, ਅਤੇ ਇਸ ਸੁਲਤਾਨ ਦੀ ਮੌਤ ਇਸ ਤੋਂ ਪੂਰੇ ਦਸ ਫ਼ਾਰਸੀ ਮਹੀਨੇ ਪਹਿਲਾ ਹੋਈ ਸੀ।

ਹੁਣ ਅਸੀਂ ਆਪਣੇ ਇਸ ਨਾਪ ਨੂੰ ਪਹਿਲਾ ਹੀ ਜਾਣਿਆ ਹੋਇਆ ਮੰਨ ਕੇ ਸੰਜੋਗ ਦੀ ਇਸ ਥਾਂ ਦੇ ਸਾਲਾ ਦੀ ਗਿਣਤੀ ਕਰਾਂਗੇ। ਇਹ ਥਾ ਅਨੁਕੂਲ ਹਿੰਦੂ-ਸਾਲ ਦੀ ਸ਼ੁਰੂਆਤ ਹੈ, ਕਿਉਂਕਿ ਵਿਚਾਰਅਧੀਨ ਪੇਸ਼ ਹੋਣ ਵਾਲੇ ਸਾਰੇ ਸਾਲਾ ਦਾ ਅੰਤ ਇਸ ਦੇ ਨਾਲ ਮਿਲਦਾ ਹੈ ਅਤੇ *ਯਜ਼ਦਜਿਰਦ* ਦੇ ਸੰਮਤ 400 ਦਾ ਨੌਰੋਜ਼ ਇਸ ਦੇ ਥੋੜ੍ਹਾ ਹੀ (ਅਰਥਾਤ ਬਾਰਾ ਦਿਨ) ਪਿਛੋਂ ਆਉਂਦਾ ਹੈ।

[ਵਿਭਿੰਨ ਭਾਰਤੀ ਧਰਮ-ਗ੍ਰੰਥਾ ਅਤੇ ਵਿਗਿਆਨਿਕ ਖੋਜ-ਕਿਰਤਾ ਵਿਚੋਂ ਲਏ ਹਵਾਲਿਆ ਦੇ ਆਧਾਰ ਉਤੇ ਅਲ-ਬਿਰੂਨੀ ਅਗਾਹ ਦਿੱਤਿਆਂ ਦੀ ਗਿਣਤੀ ਕਰਦਾ ਹੈ: (ੳ) ਬ੍ਰਹਮਾ ਦੀ ਕਿੰਨੀ ਉਮਰ ਗੁਜ਼ਰ ਚੁੱਕੀ ਹੈ, (ਅ) ਰਾਮ ਦਾ ਸਮਾ ਅਤੇ (ੲ) ਮੌਜੂਦਾ *ਕਲਿਯੁਗ* ਦਾ ਕਿੰਨਾ ਸਮਾਂ ਗੁਜ਼ਰ ਚੁੱਕਾ ਹੈ।

ਅਗਾਂਹ ਚੱਲ ਕੇ ਉਹ ਅੱਗੇ ਦੱਸੇ ਜ਼ਿਆਦਾ ਮਹੱਤਵਪੂਰਨ ਅਤੇ ਪ੍ਰਚਲਿਤ ਸੰਮਤਾ ਦੇ ਸੋਮਿਆਂ ਬਾਰੇ ਵੀ ਵਿਆਖਿਆਤਮਕ ਵੇਰਵੇ ਪੇਸ਼ ਕਰਦਾ ਹੈ: (1) ਸ੍ਰੀ ਹਰਸ਼, (2) ਵਿਕ੍ਰਮਾਦਿੱਤਯ, (3) ਸ਼ਕ, (4) ਵੱਲਭ, ਅਤੇ (5) ਗੁਪਤ, ਪੰਨੇ 2-5]

ਸ੍ਰੀ ਹਰਸ਼ ਦੇ ਬਾਰੇ ਹਿੰਦੂਆਂ ਦਾ ਮਤ ਹੈ ਕਿ ਉਹ ਆਪਣੇ ਇਕਾਗਰ ਧਿਆਨ ਰਾਹੀਂ ਧਰਤੀ ਦੇ ਅੰਦਰ ਛੁਪੇ ਹੋਏ ਖਜ਼ਾਨਿਆਂ ਦਾ ਪਤਾ ਲਾ ਲੈਂਦਾ ਸੀ ਜਿਹੜੇ ਸੱਤਵੀਂ ਤਹਿ ਵਿਚ

ਸ੍ਰੀ ਹਰਸ਼ ਦਾ ਸੰਮਤ

ਵੀ ਦੱਬੇ ਹੁੰਦੇ ਸਨ, ਅਤੇ ਉਹ ਉਨ੍ਹਾ ਨੂੰ ਉਥੋਂ ਕੱਢ ਲੈਂਦਾ ਸੀ। ਸਿੱਟੇ ਵਜੋਂ ਉਸ ਨੂੰ (ਕਰ ਆਦਿ ਰਾਹੀਂ) ਪਰਜਾ ਨੂੰ ਸਤਾਉਣ ਦੀ ਲੋੜ ਨਹੀਂ ਰਹੀ ਸੀ। ਉਸ ਦੇ ਸੰਮਤ ਦੀ ਵਰਤੋਂ ਮਥਰਾ ਤੇ ਕਨੌਜ ਦੇਸ਼ ਅੰਦਰ ਕੀਤੀ ਜਾਂਦੀ ਹੈ। ਉਸ ਪ੍ਰਦੇਸ਼ ਦੇ ਕੁਝ ਨਿਵਾਸੀਆਂ ਤੋਂ ਮੈਨੂੰ ਪਤਾ ਲੱਗਾ ਹੈ ਕਿ ਸ੍ਰੀ ਹਰਸ਼ ਅਤੇ ਵਿਕ੍ਰਮਾਦਿੱਤਯ ਦੇ ਵਿਚਕਾਰ 400 ਸਾਲ ਦਾ ਫ਼ਰਕ ਹੈ; ਪਰ ਕਸਮੀਰੀ ਪੰਚਾਂਗ ਵਿਚ ਮੈਂ ਪੜ੍ਹਿਆ ਹੈ ਕਿ ਸ੍ਰੀ ਹਰਸ਼ ਵਿਕ੍ਰਮਾਦਿੱਤਯ ਤੋਂ 664 ਸਾਲ ਮਗਰੋਂ ਹੋਇਆ ਸੀ। ਇਸ ਫ਼ਰਕ ਕਰਕੇ ਮੈਂ ਉਲਝਣ ਵਿਚ

ਹਾ ਅਤੇ ਮੇਰੀ ਉਲਝਣ ਹਾਲੇ ਤਕ ਕਿਸੇ ਭਰੋਸੇਯੋਗ ਜਾਣਕਾਰੀ ਰਾਹੀਂ ਸੁਲਝ ਨਹੀ ਸਕੀ।

ਜਿਹੜੇ ਲੋਕ ਵਿਕ੍ਰਮਾਦਿੱਤਯ ਸੰਮਤ ਦੀ ਵਰਤੋਂ ਕਰਦੇ ਹਨ, ਉਨ੍ਹਾਂ ਦਾ ਨਿਵਾਸ ਭਾਰਤ ਦੇ ਦੱਖਣੀ ਅਤੇ ਪੱਛਮੀ ਹਿੱਸਿਆ ਵਿਚ ਹੈ। ਇਸ ਦੀ ਇਉਂ ਵਰਤੋਂ ਕੀਤੀ ਜਾਂਦੀ ਹੈ - 342 ਨੂੰ ਤਿੰਨ ਨਾਲ ਗੁਣਾ ਕਰਦੇ ਹਨ, ਜਿਸ ਤੋਂ 1026 ਗੁਣਨਫਲ ਨਿਕਲਦਾ ਹੈ। ਇਸ ਸੰਖਿਆ ਵਿਚ ਤੁਸੀਂ ਉਹ ਸਾਲ ਜੋੜਦੇ ਹੋ ਜਿਹੜੇ *ਸ਼ਸ਼ਠੀ-ਅਬਦ* ਜਾ ਸੱਠਵੇਂ *ਸੰਮਤਸਰ* ਦੇ ਬੀਤ ਚੁੱਕੇ ਹਨ, ਅਤੇ ਦੋਹਾ ਦਾ ਜੋੜ ਵਿਕ੍ਰਮਾਦਿੱਤਯ ਦਾ ਸਾਲ ਹੁੰਦਾ ਹੈ।

ਵਿਕ੍ਰਮਾਦਿੱਤਯ ਦਾ ਸੰਮਤ

ਸਕ ਦੇ ਸੰਮਤ ਜਾਂ ਸਕ-ਕਾਲ ਦੀ ਗਿਣਤੀ ਦਾ ਆਰੰਭ ਵਿਕ੍ਰਮਾਦਿੱਤਯ ਦੇ ਸੰਮਤ ਤੋਂ 135 ਸਾਲ ਮਗਰੋਂ ਹੁੰਦਾ ਹੈ। ਇਥੇ ਦੱਸੇ ਹੋਏ ਸ਼ਕ ਨੇ ਇਸ ਦੇਸ ਵਿਚਕਾਰ ਆਰੀਆਵ੍ਰਤ ਨੂੰ ਆਪਣਾ ਨਿਵਾਸ ਬਣਾਉਣ ਮਗਰੋ ਸਿੰਧੂ ਦਰਿਆ ਅਤੇ ਸਮੁੰਦਰ ਦੇ ਵਿਚਕਾਰ ਉਨ੍ਹਾਂ ਦੇ ਦੇਸ਼ ਉਤੇ ਅੱਤਿਆਚਾਰ ਕੀਤੇ। ਉਸ ਨੇ ਹਿੰਦੂਆਂ ਲਈ ਹੁਕਮ ਜਾਰੀ ਕਰ ਦਿੱਤਾ ਕਿ ਉਹ ਆਪਣੇ ਆਪ ਨੂੰ ਸਕਾ ਤੋਂ ਸਿਵਾ ਕੁਝ ਨਾ ਸਮਝਣ ਅਤੇ ਨਾ ਹੀ ਸਕਾ ਤੋਂ ਇਲਾਵਾ ਕਿਸੇ ਹੋਰ ਨਾਲ ਕੋਈ ਸੰਬੰਧ ਰੱਖਣ। ਕੁਝ ਲੋਕਾ ਦਾ ਵਿਚਾਰ ਹੈ ਕਿ ਸ਼ਕ ਮਨਸੂਰਾ ਨਗਰ ਦਾ ਇਕ ਸ਼ੂਦਰ ਸੀ। ਹੋਰਨਾ ਦਾ ਮਤ ਹੈ ਕਿ ਉਹ ਹਿੰਦੁਸਤਾਨ ਦਾ ਨਿਵਾਸੀ ਨਹੀਂ ਸੀ ਅਤੇ ਉਹ ਪੱਛਮ ਵਲੋਂ ਭਾਰਤ ਵਿਚ ਆਇਆ ਸੀ। ਹਿੰਦੂਆ ਨੇ ਉਸ ਦੇ ਹੱਥੋਂ ਬਹੁਤ ਦੁਖ ਸਹੇ, ਪਰ ਅਖੀਰ ਪੂਰਬ ਵਲੋਂ ਉਨ੍ਹਾ ਨੂੰ ਸਹਾਇਤਾ ਮਿਲੀ। ਵਿਕ੍ਰਮਾਦਿੱਤਯ ਨੇ ਉਸ ਦੇ ਵਿਰੁੱਧ ਚੜ੍ਹਾਈ ਕੀਤੀ ਅਤੇ ਉਸ ਨੂੰ ਭਜਾ ਕੇ ਮੁਲਤਾਨ ਅਤੇ ਲੋਨੀ ਕਿਲ੍ਹੇ ਦੇ ਵਿਚਕਾਰ ਕਰੂਰ ਦੇ ਇਲਾਕੇ ਵਿਚ ਮਾਰ ਸੁੱਟਿਆ। ਤਦ ਤੋਂ ਇਹ ਤਿਥੀ ਪ੍ਰਸਿੱਧ ਹੋ ਗਈ, ਕਿਉਂਕਿ ਅੱਤਿਆਚਾਰੀ ਦੀ ਮੌਤ ਦੀ ਖ਼ਬਰ ਸੁਣ ਕੇ ਪਰਜਾ ਨੂੰ ਬਹੁਤ ਖੁਸ਼ੀ ਹੋਈ ਅਤੇ ਲੋਕ, ਖ਼ਾਸ ਤੌਰ ਤੇ ਜੋਤਸ਼ੀ ਇਸ ਤਿਥੀ ਦੀ ਵਰਤੋਂ ਇਕ ਸੰਮਤ ਦੇ ਆਰੰਭ ਦੇ ਰੂਪ ਵਿਚ ਕਰਨ ਲੱਗੇ। ਉਹ ਜੇਤੂ ਦੇ ਨਾਮ ਨਾਲ ਸ੍ਰੀ ਲਾ ਕੇ ਉਸ ਦਾ ਸਨਮਾਨ ਕਰਦੇ ਹਨ, ਅਤੇ ਉਸ ਨੂੰ ਸ੍ਰੀ ਵਿਕ੍ਰਮਾਦਿੱਤਯ ਆਖਦੇ ਹਨ। ਜਿਹੜਾ ਸੰਮਤ ਵਿਕ੍ਰਮਾਦਿੱਤਯ ਦਾ ਸੰਮਤ ਅਖਵਾਉਂਦਾ ਹੈ, ਉਸ ਦੇ ਅਤੇ ਸ਼ਕ ਨੂੰ ਮਾਰਨ ਦੇ ਵਿਚਕਾਰ ਇਕ ਲੰਬਾ ਸਮਾਂ ਹੈ। ਇਸ ਲਈ ਸਾਡਾ ਵਿਚਾਰ ਹੈ ਕਿ ਉਹ ਵਿਕ੍ਰਮਾਦਿੱਤਯ, ਜਿਸ ਤੋਂ ਸੰਮਤ ਦਾ ਇਹ ਨਾਂ ਪਿਆ ਹੈ, ਉਹੀ ਵਿਅਕਤੀ ਨਹੀਂ ਜਿਸ ਨੇ ਸ਼ਕ ਨੂੰ ਮਾਰਿਆ ਸੀ, ਸਿਰਫ਼ ਉਸ ਵਰਗੇ ਨਾ ਵਾਲਾ ਕੋਈ ਹੋਰ ਸ਼ਖ਼ਸ ਹੈ।

ਸਕ ਕਾਲ

ਵੱਲਭ ਦਾ ਸੰਮਤ ਵੱਲਭੀ ਨਗਰੀ ਦੇ ਹੁਕਮਰਾਨ ਵੱਲਭ ਦੇ ਨਾ ਉਤੇ ਚਾਲੂ ਹੋਇਆ ਹੈ। ਵੱਲਭੀ ਅਨਹਿਲਵਾੜਾ ਤੋਂ ਦੱਖਣ ਵਲ ਲਗਭਗ 30 *ਯੋਜਨ* ਦੀ ਦੂਰੀ ਉਤੇ ਸੀ। ਇਸ ਸੰਮਤ ਦਾ ਆਰੰਭ ਸ਼ਕ ਸੰਮਤ ਦੀ ਸ਼ੁਰੂਆਤ ਤੋਂ 241 ਸਾਲ ਪਿਛੋਂ ਹੈ। ਲੋਕ ਇਸ ਦੀ ਵਰਤੋਂ ਇਸ ਤਰ੍ਹਾਂ ਕਰਦੇ ਹਨ। ਉਹ ਪਹਿਲਾ ਸ਼ਕ-ਕਾਲ ਦਾ ਸਾਲ ਲਿਖ ਕੇ ਉਸ ਵਿਚੋਂ 6 ਦਾ ਘਨ ਅਤੇ 5 ਦਾ ਵਰਗ (216+25=241) ਘਟਾ ਦਿੰਦੇ ਹਨ। ਬਾਕੀ ਵੱਲਭ ਸੰਮਤ ਦਾ

ਵੱਲਭ ਦਾ ਸੰਮਤ

ਸਾਲ ਰਹਿ ਜਾਂਦਾ ਹੈ। ਵੱਲਭ ਦਾ ਇਤਿਹਾਸ ਇਸ ਦੀ ਉਚਿਤ ਥਾਂ ਉਤੇ ਦਿੱਤਾ ਗਿਆ ਹੈ (ਅਧਿਆਇ 17)।

ਗੁਪਤ-ਕਾਲ ਬਾਰੇ ਲੋਕਾਂ ਦਾ ਕਥਨ ਹੈ ਕਿ ਗੁਪਤ ਦੁਸਟ ਅਤੇ ਸ਼ਕਤੀਸਾਲੀ ਲੋਕ ਸਨ। ਜਦੋਂ ਇਹ ਲੋਕ ਨਸਟ ਹੋ ਗਏ, ਤਦ ਇਹ ਤਿਥੀ ਇਕ ਸੰਮਤ ਦੇ ਰੂਪ ਵਿਚ ਸ਼ੁਰੂ ਹੋ ਗਈ। ਜਾਪਦਾ ਹੈ ਕਿ ਵੱਲਭ ਉਨ੍ਹਾ ਵਿਚੋਂ ਆਖ਼ਰੀ ਸੀ, ਕਿਉਂਕਿ ਵੱਲਭ ਸੰਮਤ ਵਾਂਗ ਗੁਪਤ-ਸੰਮਤ ਦਾ ਆਰੰਭ ਵੀ ਸਕ-ਕਾਲ ਦੇ 241 ਸਾਲ ਮਗਰੋਂ ਹੁੰਦਾ ਹੈ।

ਗੁਪਤ-ਕਾਲ

*ਜੋਤਸ਼ੀਆ ਦਾ ਸੰਮਤ* ਸ਼ਕ ਕਾਲ ਦੇ 587 ਸਾਲ ਮਗਰੋਂ ਸ਼ੁਰੂ ਹੁੰਦਾ ਹੈ। ਬ੍ਰਹਮਗੁਪਤ ਦੁਆਰਾ ਲਿਖਿਤ *ਖੰਡ-ਖਾਦਿਅਕ*, ਜਿਹੜਾ ਮੁਸਲਮਾਨਾ ਵਿਚ *ਅਰਕੰਦ* ਦੇ ਨਾ ਤੇ ਪ੍ਰਸਿੱਧ ਹੈ, ਇਸੇ ਸੰਮਤ ਉਤੇ ਨਿਰਭਰ ਹੈ. ....

ਜੋਤਸੀਆ ਦਾ ਸੰਮਤ

ਭਾਰਤ ਵਿਚ ਸਾਧਾਰਣ ਲੋਕ *ਸਦੀ* ਨੂੰ ਇਕ-ਇਕ ਸਦੀ ਕਰਕੇ, ਜਿਸ ਨੂੰ *ਸੰਮਤਸਰ* ਆਖਦੇ ਹਨ, ਸਾਲਾ ਨਾਲ ਤਿਥੀ ਲਿਖਦੇ ਹਨ। ਜੇ ਇਕ ਸੰਮਤਸਰ ਮੁੱਕ ਜਾਵੇ, ਤਾ ਉਹ ਉਸ ਨੂੰ ਛੱਡ ਦਿੰਦੇ ਹਨ ਅਤੇ ਸਿਰਫ਼ ਨਵੇਂ ਸੰਮਤਸਰ ਤੋਂ ਤਿਥੀ ਲਿਖਣੀ ਸ਼ੁਰੂ ਕਰ ਦਿੰਦੇ ਹਨ। ਇਹ ਸੰਮਤ ਲੋਕਕਾਲ, ਅਰਥਾਤ ਸਾਰੀ ਕੌਮ ਦਾ ਸੰਮਤ ਅਖਵਾਉਂਦਾ ਹੈ। ਪਰ ਇਸ ਸੰਮਤ ਬਾਰੇ ਲੋਕ ਇਉਂ ਅੱਡੋ-ਅੱਡ ਬਿਉਰੇ ਦਿੰਦੇ ਹਨ ਕਿ ਮੇਰੇ ਕੋਲ ਸਚਾਈ ਤਕ ਪਹੁੰਚਣ ਦਾ ਕੋਈ ਉਪਾ ਨਹੀਂ। ਇਸੇ ਤਰ੍ਹਾਂ ਸਾਲ ਦੇ ਸੁਰੂ ਬਾਰੇ ਵੀ ਉਨ੍ਹਾਂ ਦਾ ਆਪਸ ਵਿਚ ਮਤਭੇਦ ਹੈ। ਇਸ ਬਾਰੇ ਜੋ ਕੁਝ ਮੈਂ ਆਪ ਸੁਣਿਆ ਹੈ, ਲਿਖਾਗਾ। ਮੈਨੂੰ ਆਸ ਹੈ ਕਿ ਇਸੇ ਵਿਚੋਂ, ਇਕ ਦਿਨ ਅਸੀਂ ਇਸ ਉਲਝੇਵੇਂ ਵਿਚੋਂ ਕੋਈ ਨਿਯਮ ਲੱਭ ਲਵਾਂਗੇ।

ਸੰਮਤਸਰਾਂ ਤੋਂ ਤਿਥੀ ਲਿਖਣ ਦਾ ਲੋਕ ਰਿਵਾਜ

[ਦੇਸ ਦੇ ਵੱਖੋ ਵੱਖਰੇ ਹਿੱਸਿਆ ਵਿਚ ਸਾਲ ਦੀਆ ਅੱਡੋ ਅੱਡਰੀਆ ਸੁਰੂਆਤਾ ਦਾ ਵੇਰਵਾ ਦਿੱਤਾ ਗਿਆ ਹੈ, ਪੰਨੇ 8-9.]

ਇਸ ਅਧਿਆਇ ਵਿਚ ਦਿੱਤੀ ਹੋਈ ਜਾਣਕਾਰੀ ਦੇ ਅਧੂਰੇਪਨ ਲਈ ਮੈਂ ਪਹਿਲਾ ਹੀ ਖਿਮਾ ਮੰਗ ਚੁੱਕਿਆ ਹਾ। ਕਾਰਨ ਇਹ ਹੈ ਕਿ ਜਿਨ੍ਹਾਂ ਸੰਮਤਾਂ ਬਾਰੇ ਇਹ ਅਧਿਆਇ ਲਿਖਿਆ ਗਿਆ ਹੈ, ਉਨ੍ਹਾਂ ਦਾ ਠੀਕ-ਠੀਕ ਵਿਗਿਆਨਿਕ ਵੇਰਵਾ ਅਸੀਂ ਸਿਰਫ਼ ਇਸ ਲਈ ਨਹੀਂ ਦੇ ਸਕਦੇ ਕਿ ਉਨ੍ਹਾਂ ਅੰਦਰ ਸਾਨੂੰ ਕਾਲ ਦੇ ਐਸੇ-ਐਸੇ ਨਾਪਾ ਦਾ ਹਿਸਾਬ ਰੱਖਣਾ ਪੈਂਦਾ ਹੈ ਜਿਹੜੇ ਇਕ ਸਦੀ ਤੋਂ ਬਹੁਤ ਜਿਆਦਾ ਹਨ (ਅਤੇ ਕਿਉਂਕਿ ਸੌ ਸਾਲ ਤੋ ਵੱਧ ਪਿਛੇ ਦੀਆਂ ਘਟਨਾਵਾਂ ਦਾ ਸਾਰਾ ਇਤਿਹਾਸ ਉਲਝਿਆ ਹੁੰਦਾ ਹੈ)।

**ਹਿੰਦੂਆਂ ਵਿਚ ਤਿਥੀ ਲਿਖਣ ਦੀ ਲੋਕਪ੍ਰਿਯ ਰੀਤ**

ਹਿੰਦੂਆਂ ਦੇ ਰਾਜਿਆ ਦਾ ਨਿਵਾਸ ਕਾਬਲ ਵਿਚ ਸੀ। ਉਹ ਤੁਰਕ ਸਨ ਅਤੇ ਉਨ੍ਹਾਂ ਦੀ ਉੱਤਪਤੀ ਤਿੱਬਤ ਦੀ ਦੱਸੀ ਜਾਦੀ ਹੈ। ਉਨ੍ਹਾ ਵਿਚੋਂ ਪਹਿਲਾ ਬਰਹਤਕੀਨ ਉਸ ਦੇਸ਼ ਅੰਦਰ ਜਾ ਕੇ ਕਾਬਲ ਵਿਚ ਇਕ ਅਜਿਹੀ ਗੁਫ਼ਾ ਅੰਦਰ ਚਲਾ ਗਿਆ ਜਿਸ ਅੰਦਰ ਹੱਥਾ

ਪੈਰਾਂ ਨਾਲ ਰਿੜ੍ਹਨ ਤੋਂ ਬਿਨਾਂ ਕੋਈ ਮਨੁੱਖ ਦਾਖ਼ਲ ਨਹੀਂ ਹੋ ਸਕਦਾ ਸੀ। ਉਸ ਗੁਫ਼ਾ ਅੰਦਰ ਪਾਣੀ ਸੀ, ਅਤੇ ਇਸ ਤੋਂ ਛੁੱਟ ਉਸ ਨੇ ਉਥੇ ਕੁਝ ਦਿਨਾਂ ਲਈਂ ਅਨਾਜ ਰੱਖ ਲਿਆ ਸੀ। ਸਾਡੇ ਸਮੇਂ ਵਿਚ ਵੀ ਲੋਕੀਂ ਇਸ ਨੂੰ ਹੁਣ ਤਕ ਜਾਣਦੇ ਹਨ; ਇਹ (ਗੁਫ਼ਾ) ਵਰ ਅਖਵਾਉਂਦੀ ਹੈ। ਜਿਹੜੇ ਲੋਕ ਇਸ ਨੂੰ ਸ਼ੁਭ ਸ਼ਗਨ ਸਮਝਦੇ ਹਨ, ਉਹ ਗੁਫ਼ਾ ਵਿਚ ਦਾਖਲ ਹੋਕੇ ਬੜੀ ਮੁਸ਼ਕਿਲ ਨਾਲ ਕੁਝ ਪਾਣੀ ਲੈ ਕੇ ਬਾਹਰ ਵਾਪਸ ਆਉਂਦੇ ਹਨ।

ਕਿਸਾਨਾਂ ਦੀਆਂ ਕੁਝ ਟੋਲੀਆ ਗੁਫ਼ਾ ਦੇ ਦਰਵਾਜ਼ੇ ਦੇ ਸਾਹਮਣੇ ਕੰਮ ਕਰ ਰਹੀਆ ਸਨ। ਇਸ ਕਿਸਮ ਦੀ ਚਾਲਾਕੀ ਉਸੇ ਹਾਲਤ ਵਿਚ ਹੋ ਸਕਦੀ ਹੈ ਅਤੇ ਪ੍ਰਸਿੱਧੀ ਹਾਸਲ ਕਰ ਸਕਦੀ ਹੈ, ਜੇ ਉਸ ਦੇ ਕਰਤਾ ਨੇ ਕਿਸੇ ਹੋਰ ਨਾਲ - ਅਸਲ ਵਿਚ, ਆਪਣੇ ਸਾਥੀਆਂ ਨਾਲ ਕੋਈ ਗੁਪਤ ਪ੍ਰਬੰਧ ਕੀਤਾ ਹੋਇਆ ਹੋਵੇ। ਤਦ, ਇਨ੍ਹਾਂ ਨੇ ਲੋਕਾ ਨੂੰ ਉਥੇ ਵਾਰੀ-ਵਾਰੀ ਦਿਨ-ਰਾਤ ਲਗਾਤਾਰ ਕੰਮ ਕਰਦੇ ਰਹਿਣ ਲਈ ਤਿਆਰ ਕੀਤਾ ਸੀ ਜਿਸ ਕਰਕੇ ਉਹ ਥਾ ਵੀਰਾਨ ਨਹੀਂ ਰਹਿੰਦੀ ਸੀ।

ਕਾਬਲ ਦੇ ਸਾਹਾਂ ਦੇ ਬੰਸ ਦਾ ਮੂਲ

ਗੁਫ਼ਾ ਅੰਦਰ ਪ੍ਰਵੇਸ਼ ਕਰਨ ਦੇ ਕੁਝ ਦਿਨਾਂ ਮਗਰੋਂ ਉਹ ਲੋਕਾ ਦੇ ਸਾਹਮਣੇ ਰਿੜ੍ਹ ਕੇ ਉਸ ਵਿਚੋਂ ਬਾਹਰ ਨਿਕਲਣ ਲੱਗਾ। ਉਹ ਲੋਕ ਉਸ ਨੂੰ ਮਾਂ ਦੇ ਪੇਟ ਵਿਚੋਂ ਇਕ ਨਵਜੰਮੇ ਬਾਲ ਵਾਗ ਆਉਂਦਾ ਦੇਖਦੇ ਸਨ। ਉਸ ਨੇ ਤੁਰਕੀ ਕੱਪੜੇ ਪਾਏ ਹੋਏ ਸਨ - ਸਾਹਮਣੇ ਤੋਂ ਖੁਲ੍ਹਿਆ ਹੋਇਆ ਇਕ ਛੋਟਾ ਅੰਗਰਖਾ, ਇਕ ਉੱਚੀ ਟੋਪੀ, ਜੁੱਤੀ ਅਤੇ ਸਸਤਰ ਧਾਰਨ ਕੀਤੇ ਹੋਏ ਸਨ। ਤਦ, ਲੋਕਾਂ ਨੇ ਇਕ ਅਜਿਹੇ ਪ੍ਰਾਣੀ ਦੇ ਰੂਪ ਵਿਚ ਉਸ ਦਾ ਸਤਿਕਾਰ ਕੀਤਾ, ਜਿਹੜਾ ਅਲੌਕਿਕ ਰੀਤੀ ਨਾਲ ਪੈਦਾ ਹੋਇਆ ਹੋਵੇ ਅਤੇ ਜਿਸ ਦੀ ਕਿਸਮਤ ਵਿਚ ਰਾਜਾ ਬਣਨਾ ਲਿਖਿਆ ਹੋਵੇ। ਅਸਲ ਵਿਚ, ਉਸ ਨੇ ਉਨ੍ਹਾ ਦੇਸ਼ਾਂ ਨੂੰ ਆਪਣੇ ਕਬਜ਼ੇ ਵਿਚ ਕਰ ਲਿਆ ਅਤੇ ਕਾਬਲ ਦੇ ਬਾਦਸਾਹ ਦੀ ਉਪਾਧੀ ਗ੍ਰਹਿਣ ਕਰਕੇ ਉਸ ਨੇ ਉਨ੍ਹਾਂ ਉਤੇ ਹਕੂਮਤ ਕੀਤੀ। ਉਸ ਦੇ ਬੰਸ ਅੰਦ੍ਰ ਕਈ ਪੀੜ੍ਹੀਆ ਤਕ ਰਾਜ ਰਿਹਾ। ਇਨ੍ਹਾਂ ਪੀੜ੍ਹੀਆਂ ਦੀ ਸੰਖਿਆ ਸੱਠ ਦੱਸੀ ਜਾਦੀ ਹੈ।

ਬਦਕਿਸਮਤੀ ਨਾਲ ਹਿੰਦੂ ਘਟਨਾਵਾਂ ਦੇ ਇਤਿਹਾਸਿਕ-ਕ੍ਰਮ ਵਲ ਬਹੁਤ ਘੱਟ ਧਿਆਨ ਦਿੰਦੇ ਹਨ। ਆਪਣੇ ਰਾਜਿਆਂ ਦਾ ਕਾਲ-ਕ੍ਰਮ ਅਨੁਸਾਰ ਵਰਣਨ ਕਰਨ ਵਿਚ ਉਹ ਬਹੁਤ ਲਾਪਰਵਾਹ ਹਨ। ਜਦੋਂ ਉਨ੍ਹਾਂ ਨੂੰ ਜਾਣਕਾਰੀ ਲਈ ਜ਼ੋਰ ਦਿੱਤਾ ਜਾਵੇ ਅਤੇ ਜਾਣਕਾਰੀ ਨਾ ਹੋਣ ਕਾਰਨ ਉਹ ਕੁਝ ਦੱਸ ਨਾ ਸਕਣ, ਤਾਂ ਉਹ ਸਦਾ ਬੇ ਸਿਰ ਪੈਰ ਦੀਆਂ ਗੱਲਾਂ ਕਰਨ ਲੱਗ ਜਾਂਦੇ ਹਨ। ਇਸ ਨੂੰ ਛੱਡ ਕੇ, ਅਸੀਂ ਪਾਠਕਾਂ ਨੂੰ ਉਹ ਪਰੰਪਰਕ ਕਥਾਵਾਂ ਸੁਣਾਵਾਂਗੇ ਜਿਹੜੀਆਂ ਅਸੀਂ ਉਨ੍ਹਾਂ ਵਿਚੋਂ ਕੁਝ ਲੋਕਾ ਤੋਂ ਸੁਣੀਆਂ ਹਨ। ਮੈਨੂੰ ਦੱਸਿਆ ਗਿਆ ਹੈ ਕਿ ਇਸ ਰਾਜਬੰਸ ਦੀ ਬੰਸਾਵਲੀ ਰੇਸ਼ਮ ਉਤੇ ਲਿਖੀ ਹੋਈ, ਨਗਰਕੋਟ ਦੇ ਕਿਲ੍ਹੇ ਵਿਚ ਮੌਜੂਦ ਹੈ। ਮੇਰੀ ਬਹੁਤ ਖ਼ਾਹਿਸ਼ ਸੀ ਕਿ ਇਸ ਦੀ ਜਾਣਕਾਰੀ ਹਾਸਲ ਕਰਾਂ, ਪਰ ਕਈ ਕਾਰਨਾਂ ਕਰਕੇ ਇਹ ਗੱਲ ਨਾਮੁਮਕਿਨ ਰਹੀ।

[ਇਥੇ ਇਸ ਬੰਸ ਦੇ ਇਕ ਹੁਕਮਰਾਨ ਕਨਿਕ ਦੀ ਕਥਾ ਦੱਸੀ ਗਈ ਹੈ, ਜਿਸਨੇ ਪੁਰੁਸ਼ਾਵਰ ਦੇ *ਵਿਹਾਰ* ਦਾ ਨਿਰਮਾਣ ਕੀਤਾ ਸੀ, ਕਿ ਕਿਵੇਂ ਉਸ ਦੇ ਵਜ਼ੀਰ ਨੇ ਉਸ ਨੂੰ ਕੈਦ

ਕੀਤਾ ਅਤੇ ਉਸ ਨੂੰ ਗੱਦੀ ਤੋਂ ਲਾਹ ਕੇ ਰਾਜਪਾਟ ਆਪ ਸਾਭ ਲਿਆ। ਉਸ ਤੋਂ ਮਗਰੋਂ ਬ੍ਰਾਹਮਣ ਰਾਜਿਆ ਨੇ ਰਾਜ ਕੀਤਾ। ]

ਇਸ ਜਾਤੀ ਦਾ ਆਖਰੀ ਰਾਜਾ *ਲਗਤੂਰਮਾਨ* ਸੀ। ਉਸ ਦਾ ਵਜ਼ੀਰ ਕੱਲਰ ਨਾਮੀ ਇਕ ਬ੍ਰਾਹਮਣ ਸੀ। ਕੱਲਰ ਬਹੁਤ ਵਡਭਾਗਾ ਸੀ। ਅਚਾਨਕ ਉਸ ਨੂੰ ਗੁਪਤ ਖਜ਼ਾਨੇ ਮਿਲ ਗਏ ਸਨ ਜਿਨ੍ਹਾ ਤੋਂ ਉਸ ਦੀ ਪ੍ਰਸਿੱਧੀ ਅਤੇ ਸ਼ਕਤੀ ਬਹੁਤ ਵਧ ਗਈ ਸੀ। ਇਸ ਦਾ ਫਲ ਇਹ ਹੋਇਆ ਕਿ ਇਸ ਤਿੱਬਤੀ ਬੰਸ ਦੇ ਹੱਥ ਵਿਚ ਇਕ ਤਵੀਲ ਅਰਸੇ ਤਕ ਹਕੂਮਤ ਰਹਿਣ ਮਗਰੋਂ ਇਸ ਦੇ ਆਖਰੀ ਰਾਜੇ ਨੇ ਇਸ ਨੂੰ ਹੌਲੀ-ਹੌਲੀ ਆਪਣੇ ਹੱਥੋਂ ਛੱਡ ਦਿੱਤਾ। ਇਸ ਤੋਂ ਛੁਟ, ਲਗਤੂਰਮਾਨ ਦੇ ਚਾਲੇ ਭੈੜੇ ਅਤੇ ਚਰਿੱਤ੍ਰ ਉਸ ਤੋਂ ਵੀ ਵੱਧ ਗਿਰਿਆ ਹੋਇਆ ਸੀ। ਇਸ ਕਾਰਨ ਲੋਕਾ ਨੇ ਮੰਤਰੀ ਕੋਲ ਉਸ ਦੀ ਸਿਕਾਇਤ ਕੀਤੀ। ਤਾ ਵਜੀਰ ਨੇ ਉਸ ਨੂੰ ਕੈਦ ਕਰਕੇ ਜੇਲ੍ਹ ਵਿਚ ਸੁੱਟ ਦਿੱਤਾ, ਤਾ ਕਿ ਉਹ ਸੁਧਰ ਜਾਵੇ। ਪਰ ਤਦ ਉਸ ਨੂੰ ਹਕੂਮਤ ਕਰਨ ਵਿਚ ਸੁਆਦ ਆਉਣ ਲੱਗਾ। ਉਸ ਦੇ ਅਮੀਰਾ ਨੇ ਉਸ ਨੂੰ ਆਪਣੀਆ ਤਰਕੀਬਾ ਨੂੰ ਅਮਲੀ ਜਾਮਾ ਪਹਿਨਾਉਣ ਦੇ ਯੋਗ ਬਣਾ ਦਿੱਤਾ, ਅਤੇ ਇਉਂ ਉਸ ਨੇ ਰਾਜ-ਸਿੰਘਾਸਨ ਉਤੇ ਕਬਜ਼ਾ ਕਰ ਲਿਆ। ਇਸ ਮਗਰੋਂ ਬ੍ਰਾਹਮਣ ਰਾਜਾ ਸਾਮੰਦ[36] (ਸਾਮੰਤ), ਉਸ ਦੇ ਮਗਰੋ ਆਨੰਦਪਾਲ, ਅਤੇ ਉਸ ਦੇ ਮਗਰੋਂ ਤਰੋਜਨਪਾਲ (ਤ੍ਰਿਲੋਚਨਪਾਲ) ਨੇ ਰਾਜ ਕੀਤਾ। ਆਖਰੀ ਰਾਜਾ ਸੰਨ 412 ਹਿਜਰੀ (ਸੰਨ 1021 ਈਸਵੀ) ਵਿਚ ਅਤੇ ਉਸ ਦਾ ਪੁੱਤਰ ਭੀਮਪਾਲ ਉਸ ਦੇ ਪੰਜ ਸਾਲ ਮਗਰੋਂ (ਸੰਨ 1026 ਵਿਚ) ਮਾਰਿਆ ਗਿਆ ਸੀ।

ਇਹ ਹਿੰਦੂ ਬਾਦਸ਼ਾਹੀ ਬੰਸ ਹੁਣ ਬਿਲਕੁਲ ਨਸਟ ਹੋ ਚੁੱਕਾ ਹੈ, ਸਾਰੇ ਖਾਨਦਾਨ ਵਿਚੋਂ ਕੋਈ ਅੱਗ ਸੁਲਗਾਉਣ ਵਾਲਾ ਵੀ ਬਾਕੀ ਨਹੀ ਬਚਿਆ। ਸਾਨੂੰ ਪ੍ਰਤੀਤ ਹੁੰਦਾ ਹੈ ਕਿ ਉਨ੍ਹਾ ਨੇ ਆਪਣੇ ਸਾਰੇ ਐਸਵਰਜ ਵਿਚ ਹਰ ਉਹ ਗੱਲ ਪੂਰੀ ਕਰਨ ਦੀ ਖਾਹਿਸ ਕਦੇ ਵੀ ਢਿੱਲੀ ਨਹੀ ਪੈਣ ਦਿੱਤੀ, ਜਿਹੜੀ ਸੱਚੀ ਅਤੇ ਚੰਗੀ ਹੈ; ਅਤੇ ਉਹ ਸ੍ਰੇਸਠ ਸੁਭਾ ਅਤੇ ਕੋਮਲ ਭਾਵਨਾ ਵਾਲੇ ਮਨੁੱਖ ਸਨ। ਮੈਂ ਆਨੰਦਪਾਲ ਦੇ ਇਕ ਪੱਤਰ ਵਿਚੋਂ ਅੱਗੇ ਦਿੱਤੇ ਹੋਏ ਬਚਨਾ ਦੀ ਤਾਰੀਫ਼ ਕਰਦਾ ਹਾ। ਇਹ ਪੱਤਰ ਉਸ ਨੇ ਰਾਜਾ ਮਹਿਮੂਦ ਨੂੰ ਉਸ ਵੇਲੇ ਲਿਖਿਆ ਸੀ, ਜਦੋਂ ਉਨ੍ਹਾ ਦਾ ਆਪਸੀ ਸੰਬੰਧ ਬਹੁਤ ਵਿਗੜ ਗਿਆ ਸੀ - "ਮੈਂ ਸੁਣਿਆ ਹੈ ਕਿ ਤੁਰਕਾ ਨੇ ਤੁਹਾਡੇ ਵਿਰੁੱਧ ਬਗਾਵਤ ਕਰ ਦਿੱਤੀ ਹੈ ਅਤੇ ਉਹ ਖੁਰਾਸਾਨ ਵਿਚ ਫੈਲ ਰਹੇ ਹਨ। ਜੇ ਤੁਸੀਂ ਚਾਹੋ, ਤਾ ਮੈਂ 5,000 ਘੋੜਸਵਾਰਾ, 10,000 ਪੈਦਲ ਸਿਪਾਹੀਆ, ਅਤੇ 100 ਹਾਥੀਆ ਦੇ ਨਾਲ ਤੁਹਾਡੇ ਕੋਲ ਆਉਣ ਲਈ ਤਿਆਰ ਹਾ। ਜਾ, ਜੇ ਤੁਸੀਂ ਚਾਹੋ, ਤਾ ਮੈਂ ਆਪਣੇ ਪੁੱਤਰ ਨੂੰ ਇਸ ਤੋਂ ਦੁਗਣੀ ਗਿਣਤੀ ਦੀ ਫੌਜ ਨਾਲ ਤੁਹਾਡੇ ਕੋਲ ਘੱਲ ਦਿਆਗਾ। ਮੈਂ ਇਹ ਕੰਮ ਇਸ ਆਸ ਨਾਲ ਨਹੀਂ ਕਰਦਾ ਕਿ ਇਸ ਨਾਲ ਜਿਹੜਾ ਤੁਹਾਡੇ ਉਤੇ ਅਸਰ ਪਏਗਾ, ਉਸ ਤੋਂ ਮੈਨੂੰ ਕੁਝ ਲਾਭ ਹੋਵੇਗਾ। ਮੈਂ ਤੁਹਾਡੇ ਹੱਥੋਂ ਹਾਰ ਚੁੱਕਿਆ ਹਾਂ, ਅਤੇ ਮੈਂ ਨਹੀਂ ਚਾਹੁੰਦਾ ਕਿ ਮੇਰੇ ਸਿਵਾ ਕੋਈ ਹੋਰ ਮਨੁੱਖ ਤੁਹਾਨੂੰ ਹਰਾ ਦੇਵੇ।"

ਜਦ ਤੋਂ ਇਸ ਰਾਜੇ ਦੇ ਪੁੱਤਰ ਨੂੰ ਕੈਦ ਕਰ ਲਿਆ ਗਿਆ ਸੀ, ਤਦ ਤੋ ਉਸ ਦੇ ਦਿਲ ਵਿਚ ਮੁਸਲਮਾਨਾ ਦੇ ਪ੍ਰਤਿ ਬਹੁਤ ਨਫ਼ਰਤ ਹੋ ਗਈ ਸੀ, ਪਰ ਉਸ ਦਾ ਪੁੱਤਰ ਤਰੋਜਨ ਪਾਲ (ਤ੍ਰਿਲੋਚਨ ਪਾਲ) ਆਪਣੇ ਪਿਤਾ ਦੇ ਬਿਲਕੁਲ ਉਲਟ ਸੀ।

ਅਧਿਆਇ 50

# ਇਕ ਕਲਪ ਅਤੇ ਇਕ ਚਤੁਰਯੁਗ ਵਿਚ ਗ੍ਰਹਿ-ਚੱਕਰਾਂ ਦੀ ਗਿਣਤੀ

*ਕਲਪ* ਦੇ ਲੱਛਣਾ ਅੰਦਰ ਇਕ ਇਹ ਵੀ ਹੈ ਕਿ ਇਸ ਵਿਚ ਗ੍ਰਹਿ, ਆਪਣੀਆ ਸਭ ਤੋ ਉੱਚੀਆ ਥਾਵਾ ਅਤੇ ਪ੍ਰਦੇਸਾ ਸਮੇਤ, ਮੇਖ ਰਾਸ਼ੀ ਦੇ 0° ਵਿਚ, ਅਰਥਾਤ ਮਹਾਵਿਸ਼ੁਵੀ ਦੇ ਬਿੰਦੂ ਅੰਦਰ ਜਰੂਰ ਮਿਲਦੇ ਹਨ। ਇਸ ਲਈ ਹਰ ਇਕ ਗ੍ਰਹਿ ਇਕ ਕਲਪ ਵਿਚ ਪੂਰੇ ਚੱਕਰਾ ਦੀ ਇਕ ਖਾਸ ਗਿਣਤੀ ਸੰਪੂਰਨ ਕਰਦਾ ਹੈ।

ਗ੍ਰਹਿਆ ਦੇ ਇਹ ਚੱਕਰ, ਜਿਨ੍ਹਾ ਦਾ ਗਿਆਨ ਫ਼ਜਾਰੀ ਅਤੇ ਯਾਕੂਬ ਇਬਨ ਤਾਰਿਕ ਦੀ ਜੋਤਿਸ਼ ਦੀ *ਪ੍ਰਮਾਣਿਕ* ਕਿਤਾਬ ਰਾਹੀ ਹੋਇਆ ਹੈ, ਇਕ ਹਿੰਦੂ ਤੋਂ ਲਏ ਗਏ ਸਨ ਜਿਹੜਾ ਖਲੀਫ਼ਾ ਮਨਸੂਰ ਦੇ ਕੋਲ ਸਿੰਧ ਨੂੰ ਘੱਲੇ ਹੋਏ ਪ੍ਰਤਿਨਿਧ ਮੰਡਲ ਦੇ ਇਕ ਮੈਂਬਰ ਵਜੋਂ ਹਿਜਰੀ ਸੰਮਤ 154(=771 ਈਸਵੀ) ਵਿਚ ਬਗਦਾਦ ਆਇਆ ਸੀ। ਜੇ ਅਸੀ ਇਨ੍ਹਾ ਸਾਧਾਰਨ ਕਥਨਾ ਦੀ ਤੁਲਨਾ ਹਿੰਦੂਆ ਦੇ ਮੂਲ ਕਥਨਾ ਨਾਲ ਕਰੀਏ, ਤਾ ਸਾਨੂੰ ਕਈ ਅਸੰਗਤ ਗੱਲਾ ਨਜ਼ਰ ਆਉਂਦੀਆ ਹਨ, ਜਿਨ੍ਹਾ ਦੀ ਵਜਹ ਮੈਂ ਨਹੀ ਜਾਣਦਾ। ਕੀ ਇਨ੍ਹਾ ਦਾ ਕਾਰਨ ਫ਼ਜ਼ਾਰੀ ਅਤੇ ਯਾਕੂਬ ਦਾ ਅਨੁਵਾਦ ਹੈ? ਜਾ ਉਸ ਹਿੰਦੂ ਦੇ ਲਿਖਵਾਉਣ ਕਰਕੇ ਇਹ ਫਰਕ ਪੈਦਾ ਹੋ ਗਏ ਹਨ? ਜਾ ਇਨ੍ਹਾ ਦੀ ਵਜਹ ਇਹ ਹੈ ਕਿ ਮਗਰੋ ਬ੍ਰਹਮਗੁਪਤ, ਜਾ ਕਿਸੇ ਹੋਰ ਨੇ, ਇਨ੍ਹਾਂ ਸੰਖਿਆਵਾ ਨੂੰ ਠੀਕ ਕੀਤਾ ਹੈ? ਕਿਉਂਕਿ ਇਹ ਗੱਲ ਨਿਸਚਿਤ ਹੈ ਕਿ ਜਿਸ ਵੀ ਵਿਦਵਾਨ ਨੂੰ ਖਗੋਲ-ਵਿਗਿਆਨਿਕ ਸੰਖਿਆਵਾ ਵਿਚ ਗਲਤੀਆ ਦਾ ਪਤਾ ਲੱਗ ਜਾਦਾ ਹੈ ਅਤੇ ਜਿਸ ਨੂੰ ਇਸ ਵਿਸੇ ਵਿਚ ਦਿਲਚਸਪੀ ਹੈ, ਉਹ ਉਨ੍ਹਾ ਨੂੰ ਠੀਕ ਕਰਨ ਦੀ ਕੋਸਿਸ ਕਰੇਗਾ, ਜਿਵੇਂ ਕਿ ਸਰਖਸ ਦੇ ਵਸਨੀਕ ਮੁਹੰਮਦ ਇਬਨ ਇਸਹਾਕ ਨੇ ਕੀਤਾ ਹੈ।

ਫਜਾਰੀ ਅਤੇ ਯਾਕੂਬ ਇਬਨ ਤਾਰਿਕ ਦਾ ਬਿਰਤਾਤ

ਬ੍ਰਹਮਗੁਪਤ ਨੇ, ਆਰੀਆਭੱਟ ਦੇ ਪ੍ਰਮਾਣ ਨਾਲ, ਚੰਦ੍ਰਮਾ ਦੀਆ ਸਭ ਤੋ ਉੱਚੀਆ ਥਾਵਾ ਅਤੇ ਹੇਠਾ ਨੂੰ ਉਤਰਾਉ ਦੇ ਕਾਲ-ਚੱਕਰਾ ਬਾਰੇ ਇਕ ਵੱਖਰੇ ਸਿੱਧਾਤ ਦਾ ਵਰਣਨ ਕੀਤਾ ਹੈ।

ਸਰਖ਼ਸ਼ ਦਾ ਮੁਹੰਮਦ ਇਬਨ ਇਸਹਾਕ

ਅਸੀਂ ਬ੍ਰਹਮਗੁਪਤ ਦੇ ਪ੍ਰਮਾਣ ਤੇ ਹੀ ਇਸ ਨੂੰ ਇਥੇ ਪੇਸ਼ ਕਰਦੇ ਹਾਂ ਕਿਉਂਕਿ ਅਸੀਂ ਆਪ ਇਸ ਨੂੰ ਆਰੀਆਭੱਟ ਦੀ ਮੂਲ ਪੁਸਤਕ ਵਿਚੋਂ ਨਹੀਂ ਪੜ੍ਹ ਸਕੇ। ਅਸੀਂ ਇਸ ਨੂੰ ਸਿਰਫ਼ ਬ੍ਰਹਮਗੁਪਤ ਦੀ ਕਿਤਾਬ ਵਿਚ ਇਕ ਉਦਾਹਰਣ ਵਿਚ ਹੀ ਪੜ੍ਹਿਆ ਹੈ।

9 [ਇਥੇ ਇਕ ਸੂਚੀ ਵਿਚ ਗ੍ਰਹਿਆਂ ਦੇ ਨਾਮ, ਇਕ *ਕਲਪ* ਵਿਚ ਉਨ੍ਹਾ ਦੇ ਚੱਕਰਾਂ ਦੀ ਗਿਣਤੀ, ਉਨ੍ਹਾਂ ਦੀਆ ਉੱਚੀਆ ਥਾਵਾਂ ਤੇ ਉਤਾਰਾਂ ਦੇ ਚੱਕਰਾ ਦੀ ਗਿਣਤੀ ਦਿੱਤੀ ਗਈ ਹੈ, ਪੰਨਾ 16.]

10 ਫਜ਼ਾਰੀ ਅਤੇ ਯਾਕੂਬ ਨੇ ਕਦੀ ਆਪਣੇ ਹਿੰਦੂ ਗੁਰੂ ਤੋ ਇਸ ਬਾਰੇ ਗੱਲ ਸੁਣੀ ਸੀ ਕਿ ਗ੍ਰਹਿਆ ਦੇ ਚੱਕਰਾ ਦੀ ਉਸ ਦੀ ਗਿਣਤੀ *ਬ੍ਰਹਮ ਸਿੱਧਾਂਤ* ਦੀ ਹੈ, *ਪਰ ਆਰੀਆਭੱਟ ਇਸ ਦੇ ਇਕ ਹਜਾਰਵੇਂ ਹਿੱਸੇ ਨਾਲ ਗਿਣਦਾ ਸੀ।*

ਬ੍ਰਹਮਗੁਪਤ ਦੁਆਰਾ ਆਰੀਆਭੱਟ ਦਾ ਹਵਾਲਾ

ਉਨ੍ਹਾਂ ਨੇ ਉਸ ਦਾ ਮੰਤਵ ਠੀਕ-ਠੀਕ ਨਹੀਂ ਸਮਝਿਆ ਅਤੇ ਕਲਪਨਾ ਕਰ ਲਈ ਕਿ ਆਰੀਆਭੱਟ (ਅਰਬੀ=ਅਰਜਭਦ) *ਇਕ ਹਜ਼ਾਰਵੇਂ ਹਿੱਸੇ* ਦਾ ਹੀ ਨਾ ਹੈ। ਹਿੰਦੂ ਲੋਕ ਇਸ ਸਬਦ ਦੇ ਡ ਦਾ ਉੱਚਾਰਣ ਕੁਝ-ਕੁਝ ਦ ਅਤੇ ਰ ਦੇ ਵਿਚਕਾਰ ਕਰਦੇ ਹਨ। ਇਸ ਲਈ ਦ ਵਿਅੰਜਨ ਬਦਲ ਕੇ ਰ ਹੋ ਗਿਆ ਅਤੇ ਲੋਕਾ ਨੇ ਆਰੀਆਭੱਟ ਲਿਖ ਦਿੱਤਾ। ਪਿਛੋਂ ਇਸ ਦੇ ਅੰਗਾ ਨੂੰ ਹੋਰ ਵੀ ਜ਼ਿਆਦਾ ਬਦਲ ਛੱਡਿਆ। ਪਹਿਲਾ ਰ ਨੂੰ ਜ਼ ਵਿਚ ਬਦਲ ਦਿੱਤਾ ਗਿਆ, ਅਤੇ ਇਸ ਤਰ੍ਹਾਂ ਲੋਕ ਇਸ ਨੂੰ *ਆਰਜ਼ਬਹਰ* ਲਿਖਣ ਲੱਗ ਪਏ। ਜੇ ਉਸ ਰੂਪ ਵਿਚ ਇਹ ਲਫਜ਼ ਮੁੜ ਕੇ ਹਿੰਦੂਆ ਕੋਲ ਜਾਵੇ, ਤਾਂ ਉਹ ਉਸ ਨੂੰ ਪਛਾਣ ਨਹੀਂ ਸਕਣਗੇ .

ਅਧਿਆਇ 51

# ਦਿਨਾਂ ਦੇ ਵਿਭਿੰਨ ਜੋੜ-ਫਲਾਂ ਦੇ ਸੰਕੇਤਕ ਅਧਿਮਾਸ, ਊਨਰਾਤ੍ਰ ਅਤੇ ਅਹਰਗਣ

ਹਿੰਦੂਆਂ ਦੇ ਮਹੀਨੇ ਚੰਦ੍ਰੀ (ਚੰਦ ਅਨੁਸਾਰ) ਅਤੇ ਉਨ੍ਹਾ ਦੇ ਸਾਲ ਸੂਰਜੀ (ਸੌਰ ਜਾ ਸੂਰਜ ਅਨੁਸਾਰ) ਹਨ, ਇਸ ਲਈ ਹਰ ਇਕ ਸੌਰ-ਸਾਲ ਵਿਚ ਉਨ੍ਹਾ ਦੇ ਨਵੇਂ ਸਾਲ ਦਾ ਦਿਨ, ਉਸ ਦੇ ਮੁਕਾਬਲੇ ਵਿਚ ਉਤਨਾ ਹੀ ਪਹਿਲੋਂ ਆਉਂਦਾ ਹੈ, ਜਿਤਨਾ ਉਹ ਚੰਦ੍ਰ-ਸਾਲ ਸੌਰ-ਸਾਲ ਤੋਂ (ਲਗਭਗ ਗਿਆਰਾ ਦਿਨ) ਛੋਟਾ ਹੁੰਦਾ ਹੈ। ਜੇ ਪਿਛੇ ਰਹਿਣ ਦੀ ਇਹ ਗਤੀ ਪੂਰਾ ਇਕ ਮਹੀਨਾ ਬਣਾ ਲੈਂਦੀ ਹੈ, ਤਾ ਉਹ ਯਹੂਦੀਆਂ ਵਾਗ ਹੀ ਕੰਮ ਕਰਦੇ ਹਨ ਜਿਹੜੇ ਅਜ਼ਾਰ ਮਹੀਨੇ ਨੂੰ ਦੋ ਵਾਰੀ ਗਿਣ ਕੇ ਸਾਲ ਨੂੰ 10 ਮਹੀਨੇ ਦੇ ਲੌਂਦ ਦਾ ਸਾਲ ਬਣਾ ਲੈਂਦੇ ਹਨ, ਅਤੇ ਇਸੇ ਤਰ੍ਹਾ ਇਸਲਾਮ ਤੋਂ ਪਹਿਲਾ ਦੇ ਅਰਬਾਂ ਵਾਗ ਕੰਮ ਕਰਦੇ ਹਨ ਜਿਨ੍ਹਾ ਨੇ *ਨਸੀ ਦੇ ਸਾਲ ਵਿਚ* ਨਵੇ ਸਾਲ ਦੇ ਦਿਨ ਨੂੰ ਪਿਛੇ ਛੱਡ ਦਿੱਤਾ ਅਤੇ ਉਸ ਤੋਂ ਪਹਿਲਾਂ ਦੇ ਸਾਲ ਨੂੰ ਵਧਾ ਕੇ ਉਸ ਦਾ ਸਮਾਂ ਤੇਰ੍ਹਾ ਮਹੀਨੇ ਦਾ ਬਣਾ ਦਿੱਤਾ।

ਅਧਿਮਾਸ

ਜਿਸ ਸਾਲ ਵਿਚ ਇਕ ਮਹੀਨਾ ਦੋ ਵਾਰ ਗਿਣਿਆ ਜਾਦਾ ਹੈ, ਉਸ ਨੂੰ ਹਿੰਦੂ ਆਮ ਭਾਸ਼ਾ ਵਿਚ *ਮਲਮਾਸ* ਆਖਦੇ ਹਨ। *ਮਲ* ਦਾ ਅਰਥ ਹੈ ਹੱਥ ਨੂੰ ਲੱਗ ਜਾਣ ਵਾਲੀ ਮੈਲ। ਜਿਵੇਂ ਇਸ ਤਰ੍ਹਾਂ ਦੀ ਮੈਲ ਨੂੰ ਲਾਹ ਕੇ ਸੁੱਟ ਦਿੱਤਾ ਜਾਂਦਾ ਹੈ, ਉਸੇ ਤਰ੍ਹਾ ਅਧਿਮਾਸ ਨੂੰ ਵੀ ਗਿਣਤੀ ਤੋਂ ਬਾਹਰ ਕਰ ਦਿੱਤਾ ਜਾਂਦਾ ਹੈ, ਅਤੇ ਇਕ ਸਾਲ ਦੇ ਮਹੀਨਿਆ ਦੀ ਗਿਣਤੀ ਬਾਰ੍ਹਾ ਰਹਿ ਜਾਦੀ ਹੈ। ਪਰ ਸਾਹਿਤ ਵਿਚ ਲੌਂਦ ਦਾ ਮਹੀਨਾ *ਅਧਿਮਾਸ* ਅਖਵਾਉਂਦਾ ਹੈ।

ਉਹ ਮਹੀਨਾ ਦੋ ਵਾਰੀ ਗਿਣਿਆ ਜਾਂਦਾ ਹੈ ਜਿਸ ਵਿਚ (ਕਿਉਂਕਿ ਇਹ ਸੌਰ-ਮਾਸ ਸਮਝਿਆ ਜਾਦਾ ਹੈ) ਦੋ ਚੰਦ੍ਰ-ਮਹੀਨੇ ਖ਼ਤਮ ਹੁੰਦੇ ਹਨ। ਜੇ ਉਸ ਚੰਦ੍ਰ-ਮਹੀਨੇ ਦਾ ਅੰਤ ਸੌਰ-ਮਹੀਨੇ ਦੇ ਆਰੰਭ ਨਾਲ ਮਿਲ ਜਾਂਦਾ ਹੈ, ਜੇ, ਅਸਲ ਵਿਚ, ਸੌਰ-ਮਹੀਨੇ ਦੇ ਕਿਸੇ ਅੰਸ਼ ਦੇ ਬੀਤਣ ਤੋਂ ਪਹਿਲਾਂ ਹੀ ਚੰਦ੍ਰ-ਮਹੀਨਾ ਮੁੱਕ ਜਾਂਦਾ ਹੈ, ਤਾਂ ਇਸ ਮਹੀਨੇ ਨੂੰ ਦੁਬਾਰਾ ਗ੍ਰਹਿਣ

ਕੀਤਾ ਜਾਂਦਾ ਹੈ, ਕਿਉਂਕਿ ਚੰਦ੍ਰ-ਮਹੀਨੇ ਦਾ ਅੰਤ, ਭਾਵੇਂ ਅਜੇ ਇਹ ਨਵੇਂ ਸੌਰ-ਮਹੀਨੇ ਵਿਚ ਦਾਖ਼ਲ ਨਹੀਂ ਹੋਇਆ ਫਿਰ ਵੀ, ਪਹਿਲਾਂ ਦੇ ਮਹੀਨੇ ਦਾ ਕੋਈ ਹਿੱਸਾ ਨਹੀਂ।

ਜੇ ਕਿਸੇ ਮਹੀਨੇ ਨੂੰ ਦੁਹਰਾਇਆ ਜਾਂਦਾ ਹੈ, ਤਾਂ ਪਹਿਲੀ ਵਾਰੀ ਇਸ ਦਾ ਸਾਧਾਰਣ ਨਾਂ ਹੁੰਦਾ ਹੈ, ਪਰ ਦੂਜੀ ਵਾਰੀ ਉਹ ਇਸ ਦੇ ਨਾਂ ਤੋਂ ਪਹਿਲਾਂ *ਦੁਰਾ* ਲਫ਼ਜ ਜੋੜ ਦਿੰਦੇ ਹਨ ਤਾਂ ਕਿ ਉਨ੍ਹਾਂ ਵਿਚ ਪਛਾਣ ਕੀਤੀ ਜਾ ਸਕੇ। ਮਿਸਾਲ ਦੇ ਤੌਰ ਤੇ, ਜੇ ਹਾੜ੍ਹ ਦੇ ਮਹੀਨੇ ਨੂੰ ਦੁਬਾਰਾ ਗ੍ਰਹਿਣ ਕੀਤਾ ਗਿਆ ਹੈ, ਤਾਂ ਪਹਿਲੇ ਨੂੰ *ਆਸ਼ਾੜ੍ਹ* ਆਖਿਆ ਜਾਦਾ ਹੈ ਅਤੇ ਦੂਜਾ *ਦੁਰਾਸ਼ਾੜ੍ਹ।* ਪਹਿਲਾ ਮਹੀਨਾ ਉਹ ਹੈ ਜਿਸ ਨੂੰ ਗਿਣਤੀ ਵਿਚ ਛੱਡ ਦਿੱਤਾ ਗਿਆ ਹੈ। ਹਿੰਦੂ ਇਸ ਨੂੰ ਅਸ਼ੁਭ ਸਮਝਦੇ ਹਨ ਅਤੇ ਜਿਹੜੇ ਤਿਉਹਾਰ ਉਹ ਦੂਜੇ ਮਹੀਨਿਆਂ ਵਿਚ ਮਨਾਉਂਦੇ ਹਨ, ਉਨ੍ਹਾਂ ਵਿਚੋਂ ਕੋਈ ਇਕ ਵੀ ਇਸ ਮਹੀਨੇ ਵਿਚ ਨਹੀਂ ਮਨਾਉਂਦੇ। ਇਸ ਮਹੀਨੇ ਵਿਚ ਸਭ ਤੋਂ ਅਸ਼ੁਭ ਦਿਨ ਉਹ ਹੁੰਦਾ ਹੈ, ਜਿਸ ਦਿਨ ਚੰਦ੍ਰਮਾ ਦਾ ਪਰਿਵਰਤਨ-ਕਾਲ ਮੁੱਕ ਜਾਦਾ ਹੈ. ... .

ਹੁਣ *ਅਧਿਮਾਸ* ਨੂੰ ਲੈ ਲਈਏ। ਇਸ ਸ਼ਬਦ ਦਾ ਅਰਥ ਹੈ-*ਪਹਿਲਾ ਮਹੀਨਾ*, ਕਿਉਂਜੋ *ਅਧਿ* ਦਾ ਅਰਥ ਹੈ *ਆਰੰਭ* (ਅਰਥਾਤ *ਆਦਿ*)। ਯਾਕੂਬ ਇਬਨ ਤਾਰਿਕ ਅਤੇ ਫ਼ਜ਼ਾਰੀ ਦੀਆਂ ਕਿਤਾਬਾਂ ਵਿਚ ਇਹ ਨਾ *ਪਦਮਾਸ* ਲਿਖਿਆ ਹੈ। ਪਰ (ਮੂਲ ਪੁਸਤਕ ਵਿਚ *ਪਧ*) ਦਾ ਅਰਥ ਹੈ *ਅੰਤ*, ਅਤੇ ਇਹ ਮੁਮਕਿਨ ਹੈ ਕਿ ਹਿੰਦੂ ਲੌਂਦ ਦੇ ਮਹੀਨੇ ਨੂੰ ਦੋਵੇਂ ਨਾਂਵਾ ਨਾਲ ਪੁਕਾਰਦੇ ਹੋਣ। ਪਰ ਪਾਠਕਾਂ ਨੂੰ ਪਤਾ ਹੋਵੇਗਾ ਕਿ ਇਹ ਦੋਵੇਂ ਗ੍ਰੰਥ-ਲੇਖਕ ਬਾਰ-ਬਾਰ ਭਾਰਤੀ ਸ਼ਬਦਾਂ ਦੇ ਜੋੜ ਅਸ਼ੁੱਧ ਲਿਖਦੇ ਹਨ ਜਾ ਉਨ੍ਹਾਂ ਦਾ ਰੂਪ ਵਿਗਾੜ ਦਿੰਦੇ ਹਨ, ਅਤੇ ਉਨ੍ਹਾਂ ਦੇ ਬਿਰਤਾਂਤ ਉਤੇ ਕੋਈ ਵਿਸ਼ਵਾਸ ਨਹੀਂ। ਮੈਂ ਇਸ ਦਾ ਜ਼ਿਕਰ ਸਿਰਫ਼ ਇਸ ਲਈ ਕੀਤਾ ਹੈ ਕਿ ਪੁਲਿਸ ਇਨ੍ਹਾਂ ਦੋ ਮਹੀਨਿਆ ਵਿਚੋਂ, ਜਿਹੜੇ ਉਸੇ ਨਾਂ ਨਾਲ ਪੁਕਾਰੇ ਜਾਂਦੇ ਹਨ ਜਿਸ ਨਾਲ ਵਾਧੂ ਗਿਣਤੀ ਵਾਲਾ ਮਹੀਨਾ ਪੁਕਾਰਿਆ ਜਾਂਦਾ ਹੈ, ਪਿਛਲੇ ਦੀ ਵਿਆਖਿਆ ਕਰਦਾ ਹੈ।

ਮਹੀਨਾ, ਜਿਹੜਾ ਇਕ ਗ੍ਰਹਿ-ਸੰਜੋਗ ਤੋਂ ਲੈ ਕੇ ਦੂਜੇ ਗ੍ਰਹਿ-ਸੰਜੋਗ ਤਕ ਦਾ ਸਮਾਂ ਹੈ, ਚੰਦ੍ਰਮਾ ਦਾ ਇਕ ਚੱਕਰ ਹੈ। ਇਹ ਚੰਦ੍ਰਮਾ ਕ੍ਰਾਤੀਮੰਡਲ ਵਿਚੋਂ, ਪਰ ਇਕ ਅਜਿਹੇ ਰਸਤੇ ਤੋਂ ਜਿਹੜਾ ਸੂਰਜ ਦੇ ਰਸਤੇ ਤੋਂ ਦੂਰ ਹੈ, ਘੁੰਮਦਾ ਹੈ ਅਤੇ ਮੁੜ ਕੇ ਸੂਰਜ ਕੋਲ ਪਹੁੰਚ ਜਾਂਦਾ ਹੈ। ਇਨ੍ਹਾ ਦੋਹਾਂ ਅੰਦਰ ਇਹੋ ਅੰਤਰ ਹੈ, ਪਰ ਉਨ੍ਹਾਂ ਦੇ ਘੁੰਮਣ ਦੀ ਦਿਸ਼ਾ ਇਕੋ ਹੀ ਹੈ।

ਸਾਮੂਹਿਕ ਅਧਿਮਾਸ

ਜੇ ਅਸੀਂ ਸੂਰਜ ਦੇ ਚੱਕਰਾਂ ਜਾਂ *ਕਲਪ* ਦੇ ਸੌਰ-ਚੱਕਰਾਂ ਨੂੰ ਚੰਦ-ਚੱਕਰਾਂ ਵਿਚੋਂ ਘਟਾਈਏ, ਤਾਂ ਬਾਕੀ ਇਸ ਗੱਲ ਨੂੰ ਦਰਸਾਉਂਦਾ ਹੈ ਕਿ ਇਕ *ਕਲਪ* ਵਿਚ ਸੌਰ-ਮਹੀਨਿਆਂ ਦੀ ਤੁਲਨਾ ਵਿਚ ਚੰਦ-ਮਹੀਨੇ ਕਿੰਨੇ ਵਧੀਕ ਹਨ। ਜਿਨ੍ਹਾਂ ਮਹੀਨਿਆਂ ਜਾਂ ਦਿਨਾਂ ਨੂੰ ਅਸੀਂ ਪੂਰਨ *ਕਲਪਾਂ* ਦੇ ਮਹੀਨਿਆਂ ਦੇ ਰੂਪ ਵਿਚ ਗਿਣਦੇ ਹਾਂ, ਉਨ੍ਹਾਂ ਸਾਰਿਆਂ ਨੂੰ ਇਥੇ ਅਸੀਂ *ਸਾਮੂਹਿਕ* ਆਖਦੇ ਹਾਂ, ਅਤੇ ਜਿਨ੍ਹਾਂ ਮਹੀਨਿਆਂ ਜਾਂ ਦਿਨਾਂ ਨੂੰ ਅਸੀਂ ਕਲਪ ਦੇ ਕਿਸੇ ਹਿੱਸੇ, ਮਿਸਾਲ ਦੇ ਤੌਰ ਤੇ *ਚਤੁਰਯੁਗ* ਦੇ ਹਿੱਸਿਆਂ ਦੇ ਰੂਪ ਵਿਚ ਗਿਣਦੇ ਹਾਂ, ਉਨ੍ਹਾਂ ਸਭਨਾਂ ਨੂੰ ਅਸੀਂ, ਪਰਿਭਾਸ਼ਾ ਨੂੰ ਸਰਲ ਬਣਾਉਣ ਲਈ *ਆਂਸ਼ਿਕ* ਆਖਦੇ ਹਾਂ।

ਸਾਲ ਵਿਚ ਬਾਰ੍ਹਾ ਸੌਰ-ਮਹੀਨੇ ਅਤੇ ਉਸੇ ਤਰ੍ਹਾ ਬਾਰ੍ਹਾ ਚੰਦ੍ਰ-ਮਹੀਨੇ ਹੁੰਦੇ ਹਨ। ਚੰਦ੍ਰਸਾਲ ਬਾਰ੍ਹਾ ਮਹੀਨਿਆ ਨਾਲ ਪੂਰਾ ਹੋ ਜਾਦਾ ਹੈ, ਅਤੇ ਸੌਰ-ਸਾਲ ਵਿਚ ਦੋਹਾ ਤਰ੍ਹਾ ਦੇ ਸਾਲਾ ਦੇ ਅੰਤਰ ਕਾਰਨ, ਅਧਿਮਾਸ ਮਿਲਾ ਕੇ ਤੇਰ੍ਹਾ ਮਹੀਨੇ ਹੁੰਦੇ ਹਨ। ਹੁਣ ਇਹ ਗੱਲ ਸਾਫ ਹੈ ਕਿ ਸਾਮੂਹਿਕ ਅਤੇ ਚੰਦ੍ਰ-ਮਹੀਨਿਆ ਵਿਚਲੇ ਫ਼ਰਕ ਨੂੰ ਉਹ ਗਿਣਤੀ ਤੋਂ ਵਾਧੂ ਮਹੀਨਾ ਪ੍ਰਗਟ ਕਰਦੇ ਹਨ, ਜਿਨ੍ਹਾ ਤੋਂ ਸਾਲ ਲੰਬਾ ਹੋ ਕੇ ਤੇਰ੍ਹਾ ਮਹੀਨਿਆ ਦਾ ਹੋ ਜਾਂਦਾ ਹੈ। ਇਸ ਲਈ ਇਹ *ਸਾਮੂਹਿਕ ਅਧਿਮਾਸ* ਹਨ.

ਜਿਸ ਵਜਹ ਕਰਕੇ *ਊਣਰਾਤ੍ਰ*, ਅਰਥਾਤ *ਘਾਟ* ਦੇ *ਦਿਨਾ* ਦੀ ਜ਼ਰੂਰਤ ਹੁੰਦੀ ਹੈ, ਉਸ ਸੰਬੰਧ ਵਿਚ ਅਗਾਹ ਦਿੱਤੇ ਵੇਰਵੇ ਉਤੇ ਗ਼ੌਰ ਕਰਨਾ ਲਾਜਮੀ ਹੈ

ਜੇ ਸਾਡੇ ਕੋਲ ਸਾਲ ਜਾ ਸਾਲਾ ਦੀ ਇਕ ਖਾਸ ਗਿਣਤੀ ਹੋਵੇ, ਅਤੇ ਅਸੀਂ ਉਨ੍ਹਾਂ ਵਿਚੋਂ ਹਰ ਇਕ ਲਈ ਬਾਰ੍ਹਾ-ਬਾਰ੍ਹਾ ਮਹੀਨੇ ਗਿਣੀਏ, ਤਾ ਸਾਨੂੰ ਸੌਰ ਮਹੀਨਿਆ ਅਨੁਸਾਰ ਸੰਖਿਆ ਮਿਲਦੀ ਹੈ, ਅਤੇ ਫਿਰ ਇਨ੍ਹਾ ਸੌਰ ਮਹੀਨਿਆ ਨੂੰ 30 ਨਾਲ ਗੁਣਾ ਕਰਨ ਨਾਲ ਸੌਰ-ਦਿਨਾ ਅਨੁਸਾਰ ਸੰਖਿਆ ਨਿਕਲ ਆਉਂਦੀ ਹੈ। ਇਹ ਸਪੱਸਟ ਹੈ ਕਿ ਇਕ ਮਿਆਦ ਦੇ ਚੰਦ੍ਰ-ਮਹੀਨਿਆ ਜਾ ਦਿਨਾ ਦੀ ਗਿਣਤੀ ਉਹੋ ਹੀ ਹੋਵੇਗੀ, ਜਿਹੜੀ ਇਕ ਜਾ ਅਨੇਕ ਲੌਂਦ ਦੇ ਮਹੀਨਿਆ ਨੂੰ ਸੌਰ-ਮਾਸ ਜਾ ਦਿਨਾ *ਵਿਚ ਜੋੜਨ* ਨਾਲ ਨਿਕਲੇਗੀ। ਜੇ ਅਸੀਂ ਸਾਮੂਹਿਕ ਸੌਰ-ਮਹੀਨਿਆ ਅਤੇ ਸਾਮੂਹਿਕ ਲੌਂਦ ਦੇ ਮਹੀਨਿਆ ਵਿਚਲੇ ਸੰਬੰਧ ਅਨੁਸਾਰ ਇਸ ਵਾਧੇ ਦੇ, ਪੇਸ ਸਮੇ ਦੀ ਮਿਆਦ ਦੇ ਯੋਗ ਲੌਂਦ ਦੇ ਮਹੀਨੇ ਬਣਾਈਏ, ਅਤੇ ਇਸ ਨੂੰ ਮੌਜੂਦਾ ਸਾਲਾ ਦੇ ਮਹੀਨਿਆ ਜਾਂ ਦਿਨਾ ਅੰਦਰ ਜੋੜੀਏ, ਤਾ ਸਾਰਾ ਜੋੜ *ਆਂਸਿਕ* ਚੰਦ੍ਰ-ਦਿਨਾ ਨੂੰ, ਅਰਥਾਤ ਉਨ੍ਹਾ ਦਿਨਾ ਨੂੰ ਜਿਹੜੇ ਸਾਲਾ ਦੀ ਦਿੱਤੀ ਹੋਈ ਗਿਣਤੀ ਦੇ ਅਨੁਸਾਰ ਹਨ, ਪ੍ਰਗਟ ਕਰਦਾ ਹੈ।

ਪਰ ਇਹ ਉਹ ਗਿਣਤੀ ਨਹੀਂ, ਜਿਸ ਦੀ ਸਾਨੂੰ ਲੋੜ ਹੈ। ਸਾਨੂੰ ਜਰੂਰਤ ਹੈ ਦਿੱਤੇ ਹੋਏ ਸਾਲਾ ਦੇ *ਨਾਗਰਿਕ ਦਿਨਾ* ਦੀ ਗਿਣਤੀ ਦੀ, ਜਿਹੜੇ ਚੰਦ੍ਰ-ਦਿਨਾ ਦੀ ਗਿਣਤੀ ਨਾਲੋ ਘੱਟ ਹਨ; ਕਿਉਂਕਿ ਇਕ *ਨਾਗਰਿਕ* ਇਕ *ਚੰਦ੍ਰਦਿਨ* ਤੋਂ ਵੱਡਾ ਹੁੰਦਾ ਹੈ। ਇਸ ਲਈ ਜਿਸ ਗਿਣਤੀ ਦੀ ਤਲਾਸ਼ ਹੈ, ਉਸ ਨੂੰ ਹਾਸਲ ਕਰਨ ਲਈ ਸਾਨੂੰ ਚੰਦ੍ਰ-ਦਿਨਾ ਦੀ ਸੰਖਿਆ ਵਿਚੋਂ ਕੁਝ ਜ਼ਰੂਰ ਘਟਾਉਣਾ ਚਾਹੀਦਾ ਹੈ, ਅਤੇ ਉਹ ਕੁਝ, ਜਿਹੜਾ ਘਟਾਉਣਾ ਚਾਹੀਦਾ ਹੈ, ਉਹ *ਊਣਰਾਤ੍ਰ* ਅਖਵਾਉਂਦਾ ਹੈ

ਅਧਿਆਇ 52

# ਅਹਰਗਣ ਦੀ ਗਿਣਤੀ, ਅਰਥਾਤ ਸਾਲਾਂ ਤੇ ਮਹੀਨਿਆਂ ਦੇ ਦਿਨ, ਦਿਨਾਂ ਦੇ ਸਾਲ ਅਤੇ ਮਹੀਨੇ ਬਣਾਉਣ ਦੀ ਵਿਧੀ

ਗਿਣਨ ਦੀ ਆਮ ਵਿਧੀ ਇਹ ਹੈ—ਪੂਰੇ ਸਾਲਾਂ ਨੂੰ 12 ਨਾਲ ਗੁਣਾ ਕੀਤਾ ਜਾਂਦਾ ਹੈ। ਗੁਣਨ-ਫਲ ਵਿਚ ਚਾਲੂ ਸਾਲ ਦੇ ਬੀਤੇ ਹੋਏ ਮਹੀਨੇ ਜੋੜ ਦਿੱਤੇ ਜਾਦੇ ਹਨ ਅਤੇ ਇਸ ਰਾਸੀ ਨੂੰ 30 ਨਾਲ ਗੁਣਾ ਕੀਤਾ ਜਾਦਾ ਹੈ। ਇਸ ਸੰਖਿਆ ਵਿਚ ਵਰਤਮਾਨ ਮਹੀਨੇ ਦੇ ਉਹ ਦਿਨ ਜੋੜ ਦਿੱਤੇ ਜਾਂਦੇ ਹਨ, ਜਿਹੜੇ ਬੀਤ ਚੁੱਕੇ ਹਨ। ਉਹ ਰਾਸ਼ੀ *ਸਾਵਨ ਅਹਰਗਣ* ਅਰਥਾਤ ਆਸ਼ਿਕ ਸੌਰ-ਦਿਨਾ ਦੀ ਗਿਣਤੀ ਨੂੰ ਦਰਸਾਉਂਦੀ ਹੈ।

ਸਾਵਨ-ਅਹਰਗਣ ਲੱਭਣ ਦਾ ਸਾਧਾਰਨ ਨਿਯਮ

ਤੁਸੀਂ ਸੰਖਿਆ ਦੋ ਥਾਂਵਾਂ ਉਤੇ ਲਿਖੋ। ਇਕ ਥਾ ਉਤੇ ਤੁਸੀਂ ਇਸ ਨੂੰ 5311 ਨਾਲ, ਅਰਥਾਤ *ਸਾਮੂਹਿਕ* ਅਧਿਮਾਸਾ ਨੂੰ ਦਿਖਾਉਣ ਵਾਲੀ ਸੰਖਿਆ ਨਾਲ, ਗੁਣਾ ਕਰੋ। ਗੁਣਨਫਲ ਨੂੰ ਤੁਸੀਂ 172,800 ਤੇ, ਅਰਥਾਤ *ਸਾਮੂਹਿਕ* ਸੌਰ-ਮਹੀਨਿਆ ਨੂੰ ਦਰਸਾਉਣ ਵਾਲੀ ਸੰਖਿਆ ਤੇ ਵੰਡ ਦਿਉ। ਭਾਗ-ਫਲ ਵਿਚ ਜਿੰਨੇ ਪੂਰੇ ਦਿਨ ਹੁੰਦੇ ਹਨ, ਉਹ ਦੂਜੀ ਥਾਂ ਉਤੇ ਲਿਖੀ ਹੋਈ ਸੰਖਿਆ ਵਿਚ ਜੋੜ ਦਿੱਤੇ ਜਾਦੇ ਹਨ, ਅਤੇ ਇਹ ਰਾਸੀ *ਚੰਦ੍ਰ-ਅਹਰਗਣ*, ਅਰਥਾਤ ਆਂਸ਼ਿਕ ਚੰਦ੍ਰੀ-ਦਿਨਾਂ ਦੀ ਗਿਣਤੀ ਨੂੰ ਪ੍ਰਗਟ ਕਰਦੀ ਹੈ।

ਇਹ ਪਿਛਲੀ ਸੰਖਿਆ ਫਿਰ ਦੋ ਵੱਖ-ਵੱਖ ਥਾਂਵਾਂ ਉਤੇ ਲਿਖ ਦਿੱਤੀ ਜਾਂਦੀ ਹੈ। ਇਕ ਥਾਂ ਉਤੇ ਇਸ ਨੂੰ 55,739, ਅਰਥਾਤ ਸਾਮੂਹਿਕ ਊਣਰਾਤ੍ਰ ਦਿਨਾਂ ਨੂੰ ਪ੍ਰਗਟਾਉਣ ਵਾਲੀ ਸੰਖਿਆ, ਨਾਲ ਗੁਣਾ ਕਰਦੇ ਹਨ, ਅਤੇ ਗੁਣਨਫਲ 3,562,220, ਅਰਥਾਤ ਸਾਮੂਹਿਕ ਚੰਦ੍ਰ-ਦਿਨਾ ਨੂੰ ਪ੍ਰਗਟਾਉਣ ਵਾਲੀ ਸੰਖਿਆ ਤੇ ਵੰਡਦੇ ਹਨ। ਜਿਹੜਾ ਭਾਗ-ਫਲ ਨਿਕਲਦਾ ਹੈ, ਜਿਥੋਂ ਤੀਕ ਇਸ ਵਿਚ ਪੂਰੇ ਦਿਨ ਹੁੰਦੇ ਹਨ, ਉਸ ਨੂੰ ਦੂਜੀ ਥਾ ਅੰਦਰ ਲਿਖੀ ਹੋਈ ਸੰਖਿਆ ਵਿਚੋਂ ਘਟਾਇਆ ਜਾਂਦਾ ਹੈ, ਅਤੇ ਬਾਕੀ *ਸਾਵਨ-ਅਹਰਗਣ*, ਅਰਥਾਤ ਨਾਗਰਿਕ ਦਿਨਾਂ ਦੀ. ਉਹ ਸੰਖਿਆ ਜਿਸ ਨੂੰ ਅਸੀ ਲੱਭਣਾ ਚਾਹੁੰਦੇ ਸਾ, ਰਹਿ ਜਾਂਦੀ ਹੈ।

ਤਾਂ ਵੀ, ਪਾਠਕ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਹਿਸਾਬ ਉਨ੍ਹਾਂ ਤਿਥੀਆ ਉਤੇ ਲਾਗੂ ਹੈ, ਜਿਨ੍ਹਾਂ ਅੰਦਰ ਅਧੂਰੇ ਅੰਕਾਂ ਤੋਂ ਬਿਨਾਂ ਸਿਰਫ਼ ਪੂਰਣ *ਅਧਿਮਾਸ* ਅਤੇ *ਊਣਰਾਤ੍ਰ* ਦਿਨ ਹਨ। ਇਸ ਲਈ, ਜੇ ਸਾਲਾਂ ਦੀ ਕਿਸੇ ਦਿੱਤੀ ਹੋਈ ਸੰਖਿਆ ਦਾ ਆਰੰਭ ਕਿਸੇ *ਕਲਪ* ਜਾਂ *ਚਤੁਰਯੁਗ*, ਜਾਂ *ਕਲਿਯੁਗ* ਦੀ ਸ਼ੁਰੂਆਤ ਨਾਲ ਹੁੰਦਾ ਹੈ, ਤਾ ਇਹ ਹਿਸਾਬ ਠੀਕ ਹੈ। ਪਰ ਜੇ ਦਿੱਤੇ ਹੋਏ ਸਾਲਾਂ ਦਾ ਆਰੰਭ ਕਿਸੇ ਹੋਰ ਸਮੇਂ ਨਾਲ ਹੁੰਦਾ ਹੋਵੇ, ਤਾਂ ਇਹ ਹਿਸਾਬ ਰੱਬ ਸਬੱਬੀ ਠੀਕ ਹੋ ਸਕਦਾ ਹੈ, ਪਰ ਸ਼ਾਇਦ ਇਸ ਦਾ ਫਲ *ਅਧਿਮਾਸ-ਕਾਲ* ਦੀ ਹੋਂਦ ਦੀ ਸਫਲਤਾ ਹੋਵੇਗਾ, ਅਤੇ ਉਸ ਅਵਸਥਾ ਵਿਚ ਇਹ ਹਿਸਾਬ ਠੀਕ ਨਹੀਂ ਹੋਵੇਗਾ। ਇਸ ਦੇ ਨਾਲ ਹੀ ਇਨ੍ਹਾਂ ਦੋ ਆਖ਼ਰੀ ਗੱਲਾਂ ਦਾ ਉਲਟਾਉ ਵੀ ਹੋ ਸਕਦਾ ਹੈ। ਫਿਰ ਵੀ, ਜੇ ਇਸ ਗੱਲ ਦਾ ਪਤਾ ਹੋਵੇ ਕਿ *ਕਲਪ*, *ਚਤੁਰਯੁਗ* ਜਾ *ਕਲਿਯੁਗ* ਅੰਦਰ ਕਿਸੇ ਨਿਯਤ ਸਮੇਂ ਤੋਂ ਸਾਲਾਂ ਦੀ ਦਿੱਤੀ ਹੋਈ ਸੰਖਿਆ ਦਾ ਆਰੰਭ ਹੁੰਦਾ ਹੈ, ਤਾ ਅਸੀ ਗਿਣਤੀ ਦੀ ਇਕ ਖ਼ਾਸ ਵਿਧੀ ਨੂੰ ਕੰਮ ਵਿਚ ਲਿਆਉਂਦੇ ਹਾਂ, ਜਿਸ ਦੀ ਵਿਆਖਿਆ ਅਸੀ ਅੱਗੇ ਚੱਲ ਕੇ ਕੁਝ ਮਿਸਾਲਾ ਸਹਿਤ ਕਰਾਂਗੇ।

[ਅਧਿਆਇ ਦੇ ਬਾਕੀ ਹਿੱਸੇ ਵਿਚ ਹੇਠਲੇ ਨੁਕਤਿਆਂ ਬਾਰੇ ਚਰਚਾ ਕੀਤੀ ਗਈ ਹੈ: (ੳ) (i) *ਸ਼ਕਕਾਲ* 953, (ii) ਇਕ *ਚਤੁਰਯੁਗ* (ਪੁਲਿਸ ਦੇ ਸਿੱਧਾਤ ਅਨੁਸਾਰ) ਉਤੇ ਲਾਗੂ ਕੀਤੀ ਗਈ ਮਗਰਲੀ ਵਿਧੀ; (ਅ) ਆਰੀਆਭੱਟ ਅਤੇ ਯਾਕੂਬ ਇਬਨ ਤਾਰਿਕ ਦੁਆਰਾ ਵਰਤੀ ਗਈ *ਅਹਰਗਣ* ਦੀ ਵਿਧੀ, (ੲ) ਬ੍ਰਹਮਗੁਪਤ ਅਨੁਸਾਰ *ਊਣਰਾਤ੍ਰਾਂ* ਨੂੰ ਗਿਣਨ ਦੀ ਵਿਧੀ, (ਸ) ਇਕ *ਕਲਪ*, *ਚਤੁਰਯੁਗ* ਜਾਂ *ਕਲਿਯੁਗ*, ਦੇ ਵਰ੍ਹਿਆ ਲਈ *ਅਧਿਮਾਸ* ਗਿਣਨ ਦੀ ਵਿਧੀ, ਅਤੇ (ਹ) ਕੁਝ ਦਿਨਾਂ ਦੀ ਦਿੱਤੀ ਹੋਈ ਇਕ ਨਿਯਤ ਸੰਖਿਆ ਤੋਂ ਕਾਲ-ਕ੍ਰਮ ਅਨੁਸਾਰ ਤਿਥੀ ਬਣਾਉਣ ਦੇ ਨਿਯਮ, ਜਿਹੜੇ ਅਹਰਗਣ ਦਾ ਉਲਟ ਹਨ। ਪੰਨੇ 28-45]

ਅਧਿਆਇ 53

# ਅਹਰਗਣ ਜਾਂ ਸਮੇਂ ਦੀਆਂ ਖ਼ਾਸ ਤਿਥੀਆਂ ਜਾਂ ਪਲਾਂ ਲਈ ਪੰਚਾਂਗਾਂ ਵਿਚ ਨਿਯਤ ਨਿਯਮਾਂ ਅਨੁਸਾਰ ਸਾਲਾਂ ਦਾ ਮਹੀਨਿਆਂ ਵਿਚ ਹੱਲ

ਅਹਰਗਣ ਦੀ ਖਾਸ ਤਿਥੀਆ ਉਤੇ ਵਰਤੇ ਜਾਣ ਦੀ ਵਿਧੀ

ਜਿਨ੍ਹਾਂ ਸੰਮਤਾ ਦੇ ਪੰਚਾਗਾਂ ਅੰਦਰ ਦਿਨ ਬਣਾਏ ਜਾਂਦੇ ਹਨ, ਉਨ੍ਹਾ ਸਭਨਾ ਵਿਚ ਅਜਿਹੇ (ਸਾਲ ਦੇ) ਆਰੰਭ ਨਹੀਂ ਹੁੰਦੇ ਜਿਹੜੇ ਸਮੇਂ ਦੇ ਅਜਿਹੇ ਪਲ ਉਤੇ ਆਉਂਦੇ ਹੋਣ ਜਦੋਂ *ਲੌਂਦ-ਮਹੀਨਾ* ਜਾ *ਊਣਰਾਤ੍ਰ* ਸੰਜੋਗ ਨਾਲ ਠੀਕ ਪੂਰਾ ਹੁੰਦਾ ਹੈ। ਇਸ ਲਈ ਪੰਚਾਗਾ ਦੇ ਰਚਣਹਾਰਿਆ ਨੂੰ *ਲੌਂਦ-ਮਹੀਨੇ* ਅਤੇ *ਊਣਰਾਤ੍ਰ* ਦੀ ਗਿਣਤੀ ਲਈ ਅਜਿਹੀਆ ਖ਼ਾਸ ਸੰਖਿਆਵਾ ਦੀ ਲੋੜ ਹੁੰਦੀ ਹੈ, ਜਿਨ੍ਹਾ ਦਾ ਗਿਣਤੀ ਨੂੰ ਸੁਚੱਜੇ ਢੰਗ ਨਾਲ ਅੱਗੇ ਚਲਾਉਣ ਲਈ ਜੋੜਿਆ ਜਾਂ ਘਟਾਇਆ ਜਾਣਾ ਜ਼ਰੂਰੀ ਹੁੰਦਾ ਹੈ। ਉਨ੍ਹਾ ਦੇ ਪੰਚਾਗਾ ਜਾਂ ਜੋਤਸ ਦੇ ਗੁਟਕਿਆਂ ਨੂੰ ਪੜ੍ਹਨ ਨਾਲ ਇਨ੍ਹਾਂ ਨਿਯਮਾ ਬਾਰੇ ਜੋ ਕੁਝ ਵੀ ਅਸੀ ਸਿੱਖ ਸਕੇ ਹਾ, ਉਹ ਪਾਠਕਾਂ ਅੱਗੇ ਪੇਸ਼ ਕੀਤਾ ਜਾ ਰਿਹਾ ਹੈ।

ਪਹਿਲਾ ਅਸੀਂ *ਖੰਡਖਾਦਿਅਕ* ਦੇ ਨਿਯਮ ਦਾ ਵਰਣਨ ਕਰਦੇ ਹਾ, ਕਿਉਂ ਜੋ ਇਹ ਪੰਚਾਗ ਸਭ ਤੋਂ ਜਿਆਦਾ ਪ੍ਰਸਿੱਧ ਹੈ, ਅਤੇ ਜੋਤਸ਼ੀ ਇਸ ਨੂੰ ਸਭ ਤੋਂ ਉੱਤਮ ਸਮਝਦੇ ਹਨ।

[ਅਲ-ਬਿਰੂਨੀ *ਖੰਡਖਾਦਿਅਕ* ਦੇ ਨਿਯਮ ਦੀ ਵਿਆਖਿਆ ਕਰਦਾ ਹੈ, ਜਿਸ ਕਿਰਤ ਨੂੰ ਜੋਤਸੀਆ ਨੇ ਹੋਰਨਾ ਰਚਨਾਵਾ ਨਾਲੋਂ ਸ੍ਰੇਸ਼ਠ ਸਮਝਿਆ; ਉਹ ਕੁਝ ਹੋਰ ਖਗੋਲ-ਵਿਗਿਆਨਿਕ ਕਿਰਤਾ ਦੀ ਵੀ ਵਿਆਖਿਆ ਕਰਦਾ ਹੈ ਅਤੇ ਉਸ ਦੁਆਰਾ ਅਪਣਾਏ ਮਾਨ-ਵਰ੍ਹੇ ਉਤੇ ਉਨ੍ਹਾਂ ਦੀ ਵਿਧੀ ਨੂੰ ਲਾਗੂ ਕਰਕੇ ਦੇਖਦਾ ਹੈ। ਪੰਨੇ 46-56]

ਅਧਿਆਇ 54

# ਨਛੱਤਰਾਂ ਦੇ ਵਿਚਕਾਰਲੇ ਸਥਾਨਾਂ ਦੀ ਗਿਣਤੀ

ਕਿਸੇ ਖਾਸ ਸਮੇ ਵਿਚ ਨਛੱਤਰ ਦੀ ਵਿਚਕਾਰਲੀ ਥਾ ਨਿਸਚਿਤ ਕਰਨ ਦੀ ਆਮ ਵਿਧੀ

ਜੇ ਸਾਨੂੰ ਇਕ *ਕਲਪ* ਜਾ *ਚਤੁਰਯੁਗ* ਵਿਚ ਨਛੱਤਰਾ ਦੇ ਚੱਕਰਾ ਦੀ ਗਿਣਤੀ ਦਾ ਪਤਾ ਹੋਵੇ ਅਤੇ ਨਾਲ ਹੀ ਸਾਨੂੰ ਇਹ ਵੀ ਪਤਾ ਹੋਵੇ ਕਿ ਕਾਲ ਦੇ ਖਾਸ ਛਿਣ ਤਕ ਕਿੰਨੇ ਚੱਕਰ ਪੂਰੇ ਹੋ ਚੁੱਕੇ ਹਨ, ਤਾ ਅਸੀਂ ਇਹ ਵੀ ਜਾਣਦੇ ਹਾ ਕਿ *ਕਲਪ* ਜਾਂ *ਚਤੁਰਯੁਗ* ਦੇ ਦਿਨਾ ਦੇ ਸਾਰੇ ਜੋੜਫਲ ਦਾ ਚੱਕਰ ਦੇ ਸਾਰੇ ਜੋੜਫਲ ਨਾਲ ਉਹੋ ਰਿਸਤਾ ਹੈ, ਜਿਹੜਾ *ਕਲਪ* ਜਾ *ਚਤੁਰਯੁਗ* ਦੇ ਗੁਜ਼ਰੇ ਦਿਨਾ ਦਾ ਨਛੱਤਰਾਂ ਦੇ ਚੱਕਰਾਂ ਦੀ ਬਰਾਬਰ ਸੰਖਿਆ ਨਾਲ ਹੈ। ਸਭ ਤੋਂ ਵੱਧ ਪ੍ਰਚਲਿਤ ਵਿਧੀ ਇਹ ਹੈ:—

*ਕਲਪ* ਜਾ *ਚਤੁਰਯੁਗ* ਦੇ ਬੀਤੇ ਹੋਏ ਦਿਨਾ ਦੀ ਸੰਖਿਆ ਨੂੰ ਨਛੱਤਰ ਦੇ, ਜਾ ਇਸ ਦੇ ਦੂਰੇਡ ਦੇ ਜਾ ਇਸ ਦੇ ਪਾਤ-ਬਿੰਦੂ (ਉਹ ਗ੍ਰਹਿ-ਮਾਰਗ ਜਿਥੋਂ ਦੋ ਨਛੱਤਰ ਇਕ ਦੂਜੇ ਨੂੰ ਕੱਟਦੇ ਹਨ) ਦੇ ਉਨ੍ਹਾਂ ਚੱਕਰਾ ਨਾਲ ਗੁਣਾ ਕੀਤਾ ਜਾਦਾ ਹੈ ਜਿਹੜਾ ਇਹ ਇਕ *ਕਲਪ* ਜਾਂ *ਚਤੁਰਯੁਗ* ਵਿਚ ਪੂਰੇ ਕਰਦਾ ਹੈ। ਜੇ ਤੁਸੀਂ ਕਲਪ ਤੋਂ ਗਿਣਤੀ ਕਰਦੇ ਹੋ, ਤਾ ਗੁਣਨ-ਫਲ ਨੂੰ *ਕਲਪ* ਦੇ ਦਿਨਾ ਦੇ ਸੰਪੂਰਣ ਜੋੜ-ਫਲ ਤੇ; ਅਤੇ ਜੇ *ਚਤੁਰਯੁਗ* ਤੋਂ ਗਿਣਤੀ ਕਰਦੇ ਹੋ, ਤਾਂ *ਚਤੁਰਯੁਗ* ਦੇ ਦਿਨਾਂ ਦੇ ਜੋੜਫਲ ਤੇ ਭਾਗ ਕੀਤਾ ਜਾਦਾ ਹੈ। ਭਾਗਫਲ ਨਛੱਤਰ ਦੇ ਪੂਰਣ ਕਾਲ-ਚੱਕਰਾ ਨੂੰ ਪ੍ਰਗਟ ਕਰਦਾ ਹੈ। ਪਰ ਇਨ੍ਹਾਂ ਦੀ ਅਹਿਮੀਅਤ ਨਾ ਹੋਣ ਕਰਕੇ ਇਨ੍ਹਾਂ ਨੂੰ ਛੱਡ ਦਿੱਤਾ ਜਾਂਦਾ ਹੈ।

ਭਾਗ ਦੇਣ ਨਾਲ ਜਿਹੜਾ ਬਾਕੀ ਪ੍ਰਾਪਤ ਹੁੰਦਾ ਹੈ, ਉਸ ਨੂੰ 12 ਨਾਲ ਗੁਣਾ ਕੀਤਾ ਜਾਦਾ ਹੈ ਅਤੇ ਗੁਣਨਫਲ ਨੂੰ *ਕਲਪ* ਜਾਂ *ਚਤੁਰਯੁਗ* ਦੇ ਦਿਨਾਂ ਦੇ ਸੰਪੂਰਨ ਜੋੜਫਲ ਤੇ, ਜਿਸ ਤੇ ਅਸੀਂ ਪਹਿਲਾਂ ਇਕ ਵਾਰੀ ਭਾਗ ਦੇ ਚੁੱਕੇ ਹਾਂ, ਭਾਗ ਦਿੱਤਾ ਜਾਦਾ ਹੈ। ਭਾਗਫਲ ਕ੍ਰਾਂਤੀ- ਮੰਡਲ ਦੀਆ ਰਾਸ਼ੀਆਂ ਨੂੰ ਪ੍ਰਗਟ ਕਰਦਾ ਹੈ। ਇਸ ਭਾਗ ਦੇ ਬਾਕੀ ਨੂੰ 30 ਨਾਲ ਗੁਣਾ ਕੀਤਾ ਜਾਂਦਾ ਹੈ ਅਤੇ ਗੁਣਨਫਲ ਨੂੰ ਉਸੇ ਭਾਜਕ ਤੇ ਭਾਗ ਦਿੱਤਾ ਜਾਂਦਾ ਹੈ। ਭਾਗਫਲ ਅੰਸ਼ਾ ਨੂੰ ਪ੍ਰਗਟ ਕਰਦਾ ਹੈ। ਇਸ ਭਾਗ ਦੇ ਬਾਕੀ ਨੂੰ 60 ਨਾਲ ਗੁਣਾ ਕੀਤਾ

ਜਾਂਦਾ ਹੈ, ਅਤੇ ਉਸੇ ਭਾਜਕ ਤੇ ਭਾਗ ਦਿੱਤਾ ਜਾਂਦਾ ਹੈ। ਭਾਗਫਲ ਮਿੰਟਾ ਦੀ ਪ੍ਰਤਿਨਿਧਤਾ ਕਰਦਾ ਹੈ।

ਜੇ ਅਸੀ ਵਿਪਲ ਅਤੇ ਹੋਰ ਛੋਟੇ ਅੰਸ਼ ਨੂੰ ਮਾਲੂਮ ਕਰਨਾ ਚਾਹੁੰਦੇ ਹਾਂ, ਤਾ ਇਸ ਤਰ੍ਹਾ ਦੀ ਗਿਣਤੀ ਨੂੰ ਅੱਗੇ ਚਾਲੂ ਰੱਖਿਆ ਜਾ ਸਕਦਾ ਹੈ। ਭਾਗ-ਫਲ ਉਸ ਨਛੱਤਰ ਦੀ ਥਾਂ ਨੂੰ ਉਸ ਦੀ ਵਿਚਕਾਰਲੀ ਗਤੀ ਦੇ ਅਨੁਸਾਰ, ਜਾ ਉਸ ਉੱਚ ਸਥਾਨ, ਜਾ ਪਾਤ-ਬਿੰਦੂ ਦੀ ਥਾਂ ਨੂੰ ਪ੍ਰਗਟ ਕਰਦਾ ਹੈ, ਜਿਸ ਨੂੰ ਅਸੀਂ ਜਾਣਨਾ ਚਾਹੁੰਦੇ ਸੀ।

[ਉਹ ਇਸੇ ਮੰਤਵ ਦੀ ਸਿੱਧੀ ਲਈ ਪੁਲਿਸ ਦੀ ਵਿਧੀ ਦਾ ਜ਼ਿਕਰ ਕਰਦਾ ਹੈ। ਉਹ ਬ੍ਰਹਮਗੁਪਤ ਦੁਆਰਾ ਦੱਸੀ ਹੋਈ ਵਿਧੀ ਦਾ ਉੱਲੇਖ ਵੀ ਕਰਦਾ ਹੈ ਅਤੇ *ਖੰਡਖਾਦਿਅਕ*, *ਕਰਕਤਿਲਕ* ਆਦਿ ਵਿਚੋਂ ਹਵਾਲੇ ਦਿੰਦਾ ਹੈ, ਪੰਨੇ 58-60. ਅਲ-ਬਿਰੂਨੀ ਇਹ ਟਿੱਪਣੀ ਦਿੰਦਾ ਹੋਇਆ ਆਪਣੀ ਗੱਲ ਮੁਕਾਉਂਦਾ ਹੈ ਕਿ,]

......ਪਰ ਇਹ ਵਿਧੀਆ ਬਹੁਤ ਸੂਖਮ ਹਨ ਅਤੇ ਇੰਨੀਆਂ ਬਹੁਗਿਣਤੀ ਵਿਚ ਹਨ ਕਿ ਉਨ੍ਹਾਂ ਵਿਚੋਂ ਕੋਈ ਇਕ ਵੀ ਖ਼ਾਸ ਰੂਪ ਵਿਚ ਪ੍ਰਮਾਣਿਕਤਾ ਪ੍ਰਾਪਤ ਨਹੀਂ ਕਰ ਸਕੀ। ਇਸ ਲਈ, ਅਸੀਂ ਉਨ੍ਹਾਂ ਨੂੰ ਇਥੇ ਦੇਣ ਤੋਂ ਕਤਰਾ ਰਹੇ ਹਾ, ਕਿਉਂਕਿ ਇਸ ਵਿਚ ਵਕਤ ਜ਼ਿਆਦਾ ਲੱਗੇਗਾ ਅਤੇ ਲਾਭ ਭੋਰਾ ਵੀ ਨਹੀਂ ਹੋਵੇਗਾ।

ਨਛੱਤਰਾਂ ਦੀਆ ਵਿਚਕਾਰਲੀਆਂ ਥਾਂਵਾਂ ਦੀ ਗਿਣਤੀ ਅਤੇ ਇਸੇ ਤਰ੍ਹਾਂ ਦੀਆਂ ਗਿਣਤੀਆਂ ਦੀਆਂ ਹੋਰ ਵਿਧੀਆਂ ਦਾ ਇਸ ਪੁਸਤਕ ਦੇ ਵਿਸ਼ੇ ਨਾਲ ਕੋਈ ਵੀ ਸੰਬੰਧ ਨਹੀਂ।

## ਅਧਿਆਇ 55

# ਨਛੱਤਰਾਂ ਦੀ ਵਿਵਸਥਾ, ਉਨ੍ਹਾਂ ਦੀਆਂ ਦੂਰੀਆਂ ਅਤੇ ਮਾਪ

ਸੂਰਜ ਦੇ ਚੰਦ੍ਰਮਾ ਤੋਂ ਹੇਠਾ ਹੋਣ ਬਾਰੇ ਪਰੰਪਰਕ ਮਤ

ਲੋਕਾਂ ਦਾ ਵਰਣਨ ਕਰਦਿਆ ਹੋਇਆ, ਅਸੀਂ ਵਿਸਨੂੰ-ਪੁਰਾਣ ਅਤੇ ਪਤੰਜਲ ਦੇ ਭਾਸ਼ ਵਿਚੋਂ ਇਕ ਉਦਾਹਰਣ ਦੇ ਚੁੱਕੇ ਹਾ, ਜਿਸ ਅਨੁਸਾਰ ਸੂਰਜ ਦੀ ਥਾ ਨਛੱਤਰਾ ਦੇ ਕ੍ਰਮ ਵਿਚ ਚੰਦ੍ਰਮਾ ਦੇ ਸਥਾਨ ਤੋਂ ਹੇਠਾਂ ਹੈ। ਇਹ ਹਿੰਦੂਆਂ ਦਾ ਪਰੰਪਰਾ ਅਨੁਸਾਰ ਮੰਨਿਆ ਜਾਣ ਵਾਲਾ ਮਤ ਹੈ

ਹੁਣ ਅਸੀਂ ਸੂਰਜ, ਚੰਦ੍ਰਮਾ ਅਤੇ ਤਾਰਿਆਂ ਬਾਰੇ ਇਨ੍ਹਾ (ਹਿੰਦੂ) ਵਿਚਾਰਾਂ ਦੀਆ ਪੁਸਤਕਾ ਵਿਚੋਂ ਕੁਝ ਉਦਾਹਰਣ ਦਿੰਦੇ ਹਾ ਅਤੇ ਅਸੀਂ ਇਸ ਦੇ ਨਾਲ ਹੀ ਜੋਤਸ਼ੀਆਂ ਦੇ ਮਤ ਵੀ ਜੋੜ ਦਿਆਂਗੇ, ਭਾਵੇਂ ਇਨ੍ਹਾਂ ਮਤਾ ਦਾ ਸਾਨੂੰ ਬਹੁਤ ਹੀ ਸਾਧਾਰਣ ਗਿਆਨ ਪ੍ਰਾਪਤ ਹੋਇਆ ਹੈ।

[ਸੂਰਜ ਦੇ ਆਕਾਰ, ਉਸ ਦੀ ਤਪਨ, ਰੌਸ਼ਨੀ ਆਦਿ ਬਾਰੇ *ਵਾਯੂ-ਪੁਰਾਣ* ਵਿਚੋਂ ਟੂਕਾਂ ਦਿੱਤੀਆਂ ਹੋਈਆ ਹਨ, ਪੰਨੇ **62-64.**]

ਤਾਰਿਆਂ ਦੇ ਸਰੂਪ

ਸਾਰੇ ਤਾਰਿਆਂ ਦੇ ਪਿੰਡਾ ਬਾਰੇ ਹਿੰਦੂਆਂ ਦਾ ਵਿਸ਼ਵਾਸ ਹੈ ਕਿ ਉਨ੍ਹਾ ਦਾ ਆਕਾਰ ਗੋਲ, ਸੁਭਾ ਜਲਪੂਰਣ ਹੈ, ਅਤੇ ਉਹ ਪ੍ਰਕਾਸ਼-ਰਹਿਤ ਹਨ, ਜਦ ਕਿ ਉਪਰ ਸੂਰਜ ਅੱਗ ਵਾਲੇ ਤੱਤ ਦਾ ਹੈ, ਆਪਣੇ ਆਪ ਵਿਚ ਪ੍ਰਕਾਸ਼ਮਾਨ ਹੈ, ਅਤੇ ਸਿਰਫ਼ *ਉਸੇ ਹਾਲਤ ਵਿਚ,* ਜਦੋਂ ਦੂਜੇ ਤਾਰੇ ਉਸ ਦੇ ਸਾਹਮਣੇ ਹੁੰਦੇ ਹਨ, ਉਹ ਉਨ੍ਹਾ ਨੂੰ ਰੌਸ਼ਨ ਕਰਦਾ ਹੈ। ਉਹ ਅੱਖ ਦੀ ਨਜ਼ਰ ਨਾਲ ਤਾਰਿਆਂ ਅੰਦਰ ਅਜਿਹੇ ਰੌਸ਼ਨ ਗੋਲਿਆਂ ਨੂੰ ਵੀ ਗਿਣਦੇ ਹਨ, ਜਿਹੜੇ ਅਸਲ ਵਿਚ ਤਾਰੇ ਨਹੀਂ, ਸਗੋਂ ਅਜਿਹੇ ਪ੍ਰਕਾਸ਼ ਹਨ ਜਿਨ੍ਹਾਂ ਅੰਦਰ ਉਨ੍ਹਾਂ ਮਨੁੱਖਾਂ ਦਾ ਰੂਪਾਂਤਰ ਹੋ ਗਿਆ ਹੈ ਜਿਨ੍ਹਾਂ ਨੂੰ ਪਰਮਾਤਮਾ ਤੋਂ ਅਮਰ ਪਦ ਪ੍ਰਾਪਤ ਹੋਇਆ ਹੈ ਅਤੇ ਜਿਹੜੇ ਬਲੌਰੀ ਸਿੰਘਾਸਨਾਂ ਉਤੇ ਆਕਾਸ਼ ਦੀ ਉਚਾਈ ਵਿਚ ਬਿਰਾਜਮਾਨ ਹਨ...

ਸਾਰੇ ਨਛੱਤਰ *ਤਾਰੇ* ਅਖਵਾਉਂਦੇ ਹਨ। ਇਹ ਲਫ਼ਜ਼ *ਤਰਨ,* ਅਰਥਾਤ 'ਪਾਰ ਉਤਾਰਨਾਂ ਤੋਂ ਪੈਦਾ ਹੋਇਆ ਹੈ। ਭਾਵ ਇਹ ਹੈ ਕਿ ਉਹ ਮਹਾਤਮਾ ਇਸ ਨੀਚ ਸੰਸਾਰ ਤੋਂ *ਪਾਰ ਉਤਰ*

ਗਏ ਹਨ ਅਤੇ ਮੁਕਤੀ ਨੂੰ ਪ੍ਰਾਪਤ ਹੋਏ ਹਨ, ਅਤੇ ਤਾਰੇ ਗੋਲਦਾਇਰੇ ਦੀ ਗਤੀ ਵਿਚ ਆਕਾਸ਼ ਵਿਚੋਂ ਲੰਘਦੇ ਹਨ। *ਨਛੱਤਰ* ਲਫ਼ਜ਼ ਸਿਰਫ਼ ਚੰਦ੍ਰ-ਸਥਾਨਾਂ ਦੇ ਤਾਰਿਆ ਲਈ ਵਰਤਿਆ ਜਾਂਦਾ ਹੈ। ਪਰ ਇਹ ਸਾਰੇ *ਸਥਿਰ ਤਾਰੇ* ਅਖਵਾਉਂਦੇ ਹਨ, ਇਸ ਲਈ *ਨਛੱਤਰ* ਸ਼ਬਦ ਦੀ ਵਰਤੋਂ ਸਾਰੇ ਸਥਿਰ ਤਾਰਿਆ ਲਈ ਵੀ ਹੁੰਦੀ ਹੈ ਕਿਉਂਜੋ ਇਸ ਦਾ ਅਰਥ ਹੈ- *ਨਾ ਵਧਦਾ ਹੋਇਆ ਅਤੇ ਨਾ ਘਟਦਾ ਹੋਇਆ।* ਮੈਂ ਆਪਣੇ ਵਿਚਾਰ ਵਿਚ ਤਾ ਇਹ ਸਮਝਦਾ ਹਾਂ ਕਿ ਇਸ ਵਧਣ ਅਤੇ ਘਟਣ ਦਾ ਸੰਕੇਤ ਉਨ੍ਹਾ ਦੀ ਗਿਣਤੀ ਅਤੇ ਇਕ ਦੂਜੇ ਤੋਂ ਦੂਰੀਆ ਵਲ ਹੈ, ਪਰ ਅਖੀਰਲੀ ਪੁਸਤਕ (ਵਿਸ਼ਨੂੰ-ਧਰਮ) ਦਾ ਲੇਖਕ ਇਸ ਨੂੰ ਉਨ੍ਹਾ ਦੀ ਰੌਸਨੀ ਨਾਲ ਜੋੜਦਾ ਹੈ।

[ਨਛੱਤਰਾਂ ਦੇ ਘੇਰਿਆ ਅਤੇ ਸਥਿਰ ਤਾਰਿਆ ਦੇ ਘੇਰਿਆ ਬਾਰੇ ਕਈ ਭਾਰਤੀ ਧਰਮ-ਗ੍ਰੰਥਾ ਵਿਚੋਂ ਟੂਕਾ (ਪੰਨੇ 65-66) ਦਿੰਦਾ ਹੈ, ਅਤੇ ਟਿੱਪਣੀ ਅੰਕਿਤ ਕਰਦਾ ਹੈ।]

ਇਨ੍ਹਾਂ ਵਿਸ਼ਿਆ ਬਾਰੇ ਹਿੰਦੂਆਂ ਦੇ ਉਲਝੇ-ਪਲਚੇ ਸੰਕਲਪਾ ਦੀ ਅਸੀਂ ਸਿਰਫ ਇੰਨੀ ਹੀ ਜਾਣਕਾਰੀ ਹਾਸਲ ਕਰ ਸਕੇ ਹਾ। ਹੁਣ ਅਸੀਂ ਹਿੰਦੂ ਖਗੋਲ-ਵਿਗਿਆਨੀਆ ਦੇ ਮਤਾ ਬਾਰੇ ਵਿਚਾਰ ਕਰਦੇ ਹਾਂ, ਜਿਨ੍ਹਾਂ ਨਾਲ ਤਾਰਿਆ ਦੇ ਕ੍ਰਮ ਅਤੇ ਹੋਰ ਗੱਲਾ ਵਿਚ ਅਸੀਂ ਸਹਿਮਤ ਹਾ—ਅਰਥਾਤ ਸੂਰਜ ਲੋਕਾਂ ਦਾ ਮੱਧ ਹੈ, ਸਨੀ ਅਤੇ ਚੰਦ੍ਰਮਾ ਉਨ੍ਹਾ ਦੇ ਦੋ ਸਿਰਿਆ ਉਪਰ ਹਨ, ਅਤੇ ਸਥਿਰ ਤਾਰੇ ਇਨ੍ਹਾ ਸਾਰਿਆ ਦੇ ਉਪਰ ਹਨ। ਇਨ੍ਹਾਂ ਵਿਚੋਂ ਕੁਝ ਕੁ ਗੱਲਾ ਦਾ ਜ਼ਿਕਰ ਪਿਛਲੇ ਅਧਿਆਵਾਂ ਵਿਚ ਪਹਿਲਾਂ ਹੀ ਹੋ ਚੁੱਕਿਆ ਹੈ

ਇਨ੍ਹਾ ਵਿਸ਼ਿਆ ਬਾਰੇ ਹਿੰਦੂ ਖਗੋਲ-ਵਿਗਿਆਨੀਆ ਦੇ ਮਤ

ਹਿੰਦੂ ਧਰਮ-ਪੰਡਤਾਂ ਵਿਚੋਂ, ਅਤੇ ਇਸ ਤੋਂ ਵੀ ਵੱਧ ਉਨ੍ਹਾ ਦੇ ਖਗੋਲ-ਵਿਗਿਆਨੀਆ ਵਿਚੋਂ ਹਰ ਇਕ ਸਿੱਖਿਅਤ ਮਨੁੱਖ ਦਾ ਅਸਲ ਵਿਚ ਇਹ ਵਿਸਵਾਸ ਹੈ ਕਿ ਚੰਦ੍ਰਮਾ ਸੂਰਜ ਤੋਂ ਹੀ ਨਹੀਂ, ਸਗੋਂ ਸਾਰੇ ਤਾਰਿਆ ਤੋਂ ਹੇਠਾ ਹੈ।

ਤਾਰਿਆਂ ਦੀ ਦੂਰੀ ਬਾਰੇ ਯਾਕੂਬ ਇਬਨ ਤਾਰਿਕ ਦਾ ਮਤ

ਤਾਰਿਆ ਦੀ ਦੂਰੀ ਦੇ ਬਾਰੇ ਸਾਡੇ ਕੋਲ ਸਿਰਫ਼ ਉਹੋ ਹੀ ਪਰੰਪਰਕ ਕਥਾਵਾ ਹਨ ਜਿਨ੍ਹਾ ਦਾ ਜ਼ਿਕਰ ਯਾਕੂਬ ਇਬਨ ਤਾਰਿਕ ਨੇ ਆਪਣੀ ਪੁਸਤਕ *ਮੰਡਲਾਂ ਦੀ ਰਚਨਾ* ਵਿਚ ਕੀਤਾ ਹੈ, ਅਤੇ ਉਸ ਨੇ ਆਪਣੀ ਇਹ ਜਾਣਕਾਰੀ ਇਕ ਪ੍ਰਸਿੱਧ ਹਿੰਦੂ ਵਿਦਵਾਨ ਤੋਂ, ਸੰਨ 161 ਹਿਜਰੀ ਵਿਚ ਪ੍ਰਾਪਤ ਕੀਤੀ ਸੀ, ਜਦੋਂ ਉਹ ਇਹ ਪ੍ਰਤਿਨਿਧੀ-ਮੰਡਲ ਨਾਲ ਬਗਦਾਦ ਵਿਚ ਆਇਆ ਸੀ।

[ਇਕ ਸਾਰਣੀ ਦਿੱਤੀ ਗਈ ਹੈ ਜਿਸ ਵਿਚ ਨਛੱਤਰਾ ਦੇ ਨਾ ਦਿੱਤੇ ਗਏ ਹਨ, ਧਰਤੀ ਦੇ ਮੱਧ-ਕੇਂਦਰ ਤੋਂ ਉਨ੍ਹਾ ਦੀਆਂ ਦੂਰੀਆਂ ਦਰਸਾਈਆਂ ਗਈਆਂ ਹਨ, ਅਤੇ ਉਨ੍ਹਾਂ ਦੇ ਘੇਰੇ ਆਦਿ ਅੰਕਿਤ ਕੀਤੇ ਗਏ ਹਨ, ਪੰਨਾ 68.]

ਸਮਾਗਮ ਅਤੇ ਲੰਬਨ

ਸਾਰੇ ਖਗੋਲ-ਵਿਗਿਆਨੀਆਂ ਵਿਚ ਇਹ ਗੱਲ ਚੰਗੀ ਤਰ੍ਹਾਂ ਪ੍ਰਸਿੱਧ ਹੈ ਕਿ ਦੋ ਗ੍ਰਹਿਆਂ ਵਿਚੋਂ ਉੱਚੇ ਤੇ ਨੀਵੇਂ ਨੂੰ ਪਛਾਣਨ ਲਈ ਸਮਾਗਮ (ਗ੍ਰਹਿਆ ਦਾ ਸੰਜੋਗ) ਜਾ ਲੰਬਨ ਦੀ ਵ੍ਰਿਧੀ ਤੋਂ ਸਿਵਾ ਹੋਰ ਕੋਈ ਢੰਗ ਨਹੀਂ। ਪਰ ਸਮਾਗਮ ਬਹੁਤ

ਹੀ ਘੱਟ ਹੁੰਦਾ ਹੈ ਅਤੇ ਸਿਰਫ਼ ਇਕ ਹੀ ਗ੍ਰਹਿ ਦਾ ਅਰਥਾਤ ਚੰਦ੍ਰਮਾ ਦਾ ਹੀ ਲੰਬਨ ਦੇਖਿਆ ਜਾ ਸਕਦਾ ਹੈ। ਹੁਣ ਹਿੰਦੂਆ ਦਾ ਇਹ ਵਿਸ਼ਵਾਸ ਹੈ ਕਿ ਤਾਰਿਆ ਦੀਆ ਗਤੀਆਂ ਇਕੋ ਜਿਹੀਆ ਹਨ, ਪਰ ਦੂਰੀਆ ਵੱਖ-ਵੱਖ ਹਨ। ਉੱਚੇ ਗ੍ਰਹਿ ਦੀ ਹੇਠਲੇ ਗ੍ਰਹਿਆ ਦੇ ਮੁਕਾਬਲੇ ਵਿਚ ਵਧੇਰੇ ਮੱਠੀ ਰਫ਼ਤਾਰ ਦਾ ਕਾਰਨ ਉਸ ਦੇ ਮੰਡਲ ਦਾ ਵਾਧੂ ਵਿਸਥਾਰ ਹੈ, ਅਤੇ ਹੇਠਲੇ ਗ੍ਰਹਿ ਬਹੁਤ ਤੇਜ਼ੀ ਨਾਲ ਘੁੰਮਣ ਦੀ ਵਜਹ ਇਹ ਹੈ ਕਿ ਇਸ ਦਾ ਮੰਡਲ ਜਾ ਗ੍ਰਹਿ-ਮਾਰਗ ਘੱਟ ਫੈਲਿਆ ਹੁੰਦਾ ਹੈ। ਇਸ ਤਰ੍ਹਾ ਮਿਸਾਲ ਦੇ ਤੌਰ ਤੇ, ਸਨੀ ਦੇ ਮੰਡਲ ਵਿਚ ਇਕ ਕਲਾ ਚੰਦ੍ਰਮਾ ਦੇ ਮੰਡਲ ਵਿਚ 262 ਕਲਾ ਦੇ ਬਰਾਬਰ ਹੈ। ਇਸ ਲਈ, ਉਹ ਸਮੇਂ ਜਿਨ੍ਹਾ ਵਿਚ ਸ਼ਨੀ ਅਤੇ ਚੰਦ੍ਰਮਾ ਉਸੇ ਆਕਾਸ ਨੂੰ ਪਾਰ ਕਰਦੇ ਹਨ, ਵੱਖ-ਵੱਖ ਹਨ, ਪਰ ਉਨ੍ਹਾ ਦੀਆਂ ਗਤੀਆ ਬਰਾਬਰ ਹਨ।

ਮੈਨੂੰ ਇਸ ਵਿਸ਼ੇ ਬਾਰੇ ਕੋਈ ਹਿੰਦੂ ਪੁਸਤਕ ਨਹੀਂ ਮਿਲੀ, ਪਰ ਇਸ ਨਾਲ ਸੰਬੰਧ ਰੱਖਣ ਵਾਲੀਆ ਸਿਰਫ਼ ਸੰਖਿਆਵਾਂ ਹੀ ਅਨੇਕ ਪੁਸਤਕਾ ਅੰਦਰ ਖਿੰਡੀਆ ਹੋਈਆ ਮਿਲੀਆ ਹਨ, ਜਿਹੜੀਆ ਦੋਸ਼ਪੂਰਨ ਹਨ।

[ਅਧਿਆਇ ਦੇ ਬਾਕੀ ਹਿੱਸੇ ਵਿਚ, ਅਲ-ਬਿਰੂਨੀ ਹੇਠ ਲਿਖੇ ਨੁਕਤਿਆ ਬਾਰੇ ਵਿਚਾਰ-ਚਰਚਾ ਕਰਦਾ ਹੈ (ੳ) ਨਛੱਤਰਾਂ ਦੀਆ ਧਰਤੀ ਤੋ ਦੂਰੀਆ, (ਅ) ਨਛੱਤਰਾ ਦੇ ਘੇਰੇ, (ੲ) ਕਿਸੇ ਖਾਸ ਸਮੇ ਉਤੇ ਸੂਰਜ ਅਤੇ ਚੰਦ੍ਰਮਾ ਦੇ ਪਿੰਡਾ ਦੀ ਗਿਣਤੀ ਦੀਆ ਵਿਧੀਆ, (ਸ) ਪਰਛਾਵੇ ਦੇ ਘੇਰੇ ਦੀ ਪੈਮਾਇਸ ਲਈ ਬ੍ਰਹਮਗੁਪਤ ਦੀ ਵਿਧੀ, ਅਤੇ (ਹ) ਕੁਝ ਭਾਰਤੀ ਸੋਮਿਆ ਅਨੁਸਾਰ ਸੂਰਜ ਅਤੇ ਚੰਦ੍ਰਮਾ ਦੇ ਘੇਰਿਆਂ ਦੀ ਪੈਮਾਇਸ। ਪੰਨੇ 70-80.]

ਅਧਿਆਇ 56

# ਚੰਦ੍ਰਮਾ ਦੇ ਸਥਾਨ

ਹਿੰਦੂ ਲੋਕ ਚੰਦ੍ਰ-ਸਥਾਨਾਂ ਦੀ ਠੀਕ ਰਾਸੀ-ਚੱਕਰ ਦੀਆਂ ਰਾਸ਼ੀਆਂ ਵਾਗ ਹੀ ਵਰਤੋਂ ਕਰਦੇ ਹਨ। ਜਿਵੇਂ ਕ੍ਰਾਤੀ-ਮੰਡਲ, ਰਾਸ਼ੀਆ ਰਾਹੀਂ ਬਰਾਬਰ ਹਿੱਸਿਆ ਵਿਚ ਵੰਡਿਆ ਹੋਇਆਂ ਹੈ, ਉਸੇ ਤਰ੍ਹਾਂ ਇਹ ਨਛੱਤਰਾਂ ਰਾਹੀਂ, ਸਤਾਈ ਬਰਾਬਰ ਹਿੱਸਿਆਂ ਵਿਚ ਵੰਡਿਆ ਹੋਇਆ ਹੈ। ਹਰੇਕ ਨਛੱਤਰ ਕ੍ਰਾਂਤੀ-ਮੰਡਲ ਦੀ $13^{1/3}$ ਅੰਸ ਜਾਂ 800 ਕਲਾ ਘੇਰਦਾ ਹੈ। ਗ੍ਰਹਿ ਉਨ੍ਹਾਂ ਅੰਦਰ ਦਾਖ਼ਲ ਹੁੰਦੇ ਹਨ ਅਤੇ ਫਿਰ ਉਨ੍ਹਾਂ ਨੂੰ ਛੱਡ ਕੇ ਨਿਕਲ ਆਉਂਦੇ ਹਨ, ਅਤੇ ਆਪਣੇ ਉੱਤਰੀ ਦੱਖਣੀ ਅਕਸ਼ਾਸ਼ਾਂ ਵਿਚੋਂ ਅੱਗੇ ਪਿਛੇ ਘੁੰਮਦੇ ਹਨ। ਜੋਤਸੀ ਹਰ ਇਕ ਨਛੱਤਰ ਦੇ ਨਾਲ ਇਕ ਖ਼ਾਸ ਪ੍ਰਕ੍ਰਿਤੀ, ਘਟਨਾਵਾਂ ਨੂੰ ਪਹਿਲਾਂ ਹੀ ਦੱਸ ਦੇਣ ਦੇ ਗੁਣ, ਅਤੇ ਹੋਰ ਖਾਸ ਪ੍ਰਮੁਖ ਲੱਛਣਾ ਨੂੰ ਉਸੇ ਤਰ੍ਹਾਂ ਲਾਗੂ ਕਰਦੇ ਹਨ, ਜਿਵੇਂ ਉਹ ਰਾਸ਼ੀਆ ਨਾਲ ਕਰਦੇ ਹਨ।

ਸੰਖਿਆ 27 ਇਸ ਤੱਥ ਉਤੇ ਆਧਾਰਿਤ ਹੈ ਕਿ ਚੰਦ੍ਰਮਾ ਸਾਰੇ ਕ੍ਰਾਤੀ-ਮੰਡਲ ਨੂੰ $27^{1/3}$ ਦਿਨਾਂ ਵਿਚ ਪਾਰ ਕਰ ਲੈਂਦਾ ਹੈ। ਇਸ ਸੰਖਿਆ ਵਿਚ 1/3 ਦਾ ਅਪੂਰਨ ਅੰਕ ਛੱਡਿਆ ਜਾ ਸਕਦਾ ਹੈ। ਇਸੇ ਤਰ੍ਹਾਂ, ਅਰਬ ਲੋਕ ਚੰਦ੍ਰਮਾ ਦੇ ਪੱਛਮ ਵਲ ਪਹਿਲਾਂ ਪਹਿਲ ਦਿਸਣ ਤੋਂ ਸ਼ੁਰੂ ਕਰਕੇ ਪੂਰਬ ਵਲ ਉਸ ਦਾ ਦਿਸਣਾ ਬੰਦ ਹੋ ਜਾਣ ਤਕ ਨਛੱਤਰ ਦਾ ਨਿਸਚਾ ਕਰਦੇ ਹਨ.......

ਅਰਬਾਂ ਦੇ ਨਛੱਤਰ

ਪਰ ਅਰਬ ਅਨਪੜ੍ਹ ਲੋਕ ਹਨ ਜਿਹੜੇ ਨਾ ਲਿਖ ਸਕਦੇ ਹਨ, ਨਾ ਗਿਣ ਸਕਦੇ ਹਨ। ਉਨ੍ਹਾ ਦਾ ਵਿਸ਼ਵਾਸ ਸਿਰਫ਼ ਸੰਖਿਆਵਾਂ ਅਤੇ ਅੱਖਾਂ ਨਾਲ ਦੇਖਣ ਉਤੇ ਹੈ। ਪ੍ਰਤੱਖ ਦ੍ਰਿਸ਼ਟੀ ਤੋਂ ਇਲਾਵਾ ਉਨ੍ਹਾਂ ਕੋਲ ਖੋਜ ਦਾ ਹੋਰ ਕੋਈ ਸਾਧਨ ਨਹੀਂ। ਉਹ ਨਛੱਤਰਾਂ ਦਾ, ਉਨ੍ਹਾਂ ਅੰਦਰ ਸਥਿਰ ਤਾਰਿਆਂ ਤੋਂ ਵੱਖ ਨਿਸਚਾ ਕਰਨ ਵਿਚ ਨਾਕਾਬਿਲ ਹਨ। ਜੇ ਹਿੰਦੂ ਇਕੱਲੇ ਨਛੱਤਰਾਂ ਦਾ ਵਰਣਨ ਕਰਦੇ ਹਨ, ਤਾਂ ਕੁਝ ਤਾਰਿਆਂ ਬਾਰੇ ਉਹ ਅਰਬਾਂ ਨਾਲ ਸਹਿਮਤ ਹਨ, ਜਦ ਕਿ ਹੋਰਨਾਂ ਬਾਰੇ ਉਹ ਉਨ੍ਹਾਂ ਨਾਲ ਮਤਭੇਦ ਰੱਖਦੇ ਹਨ। ਕੁਲ ਮਿਲਾ ਕੇ, ਅਰਬ ਲੋਕ ਚੰਦ੍ਰਮਾ ਦੇ ਰਸਤੇ ਦੇ ਨੇੜੇ-ਨੇੜੇ ਰਹਿੰਦੇ ਹਨ, ਅਤੇ ਨਛੱਤਰਾਂ ਦਾ ਵਰਣਨ ਕਰਦੇ ਹੋਏ ਸਿਰਫ਼ ਉਨ੍ਹਾਂ ਹੀ ਸਥਿਰ ਤਾਰਿਆਂ ਦੀ ਵਰਤੋਂ ਕਰਦੇ ਹਨ, ਜਿਨ੍ਹਾਂ

ਨਾਲ ਖ਼ਾਸ ਸਮਿਆਂ ਅੰਦਰ ਚੰਦ੍ਰਮਾ ਦਾ ਸੰਜੋਗ ਹੁੰਦਾ ਹੈ, ਜਾਂ ਉਹ ਜਿਨ੍ਹਾ ਦੇ ਬਿਲਕੁਲ ਨਜ਼ਦੀਕ ਤੋਂ ਹੋ ਕੇ ਲੰਘਦਾ ਹੈ।

ਹਿੰਦੂ ਲੋਕ ਤਕਰੀਬਨ ਇਸ ਲੀਹ ਨੂੰ ਅਪਣਾਉਂਦੇ ਤਾਂ ਹਨ? ਪਰ ਇਕ ਤਾਰੇ ਦੀਆਂ ਦੂਜੇ ਦੇ ਸੰਬੰਧ ਵਿਚ ਵੱਖ-ਵੱਖ ਸਥਿਤੀਆਂ ਨੂੰ, ਅਰਥਾਤ ਇਕ ਤਾਰੇ ਦੇ ਦੂਜੇ ਦੇ ਸਾਹਮਣੇ ਜਾਂ ਉਸ ਦੇ ਸਿਖਰਬਿੰਦੂ ਵਿਚ ਸਥਾਨ ਨੂੰ ਵੀ ਗਿਣਦੇ ਹਨ। ਇਸ ਤੋਂ ਛੁਟ, ਉਹ ਡਿਗਦੇ ਹੋਏ ਗਰੁੜ ਦੀ ਵੀ ਨਛੱਤਰਾਂ ਅੰਦਰ ਗਿਣਤੀ ਕਰ ਲੈਂਦੇ ਹਨ ਤਾ ਕਿ 28 ਹੋ ਜਾਣ।

ਇਹੋ ਗੱਲ ਹੈ ਜਿਸ ਤੋਂ ਸਾਡੇ ਖਗੋਲ-ਵਿਗਿਆਨੀਆਂ ਅਤੇ ਸਾਡੀ *ਅਨਵਾ* (ਮੌਸਮ ਬਾਰੇ) ਪੁਸਤਕਾਂ ਦੇ ਲੇਖਕਾਂ ਨੂੰ ਧੋਖਾ ਹੋਇਆ ਹੈ; ਕਿਉਂਕਿ ਉਹ ਆਖਦੇ ਹਨ ਕਿ ਹਿੰਦੂਆ ਦੇ ੨੩ ਨਛੱਤਰ ਹੁੰਦੇ ਹਨ, ਪਰ ਉਹ ਇਕ ਨੂੰ ਛੱਡ ਦਿੰਦੇ ਹਨ ਜਿਹੜਾ ਸਦਾ ਸੂਰਜ ਦੀਆ ਕਿਰਨਾ ਨਾਲ ਢਕਿਆ ਰਹਿੰਦਾ ਹੈ। ਸ਼ਾਇਦ ਉਨ੍ਹਾਂ ਨੇ ਇਹ ਸੁਣਿਆ ਹੋਵੇਗਾ ਕਿ ਜਿਸ ਨਛੱਤਰ ਵਿਚ ਸੂਰਜ ਹੁੰਦਾ ਹੈ, ਉਸ ਨੂੰ *ਜਲਦਾ ਹੋਇਆ* ਨਛੱਤਰ, ਜਿਸ ਨਛੱਤਰ ਨੂੰ ਇਹ ਹੁਣੇ ਛੱਡ ਆਇਆ ਹੈ, ਉਸ ਨੂੰ *ਗਲੇ ਮਿਲਣ ਮਗਰੋਂ ਛੱਡਿਆ ਹੋਇਆ* ਨਛੱਤਰ; ਅਤੇ ਜਿਸ ਵਿਚ ਇਹ ਅੱਗੇ ਜਾਏਗਾ, ਉਸ ਨੂੰ *ਧੂੰਆਂ ਛੱਡਦਾ ਹੋਇਆ* ਨਛੱਤਰ ਆਖਦੇ ਹਨ। ਸਾਡੇ ਕੁਝ ਮੁਸਲਮਾਨ ਲੇਖਕ ਇਹ ਸਮਝਦੇ ਰਹੇ ਹਨ ਕਿ ਹਿੰਦੂ *ਜ਼ੁਬਾਨਾ* ਨਛੱਤਰ ਛੱਡ ਦਿੰਦੇ ਹਨ ਅਤੇ ਇਸ ਦੀ ਵਜਹ ਦੱਸਦੇ ਹੋਏ ਕਹਿੰਦੇ ਹਨ ਕਿ ਚੰਦ੍ਰਮਾ ਦਾ ਰਸਤਾ ਤੁਲਾ ਰਾਸ਼ੀ ਦੇ ਅੰਤ ਵਿਚ ਅਤੇ ਵ੍ਰਿਸ਼ਚਿਕ ਦੇ ਆਰੰਭ ਵਿਚ ਹੈ, ਜਿਹੜਾ *ਸੜ ਰਿਹਾ ਹੈ*।

ਹਿੰਦੂਆਂ ਦੇ ਨਛੱਤਰ 27 ਹਨ ਜਾਂ 28

ਇਹ ਵਰਣਨ ਇਕੋ ਹੀ ਸੋਮੇ ਤੋਂ ਲਿਆ ਗਿਆ ਹੈ ਅਰਥਾਤ ਉਨ੍ਹਾ ਦੀ ਇਹ ਰਾਇ ਹੈ ਕਿ ਹਿੰਦੂਆਂ ਦੇ 28 ਨਛੱਤਰ ਹਨ, ਅਤੇ ਖ਼ਾਸ ਹਾਲਤਾਂ ਵਿਚ ਉਹ ਇਕ ਨੂੰ ਛੱਡ ਦਿੰਦੇ ਹਨ। ਪਰ ਗੱਲ ਇਸ ਦੇ ਬਿਲਕੁਲ ਉਲਟ ਹੈ; ਉਨ੍ਹਾਂ ਦੇ 27 ਨਛੱਤਰ ਹਨ ਅਤੇ ਖ਼ਾਸ ਹਾਲਤਾਂ ਵਿਚ ਉਹ ਇਕ ਵਧਾ ਦਿੰਦੇ ਹਨ.....

ਸਥਿਰ ਤਾਰਿਆਂ ਬਾਰੇ ਹਿੰਦੂਆਂ ਦਾ ਗਿਆਨ ਬਹੁਤ ਸੀਮਿਤ ਹੈ। ਮੈਨੂੰ ਉਨ੍ਹਾਂ ਵਿਚੋਂ ਕਦੀ ਕੋਈ ਵੀ ਅਜਿਹਾ ਮਨੁੱਖ ਨਹੀਂ ਮਿਲਿਆ, ਜਿਹੜਾ ਅੱਖਾਂ ਰਾਹੀਂ ਦੇਖ ਕੇ ਹੀ ਨਛੱਤਰਾ ਦੇ ਤਾਰਿਆਂ ਨੂੰ ਪਛਾਣਦਾ ਹੋਵੇ ਅਤੇ ਮੈਨੂੰ ਉਂਗਲ ਦੇ ਇਸ਼ਾਰੇ ਨਾਲ ਉਨ੍ਹਾਂ ਦੇ ਦੀਦਾਰ ਕਰਾ ਸਕੇ। ਮੈਂ ਇਸ ਵਿਸ਼ੇ ਦੀ ਖੋਜ ਕਰਨ, ਅਤੇ ਇਸ ਦੇ ਵਡੇਰੇ ਹਿੱਸੇ ਦਾ ਸਭ ਤਰ੍ਹਾਂ ਦੀਆਂ ਤੁਲਨਾਵਾਂ ਨਾਲ ਨਿਸਚਾ ਕਰਨ ਦੀ ਪੂਰੀ-ਪੂਰੀ ਕੋਸ਼ਿਸ਼ ਕੀਤੀ ਹੈ, ਅਤੇ ਆਪਣੀ ਖੋਜ ਦੇ ਸਿੱਟੇ *ਨਛੱਤਰਾਂ ਦਾ ਨਿਰਧਾਰਣ* ਨਾਮੀ ਕਿਤਾਬ ਵਿਚ ਲਿਖ ਦਿੱਤੇ ਹਨ। ਇਸ ਬਾਰੇ ਉਨ੍ਹਾਂ ਦੇ ਸਿੱਧਾਂਤਾਂ ਵਿਚੋਂ ਮੈਂ ਸਿਰਫ਼ ਉਤਨਾ ਹੀ ਹਿੱਸਾ ਦਿਆਂਗਾ ਜਿੰਨਾ ਮੈਂ ਇਸ ਪ੍ਰਸੰਗ ਸੰਦਰਭ ਵਿਚ ਉਚਿਤ ਸਮਝਦਾ ਹਾਂ। ਪਰ ਉਸ ਤੋਂ ਪਹਿਲਾਂ ਮੈਂ ਰੇਖ਼ਾਂਸ਼ ਅਤੇ ਅਕਸ਼ਾਂਸ਼ ਵਿਚ ਨਛੱਤਰਾਂ ਦੀਆਂ ਸਥਿਤੀਆਂ ਅਤੇ ਉਨ੍ਹਾਂ ਦੀਆਂ ਸੰਖਿਆਵਾਂ *ਖੰਡਖਾਦਿਅਕ* ਦੇ ਅਨੁਸਾਰ ਦੇਵਾਂਗਾ। ਅੱਗੇ ਦਿੱਤੀ ਹੋਈ ਸੂਚੀ ਅੰਦਰ ਸਾਰੇ ਵੇਰਵਿਆਂ ਨੂੰ ਸਮਝ ਲੈਣ ਨਾਲ

***ਖੰਡਖਾਦਿਅਕ ਵਿਚੋਂ ਲਈ ਨਛੱਤਰਾਂ ਦੀ ਸੂਚੀ***

ਇਸ ਵਿਸ਼ੇ ਦੇ ਅਧਿਐਨ ਵਿਚ ਆਸਾਨੀ ਹੋ ਜਾਵੇਗੀ—

[ਸੂਚੀ ਦਿੱਤੀ ਗਈ ਹੈ ਪੰਨੇ 84-85.]

ਤਾਰਿਆਂ ਬਾਰੇ ਹਿੰਦੂਆ ਦੇ ਭੁਲੇਖੇ ਭਰੇ ਸੰਕਲਪਾ ਬਾਰੇ ਮੇਰੀ ਗੱਲ ਦੀ ਪੁਸ਼ਟੀ ਪਹਿਲਾ ਲਿਖੇ ਹੋਏ ਛੇ ਨਛੱਤਰਾ ਵਿਚੋਂ ਇਕ *ਸ਼ਰਤੈਨ* ਬਾਰੇ ਵਰਾਹਮਿਹਰ ਦੀ ਟਿੱਪਣੀ ਤੋਂ ਹੋ ਜਾਦੀ ਹੈ, ਭਾਵੇਂ ਆਮ ਹਿੰਦੂਆਂ ਵਿਚ ਇਹ ਗੱਲ ਸਪੱਸ਼ਟ ਨਹੀਂ; ਕਿਉਂਕਿ ਉਹ ਆਖਦਾ ਹੈ ਕਿ ਇਸ ਵਿਚ ਪੜਚੋਲ ਗਿਣਤੀ ਤੋਂ ਪਹਿਲਾ ਹੈ। ਹੁਣ, ਅਸ਼੍ਵਿਨੀ ਦੇ ਦੋ ਤਾਰੇ ਸਾਡੇ ਸਮੇਂ ਵਿਚ ਮੇਖ ਰਾਸ਼ੀ ਦੇ ਦੋ-ਤਿਹਾਈ ਅੰਦਰ (ਅਰਥਾਤ 10°-20° ਮੇਖ ਰਾਸ਼ੀ ਵਿਚਕਾਰ) ਹਨ, ਅਤੇ ਵਰਾਹਮਿਹਰ ਦਾ ਸਮਾਂ ਸਾਡੇ ਸਮੇਂ ਤੋਂ ਕੋਈ 526 ਸਾਲ ਪਹਿਲਾਂ ਸੀ। ਇਸ ਲਈ ਤੁਸੀਂ ਕਿਸੇ ਵੀ ਸਿੱਧਾਤ ਤੋਂ ਸਥਿਰ ਤਾਰਿਆਂ ਦੀ ਗਤੀ ਜਾਂ ਵਿਸੂਵੀ (ਵਿਚਕਾਰਲੀਆ ਰੇਖਾਵਾ ਦੇ ਅਯਨ-ਚਲਨ) ਦਾ ਹਿਸਾਬ ਲਾਉ, ਇਹ ਗੱਲ ਪੱਕੀ ਹੈ ਕਿ ਉਸ ਦੇ ਸਮੇਂ ਵਿਚ ਅਸ਼੍ਵਿਨੀ ਮੇਖ ਰਾਸ਼ੀ ਦੇ ਇਕ-ਤਿਹਾਈ ਤੋਂ ਘੱਟ ਵਿਚ ਨਹੀਂ ਸਨ। (ਅਰਥਾਤ ਉਹ 10° ਮੇਖ ਰਾਸ਼ੀ ਤੋਂ ਅੱਗੇ ਵਿਸੂਵੀ-ਬਿੰਦੂਆ ਦੀ ਪਹਿਲਾ ਦੀ ਗਤੀ ਵਿਚ ਨਹੀਂ ਆਏ ਸਨ।)

ਗ੍ਰੰਥਕਾਰ ਵਲੋਂ ਵਰਾਹ ਮਿਹਿਰ ਦੇ ਕਥਨ ਦੀ ਆਲੋਚਨਾ

[ਅਲ-ਬਿਰੂਨੀ ਸਥਿਰ ਤਾਰਿਆਂ ਦੀ ਗਤੀ ਬਾਰੇ ਹਿੰਦੂਆ ਦੇ ਨਾਮਧਰੀਕ ਗਿਆਨ ਦੀ ਵੀ ਨੁਕਤਾਚੀਨੀ ਕਰਦਾ ਹੈ, ਅਤੇ ਮਿਸਾਲ ਦੇ ਤੌਰ ਤੇ ਉਹ ਵਰਾਹਮਿਹਰ ਦੀ *ਸੰਹਿਤਾ* ਵਿਚੋਂ ਇਕ ਪ੍ਰਮਾਣ ਪੇਸ਼ ਕਰਦਾ ਹੈ। ਪੰਨੇ 88-89.]

## ਅਧਿਆਇ 57

# ਨਛੱਤਰਾਂ ਦਾ ਸੂਰਜ-ਸਾਪੇਖ ਉਦੈ ਅਤੇ ਇਸ ਮੌਕੇ ਦੀਆਂ ਹਿੰਦੂ ਰਸਮਾਂ

ਤਾਰਿਆ ਅਤੇ ਨਵੇਂ ਚੰਦ੍ਰਮਾ ਦੇ ਸੂਰਜ-ਸਾਪੇਖ ਉਦੈ ਦੀ ਗਿਣਤੀ ਲਈ, ਸਾਡੇ ਵਿਚਾਰ ਅਨੁਸਾਰ, ਹਿੰਦੂ ਵਿਧੀ ਉਹੀ ਹੈ, ਜਿਹੜੀ *ਸਿੰਦ-ਹਿੰਦ* ਨਾਮੀ ਪੰਚਾਗ ਅੰਦਰ ਪੇਸ਼ ਕੀਤੀ ਗਈ ਹੈ। ਉਹ ਲੋਕ ਸੂਰਜ ਤੋਂ ਤਾਰੇ ਦੇ ਫ਼ਰਕ ਦੇ ਅੰਸ਼ਾ ਨੂੰ, ਜਿਹੜੇ ਉਸ ਦੇ ਸੌਰ-ਉਦੈ ਲਈ ਜ਼ਰੂਰੀ ਸਮਝੇ ਗਏ ਹਨ, *ਕਾਲਅੰਸ਼ਕ* ਆਖਦੇ ਹਨ।

ਦਿਸਣ ਲਈ ਤਾਰੇ ਦੀ ਸੂਰਜ ਤੋਂ ਲਾਜ਼ਮੀ ਦੂਰੀ

ਇਸ ਤਰ੍ਹਾ ਨਾਲ, ਸਾਫ਼ ਤੌਰ ਤੇ, ਤਾਰਿਆਂ ਨੂੰ ਭਿੰਨ ਸਮੂਹਾ ਵਿਚ ਵੰਡਿਆ ਗਿਆ ਹੈ। ਇਨ੍ਹਾ ਵਿਚੋ ਪਹਿਲੇ ਵਿਚ ਉਹ ਤਾਰੇ ਜਾਪਦੇ ਹਨ ਜਿਨ੍ਹਾ ਨੂੰ ਯੂਨਾਨੀ ਲੋਕਾ ਨੇ ਪਹਿਲੇ ਜਾ ਦੂਜੇ ਪਰਿਮਾਣ ਦੇ ਤਾਰੇ ਗਿਣਿਆ ਹੈ; ਦੂਜੇ ਸਮੂਹ ਅੰਦਰ ਤੀਜੇ ਅਤੇ ਚੌਥੇ ਪਰਿਮਾਣ ਦੇ ਤਾਰੇ; ਅਤੇ ਅਖੀਰ ਵਾਲੇ ਅਰਥਾਤ ਤੀਜੇ ਸਮੂਹ ਵਿਚ ਪੰਜਵੇਂ ਅਤੇ ਛੇਵੇਂ ਪਰਿਮਾਣ ਦੇ ਤਾਰੇ ਹਨ।

ਬ੍ਰਹਮਗੁਪਤ ਨੂੰ ਇਹ ਵੰਡ ਆਪਣੇ ਉੱਤਰ-*ਖੰਡਖਾਦਿਅਕ* ਅਰਥਾਤ *ਖੰਡਖਾਦਿਅਕ* ਦੇ ਸੋਧੇ ਹੋਏ ਗ੍ਰੰਥ ਵਿਚ ਦੇਣੀ ਚਾਹੀਦੀ ਸੀ, ਪਰ ਉਸ ਨੇ ਅਜਿਹਾ ਨਹੀਂ ਕੀਤਾ। ਉਹ ਸਾਧਾਰਣ ਵਾਕਾਂ ਵਿਚ ਆਪਣੀ ਗੱਲ ਕਹਿੰਦਾ ਹੈ ਅਤੇ ਸਿਰਫ਼ ਇਤਨਾ ਆਖਦਾ ਹੈ ਕਿ ਸਾਰੇ ਨਛੱਤਰਾ ਦੇ ਸੂਰਜ-ਸਾਪੇਖ ਉਦੈ ਵਿਚ ਸੂਰਜ ਤੋਂ $14^0$ ਦਾ ਫ਼ਾਸਲਾ ਲਾਜ਼ਮੀ ਹੈ।

[ਅਗੱਸਤ, ਅਰਥਾਤ ਸੁਹੇਲ ਦੇ ਸੂਰਜ-ਸਾਪੇਖ ਉਦੈ ਦੀ ਗਿਣਤੀ ਦੀ ਵਿਧੀ ਦੱਸੀ ਗਈ ਹੈ; ਬ੍ਰਹਮਗੁਪਤ ਦੀ ਰਚਨਾ ਉੱਤਰ-ਖੰਡਖਾਦਿਅਕ ਵਿਚੋਂ ਵੀ ਟੂਕਾਂ ਦਿੱਤੀਆਂ ਗਈਆ ਹਨ ਪੰਨਾ 91.]

*ਸੰਹਿਤਾ* ਨਾਮੀ ਪੁਸਤਕ ਉਨ੍ਹਾਂ ਵਿਸ਼ੇਸ਼ ਆਹੂਤੀਆ ਅਤੇ ਰਸਮਾਂ ਦਾ ਜ਼ਿਕਰ ਕਰਦੀ ਹੈ, ਜਿਹੜੀਆ ਵੱਖ-ਵੱਖ ਤਾਰਿਆ ਦੇ ਸੂਰਜ-ਸਾਪੇਖ ਉਦੈ ਸਮੇਂ ਕੀਤੀਆਂ ਜਾਦੀਆ ਹਨ। ਹੁਣ ਅਸੀਂ ਉਨ੍ਹਾ ਨੂੰ ਮੂਲ ਰੂਪ ਵਿਚ ਅੰਕਿਤ ਕਰਾਗੇ, ਨਾਲ ਹੀ ਉਸ ਦਾ ਜਿਉਂ ਦਾ ਤਿਉਂ

ਤਰਜਮਾ ਵੀ ਕਰਾਗੇ, ਕਿਉਂਕਿ ਅਸੀਂ ਹਿੰਦੂਆ ਦੀਆ ਕਿਤਾਬਾਂ ਤੋਂ ਪੂਰੇ-ਪੂਰੇ ਅਤੇ ਜਿਉਂ ਦੇ ਤਿਉਂ ਉਦਾਹਰਣ ਦੇਣਾ ਆਪਣੇ ਲਈ ਲਾਜ਼ਮੀ ਬਣਾਇਆ ਹੈ।

[ਵਰਾਹਮਿਹਿਰ ਦੀ ਕਿਤਾਬ ਵਿਚੋਂ ਅਗੱਸਤ, ਰੋਹਣੀ, ਸ੍ਵਾਤੀ ਅਤੇ ਸ੍ਰਾਵਣ ਦੇ ਸੂਰਜ-ਸਾਪੇਖ ਉਦੈ, ਅਤੇ ਉਸ ਮੌਕੇ ਉਤੇ ਢੁਕਵੀਆ ਆਹੂਤੀਆ ਬਾਰੇ ਲੰਮੀਆ-ਲੰਮੀਆਂ ਟੂਕਾ ਦਿੱਤੀਆਂ ਗਈਆ ਹਨ, ਪੰਨੇ 92-100.]

ਅਧਿਆਇ 58

# ਸਮੁੰਦਰ ਵਿਚ ਜੁਆਰਭਾਟਾ ਕਿਵੇਂ ਆਉਂਦਾ ਹੈ

[ਇਹ ਅਧਿਆਇ *ਮਤਸਯ-ਪੁਰਾਣ* ਵਿਚੋਂ ਇਕ ਰਾਜੇ ਔਰਵ ਦੀ ਕਥਾ ਨਾਲ ਸ਼ੁਰੂ ਹੁੰਦਾ ਹੈ, 'ਇਹ ਦੱਸਣ ਲਈ ਕਿ ਕੀ ਵਜਹ ਹੈ ਜੋ ਸਮੁੰਦਰ ਦਾ ਪਾਣੀ ਜਿਉਂ ਦਾ ਤਿਉਂ ਹੀ ਰਹਿੰਦਾ ਹੈ।' ਰਾਜਾ ਦੇਵਤਿਆਂ ਨਾਲ ਬਹੁਤ ਨਾਰਾਜ਼ ਹੋ ਗਿਆ, ਪਰ ਮਗਰੋਂ ਉਸ ਨੂੰ ਮਨਾਇਆ ਤੇ ਸੁਝਾਇਆ ਗਿਆ ਕਿ ਉਹ 'ਆਪਣੇ ਕ੍ਰੋਧ ਦੀ ਅਗਨੀ' ਸਮੁੰਦਰ ਵਿਚ ਸੁੱਟ ਦੇਵੇ। ਅੱਗ ਪਾਣੀ ਨੂੰ ਆਪਣੇ ਵਿਚ ਜਜ਼ਬ ਕਰ ਲੈਂਦੀ ਹੈ ਅਤੇ ਕੰਢਿਆਂ ਉਤੋਂ ਦੀ ਨਹੀਂ ਵਗਣ ਦਿੰਦੀ।

. ਫਿਰ ਪ੍ਰਜਾਪਤੀ ਦੇ ਚੰਦ੍ਰਮਾ ਨੂੰ ਦਿੱਤੇ ਗਏ ਸਰਾਪ ਅਤੇ ਉਸ ਨੂੰ ਕੋੜ੍ਹ ਹੋਣ ਦੀ ਕਥਾ ਹੈ। ਮਗਰੋਂ ਚੰਦ੍ਰਮਾ ਪਛਤਾਇਆ ਅਤੇ ਉਸ ਨੇ ਇਸ ਪਾਪ ਤੋਂ ਨਜਾਤ ਪਾਉਣ ਲਈ ਪ੍ਰਜਾਪਤੀ ਤੋਂ ਰਹਿਮ ਦੀ ਮੰਗ ਕੀਤੀ। ਪ੍ਰਜਾਪਤੀ ਨੇ ਕਿਹਾ ਕਿ ਆਪਣੀ ਪੂਜਾ ਲਈ ਮਹਾਦੇਵ ਦੇ *ਲਿੰਗ* ਦੀ ਮੂਰਤੀ ਦੀ ਸਥਾਪਨਾ ਕਰਨ ਨਾਲ ਇਸ ਮੰਤਵ ਦੀ ਸਿੱਧੀ ਹੋ ਸਕੇਗੀ। ਅਜਿਹਾ ਹੀ ਕੀਤਾ ਗਿਆ ਅਤੇ ਜਿਹੜਾ *ਲਿੰਗ* ਉਸ ਨੇ ਸਥਾਪਿਤ ਕੀਤਾ, ਉਹ ਸੋਮਨਾਥ ਦਾ ਪੱਥਰ ਸੀ।.

ਉਪਰੰਤ, ਅਲ-ਬਿਰੂਨੀ ਇਕ ਰਾਜਨੀਤਿਕ ਘਟਨਾ ਵਲ ਬੜੇ ਨਾਯਾਬ ਸੰਕੇਤ ਵਿਚ ਸੁਲਤਾਨ ਮਹਿਮੂਦ ਦੁਆਰਾ ਸੋਮਨਾਥ ਮੰਦਿਰ ਦੀ ਤਬਾਹੀ ਦਾ ਜ਼ਿਕਰ ਕਰਦਾ ਹੈ। ਜ਼ਿਆਦਾ ਮਹੱਤਵਪੂਰਣ ਸੰਕੇਤ ਸੋਮਨਾਥ ਦੀ ਅਹਿਮੀਅਤ ਦੇ ਆਰਥਿਕ ਆਧਾਰ ਵਲ ਹੈ—ਕਿਉਂਕਿ ਇਹ ਇਕ ਮਹੱਤਵਪੂਰਣ ਬੰਦਰਗਾਹ ਹੈ, ਜਿਸ ਨੂੰ ਵਪਾਰੀ ਲੋਕ ਪੂਰਬੀ ਅਫ਼ਰੀਕਨ ਤੱਟ ਅਤੇ ਚੀਨ ਨਾਲ ਵਪਾਰ ਕਰਨ ਲਈ ਵਰਤੋਂ ਵਿਚ ਲਿਆਉਂਦੇ ਸਨ, ਪੰਨੇ 101-102.]

..*ਸੋਮ ਦਾ ਅਰਥ ਚੰਦ੍ਰਮਾ ਅਤੇ ਨਾਥ* ਦਾ ਅਰਥ *ਸੁਆਮੀ* ਹੈ, ਜਿਸ ਤੋਂ ਸਾਰੇ ਸ਼ਬਦ (ਸੋਮਨਾਥ) ਦਾ ਅਰਥ ਚੰਦ੍ਰਮਾ ਦਾ ਸੁਆਮੀ ਹੁੰਦਾ ਹੈ। ਇਸ ਮੂਰਤੀ ਨੂੰ ਅਮੀਰ ਮਹਿਮੂਦ ਨੇ—ਪਰਮਾਤਮਾ ਉਸ ਉਤੇ ਦਇਆ ਰੱਖੇ, ਸੰਨ 416 ਹਿਜਰੀ ਵਿਚ ਨਸ਼ਟ ਕਰ ਦਿੱਤਾ। ਉਸ ਨੇ ਹੁਕਮ ਦਿੱਤਾ ਕਿ ਮੂਰਤੀ ਦਾ ਉਪਰਲਾ ਹਿੱਸਾ ਤੋੜ ਦਿੱਤਾ ਜਾਵੇ, ਅਤੇ ਬਾਕੀ ਨੂੰ ਉਸ ਦੇ ਸਾਰੇ ਸੁਨਹਿਰੀ ਵਸਤਰਾਂ ਅਤੇ ਗਹਿਣਿਆਂ, ਰਤਨਾਂ ਤੇ ਗੁਲਕਾਰੀ ਵਾਲੀਆਂ ਪੋਸ਼ਾਕਾਂ ਸਮੇਤ ਚੁੱਕ ਕੇ ਉਸ ਦੇ ਨਿਵਾਸ-ਸਥਾਨ ਗ਼ਜ਼ਨੀ ਵਿਚ ਲੈ

ਸੋਮਨਾਥ ਦੀ ਮੂਰਤੀ

ਜਾਇਆ ਜਾਵੇ। ਇਸ ਦਾ ਕੁਝ ਅੰਸ਼ *ਚੱਕ੍ਰਸਵਾਮਿਨ* ਨਾਮਕ ਪਿੱਤਲ ਦੀ ਮੂਰਤੀ ਸਮੇਤ, ਜਿਹੜੀ ਥਾਨੇਸਰ ਤੋਂ ਲਿਆਦੀ ਗਈ ਸੀ, ਨਗਰ ਦੀ ਘੁੜ-ਦੌੜ ਦੇ ਵਾੜੇ ਵਿਚ ਸੁੱਟ ਦਿੱਤਾ ਗਿਆ ਹੈ। ਸੋਮਨਾਥ ਦੀ ਇਕ ਦੂਜੀ ਮੂਰਤੀ ਦਾ ਟੋਟਾ ਗ਼ਜ਼ਨੀ ਦੀ ਮਸਜਿਦ ਦੇ ਅੱਗੇ ਪਿਆ ਹੈ, ਜਿਸ ਉਤੇ ਲੋਕ ਮਿੱਟੀ ਅਤੇ ਗਿੱਲਾਪਨ ਦੂਰ ਕਰਨ ਲਈ ਆਪਣੇ ਪੈਰ ਪੂੰਝਦੇ ਹਨ।

*ਲਿੰਗ* ਮਹਾਦੇਵ ਦੀ ਮੂਤਰ-ਇੰਦ੍ਰੀ ਦੀ ਮੂਰਤੀ ਹੈ, ਜੋ ਹੇਠ ਲਿਖੇ ਅਨੁਸਾਰ ਹੈ:

*ਲਿੰਗ ਦਾ ਸੋਮਾ*

[ਫਿਰ ਅਲ-ਬਿਰੂਨੀ *ਲਿੰਗ* ਦੇ ਸੋਮੇ ਅਤੇ ਇਸ ਦੀ ਬਨਾਵਟ ਬਾਰੇ ਵਰਾਹਮਿਹਿਰ ਦੀ ਪੁਸਤਕ *ਬ੍ਰਹਮਸੰਹਿਤਾ* ਵਿਚ ਦਿੱਤੇ ਵੇਰਵੇ ਅਨੁਸਾਰ ਸੰਖੇਪ ਬਿਉਰਾ ਦਿੰਦਾ ਹੈ।]

ਸਿੰਧ ਦੇਸ਼ ਦੇ ਦੱਖਣ-ਪੱਛਮ ਵਿਚ ਇਹ ਹਿੰਦੂਆ ਦੀ ਪੂਜਾ ਲਈ ਨਿਯਤ ਮੰਦਰਾਂ ਵਿਚ ਅਕਸਰ ਮਿਲਦੀ ਹੈ। ਪਰ ਸੋਮਨਾਥ ਇਨ੍ਹਾਂ ਵਿਚ ਸਭ ਤੋਂ ਜ਼ਿਆਦਾ ਪ੍ਰਸਿੱਧ ਸੀ। ਹਰ ਰੋਜ਼ ਉਥੇ ਗੰਗਾਜਲ ਦਾ ਇਕ ਘੜਾ ਅਤੇ ਕਸ਼ਮੀਰ ਦੇ ਫੁੱਲਾਂ ਦੀ ਇਕ ਟੋਕਰੀ ਆਉਂਦੀ ਸੀ। ਲੋਕਾਂ ਦਾ ਵਿਸ਼ਵਾਸ ਸੀ ਕਿ ਸੋਮਨਾਥ ਦਾ *ਲਿੰਗ* ਪੁਰਾਣੇ ਰੋਗਾਂ ਨੂੰ ਅਤੇ ਹਰੇਕ ਨਿਰਾਸ਼ ਅਤੇ ਲਾਇਲਾਜ ਬੀਮਾਰ ਨੂੰ ਚੰਗਾ ਕਰ ਦਿੰਦਾ ਹੈ।

*ਸੋਮਨਾਥ ਦੀ ਮੂਰਤੀ ਦੀ ਪੂਜਾ*

ਸੋਮਨਾਥ ਖ਼ਾਸ ਤੌਰ ਤੇ ਇਤਨਾ ਜ਼ਿਆਦਾ ਪ੍ਰਸਿੱਧ ਕਿਉਂ ਹੋ ਗਿਆ ਹੈ, ਇਸ ਦਾ ਕਾਰਨ ਇਹ ਹੈ ਕਿ ਇਹ ਮਲਾਹਾ ਦੀ ਬੰਦਰਗਾਹ ਅਤੇ ਉਨ੍ਹਾਂ ਲੋਕਾ ਲਈ ਠਹਿਰਨ ਦੀ ਥਾ ਹੈ ਜਿਹੜੇ ਜ਼ੰਜ ਦੇਸ਼ ਦੇ ਵਿਚ ਸੁਫਾਲਾ ਅਤੇ ਚੀਨ ਦੇ ਅੰਦਰ ਆਉਂਦੇ ਜਾਂਦੇ ਹਨ।

ਹੁਣ ਭਾਰਤੀ ਮਹਾਸਾਗਰ ਅੰਦਰ ਜੁਆਰਭਾਟੇ ਬਾਰੇ, ਜਿਨ੍ਹਾ ਵਿਚੋਂ ਭਾਟੇ ਨੂੰ *ਭਰਣ* (?) ਅਤੇ ਜੁਆਰ ਨੂੰ *ਵੂਹਰ* (?) ਆਖਦੇ ਹਨ, ਸਾਡਾ ਕਥਨ ਇਹ ਹੈ ਕਿ ਸਾਧਾਰਨ ਹਿੰਦੂਆ ਦੇ ਮਤ ਅਨੁਸਾਰ, ਮਹਾਸਾਗਰ ਵਿਚ *ਬੜਵਾਨਲ* ਨਾਮੀ ਇਕ ਅਗਨੀ ਹੈ ਜਿਹੜੀ ਸਦਾ ਸਾਹ ਲੈਂਦੀ ਰਹਿੰਦੀ ਹੈ। ਇਸ ਅਗਨੀ ਦੇ ਸਾਹ ਖਿੱਚਣ ਅਤੇ ਹਵਾ ਦੇ ਕਾਰਨ ਇਸ ਦੇ ਉਪਰ ਵਲ ਫੁੱਲ ਜਾਣ ਨਾਲ ਜੁਆਰ ਹੁੰਦੀ ਹੈ ਅਤੇ ਅਗਨੀ ਦੇ ਸਾਹ ਬਾਹਰ ਕੱਢਣ ਅਤੇ ਹਵਾ ਕਰਕੇ ਇਸ ਦਾ ਉਪਰ ਵਲ ਫੁੱਲਣਾ ਬੰਦ ਹੋ ਜਾਣ ਕਾਰਨ ਭਾਟਾ ਹੁੰਦਾ ਹੈ।

*ਜੁਆਰਭਾਟੇ ਦੇ ਕਾਰਨ ਬਾਰੇ ਲੋਕ-ਵਿਸ਼ਵਾਸ*

ਜੁਆਰਭਾਟੇ ਤੋਂ ਹੀ ਸੋਮਨਾਥ ਦਾ ਇੰਜ ਨਾਂ (ਅਰਥਾਤ ਚੰਦ੍ਰਮਾ ਦਾ ਸੁਆਮੀ) ਪਿਆ ਹੈ, ਕਿਉਂ ਕਿ ਸੋਮਨਾਥ ਦਾ ਮੰਦਰ ਪਹਿਲਾਂ ਸਾਗਰ ਦੇ ਕੰਢੇ ਉਤੇ, ਸੁਰੱਸਤੀ ਦੇ ਮੁਹਾਣੇ ਤੋਂ ਕੋਈ ਤਿੰਨ ਮੀਲ ਤੋਂ ਘੱਟ ਪੱਛਮ ਵਲ, ਬਾਰੋਈ ਦੇ ਸੋਨ-ਗੜ੍ਹ ਦੇ ਪੂਰਬ ਵਲ, ਜਿਹੜਾ ਵਾਸੁਦੇਵ ਲਈ ਨਿਵਾਸ-ਸਥਾਨ ਦੇ ਰੂਪ ਵਿਚ ਪ੍ਰਗਟ ਹੋਇਆ ਸੀ, ਉਸ ਥਾ ਤੋਂ ਬਹੁਤੀ ਦੂਰ ਨਹੀ ਜਿਥੇ ਵਾਸੁਦੇਵ ਅਤੇ ਉਸ ਦਾ ਪਰਿਵਾਰ ਮਾਰਿਆ ਗਿਆ ਸੀ ਅਤੇ ਜਿਥੇ ਉਨ੍ਹਾਂ ਨੂੰ ਸਾੜਿਆ ਗਿਆ ਸੀ। ਜਦੋਂ ਚੰਦ੍ਰਮਾ ਉਦੈ ਅਤੇ ਅਸਤ ਹੁੰਦਾ ਹੈ, ਸਮੁੰਦਰ ਦਾ ਪਾਣੀ ਉਮੜ ਕੇ ਇਸ ਥਾਂ ਨੂੰ ਢਕ ਲੈਂਦਾ ਹੈ। ਫਿਰ ਜਦੋਂ ਚੰਦ੍ਰਮਾ ਦੁਪਹਿਰ ਅਤੇ ਅੱਧੀ ਰਾਤ ਦੇ ਧ੍ਰੁਵ-ਵ੍ਰਿਤ ਤੇ ਪੁੱਜਦਾ ਹੈ, ਤਦ ਭਾਟੇ ਦੇ ਕਾਰਨ ਪਾਣੀ ਪਿਛੇ ਹਟ ਜਾਂਦਾ ਹੈ ਅਤੇ ਉਹ ਥਾਂ ਮੁੜ ਕੇ ਦਿਸਣ ਲੱਗ

ਜਾਦੀ ਹੈ। ਇਸ ਤਰ੍ਹਾ ਚੰਦ੍ਰਮਾ ਲਗਾਤਾਰ ਰੂਪ ਵਿਚ ਮੂਰਤੀ ਦੀ ਸੇਵਾ ਅਤੇ ਇਸਨਾਨ ਵਿਚ ਲੱਗਾ ਰਹਿੰਦਾ ਸੀ। ਇਸ ਲਈ ਉਹ ਥਾ ਚੰਦ੍ਰਮਾ ਲਈ ਪਵਿੱਤਰ ਸਮਝੀ ਜਾਦੀ ਸੀ। ਉਹ ਕਿਲ੍ਹਾ, ਜਿਸ ਅੰਦਰ ਉਹ ਮੂਰਤੀ ਅਤੇ ਖਜਾਨੇ ਸਨ, ਪ੍ਰਾਚੀਨ ਨਹੀਂ ਸੀ, ਸਗੋਂ ਸਿਰਫ਼ ਇਕ ਸੌ ਸਾਲ ਪਹਿਲਾ ਬਣਾਇਆ ਗਿਆ ਸੀ . .

## ਅਧਿਆਇ 59

# ਸੂਰਜ ਅਤੇ ਚੰਦ੍ਰ-ਗ੍ਰਹਿਣ

ਹਿੰਦੂ ਖਗੋਲ-ਵਿਗਿਆਨੀਆਂ ਨੂੰ ਇਸ ਗੱਲ ਦਾ ਪੂਰੀ ਤਰ੍ਹਾਂ ਪਤਾ ਹੈ ਕਿ ਧਰਤੀ ਦੇ ਪਰਛਾਵੇਂ ਤੋਂ ਚੰਦ੍ਰ-ਗ੍ਰਹਿਣ ਅਤੇ ਚੰਦ੍ਰਮਾ ਦੇ ਪਰਛਾਵੇਂ ਤੋਂ ਸੂਰਜ-ਗ੍ਰਹਿਣ ਹੁੰਦਾ ਹੈ। ਇਸ ਬਾਰੇ ਉਨ੍ਹਾ ਨੇ ਜੋਤਸ਼ ਦੇ ਗੁਟਕਿਆਂ ਅਤੇ ਹੋਰ ਗ੍ਰੰਥਾਂ ਵਿਚ ਆਪਣੀਆਂ ਗਿਣਤੀਆਂ ਦੀ ਬੁਨਿਆਦ ਇਸੇ ਉਪਰ ਰੱਖੀ ਹੈ।

, [ਸੂਰਜ ਅਤੇ ਚੰਦ੍ਰ-ਗ੍ਰਹਿਣ ਦੇ ਪ੍ਰਪੰਚ ਬਾਰੇ ਵਿਆਖਿਆਵਾਂ ਦੇ ਸਿਲਸਿਲੇ ਵਿਚ ਵਰਾਹਮਿਹਿਰ ਦੀ ਪੁਸਤਕ *ਸੰਹਿਤਾ* ਵਿਚੋਂ ਟੂਕਾ ਉਧਰਿਤ ਕੀਤੀਆ ਗਈਆਂ ਹਨ। ਵਰਾਹਮਿਹਿਰ ਨੂੰ ਇਹ ਕਹਿੰਦਾ ਦੱਸਿਆ ਗਿਆ ਹੈ ਕਿ "ਚੰਦ੍ਰਮਾ ਪ੍ਰਿਥਵੀ ਦੇ ਪਰਛਾਵੇਂ ਅੰਦਰ ਦਾਖਲ ਹੁੰਦਾ ਹੈ ਅਤੇ ਇਸ ਤੋਂ ਇਸ ਨੂੰ ਗ੍ਰਹਿਣ ਲੱਗ ਜਾਦਾ ਹੈ, ਅਤੇ ਸੂਰਜ ਨੂੰ ਗ੍ਰਹਿਣ ਉਦੋਂ ਲੱਗਦਾ ਹੈ, ਜਦੋਂ ਚੰਦ੍ਰਮਾ ਸੂਰਜ ਨੂੰ ਢਕ ਕੇ ਸਾਡੇ ਕੋਲੋਂ ਲੁਕਾ ਲੈਂਦਾ ਹੈ। ਇਸ ਲਈ ਚੰਦ੍ਰ-ਗ੍ਰਹਿਣ ਦਾ ਆਰੰਭ ਕਦੇ ਵੀ ਉਸ ਦੇ ਪੱਛਮੀ ਕਿਨਾਰੇ ਤੋਂ ਅਤੇ ਸੂਰਜ-ਗ੍ਰਹਿਣ ਦਾ ਆਰੰਭ ਉਸ ਦੇ ਪੂਰਬੀ ਕਿਨਾਰੇ ਤੋਂ ਨਹੀਂ ਹੁੰਦਾ।" ਵਰਾਹਮਿਹਿਰ ਗ੍ਰਹਿਣਾਂ ਬਾਰੇ ਲੋਕਪ੍ਰਿਯ, ਗ਼ੈਰਵਿਗਿਆਨਿਕ ਸੰਕਲਪਾਂ ਵਲ ਵੀ ਸੰਕੇਤ ਕਰਦਾ ਹੈ ਅਤੇ ਆਖਦਾ ਹੈ ਕਿ "ਪਰ ਆਮ ਲੋਕ ਬੜੀ ਉੱਚੀ ਆਵਾਜ਼ ਨਾਲ ਰਾਹੂ ਨੂੰ ਗ੍ਰਹਿਣ ਦਾ ਕਾਰਨ ਹੋਣ ਦਾ ਐਲਾਨ ਕਰਦੇ ਹਨ ਅਤੇ ਉਹ ਆਖਦੇ ਹਨ—ਜੇ ਰਾਹੂ ਪ੍ਰਗਟ ਨਾ ਹੋਵੇ ਅਤੇ ਗ੍ਰਹਿਣ ਨਾ ਲਾਵੇ, ਤਾ ਬ੍ਰਾਹਮਣ ਉਸ ਸਮੇਂ ਜ਼ਰੂਰੀ ਇਸਨਾਨ ਨਹੀਂ ਕਰਨਗੇ।", (ਪੰਨੇ 107-09)

ਅਲ-ਬਿਰੂਨੀ ਪਹਿਲੇ ਹੀ ਅਸਚਰਜਤਾ ਪ੍ਰਗਟ ਕਰਦਾ ਹੈ ਕਿ ਜਦੋਂ ਵਰਾਹਮਿਹਿਰ ਨੇ ਆਪਣੀ ਪੂਰਵਲੀ ਵਿਆਖਿਆ ਵਿਚ ਆਪਣੇ ਆਪ ਨੂੰ ਸਾਡੇ ਸਨਮੁਖ ਇਕ ਅਜਿਹੇ ਸ਼ਖ਼ਸ ਦੇ ਰੂਪ ਵਿਚ ਪ੍ਰਗਟ ਕੀਤਾ ਹੈ ਜਿਹੜਾ ਸੰਸਾਰ ਦੇ ਰੂਪ ਨੂੰ ਸਹੀ ਤੌਰ ਤੇ ਜਾਣਦਾ ਹੈ, ਤਾਂ ਉਹ ਅਜਿਹੇ ਸੰਕਲਪਾਂ ਨੂੰ ਕਿਉਂ ਦੁਹਰਾਉਂਦਾ ਸੀ। ਸ਼ਾਇਦ, ਉਸ ਨੇ ਅਜਿਹਾ ਇਸ ਲਈ ਕੀਤਾ ਕਿਉਂਕਿ ਉਹ ਬ੍ਰਾਹਮਣਾਂ ਦਾ ਪੱਖ ਲੈਣਾ ਚਾਹੁੰਦਾ ਸੀ, ਉਹ ਬ੍ਰਾਹਮਣਾਂ ਵਿਚੋਂ ਸੀ, ਅਤੇ ਉਨ੍ਹਾ ਤੋਂ ਆਪਣੇ ਆਪ ਨੂੰ ਅੱਡ ਨਹੀਂ ਰਰ ਸਕਦਾ ਸੀ। ਫਿਰ ਵੀ, ਉਹ ਬਹੁਤ ਜ਼ਿਆਦਾ ਦੋਸ਼ ਦੇਣ ਦੇ ਯੋਗ ਨਹੀਂ ਕਿਉਂਕਿ ਕੁਲ ਮਿਲਾ ਕੇ ਉਸ ਦਾ ਪੈਰ ਸੱਚਾਈ ਦੇ ਆਧਾਰ ਉਤੇ

ਪੱਕੀ ਤਰ੍ਹਾਂ ਨਾਲ ਟਿਕਿਆ ਹੋਇਆ ਹੈ..... ਪੰਨਾ 110]

ਫਿਰ, ਅਲ-ਬਿਰੂਨੀ ਗ੍ਰਹਿਣਾਂ ਬਾਰੇ ਬ੍ਰਹਮਗੁਪਤ ਦੇ ਵਿਚਾਰਾਂ ਵਲ ਸੰਕੇਤ ਕਰਦਾ ਹੈ, ਅਤੇ *ਬ੍ਰਹਮਸਿੱਧਾਂਤ* ਦੇ ਪਹਿਲੇ ਅਧਿਆਇ ਵਿਚੋਂ ਇਸ ਪ੍ਰਕਾਰ ਟੂਕ ਦਿੰਦਾ ਹੈ:

*ਬ੍ਰਹਮਸਿੱਧਾਤ ਵਿਚੋਂ ਟੂਕ*

"ਕੁਝ ਲੋਕਾਂ ਦਾ ਵਿਚਾਰ ਹੈ ਕਿ ਗ੍ਰਹਿਣ ਦਾ ਕਾਰਨ ਰਾਹੂ ਨਹੀਂ। ਪਰ ਇਹ ਇਕ ਬੇਵਕੂਫ਼ਾਨਾ ਵਿਚਾਰ ਹੈ, ਕਿਉਂਕਿ ਅਸਲ ਵਿਚ *ਇਹੋ* ਗ੍ਰਹਿਣ ਲਾਉਂਦਾ ਹੈ, ਅਤੇ ਸੰਸਾਰ ਦੇ ਸਾਰੇ ਨਿਵਾਸੀਆਂ ਦਾ ਕਥਨ ਹੈ ਕਿ ਗ੍ਰਹਿਣ ਲਾਉਣ ਵਾਲਾ ਰਾਹੂ ਹੀ ਹੈ। ਵੇਦ, ਜਿਹੜਾ ਬ੍ਰਹਮਾ ਦੇ ਮੂੰਹੋਂ ਨਿਕਲੀ ਹੋਈ ਰੱਬੀ ਬਾਣੀ ਹੈ, ਆਖਦਾ ਹੈ ਕਿ ਰਾਹੂ ਗ੍ਰਹਿਣ ਲਾਉਂਦਾ ਹੈ, ਇਸੇ ਤਰ੍ਹਾਂ ਹੀ ਮਨੂ ਵਲੋਂ ਰਚੀ ਹੋਈ *ਸਿਮ੍ਰਿਤੀ*, ਅਤੇ ਬ੍ਰਹਮਾ ਦੇ ਪੁੱਤਰ ਗਰਗ ਦੀ ਰਚੀ ਹੋਈ ਸੰਹਿਤਾ ਵੀ ਆਖਦੀ ਹੈ। ਇਸ ਦੇ ਉਲਟ, ਵਰਾਹਮਿਹਿਰ, ਸ੍ਰੀਸ਼ੇਣ, ਆਰੀਆਭੱਟ, ਅਤੇ ਵਿਸ਼ਨੂੰ ਚੰਦਰ ਦਾ ਇਹ ਮਤ ਹੈ ਕਿ ਗ੍ਰਹਿਣ ਦੀ ਵਜਹ ਰਾਹੂ ਨਹੀਂ, ਚੰਦ੍ਰਮਾ ਅਤੇ ਧਰਤੀ ਦੀ ਛਾਂ ਹੈ। ਇਹ ਮਤ ਸਾਰੇ (ਮਨੁੱਖਾਂ) ਦੇ ਬਿਲਕੁਲ ਵਿਪਰੀਤ, ਅਤੇ ਜਿਸ ਮਤ ਦਾ ਹੁਣੇ ਜ਼ਿਕਰ ਹੋਇਆ ਹੈ, ਉਸ ਦੇ ਨਾਲ ਵਿਰੋਧ ਰੱਖਦਾ ਹੈ। ਕਿਉਂਕਿ ਜੇ ਰਾਹੂ ਗ੍ਰਹਿਣ ਲਾਉਣ ਵਾਲਾ ਨਾ ਹੋਵੇ, ਤਾ ਉਹ ਸਾਰੇ ਵਿਹਾਰ ਜਿਹੜੇ ਗ੍ਰਹਿਣ ਵੇਲੇ ਬ੍ਰਾਹਮਣ ਲੋਕ ਕਰਦੇ ਹਨ, ਜਿਵੇਂ ਉਨ੍ਹਾਂ ਦਾ ਆਪਣੇ ਸਰੀਰ ਉਤੇ ਗਰਮ ਤੇਲ ਮਲਣਾ ਅਤੇ ਨਿਯਤ ਪੂਜਾ ਦੀਆਂ ਹੋਰ ਕ੍ਰਿਆਵਾਂ ਭਰਮ ਸਮਝੀਆਂ ਜਾਣਗੀਆ ਅਤੇ ਉਨ੍ਹਾਂ ਦੇ ਫਲ ਤੋਂ ਸਵਰਗ ਦਾ ਆਨੰਦ ਨਹੀਂ ਮਿਲੇਗਾ। ਜੇ ਮਨੁੱਖ ਇਨ੍ਹਾਂ ਗੱਲਾ ਨੂੰ ਭਰਮ ਦੱਸਦਾ ਹੈ, ਤਾਂ ਉਹ ਸਾਧਾਰਣ ਰੂਪ ਵਿਚ ਮੰਨੇ ਗਏ ਮਤ ਤੋਂ ਬਾਹਰ ਸਿੱਧ ਹੁੰਦਾ ਹੈ, ਅਤੇ ਇਸ ਗੱਲ ਦੀ ਆਗਿਆ ਨਹੀਂ।"

[ਅਲ-ਬਿਰੂਨੀ ਫਿਰ ਹੈਰਾਨੀ ਪ੍ਰਗਟ ਕਰਦਾ ਹੈ ਕਿ ਬ੍ਰਹਮਗੁਪਤ, ਜਿਹੜਾ ਨਿਸਚੇ ਹੀ ਉਨ੍ਹਾ ਦੇ ਖਗੋਲ-ਵਿਗਿਆਨੀਆਂ ਵਿਚੋਂ ਅਤਿ ਗੌਰਵਮਈ ਸੀ, ਅਜਿਹੇ ਗ਼ੈਰਵਿਗਿਆਨਿਕ ਵਿਚਾਰ ਕਿਉਂ ਦੁਹਰਾਉਂਦਾ ਸੀ, ਅਤੇ ਟਿੱਪਣੀ ਦਿੰਦਾ ਹੈ:]

ਬ੍ਰਹਮਗੁਪਤ ਕਹਿੰਦਾ ਹੈ, "ਆਮ ਲੋਕਾਂ ਦਾ ਇਹ ਵਿਚਾਰ ਹੈ।" ਜੇ ਉਸ ਦਾ ਇਸ ਤੋਂ ਮਤਲਬ ਰਹਿਣਯੋਗ ਜਗਤ ਦੇ ਨਿਵਾਸੀਆਂ ਦੇ ਸਾਰੇ ਸਮੂਹ ਦੇ ਵਿਚਾਰ ਨਾਲ ਹੈ, ਤਾ ਅਸੀਂ ਇਤਨਾ ਹੀ ਆਖ ਸਕਦੇ ਹਾ ਕਿ ਉਹ ਅਸਲ ਖੋਜ ਰਾਹੀਂ ਜਾਂ ਇਤਿਹਾਸਿਕ ਪਰੰਪਰਾ ਰਾਹੀਂ *ਉਨ੍ਹਾਂ* ਦੇ ਮੌਤਾ ਦੀ ਪੜਤਾਲ ਕਰਨ ਵਿਚ ਬਹੁਤ ਘੱਟ ਯੋਗ ਹੈ। ਕਿਉਂਕਿ ਖ਼ੁਦ ਭਾਰਤਵਰਸ਼ ਦੇ ਨਗਰ ਸਾਰੇ ਜਗਤ ਦੀ ਤੁਲਨਾ ਵਿਚ ਥੋੜ੍ਹੇ ਤੇ ਛੋਟੇ ਹਨ; ਅਤੇ ਉਨ੍ਹਾਂ ਲੋਕਾ ਦੀ ਗਿਣਤੀ, ਜਿਨ੍ਹਾ ਦਾ ਧਰਮ ਤੇ ਕਾਨੂੰਨ ਦੋਹਾਂ ਵਿਚ ਹਿੰਦੂਆਂ ਨਾਲ ਮਤਭੇਦ ਹੈ, ਉਨ੍ਹਾ ਦੀ ਗਿਣਤੀ ਤੋ ਵੱਧ ਹੈ, ਜਿਹੜੇ ਉਨ੍ਹਾਂ ਨਾਲ ਸਹਿਮਤ ਹਨ।

ਬ੍ਰਹਮਗੁਪਤ ਲਈ ਮੁਮਕਿਨ ਬਹਾਨੇ

ਜਾਂ, ਜੇ ਬ੍ਰਹਮਗੁਪਤ ਦਾ ਮਤਲਬ *ਹਿੰਦੂਆਂ ਦੇ ਆਮ ਲੋਕਾਂ ਨਾਲ* ਹੈ, ਤਾਂ ਅਸੀਂ ਇਸ ਗੱਲ ਨਾਲ ਸਹਿਮਤ ਹਾਂ ਕਿ ਉਨ੍ਹਾਂ ਅੰਦਰ ਅਨਪੜ੍ਹਾਂ ਦੀ ਗਿਣਤੀ ਪੜ੍ਹੇ-ਲਿਖੇ ਲੋਕਾਂ ਤੋਂ ਬਹੁਤ ਜ਼ਿਆਦਾ ਹੈ; ਪਰ ਅਸੀਂ ਇਹ ਇਸ਼ਾਰਾ ਵੀ ਕਰਦੇ ਹਾਂ ਕਿ ਮੁਸਲਮਾਨਾਂ ਦੀਆਂ ਰੱਬੀ ਗਿਆਨ ਦੀਆਂ ਕਿਤਾਬਾਂ ਵਿਚ ਅਨਪੜ੍ਹ-ਸਮੂਹ ਅਤੇ ਅਗਿਆਨੀਆ

ਉਤੇ ਅਨਜਾਣ, ਸਦਾ ਸ਼ੰਕਾ ਕਰਨ ਵਾਲੇ ਅਤੇ ਅਹਿਸਾਨ-ਫ਼ਰਾਮੋਸ਼ ਹੋਣ ਦਾ ਦੋਸ ਲਾਇਆ ਗਿਆ ਹੈ।

ਮੇਰੇ ਤੋਂ ਪੁੱਛਿਆ ਜਾਵੇ, ਤਾਂ ਮੇਰਾ ਮਨ ਤਾਂ ਇਹੋ ਆਖਦਾ ਹੈ ਕਿ ਜਿਸ ਗੱਲ ਨੇ ਬ੍ਰਹਮਗੁਪਤ ਤੋਂ ਉਪਰ-ਦੱਸੇ ਸ਼ਬਦ (ਜਿਨ੍ਹਾਂ ਅੰਦਰ ਅੰਤਰ-ਆਤਮਾ ਦੇ ਵਿਰੁੱਧ ਪਾਪ ਮਿਲਿਆ ਹੋਇਆ ਹੈ) ਅਖਵਾਏ, ਉਹ ਸੁਕਰਾਤ ਦੇ ਵਾਂਗ ਕੋਈ ਮੁਸੀਬਤ ਸੀ ਜਿਹੜੀ, ਜਦੋਂ ਉਹ ਬਿਲਕੁਲ ਜਵਾਨ ਸੀ ਅਤੇ ਵਿਸ਼ਾਲ ਗਿਆਨ ਤੇ ਤੀਬਰ ਬੁੱਧੀ ਦਾ ਮਾਲਕ ਸੀ, ਉਸ ਦੇ ਸਿਰ ਉਤੇ ਆ ਪਈ। ਕਿਉਂਕਿ ਉਸਨੇ *ਬ੍ਰਹਮਸਿੱਧਾਂਤ* ਸਿਰਫ਼ 30 ਕੁ ਸਾਲਾ ਦੀ ਉਮਰ ਵਿਚ ਲਿਖਿਆ ਸੀ। ਜੇ ਅਸਲ ਵਿਚ ਇਹੋ ਉਸ ਦਾ ਬਹਾਨਾ ਹੈ, ਤਾਂ ਅਸੀਂ ਇਸ ਨੂੰ ਮੰਨ ਲੈਂਦੇ ਹਾ, ਅਤੇ ਇਸ ਦੇ ਨਾਲ ਇਸ ਵਿਸੇ ਨੂੰ ਛੱਡ ਦਿੰਦੇ ਹਾਂ.....

[ਅਲ-ਬਿਰੂਨੀ ਥੋੜ੍ਹਾ ਪਹਿਲਾ ਇਹ ਸੁਝਾਉ ਵੀ ਦਿੰਦਾ ਹੈ ਕਿ ਬ੍ਰਹਮਗੁਪਤ ਇੰਨੀ ਗ਼ੈਰਵਿਗਿਆਨਿਕ ਵਿਆਖਿਆ ਸ਼ਾਇਦ ਇਸ ਲਈ ਪੇਸ਼ ਕਰ ਰਿਹਾ ਸੀ ਕਿਉਂਕਿ, ਬ੍ਰਾਹਮਣ ਹੋਣ ਕਰਕੇ, ਉਹ ਉਨ੍ਹਾਂ ਦੁਆਰਾ ਸਿਖਾਏ ਹੋਏ ਸੰਕਲਪਾ ਦੀ ਤਾਈਦ ਕਰ ਰਿਹਾ ਸੀ। ਜਾਂ, ਹੋ ਸਕਦਾ ਹੈ, ਅਜਿਹੇ ਮੂਰਖਾਨਾ ਵਿਚਾਰ ਦੁਹਰਾ ਕੇ ਉਹ ਉਨ੍ਹਾ ਦੀ ਵਕਾਲਤ ਕਰਨ ਵਾਲਿਆਂ ਦਾ ਮੌਜੂ ਹੀ ਉਡਾ ਰਿਹਾ ਸੀ!]

## ਆਧਿਆਇ 60

# ਪਰਵ

ਉਹ ਵਕਫ਼ੇ ਜਿਨ੍ਹਾਂ ਵਿਚਕਾਰ ਗ੍ਰਹਿਣ ਹੋ ਸਕਦਾ ਹੈ ਅਤੇ ਉਨ੍ਹਾ ਅੰਦਰ ਜਿੰਨੇ ਮਹੀਨੇ ਆਉਂਦੇ ਹਨ, ਉਨ੍ਹਾਂ ਦਾ ਮਜਸਤ ਦੇ ਛੇਵੇਂ ਅਧਿਆਇ ਵਿਚ ਵਿਸਥਾਰ ਸਹਿਤ ਵਰਣਨ ਕੀਤਾ ਗਿਆ ਹੈ। ਹਿੰਦੂ ਲੋਕ ਸਮੇਂ ਦੀ ਉਸ ਮਿਆਦ ਨੂੰ *ਪਰਵ* ਆਖਦੇ ਹਨ ਜਿਸ ਦੇ ਸ਼ੁਰੂ ਅਤੇ ਅਖੀਰ ਵਿਚ ਚੰਦ੍ਰ-ਗ੍ਰਹਿਣ ਹੁੰਦੇ ਹਨ।

*ਪਰਵ ਦੀ ਪਰਿਭਾਸ਼ਾ*

[ਇਸ ਵਿਸ਼ੇ ਬਾਰੇ ਕੁਝ ਜਾਣਕਾਰੀ ਵਰਾਹਮਿਹਿਰ ਦੀ *ਸੰਹਿਤਾ* ਵਿਚੋਂ ਲਈ ਗਈ ਹੈ, ਅਤੇ ਗ੍ਰਹਿਣਾ ਦੇ ਚੱਕਰਾ ਅਤੇ ਉਨ੍ਹਾ ਵਿਚੋਂ ਹਰੇਕ ਦੇ ਖਾਸ *ਸੁਆਮੀਆਂ* ਅਤੇ ਉਨ੍ਹਾ ਤੋਂ ਮਿਲਣ ਵਾਲੀਆ ਭਵਿੱਖ-ਸੂਚਨਾਵਾ ਇਕ ਸੂਚੀ ਵਿਚ ਦਿੱਤੀਆ ਗਈਆ ਹਨ। ਦੂਜੇ ਨੁਕਤੇ ਬਾਰੇ ਅਲ-ਬਿਰੂਨੀ ਟਿੱਪਣੀ ਦਿੰਦਾ ਹੈ ਕਿ *ਪਰਵਾਂ* ਦੇ ਜੋਤਿਸ਼ ਬਾਰੇ ਪੂਰਵ-ਲੱਛਣਾ ਦੇ ਸੰਬੰਧ ਵਿਚ ਵਰਾਹਮਿਹਿਰ ਨੇ ਜੋ ਕੁਝ ਆਖਿਆ ਹੈ, ਉਹ ਉਸ ਦੀ ਡੂੰਘੀ ਵਿੱਦਵਤਾ ਦੇ ਮੁਤਾਬਿਕ ਨਹੀਂ।

*ਪਰਵਾਂ* ਦੀ ਗਿਣਤੀ ਲਈ ਨਿਯਮ *ਖੰਡਖਾਦਿਅਕ* ਵਿਚੋ ਲਏ ਗਏ ਹਨ, ਪੰਨੇ 115-117.]

ਅਧਿਆਇ 61

# ਧਰਮ ਅਤੇ ਖਗੋਲ-ਵਿਗਿਆਨ ਦੇ ਸੰਬੰਧ ਵਿਚ ਕਾਲ ਦੇ ਵਿਭਿੰਨ ਮਾਨਾਂ ਦੇ ਸੁਆਮੀ ਅਤੇ ਸੰਬੰਧਿਤ ਵਿਸ਼ੇ

ਕਿਨ੍ਹਾਂ ਮਾਨਾ ਦੇ ਸੁਆਮੀ ਹਨ ਅਤੇ ਕਿਨ੍ਹਾ ਦੇ ਨਹੀਂ

ਮਿਆਦ, ਜਾਂ ਸਮੇਂ ਦਾ ਫੈਲਾਉ ਸਿਰਫ਼ *ਉਸੇ* ਦੀ ਆਯੂ ਹੋਣ ਕਾਰਨ ਸ੍ਰਿਸ਼ਟਾ ਉਤੇ ਹੀ ਲਾਗੂ ਹੁੰਦਾ ਹੈ, ਅਤੇ ਇਹ ਆਰੰਭ ਤੇ ਅੰਤ ਨਾਲ ਨਿਰਧਾਰਿਤ ਨਹੀਂ ਹੁੰਦਾ। ਅਸਲ ਵਿਚ, ਇਹ ਉਸ ਦੀ ਸਦੀਵਤਾ ਹੈ। ਉਹ ਇਸ ਨੂੰ ਅਕਸਰ *ਆਤਮਾ*, ਅਰਥਾਤ *ਪੁਰਸ਼* ਆਖਦੇ ਹਨ। ਪਰ ਸਾਧਾਰਣ ਸਮੇਂ ਦਾ ਗਤੀ ਰਾਹੀਂ ਨਿਰਣਾ ਕੀਤਾ ਜਾ ਸਕਦਾ ਹੈ। ਉਸ ਦੇ ਵੱਖ-ਵੱਖ ਅੰਸ਼ ਸ੍ਰਿਸ਼ਟਾ (ਬ੍ਰਹਮਾ) ਦੇ ਸਿਵਾ ਦੂਜੇ ਪ੍ਰਾਣੀਆ ਤੇ, ਅਤੇ *ਪੁਰਸ਼* ਤੋਂ ਸਿਵਾ ਹੋਰ ਕੁਦਰਤੀ ਚਮਤਕਾਰਾਂ ਉਤੇ ਲਾਗੂ ਹੁੰਦੇ ਹਨ। ਇਸ ਤਰ੍ਹਾ *ਕਲਪ* ਦੀ ਵਰਤੋਂ ਬ੍ਰਹਮਾ ਦੇ ਸੰਬੰਧ ਵਿਚ ਹੁੰਦੀ ਹੈ ਕਿਉਂਕਿ ਇਹ ਉਸ ਦਾ ਦਿਨ ਤੇ ਰਾਤ ਹੈ, ਅਤੇ ਉਸ ਦੀ ਉਮਰ ਇਸ ਤੋਂ ਨਿਸਚਿਤ ਹੁੰਦੀ ਹੈ।

ਹਰ ਇਕ *ਮਨਵੰਤਰ* ਦਾ ਇਕ ਖ਼ਾਸ ਸੁਆਮੀ ਹੈ, ਜਿਸ ਨੂੰ *ਮਨੂ* ਆਖਦੇ ਹਨ, ਜਿਸ ਦਾ ਵਰਣਨ ਵਿਸ਼ੇਸ਼ ਗੁਣਾ ਰਾਹੀਂ ਕੀਤਾ ਜਾਂਦਾ ਹੈ, ਜਿਨ੍ਹਾਂ ਦਾ ਜ਼ਿਕਰ ਕਿਸੇ ਪਿਛਲੇ ਅਧਿਆਇ ਵਿਚ ਪਹਿਲਾਂ ਹੀ ਹੋ ਚੁੱਕਾ ਹੈ। ਦੂਜੇ ਪਾਸੇ, ਮੈਂ *ਚਤੁਰਯੁਗਾ* ਜਾਂ ਯੁਗਾ ਦੇ ਸੁਆਮੀਆ ਬਾਰੇ ਕਦੇ ਕੁਝ ਨਹੀਂ ਸੁਣਿਆ।

[ਅਲ-ਬਿਰੂਨੀ ਸਾਲ ਅਤੇ ਮਹੀਨੇ ਦੇ ਸੁਆਮੀਆਂ ਦੀ ਗਿਣਤੀ ਕਰਨ ਦੇ ਨਿਯਮਾ ਦਾ ਜ਼ਿਕਰ ਕਰਦਾ ਹੈ ਜਿਵੇਂ ਕਿ ਉਹ *ਖੰਡਖਾਦਿਅਕ* ਵਿਚ ਦਿੱਤੇ ਗਏ ਹਨ, ਅਤੇ 'ਸਰਬਵਿਆਪਕ ਰੂਪ ਵਿਚ ਵਰਤੇ ਜਾਂਦੇ ਹਨ।' *ਵਿਸ਼ਨੂੰ-ਧਰਮ* ਨਛੱਤਰਾ ਦੇ ਸੁਆਮੀਆ ਦੀ ਸੂਚੀ ਵੀ ਦਰਾਸਾਈ ਗਈ ਹੈ। ਪੰਨੇ 119-122.]

ਅਧਿਆਇ 62

# ਸੱਠ-ਸਾਲਾ ਸੰਮਤਸਰ, ਅਰਥਾਤ ਸ਼ਸ਼ਟੀਅਬਦ

ਸੰਮਤਸਰ ਸ਼ਬਦ, ਜਿਸ ਦਾ ਅਰਥ *ਸਾਲ* ਹੈ। ਸੂਰਜ ਅਤੇ ਬ੍ਰਹਸਪਤੀ ਦੇ ਚੱਕਰਾ ਦੇ ਆਧਾਰ ਉੱਤੇ ਬਣਾਏ ਹੋਏ ਸਾਲਾ ਦੇ ਚੱਕਰਾ ਲਈ ਇਕ ਵਿਗਿਆਨਿਕ ਪਰਿਭਾਸ਼ਾ ਹੈ। ਇਸ ਵਿਚ ਬ੍ਰਿਹਸਪਤੀ ਦੇ ਸੌਰ ਲਗਨ ਨੂੰ ਆਰੰਭ ਗਿਣਿਆ ਜਾਦਾ ਹੈ। *ਸੰਮਤਸਰ* ਸੱਠ ਸਾਲਾ ਵਿਚ ਘੁੰਮਦਾ ਹੈ, ਅਤੇ ਇਸੇ ਲਈ ਇਸ ਨੂੰ ਸ਼ਸ਼ਟੀਅਬਦ, ਅਰਥਾਤ ਸੱਠ ਸਾਲ (ਦਾ ਸਮੂਹ) ਆਖਦੇ ਹਨ

*ਸੰਮਤਸਰ ਅਤੇ ਸਸਟੀਅਬਦ ਦੀ ਵਿਆਖਿਆ*

ਵੱਡੇ-ਵੱਡੇ ਯੁਗ ਧਨਿਸ਼ਠਾ ਨਛੱਤਰ ਦੇ ਸ਼ੁਰੂ ਅਤੇ ਮਾਘ ਮਹੀਨੇ ਦੇ ਆਰੰਭ ਵਿਚ ਬ੍ਰਿਹਸਪਤੀ ਦੇ ਸੌਰ ਲਗਨ ਨਾਲ ਸ਼ੁਰੂ ਹੁੰਦੇ ਹਨ। ਛੋਟੇ *ਯੁਗਾਂ* ਦਾ ਵੱਡੇ *ਯੁਗਾਂ* ਦੇ ਅੰਦਰ ਇਕ ਖ਼ਾਸ ਕ੍ਰਮ ਹੈ। ਉਹ ਸਮੂਹਾ ਵਿਚ ਵੰਡੇ ਹੋਏ ਹਨ। ਇਨ੍ਹਾ ਸਮੂਹਾਂ ਅੰਦਰ ਸਾਲਾਂ ਦੀਆਂ ਖ਼ਾਸ ਗਿਣਤੀਆਂ ਸ਼ਾਮਲ ਹਨ, ਅਤੇ ਇਨ੍ਹਾ ਵਿਚੋਂ ਹਰ ਇਕ ਦਾ ਇਕ ਖਾਸ ਸੁਆਮੀ ਹੈ। ਇਹ ਵੰਡ ਅਗਲੀ ਸੂਚੀ ਵਿਚ ਦੱਸੀ ਗਈ ਹੈ.....

*ਸਸਟੀਅਬਦ ਵਿਚ ਛੋਟੇ ਕਾਲ ਚੱਕਰ*

[ਸੂਚੀ ਪੰਨਾ 125 ਉਤੇ ਦਿੱਤੀ ਗਈ ਹੈ।]

ਫਿਰ, ਸੱਠ ਸਾਲਾਂ ਵਿਚੋਂ ਹਰੇਕ ਵੱਖ-ਵੱਖ ਸਾਲ ਦਾ ਆਪਣਾ ਇਕ ਨਾਮ ਹੈ ਅਤੇ *ਯੁਗਾਂ* ਦੇ ਵੀ ਅਜਿਹੇ ਨਾਮ ਹਨ, ਜਿਹੜੇ ਉਨ੍ਹਾਂ ਦੇ ਸੁਆਮੀਆਂ ਦੇ ਵੀ ਨਾਂ ਹਨ। ਇਹ ਸਾਰੇ ਨਾਮ ਅੱਗੇ ਅੰਕਿਤ ਸੂਚੀ ਵਿਚ ਦੱਸੇ ਗਏ ਹਨ।

*ਸੰਮਤਸਰ*

ਇਸ ਸੂਚੀ ਦੀ ਵਰਤੋਂ ਪਹਿਲਾ ਵਾਲੀ ਸੂਚੀ ਵਾਗ ਹੀ ਕਰਨੀ ਚਾਹੀਦੀ ਹੈ, ਕਿਉਂਕਿ ਤੁਸੀਂ (ਸੱਠ ਸਾਲਾ ਦੇ) ਸਾਰੇ ਕਾਲ-ਚੱਕਰ ਦੇ ਹਰੇਕ ਸਾਲ ਦਾ ਨਾਂ ਉਸੇ ਦੇ ਸਮਾਨ ਸੰਖਿਆ ਦੇ ਹੇਠਾ ਦੇਖਦੇ ਹੋ। ਇਕਹਿਰੇ ਨਾਵਾ ਦੇ ਅਰਥਾਂ ਅਤੇ ਉਨ੍ਹਾ ਦੇ ਪਹਿਲਾ ਦਿਸਣ ਵਾਲੇ ਲੱਛਣਾਂ ਦੀ ਵਿਆਖਿਆ ਕਰਨਾ ਇਕ ਬਹੁਤ ਲੰਬਾ ਕੰਮ ਹੈ। ਇਹ ਸਾਰਾ ਕੁਝ *ਸੰਹਿਤਾ* ਨਾਮੀ ਪੁਸਤਕ ਵਿਚ ਮਿਲਦਾ ਹੈ।

(ਸੂਚੀ 127-28 ਪੰਨਿਆ ਉਤੇ ਦਿੱਤੀ ਗਈ ਹੈ।)

ਜਦੋਂ ਸੰਮਤਸਰ ਦੇ ਇਨ੍ਹਾਂ ਕਲਪਿਤ ਨਾਂਵਾ ਅੰਦਰ ਮੈਂ ਜਾਤੀਆਂ, ਰੁੱਖਾਂ ਅਤੇ ਪਹਾੜਾ ਦੇ ਨਾਮ ਸੁਣੇ, ਤਾ ਮੈਨੂੰ ਆਪਣੇ ਸੂਚਨਾ ਦੇਣ ਵਾਲਿਆ ਉਤੇ ਸੱਕ ਹੋਇਆ, ਖ਼ਾਸ ਤੌਰ ਤੇ ਇਸ ਲਈ ਕਿ ਉਨ੍ਹਾ ਦਾ ਵੱਡਾ ਕੰਮ ਲੋਕਾ ਨੂੰ ਇਸ ਤਰ੍ਹਾਂ ਧੋਖਾ ਅਤੇ ਫ਼ਰੇਬ ਦੇਣਾ ਸੀ . ਮੈਂ ਉਨ੍ਹਾ ਵਿਚੋਂ ਇਕ-ਇਕ ਦੀ ਹੁਸ਼ਿਆਰੀ ਨਾਲ ਪੜਤਾਲ ਕੀਤੀ। ਮੈਂ ਉਨ੍ਹਾ ਤੋਂ ਉਹੋ ਪ੍ਰਸਨ ਉਲਟ-ਪੁਲਟ ਕੇ ਪੁੱਛੇ। ਪਰ ਹੈਰਾਨੀ ਦੀ ਗੱਲ ਹੈ ਕਿ ਮੈਨੂੰ ਵੱਖ-ਵੱਖ ਉੱਤਰ ਪ੍ਰਾਪਤ ਹੋਏ। ਰੱਬ ਹੀ ਸਭ ਕੁਝ ਜਾਣਦਾ ਹੈ!

ਅਧਿਆਇ 63

# ਬ੍ਰਾਹਮਣਾਂ ਦਾ ਜੀਵਨ ਅਤੇ ਕਰਤੱਵ

ਬ੍ਰਾਹਮਣ ਦਾ ਜੀਵਨ ਸੱਤ ਸਾਲ ਦੀ ਉਮਰ ਮਗਰੋ, ਚਾਰ ਆਸਰਮਾ ਵਿਚ ਵੰਡਿਆ ਹੋਇਆ ਹੈ। ਪਹਿਲਾ ਹਿੱਸਾ ਅੱਠਵੇ ਸਾਲ ਨਾਲ ਸੁਰੂ ਹੁੰਦਾ ਹੈ, ਜਦ ਕਿ ਬ੍ਰਾਹਮਣ ਉਸ ਨੂੰ ਸਿੱਖਿਆ ਦੇਣ, ਉਸ ਨੂੰ ਉਸ ਦੇ ਕਰਨ ਯੋਗ ਕੰਮ ਸਿਖਾਉਣ, ਉਨ੍ਹਾ ਦੇ ਪੱਕੇ ਰਹਿਣ ਅਤੇ ਜੀਵਨ ਭਰ ਉਨ੍ਹਾ ਨੂੰ ਧਾਰਨ ਕਰਨ ਦੀ ਤਾਕੀਦ ਕਰਨ ਲਈ ਇਕੱਠੇ ਹੁੰਦੇ ਹਨ। ਤਦ ਉਹ ਉਸ ਦੇ ਲੱਕ ਦੇ ਦੁਆਲੇ ਕਮਰਬੰਦ ਬੰਨ੍ਹਦੇ ਹਨ ਅਤੇ ਉਸ ਨੂੰ ਜਨੇਊ *ਯਜਨੋਪਵਿਤਾ* ਦਾ ਇਕ ਜੋੜਾ-ਅਰਥਾਤ ਨੌ ਇਕਹਿਰੇ ਧਾਗਿਆ ਨੂੰ ਇਕੱਠੇ ਵੱਟ ਕੇ ਬਣਾਈ ਹੋਈ ਇਕ ਮਜਬੂਤ ਰੱਸੀ, ਅਤੇ ਇਕ ਤੀਜਾ ਜਨੇਊ, ਜਿਹੜਾ ਕੱਪੜੇ ਦਾ ਬਣਿਆ ਹੋਇਆ ਹੁੰਦਾ ਹੈ, ਦਿੰਦੇ ਹਨ। ਇਹ ਖੱਬੇ ਮੋਢੇ ਤੋ ਸੱਜੇ ਕੂਲ੍ਹੇ ਤਕ ਜਾਦਾ ਹੈ। ਨਾਲ ਹੀ ਉਸ ਨੂੰ ਧਾਰਣ ਕਰਨ ਹੀ ਇਕ ਡੰਡਾ ਅਤੇ *ਦਰਭ* ਨਾਮੀ ਖਾਸ ਘਾਹ ਦਾ ਇਕ ਛੱਲਾ ਦਿੱਤਾ ਜਾਦਾ ਹੈ, ਜਿਸ ਨੂੰ ਉਹ ਸੱਜੇ ਹੱਥ ਦੀ ਅਨਾਮਿਕਾ (ਚੀਚੀ ਦੇ ਨਾਲ ਵਾਲੀ) ਉਂਗਲ ਵਿਚ ਪਾਉਂਦਾ ਹੈ। ਇਹ ਛੱਲਾ *ਪਵਿੱਤਰ* ਵੀ ਅਖਵਾਉਂਦਾ ਹੈ। ਸੱਜੇ ਹੱਥ ਦੀ ਅਨਾਮਿਕਾ ਉਂਗਲ ਵਿਚ ਇਸ ਛੱਲੇ ਨੂੰ ਪਾਉਣ ਤੋਂ ਉਸ ਦਾ ਉੱਦੇਸ ਇਹ ਹੁੰਦਾ ਹੈ ਕਿ ਇਹ ਉਨ੍ਹਾ ਸਭਨਾ ਲਈ, ਜਿਹੜੇ ਉਸ ਹੱਥ ਤੋਂ ਦਾਨ ਪ੍ਰਾਪਤ ਕਰਨ, ਕਲਿਆਣਕਾਰੀ ਅਤੇ ਸੁਖਦਾਇਕ ਹੋਵੇ। ਇਸ ਛੱਲੇ ਨੂੰ ਪਾਉਣ ਦੀ ਜਿੰਮੇਵਾਰੀ ਇਤਨੀ ਔਖੀ ਨਹੀ ਜਿੰਨੀ ਜਨੇਊ ਜਾ *ਯਜਨੋਪਵਿਤ* ਧਾਰਨ ਕਰਨ ਦੀ ਹੈ ਕਿਉਂਕਿ ਜਨੇਊ ਤੋਂ ਉਹ ਆਪਣੇ ਆਪ ਨੂੰ ਕਿਸੇ ਵੀ ਹਾਲਤ ਵਿਚ ਅਲਗ ਨਹੀਂ ਕਰ ਸਕਦਾ। ਜੇ ਖਾਣ ਵੇਲੇ ਜਾ ਕਿਸੇ ਪ੍ਰਾਕ੍ਰਿਤਿਕ ਹਾਜਤ ਨੂੰ ਪੂਰਾ ਕਰਨ ਵੇਲੇ ਵੀ ਉਹ ਇਸ ਨੂੰ ਉਤਾਰ ਦਿੰਦਾ ਹੈ, ਤਾ ਉਹ ਇਕ ਅਜਿਹਾ ਪਾਪ ਕਰਦਾ ਹੈ ਜਿਹੜਾ ਪ੍ਰਾਸ਼ਚਿਤ ਦੇ ਕਿਸੇ ਕਰਮ ਵ੍ਰਤ ਜਾ ਦਾਨ ਤੋਂ ਬਿਨਾ ਦੂਰ ਨਹੀਂ ਹੋ ਸਕਦਾ।

ਬ੍ਰਾਹਮਣ-ਜੀਵਨ ਦਾ ਪਹਿਲਾ ਆਸਰਮ

ਬ੍ਰਾਹਮਣ ਦੇ ਜੀਵਨ ਦੀ ਇਹ ਪਹਿਲੀ ਅਵਸਥਾ ਉਸ ਦੀ ਉਮਰ ਦੇ ਪੱਚੀਵੇਂ ਸਾਲ ਤਕ, ਜਾ *ਵਿਸਨੂੰ-ਪੁਰਾਣ* ਅਨੁਸਾਰ ਉਸ ਦੇ ਅਠਤਾਲ੍ਹੀਵੇਂ ਸਾਲ ਤਕ ਰਹਿੰਦੀ ਹੈ। ਉਸ ਦਾ ਫ਼ਰਜ ਬ੍ਰਹਮਚਰਯ ਦਾ ਪਾਲਨ ਕਰਨਾ, ਧਰਤੀ ਨੂੰ ਆਪਣਾ ਬਿਸਤਰ ਬਣਾਉਣਾ, ਵੇਦ ਅਤੇ

ਉਸ ਦੇ ਭਾਸ ਦਾ ਅਤੇ ਬ੍ਰਹਮ-ਵਿੱਦਿਆ ਅਤੇ ਧਰਮ-ਸ਼ਾਸਤ੍ਰ ਦਾ ਅਧਿਐਨ ਕਰਨਾ ਹੈ। ਇਹ ਸਭ ਕੁਝ ਉਸ ਨੂੰ ਇਕ ਗੁਰੂ ਪੜ੍ਹਾਉਂਦਾ ਹੈ, ਜਿਸ ਦੀ ਉਹ ਦਿਨ-ਰਾਤ ਸੇਵਾ ਕਰਦਾ ਹੈ। ਉਹ ਦਿਨ ਵਿਚ ਤਿੰਨ ਵਾਰੀ ਇਸ਼ਨਾਨ ਅਤੇ ਦਿਨ ਦੇ ਸ਼ੁਰੂ ਅਤੇ ਅਖੀਰ ਵਿਚ ਅੱਗ ਵਿਚ ਹਵਨ ਕਰਦਾ ਹੈ। ਹਵਨ ਮਗਰੋਂ ਉਹ ਆਪਣੇ ਗੁਰੂ ਦੀ ਪੂਜਾ ਕਰਦਾ ਹੈ। ਉਹ ਇਕ ਦਿਨ ਵ੍ਰਤ ਰੱਖਦਾ ਹੈ ਅਤੇ ਇਕ ਦਿਨ ਉਸ ਨੂੰ ਤੋੜਦਾ ਹੈ, ਪਰ ਉਸ ਨੂੰ ਮਾਸ ਖਾਣ ਦੀ ਕਦੀ ਇਜਾਜਤ ਨਹੀਂ। ਉਹ ਗੁਰੂ ਦੇ ਘਰ ਵਿਚ ਹੀ ਵਾਸ ਕਰਦਾ ਹੈ। ਉਹ ਸਿਰਫ਼ ਭਿਖਸ਼ਾ ਲਿਆਉਣ ਲਈ ਹੀ ਇਥੋਂ ਬਾਹਰ ਨਿਕਲਦਾ ਹੈ; ਅਤੇ ਦਿਨ ਵਿਚ ਇਕ ਵਾਰੀ, ਦੁਪਹਿਰ ਜਾ ਸ਼ਾਮ ਵੇਲੇ, ਪੰਜ ਤੋ ਵੱਧ ਘਰਾਂ ਤੋਂ ਭੀਖ ਨਹੀਂ ਮੰਗਦਾ। ਜੋ ਕੁਝ ਭਿਖਸ਼ਾ ਉਸ ਨੂੰ ਮਿਲਦੀ ਹੈ, ਉਹ ਉਸ ਨੂੰ ਗੁਰੂ ਦੇ ਸਾਹਮਣੇ ਰੱਖ ਦਿੰਦਾ ਹੈ, ਤਾਂ ਕਿ ਉਹ ਜੋ ਕੁਝ ਚਾਹੇ, ਉਸ ਵਿਚੋਂ ਲੈ ਲਵੇ। ਤਾ ਫਿਰ ਗੁਰੂ ਉਸ ਨੂੰ ਬਾਕੀ ਬਚਿਆ ਹੋਇਆ ਹਿੱਸਾ ਖਾਣ ਲਈ ਆਗਿਆ ਦੇ ਦਿੰਦਾ ਹੈ। ਇਸ ਤਰ੍ਹਾ ਸ਼ਿਸ਼ ਆਪਣੇ ਗੁਰੂ ਦੇ ਬਚੇ ਹੋਏ ਭੋਜਨ ਤੋਂ ਆਪਣੀ ਪਾਲਣਾ ਕਰਦਾ ਹੈ। ਇਸ ਦੇ ਨਾਲ ਹੀ ਉਹ ਅਗਨੀ ਲਈ *ਪਲਾਸ਼* ਅਤੇ *ਦਰਭ* ਦੀ ਲੱਕੜੀ ਹਵਨ ਕਰਨ ਲਈ ਲੈ ਆਉਂਦਾ ਹੈ। ਕਿਉਂਕਿ ਹਿੰਦੂ ਲੋਕ ਅਗਨੀ ਦੀ ਬਹੁਤ ਪੂਜਾ ਅਤੇ ਆਦਰ ਕਰਦੇ ਹਨ। ਦੂਜੀਆਂ ਸਾਰੀਆ ਜਾਤੀਆਂ ਦੀ ਵੀ ਇਸ ਤਰ੍ਹਾ ਦੀ ਸਥਿਤੀ ਹੈ। ਉਹ ਸਦਾ ਇਹੋ ਸਮਝਦੀਆ ਸਨ ਕਿ ਦੇਵਤਾ ਵਲੋਂ ਬਲੀ ਤਾਂ ਹੀ ਪ੍ਰਵਾਨ ਹੁੰਦੀ ਹੈ, ਜਦ ਉਸ ਉਤੇ ਅੱਗ ਉਤਰਦੀ ਹੈ। ਹੋਰ ਕਿਸੇ ਵੀ ਤਰ੍ਹਾ ਦੀ ਪੂਜਾ—ਬੁਤਾ ਦੀ ਪੂਜਾ, ਤਾਰਿਆ, ਗਊਆ, ਖੇਤਿਆਂ ਜਾ ਮੂਰਤੀਆ ਦੀ ਪੂਜਾ—ਉਨ੍ਹਾਂ ਨੂੰ ਇਸ ਤੋਂ ਹਟਾਉਣ ਵਿਚ ਸਫਲ ਨਹੀਂ ਹੋਈ। ਇਸ ਲਈ ਬੱਸ਼ਾਰ ਇਬਨ ਬੁਰਦ ਆਖਦਾ ਹੈ: "ਜਦ ਤੋਂ ਅਗਨੀ ਹੈ, ਇਸ ਦੀ ਪੂਜਾ ਹੁੰਦੀ ਆਈ ਹੈ।"

ਉਨ੍ਹਾਂ ਦੇ ਜੀਵਨ ਦੀ ਦੂਜੀ ਅਵਸਥਾ ਪੱਚੀਵੇਂ ਸਾਲ ਤੋਂ ਸ਼ੁਰੂ ਹੋ ਕੇ ਪੰਜਾਹਵੇਂ ਸਾਲ ਤਕ, ਜਾ ਵਿਸ਼ਨੂੰ-ਪੁਰਾਣ ਅਨੁਸਾਰ, ਸੱਤਰਵੇ ਸਾਲ ਤਕ ਹੈ। ਗੁਰੂ ਉਸ ਨੂੰ ਵਿਆਹ ਕਰਨ ਦੀ ਆਗਿਆ ਦਿੰਦਾ ਹੈ। ਉਹ ਵਿਆਹ ਕਰਕੇ ਇਕ ਪਰਿਵਾਰ ਦੀ ਸਥਾਪਨਾ ਅਤੇ ਸੰਤਾਨ ਦੀ ਕਾਮਨਾ ਕਰਦਾ ਹੈ, ਪਰ ਉਹ ਮਹੀਨੇ ਵਿਚ ਇਸਤ੍ਰੀ ਦੀ ਮਾਹਵਾਰੀ ਮੁੱਕਣ ਮਗਰੋਂ ਉਸ ਨਾਲ ਇਕੋ ਹੀ ਵਾਰੀ ਮੈਥੁਨ ਕਰਦਾ ਹੈ। ਉਸ ਨੂੰ ਬਾਰਾ ਸਾਲ ਤੋਂ ਵੱਧ ਉਮਰ ਦੀ ਇਸਤ੍ਰੀ ਨਾਲ ਵਿਆਹ ਕਰਨ ਦੀ ਆਗਿਆ ਨਹੀਂ। ਉਹ ਆਪਣਾ ਗੁਜ਼ਾਰਾ ਜਾਂ ਤਾ ਉਸ ਦਕਸ਼ਿਣਾ ਰਾਹੀਂ ਕਰਦਾ ਹੈ ਜਿਹੜੀ ਉਸ ਨੂੰ ਬ੍ਰਾਹਮਣਾਂ ਤੇ ਖੱਤਰੀਆਂ ਨੂੰ ਪੜ੍ਹਾਉਣ ਤੋਂ ਤਨਖਾਹ ਦੇ ਰੂਪ ਵਿਚ ਨਹੀਂ, ਸਗੋਂ ਤੋਹਫ਼ੇ ਦੀ ਸ਼ਕਲ ਵਿਚ ਮਿਲਦੀ ਹੈ, ਜਾਂ ਉਨ੍ਹਾ ਉਪਹਾਰਾਂ ਤੋਂ ਜਿਹੜੇ ਉਹ ਕਿਸੇ ਅਜਿਹੇ ਸ਼ਖਸ ਤੋਂ ਪ੍ਰਾਪਤ ਕਰਦਾ ਹੈ ਜਿਸ ਦੇ ਵਾਸਤੇ ਉਹ ਹਵਨ ਕਰਦਾ ਹੈ, ਜਾਂ ਰਾਜਿਆ ਅਤੇ ਧਨਵਾਨਾ ਤੋਂ ਭਿਖਸ਼ਾ ਮੰਗ ਕੇ, ਪਰ ਸ਼ਰਤ ਇਹ ਹੈ ਕਿ ਉਹ ਜ਼ਿੱਦ ਕਰਕੇ ਨਾ ਮੰਗੇ ਅਤੇ ਦੇਣ ਵਾਲੇ ਦੇ ਮਨ ਵਿਚ ਦੇਣ ਤੋਂ ਝਿਜਕ ਨਾ ਹੋਵੇ। ਉਨ੍ਹਾਂ ਲੋਕਾਂ ਦੇ ਘਰਾ ਵਿਚ ਸਦਾ ਇਕ ਬ੍ਰਾਹਮਣ ਰਹਿੰਦਾ ਹੈ ਜਿਹੜਾ ਉਥੇ ਧਰਮ ਤੇ ਪੁੰਨ ਦੇ ਕੰਮ ਕਰਾਉਂਦਾ ਹੈ। ਉਹ *ਪੁਰੋਹਿਤ* ਅਖਵਾਉਂਦਾ ਹੈ। ਅਖੀਰ, ਉਹ ਬ੍ਰਾਹਮਣ

ਬ੍ਰਾਹਮਣ ਦੇ ਜੀਵਨ ਦੀ ਦੂਜੀ ਅਵਸਥਾ

ਉਸ ਤੇ ਗੁਜ਼ਾਰਾ ਕਰਦਾ ਹੈ, ਜੋ ਕੁਝ ਉਹ ਧਰਤੀ ਤੇ ਜਾਂ ਰੁੱਖਾ ਤੋਂ ਇਕੱਠਾ ਕਰਦਾ ਹੈ। ਉਹ ਕੱਪੜਿਆਂ ਜਾ ਸੁਪਾਰੀਆਂ ਦਾ ਵਪਾਰ ਕਰ ਸਕਦਾ ਹੈ, ਪਰ ਚੰਗਾ ਇਹੋ ਹੈ ਕਿ ਉਹ ਆਪ ਵਪਾਰ ਨਾ ਕਰੇ, ਅਤੇ ਕੋਈ ਵੈਸ਼ ਉਸ ਦੇ ਵਾਸਤੇ ਵਪਾਰ ਕਰੇ, ਕਿਉਂਕਿ ਅਸਲ ਵਿਚ ਵਪਾਰ, ਧੋਖਾ ਦੇਣ ਅਤੇ ਝੂਠ ਬੋਲਣ ਕਰਕੇ ਜਿਹੜੇ ਇਸ ਨਾਲ ਰਲੇ ਹੋਏ ਹਨ, ਮਨ੍ਹਾ ਹੈ। ਵਪਾਰ ਦੀ ਆਗਿਆ ਉਸ ਨੂੰ ਸਿਰਫ਼ ਬਹੁਤ ਲੋੜ ਵੇਲੇ ਹੈ, ਜਦੋਂ ਕਿ ਉਸ ਕੋਲ ਗੁਜਾਰੇ ਦਾ ਹੋਰ ਕੋਈ ਸਾਧਨ ਨਾ ਹੋਵੇ। ਦੂਜੇ ਵਰਣਾਂ (ਜਾਤੀਆ) ਵਾਗ ਬ੍ਰਾਹਮਣ ਲਈ ਕਰ (ਅਰਥਾਤ ਟੈਕਸ) ਦੇਣਾ ਅਤੇ ਰਾਜਿਆਂ ਦੀ ਸੇਵਾ ਕਰਨਾ ਲਾਜ਼ਮੀ ਨਹੀਂ। ਨਾਲ ਹੀ ਉਸ ਨੂੰ ਲਗਾਤਾਰ ਘੋੜਿਆ ਅਤੇ ਗਊਆ ਵਿਚ, ਪਸ਼ੂਆਂ ਦੀ ਦੇਖ-ਭਾਲ ਵਿਚ, ਜਾ ਵਾਧੂ ਵਿਆਜ ਨਾਲ ਧਨ ਕਮਾਉਣ ਦੀ ਆਗਿਆ ਨਹੀਂ। ਨੀਲਾ ਰੰਗ ਉਸ ਦੇ ਵਾਸਤੇ ਅਪਵਿੱਤਰ ਹੈ; ਇਥੋਂ ਤੀਕ ਕਿ ਜੇ ਉਹ ਉਸ ਦੇ ਸਰੀਰ ਨਾਲ ਲੱਗ ਜਾਵੇ, ਤਾ ਉਸ ਨੂੰ ਇਸ਼ਨਾਨ ਕਰਨਾ ਪੈਂਦਾ ਹੈ। ਅਖੀਰ ਉਸ ਨੂੰ ਸਦਾ ਅਗਨੀ ਦੇ ਸਾਹਮਣੇ ਢੋਲ ਵਜਾਉਣਾ, ਅਤੇ ਇਸ ਕੰਮ ਲਈ ਨਿਯਤ ਪਵਿੱਤਰ ਕਰਨਾ ਪੈਂਦਾ ਹੈ। ਅਖੀਰ ਉਸ ਨੂੰ ਸਦਾ ਅਗਨੀ ਦੇ ਸਾਹਮਣੇ ਢੋਲ ਵਜਾਉਣਾ, ਅਤੇ ਇਸ ਕੰਮ ਲਈ ਨਿਯਤ ਪਵਿੱਤਰ ਮੰਤਰਾ ਦਾ ਪਾਠ ਕਰਨਾ ਚਾਹੀਦਾ ਹੈ।

ਤੀਜੀ ਅਵਸਥਾ

ਬ੍ਰਾਹਮਣ ਦੇ ਜੀਵਨ ਦੀ ਤੀਜੀ ਅਵਸਥਾ ਪੰਜਾਹਵੇਂ ਸਾਲ ਤੋਂ ਪੰਝੱਤਰਵੇਂ ਸਾਲ ਤਕ, ਜਾ ਵਿਸ਼ਨੂੰ-ਪੁਰਾਣ ਅਨੁਸਾਰ, ਨੱਬੇਵੇਂ ਸਾਲ ਤਕ ਹੈ। ਉਹ ਸੰਸਾਰ ਦਾ ਤਿਆਗ ਕਰਦਾ ਹੈ, ਆਪਣੀ ਘਰ-ਗ੍ਰਹਿਸਥੀ ਨੂੰ ਛੱਡ ਦਿੰਦਾ ਹੈ, ਅਤੇ ਘਰਬਾਰ ਅਤੇ ਆਪਣੀ ਇਸਤ੍ਰੀ ਨੂੰ ਜੇ ਉਹ ਵਾਨਪ੍ਰਸਥ ਆਸ਼ਰਮ ਵਿਚ ਉਸ ਦੇ ਨਾਲ ਰਹਿਣਾ ਪਸੰਦ ਨਹੀਂ ਕਰਦੀ, ਤਾ ਆਪਣੀ ਸੰਤਾਨ ਦੇ ਹਵਾਲੇ ਕਰ ਦਿੰਦਾ ਹੈ। ਉਹ ਆਬਾਦੀ ਤੋਂ ਬਾਹਰ ਰਹਿੰਦਾ ਹੈ ਅਤੇ ਉਹੋ ਜੀਵਨ ਮੁੜ ਕੇ ਬਿਤਾਉਂਦਾ ਹੈ, ਜਿਹੜਾ ਉਸ ਨੇ ਪਹਿਲੇ ਆਸਰਮ ਵਿਚ ਬਤੀਤ ਕੀਤਾ ਸੀ। ਉਹ ਛੱਤ ਹੇਠਾ ਨਹੀਂ ਰਹਿੰਦਾ, ਅਤੇ ਨਾ ਹੀ ਰੁੱਖ ਦੀ ਛਾਲ ਤੋਂ ਬਿਨਾ ਹੋਰ ਕੋਈ ਕੱਪੜਾ ਧਾਰਨ ਕਰਦਾ ਹੈ। ਉਹ ਛਾਲ ਵੀ ਸਿਰਫ਼ ਉਤਨੀ ਹੀ, ਜਿਤਨੀ ਉਸ ਦੇ ਲੱਕ ਦੇ ਹਿੱਸੇ ਨੂੰ ਕੱਜਣ ਲਈ ਕਾਫ਼ੀ ਹੋਵੇ। ਉਹ ਭੁੰਜੇ ਬਿਸਤਰੇ ਤੋਂ ਬਿਨਾਂ ਸੌਂਦਾ ਹੈ ਅਤੇ ਸਿਰਫ਼ ਫਲ, ਸਾਗ-ਪੱਤੇ ਅਤੇ ਜੜ੍ਹਾ ਖਾ ਕੇ ਆਪਣਾ ਢਿੱਡ ਭਰਦਾ ਹੈ। ਉਹ ਆਪਣੇ ਵਾਲ ਵਧਾ ਲੈਂਦਾ ਹੈ ਅਤੇ ਉਨ੍ਹਾਂ ਵਿਚ ਤੇਲ ਨਹੀਂ ਲਾਉਂਦਾ।

ਚੌਥਾ ਆਸ਼ਰਮ

ਚੌਥਾ ਆਸ਼ਰਮ ਜੀਵਨ ਦੇ ਅੰਤ ਤਕ ਜਾਂਦਾ ਹੈ। ਉਹ ਭਗਵੇਂ ਕੱਪੜੇ ਪਾਉਂਦਾ ਹੈ ਅਤੇ ਹੱਥ ਵਿਚ ਇਕ ਦੰਡ (ਸੋਟੀ) ਰੱਖਦਾ ਹੈ। ਉਹ ਸਦਾ ਧਿਆਨ ਵਿਚ ਲੀਨ ਰਹਿੰਦਾ ਹੈ, ਉਹ ਮਨ ਨੂੰ ਮਿੱਤਰਤਾ ਅਤੇ ਵੈਰ ਤੋਂ ਰਹਿਤ ਕਰ ਦਿੰਦਾ ਹੈ ਅਤੇ ਕਾਮ, ਕ੍ਰੋਧ ਤੇ ਹਵਸ ਨੂੰ ਤਿਆਗ ਦਿੰਦਾ ਹੈ। ਉਹ ਕਿਸੇ ਨਾਲ ਗੱਲਬਾਤ ਨਹੀਂ ਕਰਦਾ। ਸਵਰਗੀ ਪੁੰਨ ਦੀ ਪ੍ਰਾਪਤੀ ਦੇ ਉੱਦੇਸ਼ ਤੋਂ ਜਦ ਉਹ ਕਿਸੇ ਪਵਿੱਤਰ ਥਾ ਦੀ ਯਾਤਰਾ ਕਰਦਾ ਹੈ, ਤਾਂ ਰਸਤੇ ਵਿਚ ਉਹ ਕਿਸੇ ਪਿੰਡ ਅੰਦਰ ਇਕ ਦਿਨ ਤੋਂ ਵੱਧ ਜਾਂ ਨਗਰ ਵਿਚ ਪੰਜ ਦਿਨਾ ਤੋਂ ਵੱਧ ਨਹੀਂ ਠਹਿਰ ਸਕਦਾ। ਜੇ ਉਸ ਨੂੰ ਕੋਈ ਕੁਝ ਦੇ ਦਿੰਦਾ ਹੈ, ਤਾਂ ਉਹ ਉਸ

ਵਿਚੋਂ ਅਗਲੇ ਦਿਨ ਵਾਸਤੇ ਕੁਝ ਬਚਾ ਕੇ ਨਹੀਂ ਰੱਖਦਾ। ਮੁਕਤੀ-ਮਾਰਗ ਦੀ ਚਿੰਤਾ ਕਰਨ ਅਤੇ ਉਸ ਮੋਖ਼ਸ਼ ਤਕ ਪੁੱਜਣ ਤੋਂ ਸਿਵਾ, ਜਿਥੋਂ ਇਸ ਸੰਸਾਰ ਅੰਦਰ ਫਿਰ ਮੁੜਨਾ ਨਹੀਂ ਹੁੰਦਾ, ਉਸ ਦਾ ਹੋਰ ਕੋਈ ਕੰਮ ਨਹੀਂ।

ਬ੍ਰਾਹਮਣ ਦੇ ਸਾਰੇ ਜੀਵਨ ਵਿਚ ਉਸ ਦਾ ਸਾਧਾਰਣ ਧਰਮ ਪੁੰਨਸ਼ੀਲਤਾ ਦੇ ਕੰਮ, ਦਾਨ ਦੇਣਾ ਅਤੇ ਦਾਨ ਲੈਣਾ ਹੈ। ਕਿਉਂਕਿ ਜੋ ਕੁਝ ਬ੍ਰਾਹਮਣ ਨੂੰ ਦਿੱਤਾ ਜਾਂਦਾ ਹੈ, ਉਹ *ਪਿੱਤਰਾਂ* ਕੋਲ ਮੁੜ ਆਉਂਦਾ ਹੈ ਅਰਥਾਤ (ਅਸਲ ਵਿਚ *ਪਿਤਰਾਂ* ਲਈ ਹੀ ਉਸ ਦਾ ਲਾਭ ਹੁੰਦਾ ਹੈ)। ਉਸ ਨੂੰ ਲਗਾਤਾਰ ਪੜ੍ਹਨਾ, ਯੱਗ ਕਰਨਾ, ਉਸ ਦੀ ਅੱਗ ਦੀ ਰੱਖਿਆ ਕਰਨਾ ਜਿਸ ਨੂੰ ਉਹ ਬਾਲਦਾ ਹੈ ਅਤੇ ਉਸ ਤੇ ਚੜ੍ਹਾਵਾ ਚੜ੍ਹਾਉਣਾ, ਉਸ ਦੀ ਪੂਜਾ ਕਰਨਾ ਅਤੇ ਇਸ ਨੂੰ ਬੁਝਣ ਤੋਂ ਬਚਾਉਣਾ ਚਾਹੀਦਾ ਹੈ, ਤਾ ਕਿ ਉਸ ਨੂੰ ਮੌਤ ਦੇ ਮਗਰੋਂ ਇਸੇ ਅੱਗ ਨਾਲ ਜਲਾਇਆ ਜਾਵੇ। ਇਸ ਨੂੰ *ਹੋਮ* (ਹਵਨ) ਆਖਦੇ ਹਨ।

ਬ੍ਰਾਹਮਣ ਦੇ ਫ਼ਰਜ਼

ਹਰ ਰੋਜ਼ ਉਹ ਤਿੰਨ ਵਾਰ ਜ਼ਰੂਰ ਇਸਨਾਨ ਕਰੇ। ਉਦੈ-ਕਾਲ ਦੀ *ਸੰਧੀ* ਵਿਚ ਅਰਥਾਤ ਸਵੇਰੇ ਤੜਕੇ, ਅਸਤਕਾਲ ਦੀ *ਸੰਧੀ* ਵਿਚ, ਅਰਥਾਤ ਸੰਧਿਆ ਵੇਲੇ, ਅਤੇ ਇਨ੍ਹਾ ਦੋਹਾਂ ਦੇ ਵਿਚਕਾਰ ਦੁਪਹਿਰ ਵੇਲੇ। ਪਹਿਲਾ ਇਸ਼ਨਾਨ ਨੀਂਦ ਦੇ ਕਾਰਨ ਹੈ, ਕਿਉਂਕਿ ਸਰੀਰ ਦੇ ਛੇਕ ਇਸ ਸਮੇਂ ਅੰਦਰ ਢਿੱਲੇ ਹੋ ਜਾਂਦੇ ਹਨ। ਇਸ਼ਨਾਨ ਕਰਨਾ, ਕਿਸੇ ਕਾਰਨ ਤੋਂ ਪੈਦਾ ਹੋ ਜਾਣ ਵਾਲੇ ਮਲ (ਮੈਲ) ਤੋਂ ਸ਼ੁੱਧ ਹੋਣ ਅਤੇ ਰੱਬੀ ਅਰਦਾਸ ਦੀ ਤਿਆਰੀ ਲਈ ਹੈ।

ਉਨ੍ਹਾਂ ਦੀ ਪ੍ਰਾਰਥਨਾ ਵਿਚ ਉਸਤਤ, ਕੀਰਤਨ ਅਤੇ ਆਪਣੀ ਖ਼ਾਸ ਵਿਧੀ ਅਨੁਸਾਰ ਨਮਸਕਾਰ ਆਦਿ ਕਰਨਾ ਹੁੰਦਾ ਹੈ, ਅਰਥਾਤ ਉਹ ਆਪਣੇ ਦੋਹਾਂ ਅੰਗੂਠਿਆਂ ਉਤੇ ਸਾਸਟਾਂਗ ਪ੍ਰਣਾਮ ਕਰਦੇ ਹਨ ਜਦ ਕਿ ਹੱਥਾਂ ਦੀਆਂ ਦੋਵੇ ਤਲੀਆਂ ਜੁੜੀਆ ਹੋਈਆਂ ਹਨ ਅਤੇ ਉਹ ਆਪਣੇ ਮੂੰਹ ਸੂਰਜ ਵਲ ਫੇਰਦੇ ਹਨ। ਕਾਰਨ ਇਹ ਹੈ ਕਿ ਸੂਰਜ, ਦੱਖਣ ਤੋਂ ਬਿਨਾ ਭਾਵੇਂ ਉਹ ਕਿਸੇ ਵੀ ਦਿਸ਼ਾ ਵਿਚ ਹੋਵੇ, ਉਨ੍ਹਾਂ ਲਈ ਪੂਜਾ-ਯੋਗ ਹੈ; ਕਿਉਂਕਿ ਉਹ ਦੱਖਣ ਵਲ ਮੂੰਹ ਕਰਕੇ ਪੁੰਨਸ਼ੀਲਤਾ ਦਾ ਕੋਈ ਵੀ ਕੰਮ ਨਹੀਂ ਕਰਦੇ। ਜਦ ਉਹ ਕਿਸੇ ਭੈੜੀ ਜਾਂ ਅਸ਼ੁਭ ਗੱਲ ਵਿਚ ਲੱਗੇ ਹੋਏ ਹੋਣ, ਤਾਂ ਹੀ ਉਹ ਦੱਖਣ ਵਲ ਮੂੰਹ ਕਰਦੇ ਹਨ।

ਜਿਸ ਵੇਲੇ ਸੂਰਜ ਧ੍ਰੁਵਵ੍ਰਿਤ (ਦੁਪਹਿਰ) ਤੋਂ ਝੁਕ ਜਾਂਦਾ ਹੈ, ਉਸ ਸਮੇਂ ਸਵਰਗੀ ਪੁੰਨ ਪ੍ਰਾਪਤ ਕਰਨ ਲਈ ਉਹ ਬਹੁਤ ਚੰਗਾ ਹੈ। ਇਸ ਲਈ ਇਸ ਵੇਲੇ ਬ੍ਰਾਹਮਣ ਨੂੰ ਜ਼ਰੂਰ ਸ਼ੁੱਧ ਹੋਣਾ ਚਾਹੀਦਾ ਹੈ।

ਸੰਧਿਆ ਦਾ ਵੇਲਾ ਰਾਤ ਦੇ ਭੋਜਨ ਅਤੇ ਪ੍ਰਾਰਥਨਾ ਦਾ ਸਮਾਂ ਹੈ। ਬ੍ਰਾਹਮਣ ਬਿਨਾਂ ਇਸ਼ਨਾਨ ਦੇ ਹੀ ਰਾਤ ਦਾ ਭੋਜਨ ਅਤੇ ਪ੍ਰਾਰਥਨਾ ਕਰ ਸਕਦਾ ਹੈ। ਇਸ ਲਈ ਇਹ ਗੱਲ ਸਪੱਸ਼ਟ ਹੈ ਕਿ ਤੀਜੇ ਇਸ਼ਨਾਨ ਬਾਰੇ ਨਿਯਮ ਇੰਨਾ ਸਖ਼ਤ ਨਹੀਂ, ਜਿਤਨਾ ਪਹਿਲੇ ਅਤੇ ਦੂਜੇ ਇਸ਼ਨਾਨ ਬਾਰੇ ਹੈ।

ਰਾਤ ਦਾ ਇਸ਼ਨਾਨ ਬ੍ਰਾਹਮਣ ਲਈ ਸਿਰਫ਼ ਗ੍ਰਹਿਣਾ ਦੇ ਸਮਿਆਂ ਅੰਦਰ ਹੀ ਜ਼ਰੂਰੀ ਹੈ, ਤਾਂ ਕਿ ਉਹ ਉਸ ਮੌਕੇ ਲਈ ਨਿਯਤ ਨਿਯਮ ਦਾ ਪਾਲਣ ਅਤੇ ਯੱਗ ਕਰਨ ਲਈ ਤਿਆਰ ਹੋਵੇ।

ਬ੍ਰਾਹਮਣ ਜਿੰਦਰਗੀ ਭਰ ਦਿਨ ਵਿਚ ਦੋ ਵਾਰੀ ਦੁਪਹਿਰ ਅਤੇ ਸ਼ਾਮ ਵੇਲੇ ਖਾਦਾ ਹੈ ਅਤੇ ਜਦੋਂ ਉਹ ਭੋਜਨ ਕਰਦਾ ਹੈ, ਤਾਂ ਪਹਿਲਾ ਉਹ ਉਤਨਾ ਭੋਜਨ, ਜਿਤਨਾ ਇਕ ਜਾ ਦੋ ਮਨੁੱਖਾਂ ਲਈ ਕਾਫ਼ੀ ਹੋਵੇ, ਦਾਨ ਦੇ ਰੂਪ ਵਿਚ ਵੱਖਰਾ ਰੱਖ ਲੈਂਦਾ ਹੈ, ਖ਼ਾਸ ਤੌਰ ਤੇ ਉਨ੍ਹਾਂ ਅਣਜਾਣੇ ਬ੍ਰਾਹਮਣਾਂ ਲਈ ਜਿਹੜੇ ਸਾਮ ਵੇਲੇ ਭਿਖਿਆ ਮੰਗਣ ਵਾਸਤੇ ਅਚਾਨਕ ਆ ਜਾਣ। ਉਨ੍ਹਾਂ ਦੀ ਪਾਲਣਾ ਕਰਨ ਦੇ ਸੰਬੰਧ ਵਿਚ ਲਾਪਰਵਾਹੀ ਕਰਨਾ ਭਾਰੀ ਪਾਪ ਹੈ। ਨਾਲ ਹੀ, ਉਹ ਕੁਝ ਭੋਜਨ ਪਸ਼ੂ-ਪੰਛੀਆ ਅਤੇ ਅਗਨੀ ਲਈ ਅੱਡ ਰੱਖ ਲੈਂਦਾ ਹੈ। ਜੋ ਕੁਝ ਬਾਕੀ ਬਚ ਜਾਂਦਾ ਹੈ, ਉਸ ਤੇ ਪਰਮਾਤਮਾ ਦਾ ਨਾਮ ਪੜ੍ਹ ਕੇ ਉਹ ਉਸ ਨੂੰ ਖਾਦਾ ਹੈ। ਉਸ ਦੀ ਥਾਲੀ ਵਿਚ ਜੋ ਕੁਝ ਬਾਕੀ ਬਚ ਜਾਦਾ ਹੈ, ਉਸ ਨੂੰ ਉਹ ਆਪਣੇ ਘਰ ਦੇ ਬਾਹਰ ਰੱਖ ਦਿੰਦਾ ਹੈ ਅਤੇ ਫਿਰ ਉਸ ਦੇ ਨੇੜੇ ਨਹੀਂ ਜਾਦਾ, ਕਿਉਂਕਿ ਹੁਣ ਉਹ ਉਸ ਦੇ ਲਈ ਗ੍ਰਹਿਣ ਕਰਨ ਯੋਗ ਨਹੀਂ ਰਿਹਾ। ਇਹ ਸੰਜੋਗ ਨਾਲ ਨੇੜਿਉਂ ਲੰਘਣ ਵਾਲੇ ਉਸ ਪ੍ਰਾਣੀ ਲਈ ਨਿਯਤ ਹੈ ਜਿਸ ਨੂੰ ਇਸ ਦੀ ਲੋੜ ਹੋਵੇ, ਭਾਵੇ ਉਹ ਮਨੁੱਖ ਹੋਵੇ, ਪੰਛੀ ਹੋਵੇ, ਕੁੱਤਾ ਜਾ ਕੋਈ ਹੋਰ ਹੋਵੇ।

ਬ੍ਰਾਹਮਣ ਕੋਲ ਪਾਣੀ ਲਈ ਭਾਡਾ ਜ਼ਰੂਰ ਹੋਣਾ ਚਾਹੀਦਾ ਹੈ। ਜੇ ਕੋਈ ਹੋਰ ਉਸ ਦੀ ਵਰਤੋਂ ਕਰ ਲਵੇ, ਤਾ ਉਸ ਨੂੰ ਤੋੜ ਦਿੱਤਾ ਜਾਂਦਾ ਹੈ। ਇਹੋ ਗੱਲ ਉਸ ਦੇ ਭੋਜਨ ਦੇ ਭਾਡਿਆ ਉਤੇ ਵੀ ਲਾਗੂ ਹੁੰਦੀ ਹੈ। ਮੈਂ ਅਜਿਹੇ ਬ੍ਰਾਹਮਣਾ ਨੂੰ ਦੇਖਿਆ ਹੈ ਜਿਹੜੇ ਆਪਣੇ ਰਿਸਤੇਦਾਰਾਂ ਨੂੰ ਆਪਣੇ ਨਾਲ ਇਕੋ ਹੀ ਥਾਲੀ ਵਿਚ ਖਾਣ ਦਿੰਦੇ ਸਨ, ਪਰ ਉਨ੍ਹਾਂ ਵਿਚੋਂ ਬਹੁਤ ਸਾਰੇ ਇਸ ਗੱਲ ਨੂੰ ਪਸੰਦ ਨਹੀਂ ਕਰਦੇ।

ਬ੍ਰਾਹਮਣ ਨੂੰ ਉੱਤਰ ਵਿਚ ਸਿੰਧ ਅਤੇ ਦੱਖਣ ਵਿਚ ਚਰਮਣਵਤੀ ਦਰਿਆ ਦੇ ਅੰਦਰਲੇ ਇਲਾਕੇ ਵਿਚ ਹੀ ਰਹਿਣਾ ਪੈਂਦਾ ਹੈ। ਉਸ ਨੂੰ ਇਨ੍ਹਾਂ ਦੋਹਾ ਦਰਿਆਵਾ ਵਿਚੋਂ ਕਿਸੇ ਇਕ ਨੂੰ ਲੰਘ ਕੇ ਤੁਰਕਾ ਦੇ ਜਾ ਕਰਨਾਟ ਦੇਸ ਦੇ ਵਿਚ ਦਾਖ਼ਲ ਹੋਣ ਦੀ ਆਗਿਆ ਨਹੀਂ। ਇਸ ਦੇ ਨਾਲ ਹੀ, ਉਸ ਲਈ ਪੂਰਬੀ ਅਤੇ ਪੱਛਮੀ ਮਹਾਸਾਗਰ ਦੇ ਵਿਚਕਾਰ ਰਹਿਣਾ ਜ਼ਰੂਰੀ ਹੈ। ਆਖਦੇ ਹਨ ਕਿ ਉਸ ਨੂੰ ਅਜਿਹੇ ਦੇਸ਼ ਵਿਚ ਰਹਿਣ ਦੀ ਆਗਿਆ ਨਹੀਂ ਜਿਸ ਵਿਚ ਉਹ ਘਾਹ ਨਹੀਂ ਉੱਗਦਾ ਜਿਸ ਦਾ ਛੱਲਾ ਉਹ ਅਨਾਮਿਕਾ ਉਂਗਲ ਵਿਚ ਪਾਉਂਦਾ ਹੈ; ਅਤੇ ਜਿਥੇ ਕਾਲੇ ਵਾਲਾ ਵਾਲੇ ਹਿਰਨ ਨਹੀਂ ਚਰਦੇ। ਇਹ ਵਰਣਨ ਉਸ ਸਾਰੇ ਦੇਸ਼ ਵਾਸਤੇ ਹੈ, ਜੋ ਉਨ੍ਹਾ ਸੀਮਾਵਾ ਦੇ ਅੰਦਰ ਹੈ ਜਿਨ੍ਹਾ ਦਾ ਹੁਣੇ ਜ਼ਿਕਰ ਹੋਇਆ ਹੈ। ਜੇ ਉਹ ਉਨ੍ਹਾ ਦੇ ਪਾਰ ਚਲਾ ਜਾਦਾ ਹੈ, ਤਾ ਉਹ ਪਾਪ ਕਰਦਾ ਹੈ ਅਤੇ ਇਸ ਦਾ ਪ੍ਰਾਸ਼ਚਿਤ ਲਾਜ਼ਮੀ ਹੋ ਜਾਂਦਾ ਹੈ।

ਅਜਿਹੇ ਨਗਰਾ ਵਿਚ ਜਿਥੇ ਘਰ ਅੰਦਰ ਉਹ ਸਾਰੇ ਦੀ ਸਾਰੀ ਥਾਂ, ਜੋ ਇਸ ਲਈ ਬਣਾਈ ਜਾਂਦੀ ਹੈ ਕਿ ਉਸ ਉਤੇ ਬੈਠ ਕੇ ਲੋਕ ਭੋਜਨ ਕਰਨ, ਚਿਕਨੀ ਮਿੱਟੀ ਨਾਲ ਪੋਚੀ ਨਹੀਂ ਜਾਦੀ, ਜਿਥੇ ਲੋਕ, ਇਸ ਦੇ ਉਲਟ ਹਰੇਕ ਭੋਜਨ ਕਰਨ ਵਾਲੇ ਸ਼ਖਸ ਲਈ ਇਕੋ ਥਾਂ ਤੇ ਪਾਣੀ ਪਾ ਕੇ ਅਤੇ ਉਸ ਨੂੰ ਗਊਆ ਦੇ ਗੋਹੇ ਨਾਲ ਪੋਚ ਕੇ ਅੱਡ-ਅੱਡ ਭੋਜਨ ਕਰਨ ਦੀ ਥਾ ਤਿਆਂਰ ਕਰਦੇ ਹਨ, ਉਥੇ ਬ੍ਰਾਹਮਣ ਦੇ ਭੋਜਨ ਕਰਨ ਵਾਲੀ ਥਾਂ ਦਾ ਆਕਾਰ ਚੌਕੋਰ ਹੋਣਾ ਚਾਹੀਦਾ ਹੈ। ਜਿਨ੍ਹਾ ਲੋਕਾ ਵਿਚ ਅਜਿਹੀਆਂ ਭੋਜਨ ਕਰਨ ਦੀਆ ਥਾਂਵਾਂ ਤਿਆਰ ਕਰਨ ਦੀ ਰੀਤ ਹੈ, ਉਹ ਇਸ ਰੀਤ ਦਾ ਕਾਰਨ ਇਹ ਦੱਸਦੇ ਹਨ—ਖਾਣ ਦੀ ਥਾਂ ਭੋਜਨ ਕਰਨ ਨਾਲ ਅਪਵਿੱਤਰ ਹੋ ਜਾਦੀ ਹੈ। ਜੇ ਭੋਜਨ ਦੀ ਕ੍ਰਿਆ ਮੁੱਕ ਚੁੱਕੀ ਹੈ, ਤਾਂ ਥਾਂ ਨੂੰ ਧੋ ਦਿੱਤਾ

ਜਾਂਦਾ ਹੈ, ਤਾ ਕਿ ਇਹ ਮੁੜ ਕੇ ਪਵਿੱਤਰ ਹੋ ਜਾਵੇ। ਇਸ ਤਰ੍ਹਾ ਜੇ ਅਪਵਿੱਤਰ ਥਾਂ ਨੂੰ ਇਕ ਵੱਖਰੇ ਚਿੰਨ੍ਹ ਰਾਹੀਂ ਅੱਡ ਨਹੀਂ ਕੀਤਾ ਜਾਦਾ, ਤਾਂ ਤੁਸੀਂ ਦੂਜੀ ਥਾਂ ਨੂੰ ਵੀ ਅਪਵਿੱਤਰ ਮੰਨ ਲਵੋਗੇ ਕਿਉਂਕਿ ਉਹ ਇਕ ਦੂਜੀ ਵਰਗੀਆ ਹਨ ਅਤੇ ਉਨ੍ਹਾਂ ਦੀ ਆਪਸ ਵਿਚ ਪਛਾਣ ਨਹੀਂ ਹੋ ਸਕਦੀ।

ਧਰਮ-ਸ਼ਾਸਤ੍ਰ ਵਿਚ ਬ੍ਰਾਹਮਣ ਲਈ ਪੰਜ ਵਸਤਾਂ ਦੀ ਮਨਾਹੀ ਹੈ—ਪਿਆਜ਼, ਲਸਣ, ਇਕ ਤਰ੍ਹਾ ਦਾ ਕੱਦੂ, ਗਾਜਰ ਵਰਗੇ ਇਕ ਪੌਦੇ ਦੀ ਜੜ੍ਹ ਜਿਸ ਨੂੰ ਕਨੋਨ (?) ਆਖਦੇ ਹਨ, ਅਤੇ ਇਕ ਹੋਰ ਸਬਜ਼ੀ ਜਿਹੜੀ ਉਨ੍ਹਾ ਦੇ ਤਲਾਵਾ ਦੁਆਲੇ ਉੱਗਦੀ ਹੈ ਜਿਸ ਨੂੰ *ਨਾਲੀ* ਆਖਦੇ ਹਨ।

## ਅਧਿਆਇ 64

# ਹੋਰ ਵਰਣਾਂ ਲਈ ਧਾਰਮਿਕ ਕ੍ਰਿਆਵਾਂ ਅਤੇ ਰੀਤੀ-ਰਿਵਾਜ

ਖੱਤਰੀ ਵੇਦ ਨੂੰ ਪੜ੍ਹਦਾ ਅਤੇ ਸਿੱਖਦਾ ਹੈ, ਪਰ ਇਸ ਨੂੰ ਪੜ੍ਹਾਉਂਦਾ ਨਹੀਂ। ਉਹ ਅੱਗ ਵਿਚ ਸਾਮੱਗ੍ਰੀ ਚੜ੍ਹਾਉਂਦਾ ਹੈ। ਅਤੇ ਪੁਰਾਣਾ ਦੇ ਨਿਯਮਾ ਅਨੁਸਾਰ ਚੱਲਦਾ ਹੈ। ਜਿਵੇ ਅਸੀਂ ਜਿਕਰ ਕਰ ਚੁੱਕੇ ਹਾ, ਜਿਨ੍ਹਾ ਥਾਵਾ ਉਤੇ ਭੋਜਨ ਕਰਨ ਲਈ ਚੌਕਾ ਬਣਾਇਆ ਜਾਦਾ ਹੈ, ਉਥੇ ਉਹ ਇਕ ਚੌਕੇ ਨੂੰ ਤਿਕੋਨ ਬਣਾਉਂਦਾ ਹੈ। ਉਹ ਪਰਜਾ ਉਤੇ ਹਕੂਮਤ ਕਰਦਾ ਹੈ ਅਤੇ ਉਸ ਦੀ ਰੱਖਿਆ ਲਈ ਲੜਾਈ ਲੜਦਾ ਹੈ, ਕਿਉਂਕਿ ਉਸ ਦਾ ਜਨਮ ਇਸੇ ਕੰਮ ਲਈ ਹੋਇਆ ਹੈ। ਉਹ ਤ੍ਰਿਹਰੇ ਜਨੇਊ ਦਾ ਇਕ ਧਾਗਾ ਪਾਉਂਦਾ ਹੈ ਅਤੇ ਸੂਤਰ ਦੀ ਇਕਹਿਰੀ ਰੱਸੀ ਧਾਰਨ ਕਰਦਾ ਹੈ। ਇਹ ਕੰਮ ਉਸ ਵੇਲੇ ਕੀਤਾ ਜਾਦਾ ਹੈ, ਜਦੋਂ ਉਸ ਦੀ ਉਮਰ ਦਾ ਬਾਰ੍ਹਵਾ ਸਾਲ ਖਤਮ ਹੋ ਜਾਦਾ ਹੈ।

ਵੱਖ-ਵੱਖ ਜਾਤਾ ਦੇ ਫਰਜ

ਵੈਸ਼ ਦਾ ਇਹ ਧਰਮ ਹੈ ਕਿ ਉਹ ਖੇਤੀ ਕਰੇ ਅਤੇ ਮਕਾਨ ਬਣਾਏ, ਪਸ਼ੂ ਪਾਲੇ ਅਤੇ ਬ੍ਰਾਹਮਣਾਂ ਦੀਆ ਜ਼ਰੂਰਤਾ ਨੂੰ ਪੂਰਿਆ ਕਰੇ। ਉਸ ਨੂੰ ਸਿਰਫ ਇਕਹਿਰਾ ਜਨੇਊ ਪਾਉਣ ਦੀ ਆਗਿਆ ਹੈ ਜਿਹੜਾ ਦੋ ਧਾਗਿਆ ਦਾ ਬਣਿਆ ਹੁੰਦਾ ਹੈ।

ਸ਼ੂਦਰ ਬ੍ਰਾਹਮਣ ਦੇ ਸੇਵਕ ਵਾਗ ਹੈ ਜਿਹੜਾ ਉਸ ਦੇ ਕੰਮ-ਕਾਰ ਦੀ ਦੇਖਭਾਲ ਅਤੇ ਉਸ ਦੀ ਸੇਵਾ ਕਰਦਾ ਹੈ। ਜੇ ਹੱਦੋਂ ਵੱਧ ਗਰੀਬ ਹੋਣ ਤੇ ਵੀ ਉਹ ਜਨੇਊ ਤੋਂ ਬਿਨਾਂ ਨਹੀਂ ਰਹਿਣਾ ਚਾਹੁੰਦਾ, ਤਾ ਉਹ ਸਿਰਫ਼ ਮੋਟੇ ਕੱਪੜੇ ਦਾ ਜਨੇਊ ਪਾ ਸਕਦਾ ਹੈ। ਹਰ ਅਜਿਹਾ ਕੰਮ, ਜਿਹੜਾ ਬ੍ਰਾਹਮਣ ਲਈ ਖ਼ਾਸ ਸਮਝਿਆ ਜਾਦਾ ਹੈ, ਜਿਵੇ ਈਸਵਰ ਅੱਗੇ ਪ੍ਰਾਰਥਨਾ ਕਰਨਾ, ਵੇਦ-ਪਾਠ ਅਤੇ ਹਵਨ, ਉਸ ਦੇ ਵਾਸਤੇ ਇਸ ਹੱਦ ਤਕ ਮਨ੍ਹਾਂ ਹੈ ਕਿ ਜਦੋਂ ਮਿਸਾਲ ਦੇ ਤੌਰ ਤੇ ਇਹ ਸਿੱਧ ਹੋ ਜਾਵੇ ਕਿ ਸੂਦਰ ਜਾ ਵੈਸ ਨੇ ਵੇਦ ਪੜ੍ਹਿਆ ਹੈ, ਤਦ ਬ੍ਰਾਹਮਣ ਲੋਕ ਰਾਜੇ ਦੇ ਸਾਹਮਣੇ ਉਸ ਉਤੇ ਦੋਸ ਲਾਉਂਦੇ ਹਨ ਅਤੇ ਰਾਜਾ ਉਸ ਦੀ ਜੀਭ ਕੱਟ ਦੇਣ ਦਾ ਹੁਕਮ ਦਿੰਦਾ ਹੈ। ਪਰ ਪਰਮਾਤਮਾ ਦਾ ਚਿੰਤਨ,

ਧਰਮ ਦੇ ਕੰਮ ਅਤੇ ਦਾਨ ਦੇਣ ਦੀ ਉਸ ਨੂੰ ਕੋਈ ਮਨਾਹੀ ਨਹੀਂ।

ਜਿਹੜਾ ਮਨੁੱਖ ਕੋਈ ਅਜਿਹਾ ਧੰਦਾ ਕਰਨ ਲੱਗਦਾ ਹੈ ਜਿਸ ਦੇ ਕਰਨ ਦਾ ਉਸ ਦੇ ਵਰਣ ਨੂੰ ਹੱਕ ਨਹੀਂ, ਮਿਸਾਲ ਦੇ ਤੌਰ ਤੇ ਬ੍ਰਾਹਮਣ ਦਾ ਵਪਾਰ ਕਰਨਾ ਜਾਂ ਸ਼ੂਦਰ ਦਾ ਖੇਤੀ ਕਰਨਾ ਤਾਂ ਉਹ ਅਜਿਹਾ ਪਾਪ ਕਰਦਾ ਹੈ, ਜਿਸ ਨੂੰ ਉਹ ਚੋਰੀ ਦੇ ਅਪਰਾਧ ਤੋਂ ਸਿਰਫ਼ ਕੁਝ ਘੱਟ ਹੀ ਸਮਝਦੇ ਹਨ।

[ਅਲ-ਬਿਰੂਨੀ ਫਿਰ ਹਿੰਦੂਆਂ ਦੀਆਂ ਪਰੰਪਰਕ ਕਥਾਵਾ ਵਿਚੋਂ ਇਕ ਨੂੰ ਦੁਹਰਾਉਂਦਾ ਹੈ, ਕਿ ਰਾਜਾ ਰਾਮ ਦੇ ਦਿਨਾਂ ਵਿਚ ਮਨੁੱਖੀ ਉਮਰ ਬਹੁਤ ਲੰਮੀ ਅਤੇ ਸੁਚੱਜੇ ਢੰਗ ਨਾਲ ਪਰਿਭਾਸ਼ਿਤ ਹੁੰਦੀ ਸੀ, ਇਥੋਂ ਤਕ ਕਿ ਕੋਈ ਬੱਚਾ ਆਪਣੇ ਪਿਤਾ ਦੇ ਸਾਹਮਣੇ ਨਹੀਂ ਮਰਦਾ ਸੀ। ਤਾਂ ਵੀ, ਇਕ ਵਾਰੀ, ਇਕ ਬ੍ਰਾਹਮਣ ਦਾ ਪੁੱਤਰ ਉਸ ਦੇ ਜਿਉਂਦੇ ਹੋਏ ਹੀ ਮਰ ਗਿਆ। ਤਾਂ ਬ੍ਰਾਹਮਣ ਉਸ ਬੱਚੇ ਨੂੰ ਰਾਜੇ ਦੇ ਮਹਿਲ ਵਿਚ ਲਿਆ ਕੇ ਆਖਣ ਲੱਗਾ ਕਿ ਦੇਸ਼ ਦੀ ਅਵਸਥਾ ਵਿਚ ਕੋਈ ਖਰਾਬੀ ਆ ਗਈ ਹੈ। ਤਦ ਰਾਮ ਨੇ ਇਸ ਦੀ ਵਜਹ ਦਾ ਪਤਾ ਲਾਉਣ ਲਈ ਕੋਸ਼ਿਸ਼ ਸ਼ੁਰੂ ਕੀਤੀ ਅਤੇ ਅਖੀਰ ਲੋਕਾਂ ਨੇ ਉਸ ਨੂੰ ਇਕ ਚੰਡਾਲ ਦਿਖਾਇਆ ਜਿਹੜਾ ਰੱਬੀ ਪੂਜਾ ਕਰ ਰਿਹਾ ਸੀ ਅਤੇ ਆਪਣੇ ਆਪ ਨੂੰ ਤਪੱਸਿਆ ਰਾਹੀਂ ਕਸ਼ਟ ਦੇਣ ਦਾ ਬਹੁਤ ਜਤਨ ਕਰ ਰਿਹਾ ਸੀ। ਰਾਜਾ ਸਵਾਰ ਹੋ ਕੇ ਉਸ ਦੇ ਕੋਲ ਗਿਆ। ਉਸ ਨੇ ਦੇਖਿਆ ਕਿ ਉਹ ਗੰਗਾ ਦੇ ਕੰਢੇ ਉਲਟਾ ਲਟਕਿਆ ਹੋਇਆ ਹੈ। ਰਾਜੇ ਨੇ ਆਪਣੇ ਧਨੁਸ਼ 'ਤੇ ਚਿੱਲਾ ਚੜ੍ਹਾ ਕੇ ਉਸ ਦੀਆਂ ਆਂਦਰਾਂ ਉਤੇ ਤੀਰ ਚਲਾ ਕੇ ਉਸ ਨੂੰ ਮਾਰ ਸੁੱਟਿਆ। ਫਿਰ ਉਸ ਨੇ ਆਖਿਆ "ਮੈਂ ਤੈਨੂੰ ਇਕ ਅਜਿਹੀ ਖ਼ਤਾ ਦੇ ਬਦਲੇ ਮਾਰ ਰਿਹਾ ਹਾਂ, ਜਿਸ ਦੇ ਕਰਨ ਦਾ ਤੈਨੂੰ ਕੋਈ ਹੱਕ ਨਹੀਂ।" ਜਦੋਂ ਰਾਜਾ ਮੁੜ ਕੇ ਮਹਿਲ ਵਿਚ ਆਇਆ, ਤਾ ਉਸ ਨੇ ਬ੍ਰਾਹਮਣ ਦੇ ਪੁੱਤਰ ਨੂੰ ਜਿਉਂਦਾ ਵੇਖਿਆ।)

ਚੰਡਾਲ ਤੋਂ ਬਿਨਾਂ ਬਾਕੀ ਸਾਰੇ ਲੋਕ, ਜਿਥੋਂ ਤੀਕ ਉਹ ਹਿੰਦੂ ਨਹੀਂ, ਮਲੇਛ ਅਰਥਾਤ ਅਪਵਿੱਤਰ ਅਖਵਾਉਂਦੇ ਹਨ, ਜਿਹੜੇ ਮਨੁੱਖਾਂ ਨੂੰ ਮਾਰਦੇ ਹਨ, ਪਸ਼ੂਆਂ ਦਾ ਵਧ ਕਰਦੇ ਅਤੇ ਗਊਆਂ ਦਾ ਮਾਸ ਖਾਂਦੇ ਹਨ।

ਇਨ੍ਹਾਂ ਸਭ ਭੇਦਾਂ ਦਾ ਮੂਲ ਵਰਣਾਂ ਜਾਂ ਸ਼੍ਰੇਣੀਆਂ ਦਾ ਭੇਦ ਹੈ, ਇਕ ਜਨਸਮੂਹ ਦੂਜਿਆਂ ਨੂੰ ਮੂਰਖ ਸਮਝਦਾ ਹੈ। ਇਸ ਗੱਲ ਤੋਂ ਛੁਟ, ਸਭ ਮਨੁੱਖ ਇਕ ਦੂਜੇ ਦੇ ਬਰਾਬਰ ਹਨ, ਜਿਵੇਂ ਵਾਸੁਦੇਵ ਨੇ ਮੁਕਤੀ ਦੀ ਖ਼ਾਹਿਸ਼ ਰੱਖਣ ਵਾਲੇ ਮਨੁੱਖ ਬਾਰੇ ਆਖਿਆ ਹੈ: "ਗਿਆਨੀ ਪੁਰਖ ਲਈ ਬ੍ਰਾਹਮਣ ਅਤੇ ਚੰਡਾਲ, ਮਿੱਤਰ ਅਤੇ ਵੈਰੀ, ਭਰੋਸੇਯੋਗ ਅਤੇ ਕਪਟੀ, ਇਸੇ ਤਰ੍ਹਾਂ ਹੀ ਸੱਪ ਅਤੇ ਨਿਉਲਾ ਇਕੋ ਜਿਹੇ ਹਨ। ਜੇ ਬੁੱਧੀਮਾਨ ਦੀਆਂ ਨਜ਼ਰਾਂ ਵਿਚ ਸਭ ਬਰਾਬਰ ਹਨ, ਤਾਂ ਅਗਿਆਨੀ ਨੂੰ ਉਹ (ਸ਼੍ਰੇਣੀਆਂ) ਇਕ ਦੂਜੀ ਤੋਂ ਅੱਡ ਅਤੇ ਵੱਖਰੀਆਂ ਜਾਪਦੀਆਂ ਹਨ......

ਵਰਣਾਂ ਦੀ ਬਰਾਬਰੀ ਬਾਰੇ ਦਾਰਸ਼ਨਿਕ ਮਤ

## ਅਧਿਆਇ 65

# ਯੱਗ

ਵੇਦ ਦੇ ਬਹੁਤੇ ਹਿੱਸੇ ਵਿਚ ਯੱਗਾਂ ਦਾ ਵਰਣਨ ਹੈ ਅਤੇ ਉਸ ਵਿਚ ਹਰ ਇਕ ਯੱਗ ਦੀ ਵਿਆਖਿਆ ਹੈ। ਯੱਗ ਫੈਲਾਉ ਵਿਚ ਵੱਖ-ਵੱਖ ਹਨ, ਇਥੋਂ ਤੀਕ ਕਿ ਉਨ੍ਹਾਂ ਵਿਚੋਂ ਕੁਝ ਅਜਿਹੇ ਹਨ ਜਿਨ੍ਹਾ ਨੂੰ ਉਨ੍ਹਾ ਦੇ ਰਾਜਿਆ ਵਿਚੋਂ ਸਭ ਤੋਂ ਵੱਡਾ ਹੀ ਕਰ ਸਕਦਾ ਹੈ। ਇਸ ਤਰ੍ਹਾ ਦਾ ਯੱਗ *ਅਸ੍ਵਮੇਧ* ਹੈ। ਇਕ ਘੋੜੀ[37] ਨੂੰ ਸੰਸਾਰ ਵਿਚ ਚਰਨ ਲਈ ਖੁੱਲ੍ਹੀ ਛੱਡ ਦਿੱਤਾ ਜਾਦਾ ਹੈ ਅਤੇ ਕੋਈ ਮਨੁੱਖ ਉਸ ਨੂੰ ਨਹੀਂ ਰੋਕਦਾ। ਸਿਪਾਹੀ ਉਸ ਦੇ ਪਿਛੇ-ਪਿਛੇ ਚੱਲਦੇ ਹਨ, ਉਸ ਨੂੰ ਹੱਕਦੇ ਹਨ ਅਤੇ ਉਸ ਦੇ ਅੱਗੇ ਉੱਚੀ ਆਵਾਜ਼ ਵਿਚ ਆਖਦੇ ਜਾਦੇ ਹਨ— "ਇਹ ਸਾਡੇ ਸੰਸਾਰ ਦੀ ਬਾਦਸ਼ਾਹ ਹੈ। ਜਿਹੜਾ ਇਸ ਨੂੰ ਨਹੀਂ ਮੰਨਦਾ, ਉਹ ਸਾਹਮਣੇ ਆਵੇ।" ਬ੍ਰਾਹਮਣ ਉਸ ਦੇ ਪਿੱਛੇ-ਪਿੱਛੇ ਚਲਦੇ ਹਨ ਅਤੇ ਜਿਥੇ-ਜਿਥੇ ਉਹ ਲਿਦ ਕਰਦੀ ਹੈ, ਉਥੇ ਨੇੜੇ ਉਹ (ਬ੍ਰਾਹਮਣ) ਹਵਨ ਕਰਦੇ ਹਨ। ਇਸ ਤਰ੍ਹਾ ਜਦ ਉਹ ਸਾਰੇ ਸੰਸਾਰ ਦੇ ਕੁਲ ਹਿੱਸਿਆ ਵਿਚੋਂ ਚੱਕਰ ਲਾ ਲੈਂਦੀ ਹੈ, ਤਾ ਉਹ ਬ੍ਰਾਹਮਣਾ ਦਾ ਅਤੇ ਉਸ ਰਾਜੇ ਦਾ ਜਿਸ ਦੀ ਉਹ ਸੰਪਤੀ ਹੈ, ਭੋਜ ਬਣ ਜਾਦੀ ਹੈ।

ਅਸ੍ਵਮੇਧ

ਨਾਲ ਹੀ, ਯੱਗ ਮਿਆਦ ਦੇ ਪੱਖ ਤੋਂ ਵੀ ਅੱਡੋ-ਅੱਡ ਹਨ, ਜਿਸ ਕਰਕੇ ਉਨ੍ਹਾ ਵਿਚੋਂ ਖਾਸ ਯੱਗਾਂ ਨੂੰ ਸਿਰਫ਼ ਉਹੋ ਹੀ ਕਰ ਸਕਦਾ ਹੈ ਜਿਸ ਦਾ ਜੀਵਨ ਬਹੁਤ ਲੰਮਾ ਹੋਵੇ, ਅਤੇ ਅਜਿਹੇ ਲੰਮੇ ਜੀਵਨ ਇਸ ਸਾਡੇ ਯੁਗ ਵਿਚ ਨਹੀਂ ਹੁੰਦੇ। ਇਸ ਲਈ ਉਨ੍ਹਾਂ ਵਿਚੋਂ ਬਹੁਤ ਸਾਰੇ ਯੱਗ ਛੱਡ ਦਿੱਤੇ ਗਏ ਹਨ ਅਤੇ ਸਿਰਫ਼ ਥੋੜ੍ਹੇ ਜਿਹੇ ਯੱਗ ਹੀ ਰਹਿ ਗਏ ਹਨ ਜਿਹੜੇ ਅੱਜਕੱਲ੍ਹ ਕੀਤੇ ਜਾਂਦੇ ਹਨ।

ਆਮ ਯੱਗ

ਹਿੰਦੂਆ ਦੇ ਮਤ ਅਨੁਸਾਰ ਅਗਨੀ ਸਭ ਕੁਝ ਖਾ ਲੈਂਦੀ ਹੈ। ਇਸ ਲਈ ਜੇ ਕੋਈ ਅਪਵਿੱਤਰ ਚੀਜ਼ ਇਸ ਵਿਚ ਪੈ ਜਾਵੇ, ਤਾਂ ਉਹ ਵੀ ਪਾਣੀ ਦੀ ਤਰ੍ਹਾਂ ਅਪਵਿੱਤਰ ਹੋ ਜਾਂਦੀ ਹੈ, ਇਸ ਲਈ ਉਹ ਅੱਗ ਤੇ ਪਾਣੀ, ਜੇ ਉਹ ਗ਼ੈਰਹਿੰਦੂਆਂ ਕੋਲ ਹੋਣ, ਦੀ ਵਰਤੋਂ ਨਹੀਂ ਕਰਦੇ, ਕਿਉਂਕਿ ਇਹ ਵਸਤਾਂ ਉਨ੍ਹਾਂ ਦੀ ਛੋਹ ਨਾਲ ਅਪਵਿੱਤਰ ਹੋ ਜਾਦੀਆਂ ਹਨ।

ਅਗਨੀ ਆਪਣੇ ਹਿੱਸੇ ਲਈ ਜੋ ਕੁਝ ਖਾਂਦੀ ਹੈ, ਉਹ ਦੇਵਤਿਆਂ ਕੋਲ ਪੁੱਜ ਜਾਦਾ ਹੈ ਕਿਉਂਕਿ ਅਗਨੀ ਉਨ੍ਹਾਂ ਦੇ ਮੁਖਾਂ ਵਿਚੋਂ ਨਿਕਲਦੀ ਹੈ। ਬ੍ਰਾਹਮਣ ਜਿਹੜੀਆ ਚੀਜ਼ਾ ਖਾਣ ਲਈ ਭੇਟ ਕਰਦੇ ਹਨ, ਉਹ ਤੇਲ ਅਤੇ ਵੱਖ-ਵੱਖ ਅੰਨ ਕਣਕ, ਜੌਂ ਅਤੇ ਚਾਵਲ ਹਨ ਜਿਨ੍ਹਾਂ ਨੂੰ ਉਹ ਅੱਗ ਵਿਚ ਪਾਉਂਦੇ ਹਨ। ਨਾਲ ਹੀ, ਜੇ ਉਹ ਆਪਣੇ ਲਈ ਯੱਗ ਕਰ ਰਹੇ ਹੋਣ, ਤਾ ਉਹ ਵੇਦ ਦੇ ਨਿਯਤ ਮੰਤਰਾਂ ਦਾ ਪਾਠ ਕਰਦੇ ਹਨ। ਪਰ ਜੇ ਉਹ ਕਿਸੇ ਹੋਰ ਦੇ ਨਾ ਤੇ ਕਰਦੇ ਹੋਣ, ਤਾਂ ਉਹ ਕੁਝ ਨਹੀਂ ਪੜ੍ਹਦੇ।

[*ਵਿਸ਼ਨੂੰ-ਧਰਮ* ਵਿਚੋਂ ਅਗਨੀ ਦੇ ਕੋੜ੍ਹੀ ਹੋਣ ਦੀ ਕਥਾ ਦਾ ਬਿਰਤਾਂਤ ਪੇਸ਼ ਕੀਤਾ ਗਿਆ ਹੈ। ਪੰਨੇ 140-141.]

ਅਧਿਆਇ 66

# ਤੀਰਥ-ਯਾਤਰਾ ਅਤੇ ਪਵਿੱਤਰ ਥਾਂਵਾਂ ਦੇ ਦਰਸ਼ਨ

ਹਿੰਦੂਆ ਲਈ ਯਾਤਰਾਵਾ ਜ਼ਰੂਰੀ ਨਹੀਂ, ਸਗੋਂ ਇਖਤਿਆਰੀ ਅਤੇ ਕਾਬਿਲੇ-ਤਾਰੀਫ਼ ਹਨ। ਯਾਤਰੀ ਕਿਸੇ ਪਵਿੱਤਰ ਪ੍ਰਦੇਸ ਨੂੰ, ਕਿਸੇ ਬਹੁਤ ਹੀ ਪੂਜ ਬੁੱਤ ਵਲ ਜਾ ਕਿਸੇ ਦਰਿਆ ਉਤੇ ਜਾਣ ਲਈ ਤੁਰ ਪੈਂਦਾ ਹੈ। ਉਹ ਉਨ੍ਹਾ ਵਿਚ ਇਸਨਾਨ ਕਰਦਾ ਹੈ, ਬੁੱਤ ਦੀ ਪੂਜਾ ਕਰਦਾ ਹੈ, ਉਸ ਨੂੰ ਭੇਟ ਚੜ੍ਹਾਉਂਦਾ ਹੈ, ਉਸਤਤੀ ਅਤੇ ਪ੍ਰਾਰਥਨਾ ਕਰਦਾ ਹੈ, ਵ੍ਰਤ ਰੱਖਦਾ ਹੈ ਅਤੇ ਬ੍ਰਾਹਮਣਾ, ਪੁਰੋਹਿਤਾ ਅਤੇ ਹੋਰਨਾ ਨੂੰ ਦਾਨ ਦਿੰਦਾ ਹੈ। ਉਹ ਆਪਣਾ ਸਿਰ ਅਤੇ ਦਾੜ੍ਹੀ ਮੁਨਾ ਦਿੰਦਾ ਹੈ ਅਤੇ ਘਰ ਪਰਤ ਆਉਂਦਾ ਹੈ।

ਬਹੁਤ ਪੂਜ ਅਤੇ ਪਵਿੱਤਰ ਸਰੋਵਰ ਮੇਰੂ ਦੇ ਦੁਆਲੇ ਠੰਢੇ ਪਹਾੜਾ ਅੰਦਰ ਹਨ. .

ਅਸੀਂ ਪਹਿਲਾ ਹੀ ਇਸ ਬਾਰੇ ਹਿੰਦੂ ਰੂੜ੍ਹੀਆ ਦਾ ਵੇਰਵਾ ਦੇ ਚੁੱਕੇ ਹਾ ਕਿ ਦ੍ਵੀਪਾਂ ਵਿਚ ਅਜਿਹੇ ਦਰਿਆ ਹਨ ਜਿਹੜੇ ਗੰਗਾ ਵਾਗ ਪਵਿੱਤਰ ਹਨ। ਹਰ ਇਕ ਅਜਿਹੀ ਥਾ, ਜਿਥੇ ਕੋਈ ਖ਼ਾਸ ਪਵਿੱਤਰਤਾ ਜੋੜੀ ਜਾਦੀ ਹੈ, ਹਿੰਦੂ ਉਥੇ ਇਸਨਾਨ ਕਰਨ ਲਈ ਸਰੋਵਰ ਬਣਾਉਂਦੇ ਹਨ। ਇਸ ਕਲਾ ਵਿਚ ਉਹ ਕਾਰੀਗਰੀ ਦੇ ਸਿਖਰ ਤਕ ਪਹੁੰਚ ਗਏ ਹਨ ਇਥੋਂ ਤੀਕ ਕਿ ਸਾਡੇ ਮੁਸਲਮਾਨ ਲੋਕ ਜਦ ਉਨ੍ਹਾ ਨੂੰ ਦੇਖਦੇ ਹਨ, ਤਾ ਉਨ੍ਹਾ ਤੇ ਹੈਰਾਨ ਹੁੰਦੇ ਰਹਿੰਦੇ ਹਨ ਅਤੇ ਉਨ੍ਹਾ ਵਾਗ ਕੋਈ ਚੀਜ਼ ਬਣਾਉਣੀ ਤਾ ਦੂਰ ਦੀ ਗੱਲ ਰਹੀ, ਉਨ੍ਹਾ ਦਾ ਵਰਣਨ ਤਕ ਨਹੀਂ ਕਰ ਸਕਦੇ। ਇਹ ਲੋਕ ਉਨ੍ਹਾਂ ਨੂੰ ਸੁਡੋਲ ਆਕਾਰ ਵਿਚ ਵੱਡੇ-ਵੱਡੇ ਪੱਥਰਾਂ ਨਾਲ ਬਣਾਉਂਦੇ ਹਨ। ਇਹ ਪੱਥਰ ਬਹੁਤ ਸਾਰੀਆ ਤਹਿਆ ਵਾਗ ਪੌੜੀਆ ਜਾ ਚਬੂਤਰਿਆਂ ਦੇ ਰੂਪ ਵਿਚ ਤਿੱਖੀਆ ਅਤੇ ਮਜ਼ਬੂਤ ਲੋਹੇ ਦੀਆ ਮੇਖਾ ਰਾਹੀਂ ਇਕ ਦੂਜੇ ਨਾਲ ਜੁੜੇ ਹੁੰਦੇ ਹਨ। ਇਹ ਚਬੂਤਰੇ ਮਨੁੱਖ ਦੇ ਕੱਦ ਤੋਂ ਵੀ ਵੱਧ ਉਚਾਈ ਦੇ ਹੁੰਦੇ ਹਨ ਅਤੇ ਤਲਾ ਦੇ ਚਾਰ ਚੁਫੇਰੇ ਬਣੇ ਹੁੰਦੇ ਹਨ। ਉਹ ਦੋ ਚਬੂਤਰਿਆਂ ਵਿਚਕਾਰ ਪੱਥਰਾ ਦੇ ਬਾਹਰਲੇ ਹਿੱਸਿਆਂ ਉਤੇ ਬੁਰਜੀਆ ਵਰਗੀਆਂ ਉਪਰ ਵਲ ਨੂੰ ਉਠਦੀਆ ਹੋਈਆਂ ਪੌੜੀਆ ਬਣਾਉਂਦੇ ਹਨ। ਇਸ ਤਰ੍ਹਾਂ ਪਹਿਲੀਆ ਪੌੜੀਆ ਜਾ ਚਬੂਤਰੇ (ਤਲਾ ਦੇ ਚੁਫੇਰੇ ਜਾਣ ਵਾਲੇ) ਰਸਤਿਆ ਵਾਂਗ ਹਨ ਅਤੇ ਬੁਰਜੀਆਂ (ਉਪਰ ਅਤੇ ਹੇਠਾਂ ਜਾਣ ਵਾਲੀਆਂ) ਪੌੜੀਆ ਹਨ।

ਪਵਿੱਤਰ ਸਰੋਵਰਾ ਦੀ ਰਚਨਾ-ਵਿਧੀ

ਜੇ ਕਦੇ ਬਹੁਤ ਸਾਰੇ ਲੋਕ ਤਲਾ ਦੇ ਅੰਦਰ ਉਤਰਦੇ ਹਨ ਅਤੇ ਬਹੁਤ ਸਾਰੇ ਉਪਰ ਚੜ੍ਹਦੇ ਹਨ, ਤਾਂ ਉਹ ਇਕ ਦੂਜੇ ਨਾਲ ਮਿਲਦੇ ਨਹੀਂ ਅਤੇ ਰਸਤਾ ਕਦੇ ਭੀੜ ਕਰਕੇ ਬੰਦ ਨਹੀਂ ਹੁੰਦਾ ਕਿਉਂਕਿ ਪੌੜੀਆਂ ਬਹੁਤ ਸਾਰੀਆਂ ਹੁੰਦੀਆਂ ਹਨ ਅਤੇ ਉਪਰ ਚੜ੍ਹਨ ਵਾਲਾ ਸ਼ਖਸ ਉਸ ਪੌੜੀ ਨੂੰ ਛੱਡ ਕੇ ਜਿਸ ਤੋਂ ਉਤਰਨ ਵਾਲੇ ਲੋਕ ਆਉਂਦੇ ਹਨ, ਸਦਾ ਕਿਸੇ ਦੂਜੀ ਪੌੜੀ ਵਲ ਮੁੜ ਕੇ ਇਕ ਪਾਸੇ ਹੋ ਸਕਦਾ ਹੈ। ਇਸ ਪ੍ਰਬੰਧ ਨਾਲ ਭੀੜ-ਭਾੜ ਦੀ ਕੋਈ ਔਖ ਨਹੀਂ ਹੁੰਦੀ।

ਮੁਲਤਾਨ ਵਿਚ ਇਕ ਤਲਾ ਹੈ ਜਿਸ ਵਿਚ ਹਿੰਦੂ, ਜੇ ਉਨ੍ਹਾਂ ਨੂੰ ਰੋਕਿਆ ਨਾ ਜਾਵੇ, ਤਾਂ ਇਸ਼ਨਾਨ ਕਰਕੇ ਪੂਜਾ ਕਰਦੇ ਹਨ। [ਥਾਨੇਸਰ ਵਿਚ ਇਕ ਤਲਾ ਬਾਰੇ ਵਰਾਹਮਿਹਿਰ ਦੀ *ਸੰਹਿਤਾ* ਵਿਚੋਂ ਹਵਾਲਾ ਦਿੱਤਾ ਗਿਆ ਹੈ, ਜਿਸ ਨੂੰ ਬਹੁਤ ਪਵਿੱਤਰ ਮੰਨਿਆ ਜਾਂਦਾ ਹੈ।]

ਤਲਾ ਪਵਿੱਤਰਤਾ ਲਈ ਖ਼ਾਸ ਤੌਰ ਤੇ ਇਸ ਕਰਕੇ ਪ੍ਰਸਿੱਧ ਹੋ ਜਾਂਦੇ ਹਨ, ਕਿਉਂਕਿ ਜਾ ਤਾਂ ਉਥੇ ਕੋਈ ਮਹੱਤਵਪੂਰਨ ਘਟਨਾ ਵਾਪਰੀ ਹੈ ਜਾ ਧਰਮ-ਗ੍ਰੰਥ ਅੰਦਰ ਕੋਈ ਇਸ ਤਰ੍ਹਾਂ ਦਾ ਬਚਨ ਜਾ ਬਿਰਤਾਂਤ ਹੈ, ਜਿਸ ਨਾਲ ਉਨ੍ਹਾਂ ਦਾ ਸੰਬੰਧ ਹੈ। ਅਸੀਂ ਸ਼ੌਨਕ ਵਲੋਂ ਆਖੇ ਗਏ ਸ਼ਬਦ ਪਹਿਲਾਂ ਹੀ ਦੇ ਚੁੱਕੇ ਹਾ। ਇਹ ਸ਼ੁਕ੍ਰ ਨੇ ਉਸ ਨੂੰ ਬ੍ਰਹਮਾ ਦੇ ਪ੍ਰਮਾਣ-ਸਰੂਪ ਸੁਣਾਏ ਸਨ। ਇਹ ਮੂਲ ਰੂਪ ਵਿਚ ਬ੍ਰਹਮਾ ਨੂੰ ਸੁਣਾ ਕੇ ਆਖੇ ਗਏ ਹਨ, ਇਸ ਪਾਠ ਵਿਚ ਰਾਜੇ ਬਲੀ ਦਾ, ਅਤੇ ਜੋ ਕੁਝ ਉਹ ਉਸ ਵੇਲੇ ਤਕ ਕਰੇਗਾ ਜਦ ਤਕ ਨਾਰਾਇਣ ਉਸ ਨੂੰ ਧੱਕ ਕੇ ਪਾਤਾਲ ਵਿਚ ਪਹੁੰਚਾ ਦੇਵੇਗਾ, ਦਾ ਵੀ ਵਰਣਨ ਹੈ। ਉਸੇ ਪੁਸਤਕ ਵਿਚ ਅੱਗੇ ਲਿਖਿਆ ਕਥਨ ਮਿਲਦਾ ਹੈ—"ਮੈਂ ਉਸ ਨਾਲ ਅਜਿਹਾ ਸਿਰਫ਼ ਇਸ ਲਈ ਕਰਦਾ ਹਾ ਕਿ ਮਨੁੱਖਾ ਅੰਦਰ ਉਹ ਸਮਾਨਤਾ ਨਸ਼ਟ ਹੋ ਜਾਵੇਗੀ ਜਿਸ ਦਾ ਅਨੁਭਵ ਉਹ ਕਰਨਾ ਚਾਹੁੰਦਾ ਹੈ; ਜੀਵਨ ਦੀਆ ਅਵਸਥਾਵਾ ਅੰਦਰ ਮਨੁੱਖ ਵੱਖ-ਵੱਖ ਹੋਣਗੇ ਅਤੇ ਇਸ ਭਿੰਨਤਾ ਨੂੰ ਸੰਸਾਰ ਦੇ ਪ੍ਰਬੰਧ ਦਾ ਆਧਾਰ ਬਣਾਇਆ ਜਾਵੇਗਾ। ਨਾਲ ਹੀ, ਲੋਕ *ਉਸ* ਬਲੀ ਦੀ ਪੂਜਾ ਤੋਂ ਹਟ ਕੇ *ਮੇਰੀ* ਪੂਜਾ ਕਰਨਗੇ ਅਤੇ *ਮੇਰੇ* ਉਤੇ ਵਿਸ਼ਵਾਸ ਕਰਨਗੇ। ਸਭਿਅ ਲੋਕਾਂ ਦੀ ਆਪਸੀ ਸਹਾਇਤਾ ਵਿਚ ਇਹ ਗੱਲ ਪਹਿਲਾਂ ਹੀ ਮੰਨ ਲਈ ਜਾਂਦੀ ਹੈ ਕਿ ਉਨ੍ਹਾ ਵਿਚਕਾਰ ਇਕ ਖ਼ਾਸ ਭੇਦ ਹੈ ਜਿਸ ਦੇ ਸਿੱਟੇ ਵਜੋਂ ਇਕ ਨੂੰ ਦੂਜੇ ਦੀ ਲੋੜ ਪੈਂਦੀ ਹੈ। ਉਸੇ ਸਿੱਧਾਂਤ ਅਨੁਸਾਰ ਪਰਮਾਤਮਾ ਨੇ ਜਗਤ ਨੂੰ ਆਪਣੇ ਆਪ ਵਿਚ ਅਨੇਕ ਭਿੰਨਤਾਵਾ ਰੱਖਣ ਵਾਲਾ ਬਣਾਇਆ ਹੈ। ਇਸੇ ਤਰ੍ਹਾਂ ਵੱਖ-ਵੱਖ ਦੇਸ਼ ਵੀ ਇਕ ਦੂਜੇ ਤੋਂ ਭਿੰਨ ਹਨ; ਇਕ ਠੰਢਾ ਹੈ ਤਾਂ ਦੂਜਾ ਗਰਮ ਹੈ। ਇਕ ਦੀ ਧਰਤੀ, ਜਲਵਾਯੂ ਚੰਗੀ ਹੈ, ਤਾਂ ਦੂਜੇ ਦੀ ਧਰਤੀ ਬੁਰੀ, ਨਮਕੀਨ, ਪਾਣੀ ਗੰਦਾ ਅਤੇ ਬਦਬੂਦਾਰ ਅਤੇ ਹਵਾ ਰੋਗਕਾਰੀ ਹੈ। ਇਸ ਤਰ੍ਹਾਂ ਦੇ ਹੋਰ ਵਖਰੇਵੇਂ ਵੀ ਹਨ। ਕੁਝ ਹਾਲਤਾਂ ਵਿਚ ਸਭ ਤਰ੍ਹਾਂ ਦੇ ਲਾਭ ਅਣਗਿਣਤ ਅਤੇ ਹੋਰਨਾਂ ਵਿਚ ਥੋੜ੍ਹੇ ਹੁੰਦੇ ਹਨ। ਕੁਝ ਹਿੱਸਿਆਂ ਵਿਚ ਖ਼ਾਸ ਮਿਆਦ ਮਗਰੋਂ ਮੁੜ-ਮੁੜ ਕੇ ਆ ਜਾਣ ਵਾਲੀਆਂ ਸੰਸਾਰਕ ਆਫ਼ਤਾ ਹੁੰਦੀਆਂ ਹਨ; ਹੋਰਨਾਂ ਅੰਦਰ ਕੋਈ ਉਨ੍ਹਾਂ ਨੂੰ ਜਾਣਦਾ ਵੀ ਨਹੀ ਹੁੰਦਾ। ਇਹ ਸਾਰੀਆ ਗੱਲਾਂ ਲੋਕਾਂ ਨੂੰ ਉਹ ਥਾਂ ਬੜੇ ਧਿਆਨ ਨਾਲ ਚੁਣਨ ਲਈ ਪ੍ਰੇਰਦੀਆਂ

ਸਿਰਜੀਆਂ ਹੋਂਦਾਂ ਦੀ ਨਾਬਰਾਬਰੀ ਅਤੇ ਦੇਸ਼ਭਗਤੀ ਦਾ ਮੁੱਢ ਸ਼ੌਨਕ ਦੀ ਪਰੰਪਰਕ ਕਥਾ

ਹਨ ਜਿਥੇ ਉਹ ਨਗਰ ਬਣਾਉਣਾ ਚਾਹੁੰਦੇ ਹਨ।

ਜਿਹੜੀ ਗੱਲ ਜਨਤਾ ਤੋਂ ਇਹ ਕੰਮ ਕਰਾਉਂਦੀ ਹੈ, ਉਹ ਰੀਤ ਅਤੇ ਲੋਕ-ਆਚਰਣ ਹੈ। ਪਰ ਧਾਰਮਿਕ ਹੁਕਮਨਾਮੇ ਲੋਕ-ਆਚਰਣ ਅਤੇ ਰੀਤਾ ਤੋਂ ਬਹੁਤ ਜ਼ਿਆਦਾ ਤਾਕਤਵਰ ਹੁੰਦੇ ਹਨ ਅਤੇ ਮਨੁੱਖ ਦੇ ਸੁਭਾ ਉਤੇ ਬਹੁਤ ਅਸਰ ਪਾਉਂਦੇ ਹਨ। ਲੋਕ-ਵਿਹਾਰਾਂ ਅਤੇ ਰੀਤਾਂ ਦੇ ਆਧਾਰਾਂ ਦੀ ਖੋਜ ਅਤੇ ਪੜਚੋਲ ਕੀਤੀ ਜਾਦੀ ਹੈ ਅਤੇ ਉਸ ਦੇ ਅਨੁਸਾਰ ਜਾਂ ਤਾਂ ਉਹ ਆਪਣਾ ਲਏ ਜਾਂਦੇ ਹਨ ਅਤੇ ਜਾ ਛੱਡ ਦਿੱਤੇ ਜਾਦੇ ਹਨ; ਜਦ ਕਿ ਧਾਰਮਿਕ ਹੁਕਮਨਾਮਿਆ ਦੇ ਆਧਾਰਾ ਨੂੰ ਜਿਉਂ ਦਾ ਤਿਉਂ ਰਹਿਣ ਦਿੱਤਾ ਜਾਂਦਾ ਹੈ, ਉਨ੍ਹਾਂ ਦੀ ਪੁੱਛ ਪੜਤਾਲ ਨਹੀਂ ਕੀਤੀ ਜਾਦੀ। ਬਹੁਤੇ ਲੋਕ ਸਿਰਫ਼ ਇਕ ਦੂਜੇ ਦੀ ਨਕਲ ਕਰਦੇ ਹੋਏ ਹੀ ਉਨ੍ਹਾ ਤੇ ਪੱਕੇ ਰਹਿੰਦੇ ਹਨ। ਉਹ ਉਨ੍ਹਾਂ ਬਾਰੇ ਬਹਿਸ ਨਹੀਂ ਕਰਦੇ, ਜਿਵੇਂ ਕਿਸੇ ਬੰਜਰ ਦੇਸ਼ ਦੇ ਨਿਵਾਸੀ ਉਸ ਬਾਰੇ ਬਹਿਸ ਨਹੀਂ ਕਰਦੇ ਕਿਉਂਕਿ ਉਸ ਵਿਚ ਉਹ ਪੈਦਾ ਹੋਏ ਹਨ ਅਤੇ ਉਨ੍ਹਾ ਨੂੰ ਕਿਸੇ ਹੋਰ ਥਾ ਬਾਰੇ ਗਿਆਨ ਨਹੀਂ, ਕਿਉਂਕਿ ਉਹ ਉਸ ਪ੍ਰਦੇਸ ਨੂੰ ਆਪਣੀ ਮਾਤ੍ਰਭੂਮੀ ਸਮਝ ਕੇ ਪ੍ਰੇਮ ਕਰਦੇ ਹਨ ਅਤੇ ਉਸ ਨੂੰ ਛੱਡਣਾ ਉਨ੍ਹਾਂ ਲਈ ਬਹੁਤ ਔਖਾ ਜਾਪਦਾ ਹੈ। ਇਸ ਤਰ੍ਹਾਂ ਜੇ ਸਰੀਰਕ ਭਿੰਨਤਾਵਾ ਤੋਂ ਛੁਟ ਰਾਜ-ਨਿਯਮ ਅਤੇ ਧਰਮ ਵਿਚ ਵੀ ਦੇਸ ਇਕ ਦੂਜੇ ਨਾਲੋਂ ਭਿੰਨ ਹਨ, ਤਾ ਉਨ੍ਹਾ ਲੋਕਾਂ ਦੇ ਮਨ ਵਿਚ, ਜਿਹੜੇ ਉਨ੍ਹਾ ਦੇਸ਼ਾਂ ਵਿਚ ਰਹਿੰਦੇ ਹਨ, ਉਨ੍ਹਾ ਦੇ ਪ੍ਰਤਿ ਇੰਨਾ ਲਗਾਉ ਹੁੰਦਾ ਹੈ, ਕਿ ਇਸ ਦਾ ਅੰਤ ਕਦੇ ਨਹੀਂ ਹੋ ਸਕਦਾ।

ਸ਼ਰਣ-ਭੂਮੀ ਬਨਾਰਸ

ਹਿੰਦੂਆ ਦੇ ਕੁਝ ਸਥਾਨ ਇਸ ਤਰ੍ਹਾ ਦੇ ਹਨ ਜਿਹੜੇ ਉਨ੍ਹਾ ਦੇ ਰਾਜ-ਨਿਯਮ ਅਤੇ ਧਰਮ ਨਾਲ ਸੰਬੰਧਿਤ ਵਜੂਹਾਤ ਤੋਂ ਪੂਜੇ ਜਾਦੇ ਹਨ, ਮਿਸਾਲ ਦੇ ਤੌਰ ਤੇ ਬਨਾਰਸ। ਕਿਉਂਕਿ ਉਨ੍ਹਾ ਦੇ ਤਪੱਸਵੀ ਉਥੇ ਜਾਦੇ ਹਨ ਅਤੇ ਪੱਕੇ ਰੂਪ ਵਿਚ ਸਦਾ ਲਈ ਉਥੇ ਠਹਿਰ ਜਾਦੇ ਹਨ, ਜਿਸ ਤਰ੍ਹਾਂ ਕਸਬੇ ਦੇ ਰਹਿਣ ਵਾਲੇ ਸਦਾ ਮੱਕੇ ਵਿਚ ਠਹਿਰੇ ਰਹਿੰਦੇ ਹਨ। ਉਹ ਆਪਣੇ ਜੀਵਨ ਦੇ ਅੰਤ ਤਕ ਉਥੇ ਰਹਿਣਾ ਚਾਹੁੰਦੇ ਹਨ, ਤਾਂ ਕਿ ਇਸ ਕਾਰਨ ਮੌਤ ਦੇ ਮਗਰੋਂ ਉਨ੍ਹਾ ਦਾ ਪਰਲੋਕ ਚੰਗਾ ਹੋ ਜਾਵੇ। ਉਨ੍ਹਾ ਦਾ ਕਥਨ ਹੈ ਕਿ ਹੱਤਿਆਰੇ ਨੂੰ ਆਪਣੇ ਗੁਨਾਹ ਲਈ ਜ਼ਿੰਮੇਵਾਰ ਠਹਿਰਾਇਆ ਜਾਦਾ ਹੈ ਅਤੇ ਉਸ ਗੁਨਾਹ ਦੇ ਇਵਜ ਵਿਚ ਉਸ ਨੂੰ ਸਜ਼ਾ ਦਿੱਤੀ ਜਾਦੀ ਹੈ, ਸਿਵਾ ਉਸ ਹਾਲਤ ਦੇ, ਜਦ ਕਿ ਉਹ ਬਨਾਰਸ ਨਗਰ ਵਿਚ ਦਾਖ਼ਲ ਹੁੰਦਾ ਹੈ, ਤਾ ਉਸ ਨੂੰ ਮੁਆਫ਼ੀ ਮਿਲ ਜਾਦੀ ਹੈ.

ਇਸੇ ਤਰ੍ਹਾਂ ਦੀ ਇਕ ਹੋਰ ਥਾ ਥਾਨੇਸਰ ਹੈ, ਜਿਸ ਨੂੰ *ਕੁਰੁਕਸ਼ੇਤਰ*, ਅਰਥਾਤ ਕੁਰੂ ਦੀ ਭੂਮੀ ਵੀ ਆਖਿਆ ਜਾਂਦਾ ਹੈ। ਕੁਰੂ ਇਕ ਕਿਸਾਨ ਅਤੇ ਧਰਮਾਤਮਾ, ਪੁੰਨਵਾਨ ਮਨੁੱਖ ਸੀ, ਜੋ ਦੈਵੀ ਸ਼ਕਤੀ ਨਾਲ ਅਲੌਕਿਕ ਕੰਮ ਕਰਦਾ ਸੀ। ਇਸ ਲਈ ਇਸ ਪ੍ਰਦੇਸ਼ ਦਾ ਨਾ ਉਸ ਦੇ ਨਾਂ ਤੇ ਸੀ ਅਤੇ ਉਸ ਦੇ ਕਾਰਨ ਪੂਜਿਆ ਜਾਂਦਾ ਸੀ। ਇਸ ਦੇ ਨਾਲ ਹੀ ਥਾਨੇਸਰ ਭਾਰਤ ਅਰਥਾਤ (ਮਹਾਭਾਰਤ) ਦੁਸ਼ਟਾਂ ਦੇ ਵਿਨਾਸ਼ ਲਈ ਹੋਏ ਯੁੱਧਾ ਵਿਚ ਵਾਸੁਦੇਵ ਦੇ ਮਾਅਰਕਿਆ ਦੀ ਥਾਂ ਬਣਿਆ। ਇਸੇ ਵਜਹ ਕਰਕੇ ਲੋਕ ਉਥੇ ਜਾਦੇ ਹਨ।

ਮਾਹੂਰ (ਮਥਰਾ) ਵੀ ਬ੍ਰਾਹਮਣਾ ਨਾਲ ਭਰਿਆ ਹੋਇਆ ਇਕ ਪਵਿੱਤਰ ਸਥਾਨ ਹੈ।

ਇਸ ਦਾ ਆਦਰ ਇਸ ਕਰਕੇ ਹੁੰਦਾ ਹੈ ਕਿਉਂਕਿ ਇਸ ਥਾਂ ਉਤੇ ਵਾਸੁਦੇਵ ਦਾ ਜਨਮ ਹੋਇਆ ਸੀ ਅਤੇ ਇਸ ਥਾਂ ਦੇ ਨੇੜੇ ਹੀ ਨੰਦ ਗੋਕਲ ਨਾਮੀ ਸਥਾਨ ਉਤੇ ਉਸ ਦੀ ਪਰਵਰਿਸ਼ ਹੋਈ ਸੀ।

ਅੱਜਕਲ੍ਹ ਹਿੰਦੂ ਕਸ਼ਮੀਰ ਦੀ ਵੀ ਯਾਤਰਾ ਕਰਦੇ ਹਨ। ਨਾਲ ਹੀ, ਜਦੋਂ ਤਕ ਮੁਲਤਾਨ ਦਾ ਮੂਰਤੀ-ਮੰਦਰ ਤਬਾਹ ਨਹੀਂ ਕੀਤਾ ਗਿਆ ਸੀ, ਤਾਂ ਉਹ ਉਥੇ ਵੀ ਜਾਇਆ ਕਰਦੇ ਸਨ।

ਅਧਿਆਇ 67

# ਦਾਨ ਅਤੇ ਮਨੁੱਖ ਵਲੋਂ ਆਪਣੀ ਕਮਾਈ ਖਰਚਣ ਦੀ ਵਿਧੀ

ਹਰ ਰੋਜ ਜਿੰਨਾ ਵੀ ਹੋ ਸਕੇ, ਦਾਨ ਦੇਣਾ ਹਿੰਦੂਆ ਲਈ ਜਰੂਰੀ ਠਹਿਰਾਇਆ ਗਿਆ ਹੈ। ਉਹ ਰੁਪਏ ਨੂੰ ਇਕ ਸਾਲ, ਸਗੋਂ ਇਕ ਮਹੀਨਾ ਵੀ ਪੁਰਾਣਾ ਨਹੀਂ ਹੋਣ ਦਿੰਦੇ, ਕਿਉਂਕਿ ਇਹ (ਦਾਨ) ਅਗਿਆਤ ਭਵਿੱਖ ਲਈ ਇਕ ਹੁੰਡੀ ਹੋਵੇਗੀ, ਜਿਸ ਬਾਰੇ ਮਨੁੱਖ ਨੂੰ ਪਤਾ ਨਹੀਂ ਕਿ ਉਹ ਉਸ (ਭਵਿੱਖ) ਤਕ ਪੁੱਜੇਗਾ ਜਾ ਨਹੀਂ।

ਜੋ ਕੁਝ ਉਹ ਪੈਦਾਵਾਰ ਜਾ ਪਸੂਆ ਤੋਂ ਕਮਾਉਂਦਾ ਹੈ, ਉਸ ਦੇ ਸੰਬੰਧ ਵਿਚ ਉਹ ਸਭ ਤੋਂ ਪਹਿਲਾ ਹੁਕਮਰਾਨ ਨੂੰ ਕਰ ਦੇਣ ਲਈ ਬੰਨ੍ਹਿਆ ਹੋਇਆ ਹੈ ਜਿਹੜਾ ਵਾਹੀ ਜਾ ਚਰਾਦ ਉਤੇ ਲੱਗਾ ਹੋਇਆ ਹੈ। ਨਾਲ ਹੀ ਉਹ (ਹਾਕਮ ਨੂੰ) ਆਮਦਨੀ ਦਾ ਛੇਵਾ ਹਿੱਸਾ ਉਸ ਸੁਰੱਖਿਆ ਨੂੰ ਸ੍ਵੀਕਾਰ ਕਰਦੇ ਹੋਏ ਦਿੰਦਾ ਹੈ ਜਿਹੜੀ ਉਹ ਆਪਣੀ ਪਰਜਾ, ਉਨ੍ਹਾ ਦੀ ਸੰਪੱਤੀ, ਅਤੇ ਉਨ੍ਹਾ ਦੇ ਟੱਬਰਾ ਦੀ ਕਰਦਾ ਹੈ। ਇਹੋ ਜਿੰਮੇਵਾਰੀ ਸਾਧਾਰਣ ਜਨਤਾ ਉਤੇ ਵੀ ਹੈ, ਪਰ ਉਹ ਆਪਣੀ ਸੰਪੱਤੀ ਦੇ ਬਾਰੇ ਸਦਾ ਝੂਠ ਬੋਲਦੇ ਅਤੇ ਛਲ ਕਰਦੇ ਹਨ। ਇਸ ਤੋਂ ਛੁਟ, ਵਪਾਰੀ ਲੋਕ ਵੀ ਉਸੇ ਕਾਰਨ ਕਰ ਭੇਟਾ ਕਰਦੇ ਹਨ। ਸਿਰਫ ਬ੍ਰਾਹਮਣ ਹੀ ਇਨ੍ਹਾ ਸਾਰੇ ਕਰਾ ਤੋਂ ਮੁਕਤ ਹਨ।

ਕਰ ਅੱਡ ਕਰ ਦੇਣ ਮਗਰੋਂ ਬਾਕੀ ਬਚਣ ਵਾਲੀ ਆਮਦਨੀ ਨੂੰ ਕਿਵੇਂ ਵਰਤਣਾ ਚਾਹੀਦਾ ਹੈ, ਇਸ ਬਾਰੇ ਵੱਖ-ਵੱਖ ਮਤ ਹਨ। ਕੁਝ ਲੋਕ ਉਸ ਦਾ ਨੌਵਾ ਹਿੱਸਾ ਦਾਨ ਲਈ ਨਿਯਤ ਕਰਦੇ ਹਨ, ਕਿਉਂਕਿ ਉਹ ਇਸ ਨੂੰ ਤਿੰਨ ਹਿੱਸਿਆ ਵਿਚ ਵੰਡਦੇ ਹਨ। ਉਨ੍ਹਾ ਵਿਚੋਂ ਇਕ ਹਿੱਸਾ ਜਮ੍ਹਾ ਰੱਖਿਆ ਜਾਦਾ ਹੈ ਤਾ ਕਿ ਇਸ ਨਾਲ ਮਨ ਨੂੰ ਸੰਤੋਖ ਰਹੇ। ਦੂਜਾ ਹਿੱਸਾ ਲਾਭ ਦੀ ਪ੍ਰਾਪਤੀ ਲਈ ਵਪਾਰ ਵਿਚ ਲਾਇਆ ਜਾਦਾ ਹੈ ਅਤੇ ਤੀਜੇ ਦਾ ਤੀਜਾ ਹਿੱਸਾ (ਅਰਥਾਤ ਸਾਰੇ ਦਾ ਨੌਵਾ ਹਿੱਸਾ) ਦਾਨ ਵਿਚ ਖਰਚ ਕੀਤਾ ਜਾਦਾ ਹੈ, ਜਦ ਕਿ ਦੋ ਦੂਜੇ ਤਿਹਾਈ ਭਾਗ ਉਸੇ ਨਿਯਮ ਅਨੁਸਾਰ ਘਰ ਵਿਚ ਖਰਚ ਕੀਤੇ ਜਾਦੇ ਹਨ।

ਹੋਰ ਲੋਕ ਇਸ ਆਮਦਨੀ ਨੂੰ ਚਾਰ ਹਿੱਸਿਆ ਵਿਚ ਵੰਡਦੇ ਹਨ। ਇਕ-ਚੌਥਾਈ ਹਿੱਸਾ

ਸਾਧਾਰਨ ਖਰਚਾਂ ਲਈ ਨਿਯਤ ਕੀਤਾ ਜਾਂਦਾ ਹੈ। ਦੂਜਾ ਚੌਥਾਈ ਹਿੱਸਾ ਆਪਣਾ ਆਦਰ-ਮਾਣ ਬਣਾਈ ਰੱਖਣ ਵਾਸਤੇ, ਤੀਜਾ ਦਾਨ ਲਈ, ਅਤੇ ਚੌਥਾ ਜਮ੍ਹਾ ਕਰਨ ਲਈ; ਅਰਥਾਤ ਇਸ ਦਾ ਉਤਨਾ ਹਿੱਸਾ ਜਿਹੜਾ ਤਿੰਨ ਸਾਲਾਂ ਦੇ ਸਾਧਾਰਨ ਖਰਚਿਆਂ ਤੋਂ ਵੱਧ ਨਾ ਹੋਵੇ। ਜੇ ਉਹ ਚੌਥਾਈ ਹਿੱਸਾ, ਜਿਹੜਾ ਜਮ੍ਹਾਂ ਰੱਖਿਆ ਜਾਵੇਗਾ, ਇਸ ਹਿਸਾਬ ਤੋਂ ਵੱਧ ਹੋਵੇ, ਤਾ ਸਿਰਫ਼ ਇਸੇ ਹਿਸਾਬ ਨਾਲ ਜਮ੍ਹਾ ਕੀਤਾ ਜਾਂਦਾ ਹੈ, ਅਤੇ ਬਾਕੀ ਨੂੰ ਦਾਨ ਵਿਚ ਖਰਚ ਕਰ ਦਿੱਤਾ ਜਾਂਦਾ ਹੈ।

ਧਨ ਮਾਲ ਨੂੰ ਵਿਆਜ ਨਾਲ ਵਧਾਉਣ ਦੀ ਮਨਾਹੀ ਹੈ। ਇਸ ਤਰ੍ਹਾਂ ਕਰਨ ਨਾਲ ਮਨੁੱਖ ਨੂੰ ਜਿਹੜਾ ਪਾਪ ਲੱਗਦਾ ਹੈ, ਉਹ ਪਰਿਮਾਣ ਦੇ ਅਨੁਸਾਰ ਹੁੰਦਾ ਹੈ ਜਿਸ ਤੋਂ ਸੈਂਕੜੇ ਤੋਂ ਉਪਰ ਪਰਿਮਾਣ ਮੂਲ-ਧਨ ਤੋਂ ਵਾਧੂ ਹੋ ਗਏ ਹਨ। ਸਿਰਫ਼ ਸ਼ੂਦਰ ਨੂੰ ਹੀ ਪ੍ਰਤੀ ਸੈਂਕੜਾ ਵਿਆਜ ਲੈਣ ਦੀ ਆਗਿਆ ਹੈ (ਅਤੇ ਉਹ ਵੀ ਤਦ ਤੀਕ) ਜਦੋਂ ਤਕ ਉਸ ਦਾ ਫ਼ਾਇਦਾ ਮੂਲਧਨ ਦੇ ਪੰਜਾਹਵੇਂ ਹਿੱਸੇ ਤੋਂ ਵੱਧ ਨਹੀਂ ਹੁੰਦਾ (ਅਰਥਾਤ ਉਹ ਦੋ ਪ੍ਰਤੀ ਸੈਂਕੜਾ ਤੋਂ ਵੱਧ ਵਿਆਜ ਨਾ ਲਵੇ)।

ਅਧਿਆਇ 68

# ਖਾਣ-ਪੀਣ ਦੇ ਯੋਗ ਅਯੋਗ ਪਦਾਰਥ

ਪਹਿਲਾ ਉਨ੍ਹਾ ਲਈ ਮੂਲ ਰੂਪ ਵਿਚ ਹੀ ਹੱਤਿਆ ਕਰਨ ਦੀ ਮਨਾਹੀ ਸੀ ਜਿਵੇਂ ਈਸਾਈਆ ਅਤੇ ਮਾਨੀ ਧਰਮ ਦੇ ਪੈਰੋਕਾਰਾ ਲਈ ਹੈ। ਪਰ, ਤਾ ਵੀ, ਲੋਕਾ ਅੰਦਰ ਮਾਸ ਖਾਣ ਦੀ ਆਕਾਖਿਆ ਹੈ ਅਤੇ ਇਸ ਦੇ ਉਲਟ ਹਰ ਹੁਕਮਨਾਮੇ ਨੂੰ ਉਹ ਸਦਾ ਇਕ ਪਾਸੇ ਸੁੱਟ ਦਿੰਦੇ ਹਨ। ਇਸ ਲਈ ਇਥੇ ਲਿਖਿਆ ਨਿਯਮ ਖਾਸ ਤੌਰ ਤੇ ਸਿਰਫ਼ ਬ੍ਰਾਹਮਣਾ ਉਤੇ ਹੀ ਲਾਗੂ ਹੁੰਦਾ ਹੈ, ਕਿਉਂਕਿ ਉਹ ਧਰਮ ਦੇ ਰੱਖਿਅਕ ਹਨ ਅਤੇ ਧਰਮ ਉਨ੍ਹਾ ਨੂੰ ਵਾਸਨਾਵਾ ਦੇ ਸਾਹਮਣੇ ਗੋਡੇ ਟੇਕਣ ਤੋਂ ਮਨ੍ਹਾ ਕਰਦਾ ਹੈ।

ਕਿਉਂਕਿ ਸਾਥਤੀ ਹੀ ਇਹੋ ਜਿਹੀ ਹੈ, ਇਸ ਲਈ ਜੀਵਾ ਦਾ ਗਲਾ ਘੁੱਟ ਕੇ ਹੀ ਮਾਰਨ ਦੀ ਆਗਿਆ ਹੈ, ਪਰ ਸਿਰਫ ਖਾਸ-ਖ਼ਾਸ ਜੀਵਾ ਨੂੰ ਹੀ ਗਲਾ ਘੁਟ ਕੇ ਮਾਰਨ ਦੀ ਆਗਿਆ ਹੈ, ਹੋਰਨਾ ਨੂੰ ਛੱਡ ਦਿੱਤਾ ਗਿਆ ਹੈ। ਅਜਿਹੇ ਜੀਵਾ ਦਾ ਮਾਸ, ਜਿਨ੍ਹਾ ਦੇ ਮਾਰਨ ਦੀ ਆਗਿਆ ਹੈ, ਉਸ ਹਾਲਤ ਵਿਚ ਮਨ੍ਹਾ ਹੈ, ਜਦੋਂ ਉਨ੍ਹਾ ਦੀ ਮੌਤ ਆਪਣੇ ਆਪ ਹੋ ਜਾਵੇ। ਜਿਨ੍ਹਾ ਜੀਵਾ ਨੂੰ ਮਾਰਨ ਦੀ ਆਗਿਆ ਹੈ, ਉਹ ਇਹ ਹਨ—ਭੇਡਾ, ਬੱਕਰੀਆਂ, ਹਿਰਨ, ਖਰਗੋਸ਼, ਗੈਂਡੇ, ਜਿਨ੍ਹਾ ਦੇ ਨੱਕ ਉਤੇ ਸਿੰਘ ਹੁੰਦੇ ਹਨ, ਭੈਂਸਾ-ਮੱਛੀ ਅਤੇ ਪਾਣੀਆ ਦੇ ਪੰਛੀ, ਚਿੜੀਆ, ਘੁੱਗੀਆ, ਤਿੱਤਰ, ਕਬੂਤਰ, ਮੋਰ, ਅਤੇ ਹੋਰ ਅਜਿਹੇ ਪੰਛੀ, ਜਿਹੜੇ ਮਨੁੱਖ ਲਈ ਡਰਾਉਣੇ ਅਤੇ ਹਿੰਸਕ ਨਹੀਂ ਹਨ।

ਖਾਣ ਦੇ ਯੋਗ ਅਯੋਗ ਜੰਤੂਆ ਦੀ ਸੂਚੀ

ਜਿਨ੍ਹਾਂ ਦੀ ਮਨਾਹੀ ਹੈ, ਉਹ ਇਹ ਹਨ—ਗਊਆ, ਘੋੜੇ, ਖੱਚਰ, ਗਧੇ, ਊਠ, ਹਾਥੀ ਪਾਲਤੂ ਕੁੱਕੜ, ਕਾ, ਤੋਤੇ, ਕੋਇਲ, ਸਭ ਤਰ੍ਹਾਂ ਦੇ ਅੰਡੇ, ਸ਼ਰਾਬ। ਸੂਦਰ ਨੂੰ ਸ਼ਰਾਬ ਪੀਣ ਦੀ ਆਗਿਆ ਹੈ। ਉਹ ਉਸ ਨੂੰ ਪੀ ਸਕਦਾ ਹੈ, ਪਰ ਇਸ ਨੂੰ ਵੇਚਣ ਦੀ ਉਸ ਨੂੰ ਇਜਾਜ਼ਤ ਨਹੀਂ, ਕਿਉਂਕਿ ਇਸੇ ਤਰ੍ਹਾ ਉਸ ਨੂੰ ਮਾਸ ਵੇਚਣ ਦੀ ਵੀ ਆਗਿਆ ਨਹੀਂ।

ਕੁਝ ਹਿੰਦੂ ਆਖਦੇ ਹਨ ਕਿ ਭਾਰਤ (ਮਹਾਭਾਰਤ ਦੇ ਯੁੱਧ) ਤੋਂ ਪਹਿਲਾ ਗਊ-ਮਾਸ ਖਾਣ ਦੀ ਆਗਿਆ ਸੀ, ਅਤੇ ਉਸ ਵੇਲੇ ਇਸ ਤਰ੍ਹਾਂ ਦੇ ਯੱਗ ਹੁੰਦੇ ਹਨ, ਜਿਨ੍ਹਾਂ ਵਿਚ ਗਊਆਂ ਦੀ ਹੱਤਿਆ ਕੀਤੀ ਜਾਂਦੀ ਸੀ। ਪਰ ਉਸ ਮਗਰੋਂ ਮਨੁੱਖਾ ਦੀ ਨਿਰਬਲਤਾ ਕਾਰਨ ਇਸ ਦੀ

ਗਊ ਦੇ ਮਾਸ ਖਾਣ ਦੀ ਮਨਾਹੀ ਕਿਉਂ ਹੈ

ਮਨਾਹੀ ਕਰ ਦਿੱਤੀ ਗਈ ਸੀ, ਕਿਉਂਕਿ ਉਹ ਇਤਨੇ ਕਮਜ਼ੋਰ ਸਨ ਕਿ ਆਪਣੇ ਫ਼ਰਜ਼ ਪੂਰੇ ਨਹੀਂ ਕਰ ਸਕਦੇ ਸਨ, ਜਿਵੇਂ ਕਿ ਵੇਦ ਵੀ, ਜਿਹੜਾ ਮੂਲ ਵਿਚ ਸਿਰਫ਼ ਇਕੋ ਸੀ, ਮਗਰੋਂ ਮਨੁੱਖਾਂ ਲਈ ਇਸ ਦਾ ਅਧਿਐਨ ਸੌਖਾ ਬਣਾਉਣ ਦੇ ਉੱਦੇਸ਼ ਤੋਂ ਹੀ ਚਾਰ ਹਿੱਸਿਆ ਵਿਚ ਵੰਡ ਦਿੱਤਾ ਗਿਆ ਸੀ। ਪਰ ਇਹ ਸਿੱਧਾਂਤ ਬਹੁਤ ਘੱਟ ਪ੍ਰਮਾਣਿਤ ਹੈ ਕਿਉਂਕਿ ਗਊਆ ਦੇ ਮਾਸ ਦੀ ਮਨਾਹੀ ਹਲਕੀ ਜਾ ਘੱਟ ਸਖ਼ਤ ਨਹੀਂ, ਸਗੋਂ, ਇਸ ਦੇ ਉਲਟ, ਉਹ ਪਹਿਲੇ ਨਿਯਮ ਦੇ ਮੁਕਾਬਲੇ ਵਿਚ ਜ਼ਿਆਦਾ ਔਖੀ, ਕਰੜੀ ਤੇ ਵਧੇਰੇ ਚੱਕਰਦਾਰ ਹੈ।

ਕੁਝ ਹੋਰ ਹਿੰਦੂਆ ਨੇ ਮੈਨੂੰ ਦੱਸਿਆ ਹੈ ਕਿ ਗਊ ਦਾ ਮਾਸ ਖਾਣ ਨਾਲ ਬ੍ਰਾਹਮਣਾ ਨੂੰ ਕਸ਼ਟ ਹੁੰਦੇ ਹਨ, ਕਿਉਂਕਿ ਉਨ੍ਹਾਂ ਦਾ ਦੇਸ਼ ਗਰਮ ਹੈ, ਸਰੀਰਾ ਦੇ ਅੰਦਰਲੇ ਹਿੱਸੇ ਠੰਡੇ ਹਨ, ਇਸ ਲਈ ਕੁਦਰਤੀ ਤੌਰ ਤੇ ਗਰਮੀ ਉਨ੍ਹਾ ਵਿਚ ਘੱਟ ਹੋ ਜਾਂਦੀ ਹੈ, ਅਤੇ ਪਾਚਨ-ਸ਼ਕਤੀ ਇਤਨੀ ਕਮਜ਼ੋਰ ਰਹਿੰਦੀ ਹੈ ਕਿ ਭੋਜਨ ਮਗਰੋਂ ਪਾਨ ਦੇ ਪੱਤੇ ਖਾ ਕੇ ਅਤੇ ਸੁਪਾਰੀ ਚਬਾ ਕੇ ਉਨ੍ਹਾ ਲਈ ਉਸ ਨੂੰ ਤੇਜ਼ ਕਰਨਾ ਜ਼ਰੂਰੀ ਹੈ। ਗਰਮ ਪਾਨ ਸਰੀਰ ਦੇ ਤਾਪ ਨੂੰ ਭੜਕਾਉਂਦਾ ਹੈ; ਪਾਨ ਦੇ ਪੱਤੇ ਦੇ ਉਪਰ ਦਾ ਚੂਨਾ ਗਿੱਲੇਪਨ ਨੂੰ ਸੁਕਾਉਂਦਾ ਹੈ, ਅਤੇ ਸੁਪਾਰੀ ਦੰਦਾਂ ਅਤੇ ਮਸੂੜਿਆ ਨੂੰ ਪੱਕਾ ਕਰਦੀ ਹੈ ਅਤੇ ਮੇਹਦੇ ਵਿਚ ਕਬਜ਼ ਪੈਦਾ ਕਰਦੀ ਹੈ। ਇਸ ਤਰ੍ਹਾ ਦੀ ਹਾਲਤ ਹੋਣ ਕਰਕੇ ਹੀ ਉਨ੍ਹਾਂ ਨੇ ਗਊ-ਮਾਸ ਦੇ ਖਾਣ ਦੀ ਮਨਾਹੀ ਕਰ ਦਿੱਤੀ, ਕਿਉਂਕਿ ਇਹ ਅਸਲ ਵਿਚ ਭਾਰੀ ਅਤੇ ਠੰਡਾ ਹੁੰਦਾ ਹੈ। ਮੇਰੇ ਵਿਚਾਰ ਵਿਚ ਗਊ-ਮਾਸ ਦੀ ਮਨਾਹੀ ਦਾ ਕਾਰਨ ਇਨ੍ਹਾ ਦੋਹਾਂ ਵਿਚੋਂ ਇਕ ਹੈ, ਪਰ ਮੈਂ ਇਸ ਬਾਰੇ ਪੱਕੀ ਰਾਇ ਦੇਣੋਂ ਸੰਕੋਚ ਕਰਦਾ ਹਾ।

[ਇਥੇ ਖਰੜੇ ਵਿਚ ਖਾਲੀ ਥਾ ਛੱਡੀ ਗਈ ਹੈ]

ਆਰਥਿਕ ਕਾਰਨ ਬਾਰੇ, ਸਾਨੂੰ ਇਸ ਗੱਲ ਦਾ ਧਿਆਨ ਰੱਖਣਾ ਚਾਹੀਦਾ ਹੈ ਕਿ ਗਊ ਅਤੇ ਬਲਦ ਉਹ ਪਸੂ ਹੈ, ਜਿਹੜਾ ਯਾਤਰਾ ਵਿਚ ਮਨੁੱਖ ਦਾ ਭਾਰ ਚੁੱਕ ਕੇ, ਵਾਹੀ ਵਿਚ ਹਲ ਚਲਾਉਣ ਅਤੇ ਬੀਜਣ ਦੇ ਕੰਮਾ ਵਿਚ, ਗ੍ਰਹਿਸਥੀ ਵਿਚ ਦੁੱਧ ਅਤੇ ਉਸ ਤੋਂ ਬਣਨ ਵਾਲੀਆ ਵਸਤਾਂ ਰਾਹੀਂ ਮਨੁੱਖ ਦੀ ਸੇਵਾ ਕਰਦਾ ਹੈ। ਇਸ ਤੋਂ ਛੁਟ, ਮਨੁੱਖ ਇਸ ਦੇ ਗੋਹੇ ਦਾ, ਅਤੇ ਸੀਤਕਾਲ ਵਿਚ ਇਸ ਦੇ ਸੁਆਸ ਤੋਂ ਵੀ ਲਾਭ ਉਠਾਉਂਦਾ ਹੈ। ਇਸ ਲਈ ਗਊ-ਮਾਸ ਖਾਣ ਦੀ ਮਨਾਹੀ ਕੀਤੀ ਗਈ ਸੀ; ਜਿਵੇਂ ਜਦੋਂ ਲੋਕਾ ਨੇ ਹੱਜਾਜ ਕੋਲ ਸ਼ਿਕਾਇਤ ਕੀਤੀ ਕਿ ਬਾਬੀਲੋਨੀਆ ਜ਼ਿਆਦਾ ਤੋ ਜ਼ਿਆਦਾ ਉੱਜੜਦਾ ਜਾ ਰਿਹਾ ਹੈ, ਤਾਂ ਉਸ ਨੇ ਵੀ ਗਊ-ਮਾਸ ਖਾਣ ਦੀ ਮਨਾਹੀ ਕਰ ਦਿੱਤੀ ਸੀ.....

ਅਧਿਆਇ 69

# ਵਿਆਹ, ਇਸਤ੍ਰੀਆਂ ਦਾ ਮਾਸਿਕ ਧਰਮ, ਗਰਭ-ਸਥਿਤ ਬੱਚਾ, ਅਤੇ ਪ੍ਰਸੂਤ-ਅਵਸਥਾ

ਕੋਈ ਵੀ ਕੌਮ ਵਿਆਹ ਤੋਂ ਬਿਨਾ ਨਹੀਂ ਰਹਿ ਸਕਦੀ, ਕਿਉਂਕਿ ਉਹ ਉਨ੍ਹਾ ਮਨੋਵਿਕਾਰਾ ਦੀ ਹਲਚਲ ਨੂੰ ਰੋਕਦਾ ਹੈ, ਜਿਨ੍ਹਾ ਤੋਂ ਇਕ ਸੁਚੱਜੀ ਬੁੱਧੀ ਘਿਰਣਾ ਕਰਦੀ ਹੈ, ਅਤੇ ਇਹ ਉਨ੍ਹਾ ਸਾਰੇ ਕਾਰਨਾ ਨੂੰ ਦੂਰ ਕਰਦਾ ਹੈ ਜਿਹੜੇ ਪ੍ਰਾਣੀ ਅੰਦਰ ਉਸ ਆਵੇਗ ਨੂੰ ਭੜਕਾਉਂਦੇ ਹਨ ਜਿਸ ਦਾ ਫਲ ਸਦਾ ਵਿਗਾੜ ਹੀ ਹੁੰਦਾ ਹੈ। ਜੋੜਿਆ ਅੰਦਰ ਪ੍ਰਾਣੀਆ ਦੇ ਜੀਵਨ ਦਾ ਵਿਚਾਰ ਕਰਨ ਤੇ, ਜੋੜੇ ਦਾ ਇਕ ਜੀਵ ਦੂਜੇ ਦੀ ਕਿਵੇ ਸਹਾਇਤਾ ਕਰਦਾ ਹੈ ਅਤੇ ਉਸੇ ਜਾਤੀ ਦੇ ਹੋਰ ਪ੍ਰਾਣੀਆ ਦੀ ਕਾਮਵਾਸਨਾ ਉਨ੍ਹਾ ਤੋ ਕਿਵੇ ਵੱਖਰੀ ਰੱਖੀ ਜਾਦੀ ਹੈ, ਤੁਸੀਂ ਐਲਾਨੀਆ ਤੌਰ ਤੇ ਵਿਆਹ ਨੂੰ ਇਕ ਜਰੂਰੀ ਸੰਸਥਾ ਮੰਨੇ ਬਿਨਾ ਨਹੀਂ ਰਹਿ ਸਕਦੇ, ਜਦ ਕਿ ਮਨੁੱਖ ਲਈ ਨਿਯਮ-ਰਹਿਤ ਸੰਭੋਗ ਜਾ ਵੇਸਵਾਗਮਨ ਇਕ ਸਰਮਨਾਕ ਕਰਮ ਹੈ ਜਿਹੜਾ ਉਨ੍ਹਾ ਪ੍ਰਾਣੀਆ ਦੇ ਵਿਕਾਸ ਦੀ ਅਵਸਥਾ ਤਕ ਵੀ ਨਹੀਂ ਪੁੱਜਦਾ ਜਿਹੜੇ ਹਰ ਨਜਰ ਤੋਂ ਮਨੁੱਖਾ ਤੋਂ ਬਹੁਤ ਨੀਵੇਂ ਹਨ।

ਵਿਆਹ ਦੀ ਲੋੜ

ਹਰ ਇਕ ਜਾਤੀ ਅੰਦਰ, ਖ਼ਾਸ ਤੌਰ ਤੇ ਉਨ੍ਹਾ ਜਾਤੀਆ ਵਿਚ ਜਿਹੜੀਆ ਈਸਵਰ ਉਤੇ ਆਧਾਰ ਰੱਖਣ ਵਾਲੇ ਧਰਮ ਅਤੇ ਨਿਯਮਾ ਦੀ ਪਾਲਣਾ ਦਾ ਦਾਅਵਾ ਕਰਦੀਆ ਹਨ, ਵਿਆਹ ਦੀਆ ਵਿਸ਼ੇਸ਼ ਰੀਤੀਆ ਹੁੰਦੀਆ ਹਨ। ਹਿੰਦੂ ਬਹੁਤ ਛੋਟੀ ਉਮਰ ਵਿਚ ਵਿਆਹ ਕਰਦੇ ਹਨ, ਇਸ ਲਈ ਮਾਤਾ-ਪਿਤਾ ਹੀ ਆਪਣੀ ਸੰਤਾਨ ਲਈ ਵਿਆਹ ਦਾ ਪ੍ਰਬੰਧ ਕਰਦੇ ਹਨ। ਉਸ ਮੋਕੇ ਉਤੇ ਬ੍ਰਾਹਮਣ ਯੱਗ ਦਾ ਪ੍ਰਬੰਧ ਕਰਦੇ ਹਨ ਅਤੇ ਉਨ੍ਹਾ ਨੂੰ ਤੇ ਹੋਰਨਾ ਨੂੰ ਦਾਨ ਮਿਲਦਾ ਹੈ, ਖ਼ੁਸ਼ੀ ਦੇ ਵਾਜੇ ਵਜਾਏ ਜਾਦੇ ਹਨ। ਉਨ੍ਹਾ ਵਿਚ ਮਹਰ ਵਰਗਾ ਕੋਈ ਉਪਹਾਰ ਨਹੀਂ ਠਹਿਰਾਇਆ ਜਾਦਾ। ਪੁਰਖ ਇਸਤ੍ਰੀ ਨੂੰ ਸਮਰੱਥਾ ਅਨੁਸਾਰ ਤੋਹਫੇ, ਜਿਵੇਂ ਕਿ ਉਹ ਉਚਿਤ ਸਮਝੇ, ਦਿੰਦਾ ਹੈ, ਜਿਸ ਨੂੰ ਵਾਪਸ ਮੰਗਣ ਦਾ ਉਸ ਨੂੰ ਕੋਈ

ਵਿਆਹ ਦਾ ਨਿਯਮ

ਹੱਕ ਨਹੀਂ, ਪਰ ਇਸਤ੍ਰੀ ਚਾਹੇ ਤਾਂ ਆਪਣੀ ਮਰਜ਼ੀ ਨਾਲ ਹੀ ਉਸ ਨੂੰ ਮੋੜ ਸਕਦੀ ਹੈ। ਪਤੀ-ਪਤਨੀ ਦਾ ਵਿਛੋੜਾ ਸਿਰਫ਼ ਮੌਤ ਰਾਹੀਂ ਹੀ ਹੋ ਸਕਦਾ ਹੈ, ਕਿਉਂਕਿ ਉਨ੍ਹਾਂ ਅੰਦਰ ਵਿਆਹ ਦੇ ਰਿਸਤੇ ਨੂੰ ਤੋੜਨ (ਤਲਾਕ ਦੇਣ) ਦੀ ਰੀਤ ਨਹੀਂ ਹੈ।

ਇਕ ਮਰਦ ਇਕ ਤੋਂ ਚਾਰ ਤਕ ਇਸਤ੍ਰੀਆਂ ਰੱਖ ਸਕਦਾ ਹੈ; ਚਾਰ ਤੋਂ ਵੱਧ ਰੱਖਣ ਦੀ ਉਸ ਨੂੰ ਆਗਿਆ ਨਹੀਂ, ਪਰ ਜੇ ਉਸ ਦੀਆਂ ਇਸਤ੍ਰੀਆਂ ਵਿਚੋਂ ਕੋਈ ਮਰ ਜਾਵੇ, ਤਾ ਉਹ ਧਰਮ ਅਨੁਸਾਰ ਸੰਖਿਆ ਨੂੰ ਪੂਰਾ ਕਰਨ ਲਈ ਇਕ ਹੋਰ ਵਿਆਹ ਕਰ ਸਕਦਾ ਹੈ। ਪਰ ਉਸ ਨੂੰ ਇਸ ਤੋਂ ਅਗਾਂਹ ਨਹੀਂ ਵਧਣਾ ਚਾਹੀਦਾ।

ਜੇ ਮੌਤ ਕਾਰਨ ਇਸਤ੍ਰੀ ਦਾ ਪਤੀ ਨਾ ਰਹੇ, ਤਾ ਉਹ ਦੂਜੇ ਆਦਮੀ ਨਾਲ ਵਿਆਹ ਨਹੀਂ ਕਰ ਸਕਦੀ। ਉਸ ਨੂੰ ਸਿਰਫ਼ ਦੋ ਗੱਲਾਂ ਵਿਚੋਂ ਇਕ ਚੁਣਨੀ ਪੈਂਦੀ ਹੈ—ਜਾਂ ਤਾ ਉਹ ਸਾਰਾ ਜੀਵਨ ਵਿਧਵਾ ਰਹੇ, ਜਾਂ ਆਪਣੇ ਆਪ ਨੂੰ ਸਾੜ ਦੇਵੇ, ਅਤੇ ਦੂਜੀ ਗੱਲ ਨੂੰ ਹੀ ਚੰਗੀ ਸਮਝਿਆ ਜਾਂਦਾ ਹੈ ਕਿਉਂਕਿ ਵਿਧਵਾ ਦੇ ਰੂਪ ਵਿਚ ਉਹ ਜਦੋ ਤਕ ਜੀਉਂਦੀ ਹੈ, ਉਸ ਨਾਲ ਬਹੁਤ ਬਦਸਲੂਕੀ ਕੀਤੀ ਜਾਂਦੀ ਹੈ। ਰਾਜਿਆ ਦੀਆ ਪਤਨੀਆ ਵਿਚਕਾਰ, ਭਾਵੇਂ ਉਨ੍ਹਾਂ ਦੀ ਮਰਜ਼ੀ ਹੋਵੇ ਜਾ ਨਾ, ਆਪਣੇ ਆਪ ਨੂੰ ਸਾੜ ਦੇਣ ਦੀ ਰੀਤ ਹੈ, ਜਿਸ ਤੋਂ ਉਹ ਇਹ ਚਾਹੁੰਦੇ ਹਨ ਕਿ ਉਨ੍ਹਾ ਵਿਚੋਂ ਕਿਸੇ ਇਸਤ੍ਰੀ ਤੋਂ ਸੰਜੋਗ-ਵਸ ਕੋਈ ਅਜਿਹੀ ਗੱਲ ਨਾ ਹੋ ਜਾਵੇ ਜਿਸ ਦਾ ਉਨ੍ਹਾ ਨੂੰ ਡਰ ਹੈ। ਇਸ ਵਿਚ ਉਹ ਸਿਰਫ ਅਧੇੜ ਉਮਰ ਦੀਆ ਜਾ ਬੱਚਿਆ ਵਾਲੀਆਂ ਇਸਤ੍ਰੀਆ ਨੂੰ ਹੀ ਛੱਡ ਦਿੰਦੇ ਹਨ, ਕਿਉਕਿ ਪੁੱਤਰ ਆਪਣੀ ਮਾਤਾ ਦਾ ਜ਼ਿੰਮੇਵਾਰ ਰੱਖਿਅਕ ਹੈ।

ਵਿਧਵਾ

ਉਨ੍ਹਾਂ ਦੇ ਵਿਆਹ ਦੇ ਨਿਯਮ ਅਨੁਸਾਰ ਇਕ ਰਿਸ਼ਤੇਦਾਰ ਦੇ ਮੁਕਾਬਲੇ ਵਿਚ ਅਣਜਾਣ ਨਾਲ ਵਿਆਹ ਕਰਨਾ ਚੰਗਾ ਹੈ। ਪਤੀ ਬਾਰੇ ਇਸਤ੍ਰੀ ਦਾ ਸੰਬੰਧ ਜਿੰਨੀ ਦੂਰ ਦਾ ਹੋਵੇ, ਉਤਨਾ ਹੀ ਚੰਗਾ ਹੈ। ਆਪਣੀ ਵੰਸ਼ਜ—ਜਿਵੇਂ ਪੋਤੀ ਜਾਂ ਪੜਪੋਤੀ, ਅਤੇ ਆਪਣੀ ਪੂਰਵਜ—ਜਿਵੇਂ ਮਾ, ਦਾਦੀ ਜਾਂ ਨਾਨੀ ਅਤੇ ਉਨ੍ਹਾ ਦੀਆ ਮਾਵਾ—ਦੋਹਾ ਤਰ੍ਹਾਂ ਦੀਆਂ ਪ੍ਰਤੱਖ ਰਿਸ਼ਤੇ ਵਾਲੀਆਂ ਇਸਤ੍ਰੀਆ ਨਾਲ ਵਿਆਹ ਕਰਨ ਦੀ ਬਿਲਕਲ ਮਨਾਹੀ ਹੈ। ਲਾਗਵੇਂ ਸੰਬੰਧੀਆਂ-ਜਿਵੇਂ ਭੈਣ ਦੀ ਧੀ (ਭਾਣਜੀ), ਮਾਸੀ, ਭੂਆ, ਅਤੇ ਉਨ੍ਹਾ ਦੀਆ ਧੀਆ ਨਾਲ ਵੀ ਵਿਆਹ ਦੀ ਪੂਰੀ ਮਨਾਹੀ ਹੈ ਸਿਵਾਇ ਉਸ ਦਸ਼ਾ ਦੇ - ਜਦੋਂ ਸੰਬੰਧੀਆਂ ਦਾ ਜੋੜਾ, ਜਿਹੜਾ ਆਪੋ ਵਿਚ ਵਿਆਹ ਕਰਨਾ ਚਾਹੁੰਦਾ ਹੈ - ਪੰਜ ਸਿਲਸਿਲੇਵਾਰ ਪੀੜ੍ਹੀਆਂ ਰਾਹੀਂ ਇਕ ਦੂਜੇ ਤੋਂ ਦੂਰ ਹੋ ਚੁੱਕਿਆ ਹੋਵੇ। ਉਸ ਹਾਲਤ ਵਿਚ ਮਨਾਹੀ ਹਟਾ ਲਈ ਜਾਦੀ ਹੈ, ਪਰ ਇਤਨਾ ਹੋਣ ਤੇ ਵੀ, ਇਸ ਤਰ੍ਹਾਂ ਦਾ ਵਿਆਹ ਉਨ੍ਹਾਂ ਅੰਦਰ ਚੰਗਾ ਨਹੀਂ ਸਮਝਿਆ ਜਾਂਦਾ।

ਵਿਆਹ ਦੀਆ ਮਨ੍ਹਾਂ ਕੀਤੀਆਂ ਦਸ਼ਾਵਾਂ

ਕੁਝ ਹਿੰਦੂਆਂ ਦਾ ਵਿਚਾਰ ਹੈ ਕਿ ਪਤਨੀਆਂ ਦੀ ਗਿਣਤੀ ਵਰਣ (ਜਾਤੀ) ਉਤੇ ਨਿਰਭਰ ਹੈ। ਇਸ ਅਨੁਸਾਰ ਬ੍ਰਾਹਮਣ ਚਾਰ, ਖੱਤਰੀ ਤਿੰਨ, ਵੈਸ਼ ਦੋ ਇਸਤ੍ਰੀਆਂ ਅਤੇ ਸ਼ੂਦਰ ਇਕ ਇਸਤ੍ਰੀ

ਪਤਨੀਆਂ ਦੀ ਗਿਣਤੀ

ਗ੍ਰਹਿਣ ਕਰ ਸਕਦਾ ਹੈ। ਇਕ ਵਰਣ ਦਾ ਪੁਰਖ ਆਪਣੇ ਵਰਣ ਦੀ ਜਾਂ ਆਪਣੇ ਤੋਂ ਨੀਵੇਂ ਵਰਣ ਜਾ ਵਰਣਾ ਦੀ ਇਸਤ੍ਰੀ ਨਾਲ ਵਿਆਹ ਕਰ ਸਕਦਾ ਹੈ, ਪਰ ਕਿਸੇ ਮਰਦ ਨੂੰ ਆਪਣੇ ਤੋਂ ਉੱਚੇ ਵਰਣ ਦੀ ਇਸਤ੍ਰੀ ਨਾਲ ਵਿਆਹ ਕਰਨ ਦੀ ਆਗਿਆ ਨਹੀਂ।

ਬੱਚਾ ਮਾਂ ਦੇ ਵਰਣ ਦਾ ਹੁੰਦਾ ਹੈ, ਪਿਤਾ ਦੇ ਵਰਣ ਦਾ ਨਹੀਂ। ਮਿਸਾਲ ਦੇ ਤੌਰ ਤੇ, ਜੇ ਬ੍ਰਾਹਮਣ ਦੀ ਇਸਤ੍ਰੀ ਬ੍ਰਾਹਮਣ ਹੈ, ਤਾਂ ਉਸ ਦਾ ਬੱਚਾ ਵੀ ਬ੍ਰਾਹਮਣ ਹੈ, ਜੇ ਉਹ ਇਸਤ੍ਰੀ ਸ਼ੂਦਰ ਹੈ, ਤਾਂ ਬੱਚਾ ਵੀ ਸੂਦਰ ਹੈ। ਪਰ ਸਾਡੇ ਸਮੇਂ ਵਿਚ ਬ੍ਰਾਹਮਣ ਲੋਕ ਆਪਣੇ ਵਰਣ ਦੀ ਇਸਤ੍ਰੀ ਤੋਂ ਸਿਵਾ ਕਿਸੇ ਹੋਰ ਇਸਤ੍ਰੀ ਨਾਲ ਵਿਆਹ ਨਹੀਂ ਕਰਦੇ, ਭਾਵੇਂ ਉਨ੍ਹਾ ਨੂੰ ਇਸ ਦੀ ਆਗਿਆ ਹੈ।

ਮਾਸਿਕ ਧਰਮ ਦੀ ਮਿਆਦ

ਮਾਸਿਕ ਧਰਮ ਦੀ ਜਿਹੜੀ ਲੰਮੀ ਤੋਂ ਲੰਮੀ ਮਿਆਦ ਵੇਖੀ ਗਈ ਹੈ, ਉਹ ਸੋਲ੍ਹਾ ਦਿਨ ਹੈ, ਪਰ ਅਸਲ ਵਿਚ ਉਹ ਸਿਰਫ਼ ਪਹਿਲੇ ਚਾਰ ਦਿਨ ਹੀ ਰਹਿੰਦਾ ਹੈ ਅਤੇ ਉਸ ਵੇਲੇ ਪਤੀ ਨੂੰ ਆਪਣੀ ਪਤਨੀ ਨਾਲ ਸੰਭੋਗ ਕਰਨ, ਸਗੋਂ ਘਰ ਵਿਚ ਉਸ ਦੇ ਨੇੜੇ ਆਉਣ ਦੀ ਵੀ ਇਜਾਜ਼ਤ ਨਹੀਂ ਹੁੰਦੀ, ਕਿਉਂਕਿ ਇਸ ਸਮੇਂ ਅੰਦਰ ਉਹ ਅਪਵਿੱਤਰ ਹੁੰਦੀ ਹੈ। ਚਾਰ ਦਿਨ ਬੀਤ ਜਾਣ ਮਗਰੋਂ, ਇਸ਼ਨਾਨ ਕਰਨ ਬਾਦ ਉਹ ਮੁੜ ਕੇ ਸ਼ੁੱਧ ਹੁੰਦੀ ਹੈ, ਅਤੇ ਖ਼ੂਨ ਡਿਗਣਾ ਭਾਵੇਂ ਬਿਲਕੁਲ ਹੀ ਖ਼ਤਮ ਨਾ ਹੋਇਆ ਹੋਵੇ, ਪਤੀ ਉਸ ਨਾਲ ਸੰਭੋਗ ਕਰ ਸਕਦਾ ਹੈ, ਕਿਉਂਕਿ ਉਹ ਖ਼ੂਨ ਮਾਸਿਕ ਧਰਮ ਦਾ ਖ਼ੂਨ ਨਹੀਂ, ਸਗੋਂ ਉਹੀ ਸਾਰ-ਦ੍ਰਵ ਸਮਝਿਆ ਜਾਂਦਾ ਹੈ, ਜਿਸ ਦੇ ਭਰੂਣ (ਗਰਭ ਦੇ ਜੀਵ) ਬਣਦੇ ਹਨ।

ਗਰਭ ਅਤੇ ਬੱਚੇ ਦਾ ਜਨਮ

(ਬ੍ਰਾਹਮਣ ਦਾ) ਇਹ ਕਰਤੱਵ ਹੈ ਕਿ ਜੇ ਉਹ ਸੰਤਾਨ ਦੀ-ਪ੍ਰਾਪਤੀ ਲਈ ਪਤਨੀ ਨਾਲ ਸੰਭੋਗ ਕਰਨਾ ਚਾਹੁੰਦਾ ਹੈ, ਤਾ ਉਹ *ਗਰਭਾਧਾਨ* ਨਾਂਭੀ ਯੱਗ ਕਰੇ, ਪਰ ਉਹ ਇਹ ਯੱਗ ਨਹੀਂ ਕਰਦਾ ਕਿਉਂਕਿ ਇਸ ਵਿਚ ਇਸਤ੍ਰੀ ਦਾ ਹੋਣਾ ਜ਼ਰੂਰੀ ਹੈ ਅਤੇ ਇਸ ਲਈ ਉਸ ਨੂੰ ਇਹ ਯੱਗ ਕਰਦੇ ਹੋਏ ਸ਼ਰਮ ਆਉਂਦੀ ਹੈ। ਇਸ ਦਾ ਨਤੀਜਾ ਇਹ ਹੁੰਦਾ ਹੈ ਕਿ ਉਹ ਇਸ ਸੰਸਕਾਰ (ਗਰਭਾਧਾਨ) ਨੂੰ ਰੋਕ ਕੇ, ਇਸ ਦੇ ਅਗਲੇ ਸੰਸਕਾਰ *ਸੀਮੰਤੋਨਯਨ* ਨਾਲ ਰਲਾ ਦਿੰਦਾ ਹੈ ਜਿਹੜਾ ਗਰਭ ਦੇ ਚੌਥੇ ਮਹੀਨੇ ਵਿਚ ਹੁੰਦਾ ਹੈ। ਜਦੋਂ ਬੱਚਾ ਪੈਦਾ ਹੁੰਦਾ ਹੈ, ਤਦ ਬੱਚੇ ਦੇ ਜਨਮ ਅਤੇ ਮਾਂ ਵਲੋਂ ਬੱਚੇ ਦੀ ਪਾਲਣਾ ਸ਼ੁਰੂ ਕਰਨ ਸਮੇਂ ਵਿਚਕਾਰ ਇਕ ਤੀਜਾ ਯੱਗ ਕੀਤਾ ਜਾਦਾ ਹੈ, ਜਿਸ ਨੂੰ *ਜਾਤਕਰਮ* ਆਖਦੇ ਹਨ।

ਸੂਤਕ ਦੇ ਦਿਨਾਂ ਦੇ ਗੁਜ਼ਰ ਜਾਣ ਮਗਰੋਂ ਬੱਚੇ ਦਾ ਨਾਂ ਰੱਖਿਆ ਜਾਦਾ ਹੈ। ਨਾਂ ਰੱਖਣ ਵੇਲੇ ਦੇ ਯੱਗ ਨੂੰ *ਨਾਮਕਰਮ* ਆਖਿਆ ਜਾਂਦਾ ਹੈ।

ਜਦੋਂ ਤਕ ਇਸਤ੍ਰੀ ਸੂਤਕ ਅਵਸਥਾ ਵਿਚ ਹੁੰਦੀ ਹੈ, ਉਹ ਕਿਸੇ ਭਾਡੇ ਨੂੰ ਨਹੀਂ ਛੋਂਹਦੀ ਅਤੇ ਉਸ ਦੇ ਘਰ ਵਿਚ ਕੁਝ ਨਹੀਂ ਖਾਧਾ ਜਾਦਾ; ਨਾ ਉਥੇ ਬ੍ਰਾਹਮਣ ਅੱਗ ਬਾਲਦਾ ਹੈ। ਇਹ ਬ੍ਰਾਹਮਣ ਲਈ ਅੱਠ, ਖੱਤਰੀ ਲਈ ਬਾਰ੍ਹਾਂ, ਵੈਸ਼ ਲਈ ਪੰਦਰਾ, ਅਤੇ ਸ਼ੂਦਰ ਲਈ ਤੀਹ ਹਨ। ਨੀਚ ਜਾਤੀਆ ਦੇ ਲੋਕਾ ਲਈ, ਜਿਨ੍ਹਾ ਦੀ ਗਿਣਤੀ ਕਿਸੇ ਵਰਣ ਵਿਚ ਨਹੀਂ ਹੁੰਦੀ, ਕੋਈ ਮਿਆਦ ਨੀਯਤ ਨਹੀਂ।

ਬੱਚੇ ਨੂੰ ਥਣ ਤੋਂ ਦੁੱਧ ਪਿਲਾਉਣ ਦਾ ਵੱਧ ਤੋਂ ਵੱਧ ਸਮਾ ਤਿੰਨ ਸਾਲ ਹੈ, ਪਰ ਇਸ ਬਾਰੇ ਕੋਈ ਨਿਯਮ ਨਹੀਂ ਹੈ। ਬੱਚੇ ਦੇ ਕੇਸ ਪਹਿਲੀ ਵਾਰੀ ਕੱਟੇ ਜਾਣ ਦੇ ਮੌਕੇ ਦਾ ਯੱਗ ਤੀਜੇ ਸਾਲ ਕੀਤਾ ਜਾਂਦਾ ਹੈ, ਕੰਨ ਦਾ ਛੇਦਨ ਸੱਤਵੇਂ ਅਤੇ ਅੱਠਵੇਂ ਸਾਲ ਵਿਚ ਹੁੰਦਾ ਹੈ।

ਵੇਸਵਾਪਨ ਬਾਰੇ ਲੋਕਾਂ ਦਾ ਵਿਚਾਰ ਹੈ ਕਿ ਇਸ ਦੀ ਉਨ੍ਹਾਂ ਦੇ ਵਾਸਤੇ ਆਗਿਆ ਹੈ। ਇਸ ਤਰ੍ਹਾਂ, ਜਦ ਮੁਸਲਮਾਨਾਂ ਨੇ, ਕਾਬੁਲ ਨੂੰ ਜਿੱਤਿਆ ਅਤੇ ਕਾਬੁਲ ਦਾ ਇਸਪਾਹਬੁਦ (ਸੈਨਾਪਤੀ) ਮੁਸਲਮਾਨ ਹੋ ਗਿਆ, ਤਾਂ ਉਸ ਨੇ ਇਹ ਸ਼ਰਤ ਲਾਈ ਕਿ ਉਸ ਨੂੰ ਗਊ-ਮਾਸ ਖਾਣ ਅਤੇ ਨਿਯਮ ਵਿਰੁੱਧ ਮੈਥੁਨ ਕਰਨ ਲਈ ਮਜਬੂਰ ਨਹੀਂ ਕੀਤਾ ਜਾਵੇਗਾ (ਜਿਸ ਤੋਂ ਸਿੱਧ ਹੁੰਦਾ ਹੈ ਕਿ ਉਸ ਨੂੰ ਦੋਹਾਂ ਗੱਲਾਂ ਤੋਂ ਇਕੋ ਜਿਹੀ ਘਿਰਣਾ ਸੀ।) ਅਸਲ ਵਿਚ, ਜਿਵੇਂ ਲੋਕ ਸਮਝਦੇ ਹਨ, ਗੱਲ ਉਸ ਤਰ੍ਹਾਂ ਦੀ ਨਹੀਂ; ਪਰ ਗੱਲ ਇਉਂ ਹੈ ਕਿ ਵੇਸਵਾਪਨ ਨੂੰ ਸਜ਼ਾ ਦੇਣ ਲਈ ਹਿੰਦੂ ਉਤਨੀ ਸਖ਼ਤੀ ਤੋਂ ਕੰਮ ਨਹੀਂ ਲੈਂਦੇ। ਪਰ ਇਸ ਵਿਚ ਦੋਸ਼ ਰਾਜੇ ਦਾ ਹੈ, ਜਾਤੀਆਂ ਦਾ ਨਹੀਂ। ਜੇ ਇਸ ਤਰ੍ਹਾਂ ਨਾ ਹੋਵੇ, ਤਾਂ ਕੋਈ ਵੀ ਬ੍ਰਾਹਮਣ ਜਾਂ ਪੁਰੋਹਿਤ ਆਪਣੇ ਮੂਰਤੀ-ਮੰਦਰਾਂ ਵਿਚ ਉਨ੍ਹਾਂ ਇਸਤ੍ਰੀਆਂ ਨੂੰ ਸਹਿਨ ਨਾ ਕਰੇ, ਜਿਹੜੀਆ ਗਾਉਂਦੀਆਂ, ਨੱਚਦੀਆਂ ਅਤੇ ਕ੍ਰੀੜਾ ਕਰਦੀਆਂ ਹਨ। ਰਾਜੇ ਲੋਕ ਉਨ੍ਹਾਂ ਨੂੰ ਸਿਰਫ਼ ਆਰਥਿਕ ਕਾਰਨਾ ਤੋਂ ਆਪਣੇ ਨਗਰਾਂ ਲਈ ਖਿਚਾਉ, ਅਤੇ ਆਪਣੀ ਪਰਜਾ ਲਈ ਮਨੋਰੰਜਨ ਦਾ ਸਾਧਨ ਬਣਾਉਂਦੇ ਹਨ। ਉਹ ਇਸ ਵਪਾਰ ਤੋਂ, ਧਨ ਸੰਬੰਧੀ ਸਜ਼ਾ (ਜੁਰਮਾਨਾ) ਅਤੇ ਕਰ ਦੋਹਾਂ ਰੂਪਾਂ ਵਿਚ ਜਿਹੜੀ ਆਮਦਨ ਪ੍ਰਾਪਤ ਕਰਦੇ ਹਨ, ਉਨ੍ਹਾਂ ਤੋਂ ਉਹ ਉਨ੍ਹਾਂ ਖਰਚਾ ਨੂੰ ਪੂਰਾ ਕਰਨਾ ਚਾਹੁੰਦੇ ਹਨ ਜਿਹੜੇ ਉਨ੍ਹਾਂ ਦੇ ਖ਼ਜ਼ਾਨੇ ਨੂੰ ਫੌਜ ਉਤੇ ਖਰਚ ਕਰਨੇ ਪੈਂਦੇ ਹਨ।

ਇਸ ਤਰ੍ਹਾਂ ਨਾਲ ਬਾਈਦ ਦਾ ਅਮੀਰ ਅਜ਼ਦੁੱਦੌਲਾ ਵੀ ਕਰਦਾ ਸੀ। ਇਸ ਦੇ ਨਾਲ ਉਸ ਦਾ ਇਕ ਹੋਰ ਮਕਸਦ ਵੀ ਸੀ, ਅਰਥਾਤ ਆਪਣੇ ਅਣਵਿਆਹੇ ਸੈਨਿਕਾਂ ਦੀ ਕਾਮਵਾਸਨਾ ਤੋਂ ਆਪਣੀ ਪਰਜਾ ਦੀ ਰੱਖਿਆ ਕਰਨੀ।

## ਅਧਿਆਇ 70

# ਮੁਕੱਦਮੇ

ਨਿਆਕਾਰ ਵਾਦੀ (ਦਾਅਵਾ ਕਰਨ ਵਾਲੇ) ਤੋ ਅਪਰਾਧੀ ਸਖਸ ਦੇ ਖਿਲਾਫ਼ ਇਕ ਜਾਣੀ-ਪਛਾਣੀ ਲਿਖਾਵਟ ਵਿਚ ਲਿਖਿਆ ਹੋਇਆ ਦਸਤਾਵੇਜ਼ ਮੰਗਦਾ ਹੈ ਜਿਹੜਾ ਇਸ ਤਰ੍ਹਾ ਦੇ ਪਰਵਾਨਿਆ ਲਈ ਉਚਿਤ ਸਮਝਿਆ ਜਾਦਾ ਹੈ ਅਤੇ ਦਸਤਾਵੇਜ ਵਿਚ ਉਸ ਦੀ ਅਰਜ਼ੋਈ ਦੀ ਅਸਲੀਅਤ ਦਾ ਚੰਗੀ ਤਰ੍ਹਾ ਸਿੱਧ ਕੀਤਾ ਹੋਇਆ ਸਬੂਤ ਚਾਹੁੰਦਾ ਹੈ। ਲਿਖਾਵਟ ਨਾ ਹੋਵੇ, ਤਾ ਗਵਾਹਾ ਦੀ ਗਵਾਹੀ ਲਈ ਜਾਦੀ ਹੈ ਅਤੇ ਉਸ ਦੇ ਆਧਾਰ ਉਤੇ ਫ਼ੈਸਲਾ ਕੀਤਾ ਜਾਦਾ ਹੈ।

ਵਿਧੀ

ਗਵਾਹ ਚਾਰ ਤੋ ਘੱਟ ਨਹੀਂ ਹੋਣੇ ਚਾਹੀਦੇ, ਪਰ ਵੱਧ ਵੀ ਹੋ ਸਕਦੇ ਹਨ। ਸਿਰਫ਼ ਉਸੇ ਹਾਲਤ ਵਿਚ ਹੀ ਜਦੋਂ ਕਿਸੇ ਗਵਾਹ ਦੀ ਗਵਾਹੀ ਦੇਣ ਯੋਗ ਹੋਣਾ ਨਿਆਕਾਰ ਦੇ ਸਾਹਮਣੇ ਪੂਰੀ ਤਰ੍ਹਾ ਸਿੱਧ ਅਤੇ ਨਿਸਚਿਤ ਹੋਵੇ, ਉਹ ਉਸ ਨੂੰ ਸ੍ਵੀਕਾਰ ਕਰ ਸਕਦਾ ਹੈ ਅਤੇ ਪ੍ਰਸਨ ਦਾ ਫੈਸਲਾ ਸਿਰਫ਼ ਇਸੇ ਗਵਾਹ ਦੀ ਗਵਾਹੀ ਦੇ ਆਧਾਰ 'ਤੇ ਕਰ ਸਕਦਾ ਹੈ। ਪਰ, ਤਾ ਵੀ, ਉਹ ਗੁਪਤ ਢੰਗ ਨਾਲ ਭੇਦ ਲੈਣ ਲਈ ਪ੍ਰਗਟ ਵਿਚ ਸੰਕੇਤ ਜਾ ਲੱਖਣ ਨਾਲ ਹੀ ਜੁਗਤੀਆ ਕੱਢਣ, ਇਕ ਗੱਲ ਤੋਂ ਜਿਹੜੀ ਕਿਸੇ ਹੋਰ ਦੇ ਬਾਰੇ ਨਿਸਚਿਤ ਜਾਪਦੀ ਹੈ, ਨਿਰਣਾ ਕਰਨ ਅਤੇ ਸਚਾਈ ਤਕ ਪਹੁੰਚਣ ਲਈ ਹਰ ਤਰ੍ਹਾ ਦਾ ਉਪਾ ਕਰਦਾ ਹੈ, ਜਿਵੇ ਕਿ ਇਯਾਸ ਇਬਨ ਮੁਆਵਿਯਾ ਕਰਦਾ ਹੁੰਦਾ ਸੀ।

ਗਵਾਹਾ ਦੀ ਗਿਣਤੀ

ਜੇ ਵਾਦੀ ਆਪਣਾ ਹੱਕ ਸਿੱਧ ਨਹੀਂ ਕਰ ਸਕਦਾ, ਤਾਂ ਪ੍ਰਤਿਵਾਦੀ ਨੂੰ ਪ੍ਰਤਿੱਗਿਆ ਕਰਨੀ ਪੈਂਦੀ ਹੈ, ਪਰ ਉਹ ਇਹ ਆਖ ਕੇ ਵਾਦੀ ਨੂੰ ਸਹੁੰ ਵੀ ਦੇ ਸਕਦਾ ਹੈ ਕਿ "ਤੂੰ ਸਹੁੰ ਚੁੱਕ ਕਿ ਤੇਰਾ ਦਾਅਵਾ ਸੱਚਾ ਹੈ ਅਤੇ ਜਿਸ ਵਸਤੂ ਲਈ ਤੂੰ ਦਾਅਵਾ ਕਰਦਾ ਹੈ, ਉਹ ਮੈਂ ਤੈਨੂੰ ਦੇ ਦ੍ਊਆਗਾ।"

ਦਾਅਵੇ ਦੇ ਮਕਸਦ ਦੀ ਅਹਿਮੀਅਤ ਅਨੁਸਾਰ ਸਹੁੰਆ ਕਈ ਤਰ੍ਹਾ ਦੀਆ ਹੁੰਦੀਆ ਹਨ। ਜੇ ਦਾਅਵਾ ਕੋਈ ਜ਼ਿਆਦਾ ਅਹਿਮੀਅਤ ਵਾਲਾ ਨਹੀਂ ਹੁੰਦਾ ਅਤੇ ਵਾਦੀ ਇਸ ਗੱਲ

ਉਤੇ ਮੰਨ ਜਾਂਦਾ ਹੈ ਕਿ ਦੋਸ਼ੀ ਬੰਦਾ ਸਹੁੰ ਚੁੱਕ ਲਵੇ, ਤਾ ਪ੍ਰਤੀਵਾਦੀ ਪੰਜ ਵਿਦਵਾਨ ਬ੍ਰਾਹਮਣਾ ਦੇ ਸਾਹਮਣੇ ਇਨ੍ਹਾਂ ਲਫ਼ਜ਼ਾਂ ਨਾਲ ਸਹੁੰ ਚੁੱਕਦਾ ਹੈ "ਜੇ ਮੈਂ ਝੂਠ ਬੋਲਾਂ, ਤਾ ਉਸ ਨੂੰ ਮੇਰੇ ਕਰਮਾ ਦਾ ਉਤਨਾ ਪੁੰਨ ਮਿਲ ਜਾਵੇ ਜਿਹੜਾ ਉਸ ਦੀ ਪ੍ਰਤਿੱਗਿਆ ਦੇ ਦਾਅਵੇ ਦੇ ਅੱਠ ਗੁਣਾਂ ਬਰਾਬਰ ਹੋਵੇਗਾ।"

[ਕੁਝ ਹੋਰ ਕਿਸਮ ਦੀਆ ਸਹੁੰਆਂ ਅਤੇ ਕਰੜੀਆ ਆਜ਼ਮਾਇਸਾਂ ਦਾ ਵਰਣਨ ਕੀਤਾ ਗਿਆ ਹੈ। ਇਨ੍ਹਾਂ ਵਿਚ ਇਹ ਵਿਧੀਆਂ ਸ਼ਾਮਲ ਹਨ- (1) ਦੋਸ਼ੀ ਬੰਦੇ ਨੂੰ ਜਹਿਰੀਲਾ ਪਦਾਰਥ ਪੀਣ ਲਈ ਕਹਿਣਾ, (2) ਉਸ ਨੂੰ ਦਰਿਆ ਵਿਚ ਸੁੱਟ ਦੇਣਾ, ਅਤੇ (3) ਉਸ ਦੇ ਹੱਥ ਵਿਚ ਗਰਮ ਲੋਹਾ ਫੜਾ ਦੇਣਾ। ਜੇ ਉਹ ਗੁਨਾਹਗਾਰ ਨਹੀਂ, ਤਾ ਉਹ ਕਿਸੇ ਵੀ ਸੂਰਤ ਵਿਚ ਸਹੀ-ਸਲਾਮਤ ਰਹੇਗਾ। ਪੰਨੇ 159-160.]

ਅਧਿਆਇ 71

# ਸਜ਼ਾਵਾਂ ਅਤੇ ਪ੍ਰਾਸ਼ਚਿਤ

ਇਸ ਬਾਰੇ ਹਿੰਦੂਆਂ ਦੀਆ ਰੀਤਾ ਈਸਾਈਆਂ ਨਾਲ ਮਿਲਦੀਆ ਹਨ, ਕਿਉਂਕਿ ਉਹ ਈਸਾਈਆ ਦੇ ਰਿਵਾਜਾਂ ਵਾਂਗ ਪੁੰਨ ਕਰਨ ਅਤੇ ਪਾਪ ਤੋਂ ਬਚਣ ਦੇ ਸਿੱਧਾਤ ਉਤੇ ਨਿਰਭਰ ਹਨ, ਜਿਵੇ ਕਿਸੇ ਵੀ ਹਾਲਤ ਵਿਚ ਹੱਤਿਆ ਨਾ ਕਰਨਾ, ਜਿਸ ਨੇ ਤੁਹਾਡਾ ਕੋਟ ਉਤਾਰ ਲਿਆ ਹੈ, ਉਸ ਨੂੰ ਕਮੀਜ਼ ਵੀ ਦੇ ਦੇਣਾ, ਜਿਸ ਨੇ ਤੁਹਾਡੀ ਇਕ ਗੱਲ੍ਹ ਉਤੇ ਥੱਪੜ ਮਾਰਿਆ ਹੈ, ਉਸ ਦੇ ਅੱਗੇ ਦੂਜੀ ਗੱਲ੍ਹ ਵੀ ਕਰ ਦੇਣੀ, ਆਪਣੇ ਦੁਸ਼ਮਣ ਨੂੰ ਅਸੀਸ ਦੇਣੀ ਅਤੇ ਉਸ ਲਈ ਪਰਮਾਤਮਾ ਅੱਗੇ ਅਰਜ਼ੋਈ ਕਰਨੀ। ਮੈਨੂੰ ਆਪਣੀ ਜਾਨ ਦੀ ਸਹੁੰ—ਇਹ ਨਿਸਚੇ ਹੀ ਉੱਤਮ ਗੁਣ ਹਨ, ਪਰ ਇਸ ਸੰਸਾਰ ਦੇ ਸਾਰੇ ਲੋਕ ਤੱਤ-ਗਿਆਨੀ ਜਾ ਦਾਰਸਨਿਕ ਨਹੀਂ ਹਨ। ਉਨ੍ਹਾ ਵਿਚੋਂ ਬਹੁਤ ਸਾਰੇ ਅਗਿਆਨੀ ਅਤੇ ਕੁਰਾਹੇ ਚੱਲਣ ਵਾਲੇ ਹਨ, ਜਿਨ੍ਹਾ ਦਾ ਸੁਧਾਰ ਤਲਵਾਰ ਅਤੇ ਕੋੜੇ ਤੋਂ ਬਿਨਾਂ ਹੋਰ ਕਿਸੇ ਚੀਜ਼ ਨਾਲ ਨਹੀਂ ਹੋ ਸਕਦਾ।

ਭਾਰਤ ਦਾ ਵਿਕਾਸ ਏਸੇ ਢੰਗ ਨਾਲ ਹੋਇਆ ਹੈ। ਕਿਉਂਕਿ ਹਿੰਦੂ ਦੱਸਦੇ ਹਨ ਕਿ ਸ਼ੁਰੂ ਵਿਚ ਹਕੂਮਤ ਅਤੇ ਲੜਾਈ ਦੇ ਕੰਮ ਬ੍ਰਾਹਮਣਾਂ ਦੇ ਹੱਥ ਵਿਚ ਸਨ, ਪਰ ਦੇਸ਼ ਦਾ ਪ੍ਰਬੰਧ ਵਿਗੜ ਗਿਆ, ਕਿਉਂਕਿ ਉਹ ਆਪਣੇ ਧਰਮ ਸ਼ਾਸਤ੍ਰਾਂ ਦੇ ਦਾਰਸ਼ਨਿਕ ਸਿੱਧਾਂਤਾਂ ਅਨੁਸਾਰ ਹਕੂਮਤ ਕਰਦੇ ਸਨ, ਜਿਹੜੀ ਪਰਜਾ ਦੇ ਬੁਰਾਈਆ ਭਰੇ ਅਤੇ ਉਪੱਦਰੀ ਤੱਤਾਂ ਦੇ ਸਾਹਮਣੇ ਠੀਕ ਤਰ੍ਹਾਂ ਨਾ ਚੱਲ ਸਕੀ। ਜਿਹੜੇ ਧਰਮ-ਕਾਰਜ ਉਨ੍ਹਾਂ ਦੇ ਜ਼ਿੰਮੇ ਸਨ, ਉਨ੍ਹਾਂ ਦੀ ਪੂਰਤੀ ਲਈ ਵੀ ਉਹ ਲਾਚਾਰ ਹੋਣ ਲੱਗੇ। ਇਸ ਲਈ ਉਹ ਆਪਣੇ ਭਗਵਾਨ ਅੱਗੇ ਜਾ ਕੇ ਗਿੜਗਿੜਾਏ, ਤਾ ਬ੍ਰਹਮਾ ਨੇ ਉਨ੍ਹਾਂ ਦੇ ਹਵਾਲੇ ਸਿਰਫ਼ ਉਹੋ ਕੰਮ ਕਰ ਦਿੱਤੇ ਜਿਹੜੇ ਹੁਣ ਉਨ੍ਹਾਂ ਕੋਲ ਹਨ, ਅਤੇ ਹਕੂਮਤ ਤੇ ਯੁੱਧ ਦੇ ਫ਼ਰਜ਼ ਖੱਤਰੀਆਂ ਨੂੰ ਦੇ ਦਿੱਤੇ। ਤਦ ਤੋਂ ਬ੍ਰਾਹਮਣ ਮੰਗ ਕੇ ਅਤੇ ਭਿਛਿਆ ਨਾਲ ਆਪਣਾ ਗੁਜ਼ਾਰਾ ਕਰਦੇ ਹਨ, ਅਤੇ ਸਜ਼ਾਵਾਂ ਦੇਣ ਦੇ ਨਿਯਮਾ ਦੀ ਵਰਤੋਂ ਵਿਦਵਾਨਾਂ ਦੇ ਹੱਕ ਅਧੀਨ ਨਹੀਂ, ਸਗੋਂ ਰਾਜਿਆਂ ਦੇ ਅਧਿਕਾਰ ਹੇਠਾਂ ਹੈ।

ਆਰੰਭ ਵਿਚ ਜਾਤੀ ਦੇ ਹੁਕਮਰਾਨ ਬ੍ਰਾਹਮਣ

ਹੱਤਿਆ ਬਾਰੇ ਰਾਜ-ਨਿਯਮ ਇਹ ਹੈ: ਜੇ ਹੱਤਿਆਰਾ ਬ੍ਰਾਹਮਣ ਅਤੇ ਮਾਰਿਆ ਗਿਆ

ਹੱਤਿਆ ਦਾ ਕਾਨੂੰਨ

ਮਨੁੱਖ ਕਿਸੇ ਹੋਰ ਵਰਣ ਦਾ ਹੋਵੇ, ਤਾਂ ਉਸ ਨੂੰ ਵ੍ਰਤ, ਪ੍ਰਾਰਥਨਾ ਅਤੇ ਦਾਨ ਦੇ ਰੂਪ ਵਿਚ ਸਿਰਫ਼ ਪ੍ਰਾਸ਼ਚਿਤ ਹੀ ਕਰਨਾ ਪੈਂਦਾ ਹੈ।

ਜੇ ਮਾਰਿਆ ਗਿਆ ਮਨੁੱਖ ਵੀ ਬ੍ਰਾਹਮਣ ਹੋਵੇ, ਤਾਂ ਬ੍ਰਾਹਮਣ ਹੱਤਿਆਰੇ ਨੂੰ ਅਗਲੇ ਜਨਮ ਵਿਚ ਇਸ ਦਾ ਜਵਾਬਦੇਹ ਹੋਣਾ ਪਏਗਾ। ਕਾਰਨ ਇਹ ਹੈ ਕਿ ਉਸ ਨੂੰ ਪ੍ਰਾਸ਼ਚਿਤ ਕਰਨ ਦੀ ਇਜਾਜ਼ਤ ਨਹੀਂ ਦਿੱਤੀ ਜਾਦੀ, ਕਿਉਂਕਿ ਪ੍ਰਾਸ਼ਚਿਤ ਪਾਪੀ ਦੇ ਪਾਪ ਨੂੰ ਧੋ ਦਿੰਦਾ ਹੈ, ਪਰ ਕੋਈ ਵੀ ਗੱਲ ਬ੍ਰਾਹਮਣ ਤੋਂ ਕਿਸੇ ਹੱਤਿਆ ਦੇ ਗੁਨਾਹ ਨੂੰ ਨਹੀਂ ਧੋ ਸਕਦੀ। ਇਨ੍ਹਾਂ ਗੁਨਾਹਾ ਵਿਚੋਂ ਵੱਡਾ ਪਾਪ ਬ੍ਰਾਹਮਣ ਨੂੰ ਮਾਰਨਾ ਹੈ। ਇਸ ਪਾਪ ਨੂੰ ਵਜ੍ਰ *ਬ੍ਰਹਮ-ਹੱਤਿਆ* ਆਖਦੇ ਹਨ, ਇਸ ਦੇ ਮਗਰੋਂ ਗਊ-ਹੱਤਿਆ, ਸਰਾਬ ਪੀਣਾ, ਵਿਭਚਾਰ, ਖਾਸ ਤੌਰ ਤੇ ਜੇ ਇਹ ਆਪਣੇ ਪਿਤਾ ਦੀ ਅਤੇ ਗੁਰੂ ਦੀ ਪਤਨੀ ਨਾਲ ਹੋਵੇ, ਪਰ ਰਾਜਾ ਲੋਕ ਇਨ੍ਹਾ ਗੁਨਾਹਾ ਵਿਚੋਂ ਕਿਸੇ ਲਈ ਬ੍ਰਾਹਮਣ ਜਾਂ ਖੱਤਰੀ ਨੂੰ ਨਹੀਂ ਮਾਰਦੇ, ਪਰ ਉਸ ਦੀ ਸੰਪੱਤੀ ਖੋਹ ਕੇ ਉਸ ਨੂੰ ਦੇਸਨਿਕਾਲਾ ਦੇ ਦਿੰਦੇ ਹਨ।

ਜੇ ਬ੍ਰਾਹਮਣ ਜਾ ਖੱਤਰੀ ਤੋਂ ਛੁਟ ਹੋਰ ਕਿਸੇ ਵਰਣ ਦਾ ਮਨੁੱਖ ਉਸੇ ਵਰਣ ਦੇ ਕਿਸੇ ਬੰਦੇ ਨੂੰ ਮਾਰ ਦੇਵੇ, ਤਾ ਉਸ ਨੂੰ ਪ੍ਰਾਸਚਿਤ ਕਰਨਾ ਪੈਂਦਾ ਹੈ। ਪਰ ਇਸ ਦੇ ਨਾਲ ਹੀ, ਮਿਸਾਲ ਕਾਇਮ ਕਰਨ ਦੇ ਮਨੋਰਥ ਹਿਤ ਰਾਜੇ ਉਸ ਨੂੰ ਸਜ਼ਾ ਦਿੰਦੇ ਹਨ।

ਚੋਰੀ ਬਾਰੇ ਕਾਨੂੰਨ ਆਗਿਆ ਦਿੰਦਾ ਹੈ ਕਿ ਚੋਰ ਦੀ ਸਜ਼ਾ ਚੁਰਾਈ ਹੋਈ ਚੀਜ ਦੇ ਮੁੱਲ ਅਨੁਸਾਰ ਹੋਣੀ ਚਾਹੀਦੀ ਹੈ। ਉਸ ਦੇ ਮੁਤਾਬਿਕ, ਕਦੀ ਤਾ ਬਹੁਤ, ਜਾ ਵਿਚਕਾਰਲੀ

ਚੋਰੀ ਦਾ ਕਾਨੂੰਨ

ਕਠੋਰਤਾ ਦੀ ਸਜ਼ਾ ਜ਼ਰੂਰੀ ਹੁੰਦੀ ਹੈ, ਕਦੀ ਹਲਕੀ ਸਜ਼ਾ-ਡਾਂਟਣਾ ਅਤੇ ਜੁਰਮਾਨਾ ਲਾਉਣਾ, ਅਤੇ ਕਦੀ ਸਿਰਫ਼ ਸਭਨਾ ਦੇ ਸਾਹਮਣੇ ਬੇਇੱਜਤ ਅਤੇ ਸਰਮਿੰਦਾ ਕਰਨਾ ਅਤੇ ਉਸ ਦੀ ਨਿੰਦਾ ਕਰਨਾ ਹੀ ਕਾਫ਼ੀ ਸਮਝਿਆ ਜਾਂਦਾ ਹੈ। ਜੇ (ਚੁਰਾਈ ਹੋਈ) ਚੀਜ਼ ਬਹੁਤ ਵੱਡੀ ਹੋਵੇ, ਤਾਂ ਰਾਜੇ ਬ੍ਰਾਹਮਣ ਨੂੰ ਅੰਨ੍ਹਾ ਕਰਵਾ ਦਿੰਦੇ ਹਨ ਅਤੇ ਉਸ ਦੇ ਅੰਗ ਵਢਾ ਦਿੰਦੇ ਹਨ; ਉਹ ਉਸ ਦਾ ਖੱਬਾ ਹੱਥ ਅਤੇ ਪੈਰ, ਜਾਂ ਸੱਜਾ ਹੱਥ ਤੇ ਖੱਬਾ ਪੈਰ ਕਟਵਾ ਦਿੰਦੇ ਹਨ। ਪਰ ਉਹ ਖੱਤਰੀ ਨੂੰ ਅੰਨ੍ਹਾ ਕਰਵਾਏ ਬਿਨਾਂ ਹੀ ਸਿਰਫ਼ ਹੱਥ-ਪੈਰ ਵਢਾ ਦਿੰਦੇ ਹਨ, ਅਤੇ ਦੂਜੇ ਵਰਣਾਂ ਦੇ ਚੋਰਾਂ ਨੂੰ ਮਾਰ ਛੱਡਦੇ ਹਨ।

ਵਿਭਚਾਰਨੀ ਦੀ ਸਜ਼ਾ

ਵਿਭਚਾਰਨੀ ਨੂੰ ਪਤੀ ਦੇ ਘਰ ਤੋਂ ਬਾਹਰ ਕੱਢ ਦਿੱਤਾ ਜਾਂਦਾ ਹੈ ਅਤੇ ਦੇਸ਼-ਨਿਕਾਲਾ ਦੇ ਦਿੱਤਾ ਜਾਦਾ ਹੈ।

ਮੈਂ ਇਹ ਕਈ ਵਾਰੀ ਸੁਣਿਆ ਹੈ ਕਿ ਜਦ (ਮੁਸਲਮਾਨੀ ਮੁਲਕਾਂ ਤੋਂ) ਹਿੰਦੂ ਗੁਲਾਮ ਨੱਸ ਕੇ ਆਪਣੇ ਦੇਸ਼ ਅਤੇ ਧਰਮ ਵਿਚ ਵਾਪਸ ਆਉਂਦੇ ਹਨ, ਤਾਂ ਹਿੰਦੂ ਉਨ੍ਹਾਂ ਨੂੰ ਪ੍ਰਾਸ਼ਚਿਤ

ਯੁੱਧ ਦੇ ਹਿੰਦੂ ਕੈਦੀਆਂ ਨਾਲ ਦੇਸ਼-ਵਾਪਸੀ ਮਗਰੋਂ ਸਲੂਕ

ਦੇ ਰੂਪ ਵਿਚ ਵ੍ਰਤ ਰੱਖਣ ਦੀ ਆਗਿਆ ਦਿੰਦੇ ਹਨ। ਤਾ ਉਹ ਉਨ੍ਹਾਂ ਨੂੰ ਗਊ ਦੇ ਗੋਹੇ, ਮੂਤਰ ਅਤੇ ਦੁੱਧ ਵਿਚ ਦਿਨਾਂ ਦੀ ਨਿਯਤ ਗਿਣਤੀ ਤਕ ਦੱਬੀ ਰੱਖਦੇ ਹਨ, ਇਥੋਂ ਤਕ ਕਿ ਉਨ੍ਹਾਂ ਦਾ ਖ਼ਮੀਰ ਉਠ ਆਉਂਦਾ ਹੈ। ਤਦ ਉਹ ਉਨ੍ਹਾ ਨੂੰ ਖਿੱਚ ਕੇ

ਉਸ ਮੈਲ ਤੋਂ ਬਾਹਰ ਕੱਢ ਲੈਂਦੇ ਹਨ ਅਤੇ ਉਸੇ ਵਰਗੀਆਂ ਚੀਜ਼ਾ ਖਾਣ ਲਈ ਦਿੰਦੇ ਹਨ। ਇਸੇ ਤਰ੍ਹਾਂ ਦੀਆ ਮੈਂ ਹੋਰ ਗੱਲਾਂ ਵੀ ਸੁਣੀਆਂ ਹਨ।

ਮੈਂ ਬ੍ਰਾਹਮਣਾ ਕੋਲੋਂ ਇਸ ਗੱਲ ਦੀ ਸੱਚਾਈ ਬਾਰੇ ਪੁੱਛਿਆ ਹੈ, ਪਰ ਉਹ ਇਸ ਤੋਂ ਇਨਕਾਰ ਕਰਦੇ ਹਨ ਅਤੇ ਆਖਦੇ ਹਨ ਕਿ ਇਸ ਤਰ੍ਹਾ ਦੇ ਮਨੁੱਖ ਲਈ ਕੋਈ ਵੀ ਪ੍ਰਾਸ਼ਚਿਤ ਮੁਮਕਿਨ ਨਹੀਂ, ਅਤੇ ਉਸ ਨੂੰ ਉਸ ਹਾਲਤ ਵਿਚ ਆਉਣ ਦੀ ਇਜਾਜ਼ਤ ਨਹੀ ਦਿੱਤੀ ਜਾਂਦੀ ਜਿਸ ਵਿਚ ਉਹ ਪਹਿਲਾਂ ਸੀ। ਅਤੇ ਇਹ ਮੁਮਕਿਨ ਕਿਵੇਂ ਹੋ ਸਕਦਾ ਹੈ? ਜਦ ਬ੍ਰਾਹਮਣ ਸੂਦਰ ਦੇ ਘਰ ਕੁਝ ਦਿਨ ਤਕ ਭੋਜਨ ਖਾਦਾ ਹੈ, ਤਾ ਉਹ ਆਪਣੇ ਵਰਣ ਤੋਂ ਡਿਗ ਜਾਂਦਾ ਹੈ ਅਤੇ ਉਹ ਫਿਰ ਕਦੀ ਉਸ ਵਿਚ ਮੁੜ ਕੇ ਨਹੀਂ ਆ ਸਕਦਾ।

ਅਧਿਆਇ 72

# ਉੱਤਰਾਧਿਕਾਰ ਅਤੇ ਉਸ ਉਤੇ ਮ੍ਰਿਤਕ ਦਾ ਹੱਕ

ਉਨ੍ਹਾ ਦੇ ਉੱਤਰਾਧਿਕਾਰ ਦੇ ਕਾਨੂੰਨ ਦਾ ਪ੍ਰਮੁਖ ਨਿਯਮ ਇਹ ਹੈ ਕਿ ਇਸਤ੍ਰੀਆ ਸਿਵਾਇ ਧੀਆ ਦੇ, ਵਾਰਿਸ ਨਹੀਂ ਹੋ ਸਕਦੀਆ। ਪੁਸਤਕ *ਮਨੂ* ਦੇ ਇਕ ਕਥਨ ਅਨੁਸਾਰ, ਧੀ ਪੁੱਤਰ ਦੇ ਹਿੱਸੇ ਦਾ ਹਿੱਸਾ ਪ੍ਰਾਪਤ ਕਰਦੀ ਹੈ। ਜੇ ਉਹ ਅਣਵਿਆਹੀ ਹੈ, ਤਾ ਇਹ ਧਨ ਉਸ ਦੇ ਵਿਆਹ ਦੇ ਵੇਲੇ ਤਕ ਉਸ ਉਤੇ ਖਰਚ ਕੀਤਾ ਜਾਦਾ ਹੈ ਅਤੇ ਉਸ ਦਾ ਦਾਜ ਉਸ ਦੇ ਹਿੱਸੇ ਵਿਚੋ ਖਰੀਦਿਆ ਜਾਦਾ ਹੈ। ਮਗਰੋ ਉਸ ਨੂੰ ਆਪਣੇ ਪਿਤਾ ਦੇ ਘਰ ਤੋ ਖਰਚ ਪ੍ਰਾਪਤ ਨਹੀਂ ਹੁੰਦਾ।

ਉੱਤਰਾਧਿਕਾਰ ਦਾ ਕਾਨੂੰਨ

ਜੇ ਵਿਧਵਾ ਆਪਣੇ ਆਪ ਨੂੰ ਸਾੜਦੀ ਨਹੀਂ, ਸਗੋਂ ਜਿਉਂਦੇ ਰਹਿਣਾ ਪਸੰਦ ਕਰਦੀ ਹੈ, ਤਾ ਉਸ ਦੇ ਮਰੇ ਹੋਏ ਪਤੀ ਦੇ ਉੱਤਰਾਧਿਕਾਰੀ ਨੂੰ ਉਸ ਦੇ ਲਈ ਮੌਤ ਤਕ ਭੋਜਨ ਅਤੇ ਕੱਪੜਾ ਦੇਣਾ ਪੈਂਦਾ ਹੈ।

ਮਰੇ ਹੋਏ ਬੰਦੇ ਦੇ ਕਰਜ਼ੇ ਉਸ ਦੇ ਉੱਤਰਾਧਿਕਾਰੀ ਨੂੰ ਜਾ ਤਾ ਆਪਣੇ ਹਿੱਸੇ ਵਿਚੋਂ, ਜਾ ਆਪਣੀ ਸੰਪੱਤੀ ਦੇ ਜਮ੍ਹਾ ਕੀਤੇ ਹੋਏ ਧਨ ਵਿਚੋਂ ਜਰੂਰ ਚੁਕਾਉਣੇ ਚਾਹੀਦੇ ਹਨ, ਬਿਨਾ ਇਸ ਗੱਲ ਦਾ ਵਿਚਾਰ ਕੀਤਿਆ ਕਿ ਮਰਨ ਵਾਲਾ ਕੋਈ ਸੰਪੱਤੀ ਛੱਡ ਗਿਆ ਹੈ ਜਾ ਨਹੀਂ। ਇਸੇ ਤਰ੍ਹਾ ਭਾਵੇਂ ਕਿਹੋ ਜਿਹੀ ਵੀ ਹਾਲਤ ਹੋਵੇ, ਉਹ ਵਿਧਵਾ ਲਈ ਉਨ੍ਹਾ ਸਾਰੇ ਖਰਚਾ ਨੂੰ ਸਹੇ, ਜਿਨ੍ਹਾਂ ਦਾ ਉਪਰ ਹੁਣੇ ਜ਼ਿਕਰ ਕੀਤਾ ਗਿਆ ਹੈ।

ਮਰਦ ਵਾਰਸਾਂ ਨਾਲ ਸੰਬੰਧਿਤ ਨਿਯਮ ਬਾਰੇ ਇਹ ਗੱਲ ਸਪੱਸ਼ਟ ਹੈ ਕਿ ਪੂਰਵਜਾ ਅਰਥਾਤ ਪਿਤਾ ਦੇ ਦਾਦੇ ਦੀ ਬਜਾਇ ਵੰਸ਼ਜ ਅਰਥਾਤ ਪੁੱਤਰ ਅਤੇ ਪੋਤੇ ਦਾ ਵਿਰਸੇ ਉਤੇ ਜ਼ਿਆਦਾ ਨੇੜਿਉਂ ਹੱਕ ਹੈ। ਨਾਲ ਹੀ ਪੂਰਵਜਾ ਅਤੇ ਵੰਸ਼ਜਾ ਵਿਚ ਇਕਹਿਰੇ ਸੰਬੰਧੀਆ ਬਾਰੇ, ਜਿਸ ਮਨੁੱਖ ਦਾ ਰਿਸ਼ਤਾ ਜਿੰਨਾ ਨੇੜੇ ਦਾ ਹੈ, ਉਤਨਾ ਹੀ ਵੱਧ ਉਸ ਦਾ ਵਿਰਸੇ ਉਤੇ ਹੱਕ ਹੈ। ਇਸ ਤਰ੍ਹਾ ਪੋਤੇ ਦੀ ਬਜਾਇ ਪੁੱਤਰ ਦਾ ਅਤੇ ਦਾਦੇ ਦੀ ਬਜਾਇ ਪਿਤਾ ਦਾ ਹੱਕ ਨੇੜੇ ਦਾ ਹੈ।

ਜਿਹੜੇ ਰਿਸਤੇਦਾਰ ਸਿੱਧੇ ਸਿਲਸਿਲੇ ਤੋਂ ਇਧਰ-ਉਧਰ ਹਟ ਜਾਦੇ ਹਨ, ਜਿਵੇਂ ਭਰਾ,

ਮਰਨ ਵਾਲੇ ਪ੍ਰਤਿ ਵਾਰਸ ਦੇ ਫ਼ਰਜ

ਉਨ੍ਹਾਂ ਦਾ ਹੱਕ ਘੱਟ ਜਾਦਾ ਹੈ ਅਤੇ ਉਨ੍ਹਾਂ ਨੂੰ ਸਿਰਫ਼ ਉਸੇ ਹਾਲਤ ਵਿਚ ਵਿਰਸਾ ਮਿਲਦਾ ਹੈ, ਜਦ ਉਨ੍ਹਾ ਤੋਂ ਵੱਧ ਹੱਕ ਲੈਣ ਵਾਲਾ ਕੋਈ ਨਾ ਹੋਵੇ। ਇਸ ਲਈ ਇਹ ਸਪੱਸ਼ਟ ਹੈ ਕਿ ਭੈਣ ਦੇ ਪੁੱਤਰ ਦੀ ਬਜਾਇ ਧੀ ਦੇ ਪੁੱਤਰ ਦਾ ਹੱਕ ਜ਼ਿਆਦਾ ਹੈ ਅਤੇ ਭਾਈ ਦਾ ਪੁੱਤਰ ਇਨ੍ਹਾ ਦੋਹਾਂ ਤੋਂ ਵੱਧ ਹੱਕ ਰੱਖਦਾ ਹੈ।

ਜੇ ਇਕੋ ਜਿਹੇ ਕਈ ਉੱਤਰਾਧਿਕਾਰੀ, ਮਿਸਾਲ ਦੇ ਤੌਰ ਤੇ ਪੁੱਤਰ ਜਾ ਭਰਾ, ਦਾਅਵਾ ਕਰਨ ਵਾਲੇ ਹੋਣ, ਤਾਂ ਉਨ੍ਹਾਂ ਸਾਰਿਆ ਨੂੰ ਬਰਾਬਰ ਦਾ ਹਿੱਸਾ ਮਿਲਦਾ ਹੈ। ਹੀਜੜੇ ਨੂੰ ਮਰਦਾ ਵਿਚ ਗਿਣਿਆ ਜਾਦਾ ਹੈ।[38]

ਜੇ ਮਰਨ ਵਾਲੇ ਦਾ ਕੋਈ ਵਾਰਸ ਨਹੀਂ ਹੁੰਦਾ, ਤਾ ਵਿਰਸਾ ਜੇ ਮਰਨ ਵਾਲੇ ਬ੍ਰਾਹਮਣ ਦਾ ਹੋਵੇ, ਤਾ ਰਾਜੇ ਦੇ ਖ਼ਜ਼ਾਨੇ ਵਿਚ ਚਲਾ ਜਾਦਾ ਹੈ। ਉਸ ਹਾਲਤ ਵਿਚ ਰਾਜੇ ਨੂੰ ਵਿਰਸੇ ਵਿਚ ਹੱਥ ਪਾਉਣ ਦਾ ਕੋਈ ਹੱਕ ਨਹੀਂ, ਪਰ ਇਸ ਨੂੰ ਨਿਰੋਲ ਦਾਨ-ਪੁੰਨ ਵਿਚ ਖਰਚ ਕਰ ਦਿੱਤਾ ਜਾਦਾ ਹੈ।

ਮਰਨ ਵਾਲੇ ਦੇ ਸੰਬੰਧ ਵਿਚ ਪਹਿਲੇ ਸਾਲ ਵਿਚ ਵਾਰਸ ਦਾ ਫ਼ਰਜ਼ ਸੋਲ੍ਹਾ ਭੋਜ ਦੇਣਾ ਹੈ, ਜਿਨ੍ਹਾਂ ਵਿਚ ਹਰ ਆਉਣ ਵਾਲੇ ਨੂੰ ਉਸ ਦੇ ਭੋਜਨ ਦੇ ਨਾਲ ਹੀ ਦਾਨ ਵੀ ਮਿਲਦਾ ਹੈ, ਅਰਥਾਤ ਮੌਤ ਦੇ ਉਪਰੰਤ ਗਿਆਰ੍ਹਵੇ ਜਾ ਪੰਦਰਵੇਂ ਦਿਨ, ਫਿਰ ਸਾਰਾ ਸਾਲ ਹਰ ਮਹੀਨੇ ਵਿਚ ਇਕ ਵਾਰੀ। ਛੇਵੇ ਮਹੀਨੇ ਦਾ ਭੋਜ ਹੋਰਨਾ ਮਹੀਨਿਆ ਦੀ ਤੁਲਨਾ ਵਿਚ ਉੱਤਮ ਹੋਣਾ ਚਾਹੀਦਾ ਹੈ। ਨਾਲ ਹੀ, ਸਾਲ ਦੇ ਆਖਰੀ ਤੋਂ ਪਹਿਲੇ ਦਿਨ, ਇਹ ਭੋਜ ਮਰਨ ਵਾਲੇ ਅਤੇ ਉਸ ਦੇ ਪੂਰਵਜਾ ਨੂੰ ਭੇਟ ਕੀਤਾ ਜਾਦਾ ਹੈ, ਅਤੇ ਆਖਰੀ ਸਾਲ ਦੇ ਅੰਤਿਮ ਦਿਨ ਇਕ ਸਾਲ ਮੁੱਕਣ ਦੇ ਨਾਲ ਹੀ ਮਰਨ ਵਾਲੇ ਦੇ ਸੰਬੰਧ ਵਿਚ ਫ਼ਰਜ਼ ਪੂਰੇ ਹੋ ਜਾਦੇ ਹਨ।

ਜੇ ਵਾਰਸ ਪੁੱਤਰ ਹੈ, ਤਾ ਉਸ ਨੂੰ ਸਾਲ ਭਰ ਸੋਗ-ਸੂਚਕ ਪਹਿਰਾਵਾ ਪਾਉਣਾ ਚਾਹੀਦਾ ਹੈ। ਜੇ ਉਹ ਜਾਇਜ਼ (ਮਰਨ ਵਾਲੇ ਦੀ ਆਪਣੀ ਪਤਨੀ ਤੋਂ ਉਤਪੰਨ) ਸੰਤਾਨ ਹੈ, ਅਤੇ ਪਵਿੱਤਰ ਕੁਲ ਦਾ ਹੈ, ਤਾ ਉਸ ਨੂੰ ਸੋਗ ਮਨਾਉਣਾ ਚਾਹੀਦਾ ਹੈ ਅਤੇ ਇਸਤ੍ਰੀਆ ਨਾਲ ਸੰਭੋਗ ਨਹੀਂ ਕਰਨਾ ਚਾਹੀਦਾ। ਇਸ ਦੇ ਨਾਲ ਹੀ, ਤੁਹਾਨੂੰ ਇਹ ਵੀ ਪਤਾ ਹੋਣਾ ਚਾਹੀਦਾ ਹੈ ਕਿ ਸੋਗ ਦੇ ਸਾਲ ਦੇ ਸ਼ੁਰੂ ਵਿਚ ਵਾਰਸਾ ਨੂੰ ਇਕ ਦਿਨ ਲਈ ਭੋਜਨ ਦੀ ਮਨਾਹੀ ਹੈ।

ਜਿਨ੍ਹਾ ਸੋਲ੍ਹਾ ਭੋਜਾਂ ਦਾ ਉਪਰ ਜ਼ਿਕਰ ਕੀਤਾ ਗਿਆ ਹੈ, ਉਨ੍ਹਾਂ ਤੇ ਦਾਨ ਦੇਣ ਤੋਂ ਛੁਟ, ਉੱਤਰਾਧਿਕਾਰੀਆਂ ਨੂੰ ਚਾਹੀਦਾ ਹੈ ਕਿ ਘਰ ਦੇ ਦਰਵਾਜ਼ੇ ਉਪਰ ਖੁਲ੍ਹੇ ਆਕਾਸ਼ ਵਿਚ ਬਾਹਰ ਨਿਕਲੀ ਹੋਈ ਲੱਕੜੀ ਦੇ ਤਖਤੇ ਵਰਗੀ ਕੋਈ ਚੀਜ਼ ਬਣਾਉਣ, ਜਿਸ ਤੇ ਉਨ੍ਹਾਂ ਨੂੰ ਮੌਤ ਦੇ ਦਸ ਦਿਨ ਤਕ, ਹਰ ਰੋਜ਼ ਕਿਸੇ ਪੱਕੇ ਹੋਏ ਭੋਜਨ ਦੀ ਥਾਲੀ ਅਤੇ ਪਾਣੀ ਦਾ ਇਕ ਭਾਂਡਾ ਰੱਖਣਾ ਚਾਹੀਦਾ ਹੈ, ਕਿਉਂਕਿ ਹੋ ਸਕਦਾ ਹੈ ਕਿ ਮਰਨ ਵਾਲੇ ਦੀ ਆਤਮਾ ਨੂੰ ਅਜੇ ਚੈਨ ਨਾ ਮਿਲਿਆ ਹੋਵੇ ਅਤੇ ਉਹ ਭੁੱਖੀ-ਪਿਆਸੀ, ਘਰ ਦੇ ਆਲੇ-ਦੁਆਲੇ ਏਧਰ-ਉਧਰ ਚੱਕਰ ਲਾ ਰਹੀ ਹੋਵੇ।

ਪਲੇਟੋ ਦੇ ਕਥਨ ਨਾਲ ਸਮਾਨਤਾ

ਇਸੇ ਵਰਗਾ ਹੀ ਮਤ ਪਲੇਟੋ ਨੇ *ਫੀਡੋ* ਨਾਮੀ ਪੁਸਤਕ ਵਿਚ ਪ੍ਰਗਟਾਇਆ ਹੈ, ਜਿਥੇ ਉਸ ਨੇ ਆਤਮਾ ਨੂੰ

ਕਬਰਾ ਦੇ ਦੁਆਲੇ ਚੱਕਰ ਲਾਉਂਦੀ ਹੋਈ ਦੱਸਿਆ ਹੈ। ਕਿਉਂਕਿ ਸ਼ਾਇਦ ਹੁਣ ਤਕ ਉਸ ਵਿਚ ਸਰੀਰ ਦੇ ਪ੍ਰਤਿ ਪ੍ਰੇਮ ਦੇ ਕੁਝ ਚਿੰਨ੍ਹ ਬਾਕੀ ਹਨ...

ਦਸਵੇਂ ਦਿਨ ਵਾਰਸ ਮਰਨ ਵਾਲੇ ਦੇ ਨਾਂ ਤੇ ਬਹੁਤ ਸਾਰਾ ਭੋਜਨ ਅਤੇ ਠੰਢਾ ਪਾਣੀ ਦਾਨ ਦਿੰਦਾ ਹੈ। ਗਿਆਰ੍ਹਵੇਂ ਦਿਨ ਮਗਰੋਂ ਉੱਤਰਾਧਿਕਾਰੀ ਹਰ ਰੋਜ਼ ਇਕ ਸ਼ਖਸ ਲਈ ਕਾਫ਼ੀ ਹੋਣ ਯੋਗ ਭੋਜਨ ਅਤੇ ਇਕ *ਦਿਰਹਮ* ਬ੍ਰਾਹਮਣ ਦੇ ਘਰ ਘੱਲਦਾ ਹੈ ਅਤੇ ਸੋਗ ਦੇ ਸਾਲ ਦੇ ਅੰਤ ਤਕ ਇਸ ਦੇ ਸਾਰੇ ਦਿਨਾਂ ਵਿਚ ਨਿਰਵਿਘਨ ਇਸ ਕਿਰਿਆ ਨੂੰ ਚਾਲੂ ਰੱਖਦਾ ਹੈ।

ਅਧਿਆਇ 73

# ਮਰੇ ਅਤੇ ਜਿਉਂਦੇ ਬੰਦਿਆਂ ਦੇ ਆਪਣੇ ਸਰੀਰਾਂ ਉਤੇ ਹੱਕ

## (ਅਰਥਾਤ ਅੰਤਿਮ-ਸੰਸਕਾਰ ਅਤੇ ਖ਼ੁਦਕਸ਼ੀ)

ਮੁਰਦੇ ਦੱਬਣ ਦੀਆ ਪ੍ਰਾਚੀਨ ਵਿਧੀਆ

ਬਹੁਤ ਪੁਰਾਣੇ ਸਮਿਆ ਵਿਚ ਮਰੇ ਹੋਏ ਬੰਦਿਆ ਦੇ ਸਰੀਰ ਬਿਨਾ ਕਿਸੇ ਓਟ ਦੇ ਖੇਤਾ ਅੰਦਰ ਹਵਾ ਵਿਚ ਖੁੱਲ੍ਹੇ ਸੁੱਟ ਦਿੱਤੇ ਜਾਦੇ ਸਨ। ਬਿਮਾਰਾ ਨੂੰ ਵੀ ਲੈ ਜਾ ਕੇ ਖੇਤਾ ਅਤੇ ਪਹਾੜਾ ਵਿਚ ਛੱਡ ਦਿੱਤਾ ਜਾਦਾ ਸੀ। ਜੇ ਉਹ ਉਥੇ ਮਰ ਜਾਦੇ ਸਨ, ਤਾ ਉਨ੍ਹਾ ਦੀ ਉਹੀ ਹਾਲਤ ਹੁੰਦੀ ਸੀ, ਜਿਸ ਦਾ ਉਪਰ ਜਿਕਰ ਕੀਤਾ ਗਿਆ ਹੈ। ਪਰ ਜੇ ਉਹ ਨਰੋਏ ਹੋ ਜਾਦੇ ਸਨ, ਤਾ ਉਹ ਆਪਣੇ ਘਰਾ ਨੂੰ ਪਰਤ ਆਉਂਦੇ ਸਨ।

ਤਦ, ਕੁਝ ਅਜਿਹੇ ਨਿਯਮ ਬਣਾਉਣ ਵਾਲਿਆ ਦਾ ਆਗਮਨ ਹੋਇਆ, ਜਿਨ੍ਹਾ ਨੇ ਲੋਕਾ ਨੂੰ ਆਪਣੇ ਮਰਨ ਵਾਲਿਆ ਦੇ ਸਰੀਰਾ ਨੂੰ ਹਵਾ ਅੰਦਰ ਖੁੱਲ੍ਹੇ ਰੱਖਣ ਦੀ ਆਗਿਆ ਦਿੱਤੀ। ਸਿੱਟੇ ਵਜੋਂ ਲੋਕਾ ਨੇ ਮੋਰੀਆ ਵਾਲੀਆ ਦੀਵਾਰਾਂ ਅਤੇ ਛੱਤ ਵਾਲੀਆ ਇਮਾਰਤਾ ਬਣਵਾਈਆ, ਜਿਨ੍ਹਾ ਵਿਚ ਹਵਾ ਵਗਦੀ ਹੋਈ ਮੁਰਦਿਆ ਦੇ ਜਿਸਮਾ ਦੇ ਉਪਰੋਂ ਹੋ ਕੇ ਚੱਲਦੀ ਸੀ, ਜਿਵੇ ਜਰਤੁਸਤੀ ਲੋਕਾ ਦੀਆ ਸਮਾਧੀਆ ਦੇ ਮੀਨਾਰਾ ਅੰਦਰ ਕੁਝ ਅਜਿਹੀ ਹੀ ਸਥਿਤੀ ਹੈ।

ਜਦ ਉਹ ਲੋਕ ਬਹੁਤ ਦੇਰ ਤਕ ਇਸ ਰੀਤੀ ਉਤੇ ਚੱਲਦੇ ਰਹੇ, ਤਾ ਨਾਰਾਇਣ ਨੇ ਉਨ੍ਹਾ ਲਈ ਮੁਰਦਿਆ ਨੂੰ ਅਗਨੀ ਵਿਚ ਸਾੜਨ ਦਾ ਨਿਯਮ ਬਣਾਇਆ ਅਤੇ ਤਦ ਤੋਂ ਹੀ ਉਨ੍ਹਾ ਅੰਦਰ ਮੁਰਦਿਆ ਨੂੰ ਸਾੜਨ ਦਾ ਰਿਵਾਜ ਚਲਿਆ ਆ ਰਿਹਾ ਹੈ। ਇਥੋਂ ਤੀਕ ਕਿ ਮੁਰਦਿਆ ਦਾ ਕੁਝ ਵੀ ਬਾਕੀ ਨਹੀਂ ਰਹਿ ਜਾਂਦਾ, ਅਤੇ ਹਰ ਇਕ ਅਪਵਿੱਤਰਤਾ, ਮੈਲ ਅਤੇ ਮੁਸਕ ਤਤਫਟ ਨਸ਼ਟ ਹੋ ਜਾਦੀ ਹੈ। ਇਥੋ ਤੀਕ ਕਿ ਮੁਸ਼ਕਲ ਨਾਲ ਹੀ ਕੋਈ ਨਿਸ਼ਾਨੀ ਬਚੀ ਰਹਿ ਜਾਂਦੀ ਹੈ

[ਮਿਲਦੇ-ਜੁਲਦੇ ਯੂਨਾਨੀ ਰਿਵਾਜਾ ਵਲ ਸੰਕੇਤ ਕੀਤਾ ਗਿਆ ਹੈ। ਪ੍ਰਾਚੀਨ ਯੂਨਾਨੀਆ ਵਿਚ 'ਸਾੜਨ ਅਤੇ ਦੱਬਣ ਦੋਹਾ ਦੀਆਂ ਰੀਤਾ ਪ੍ਰਚਲਿਤ ਸਨ।']

ਇਸ ਤਰ੍ਹਾ ਨਾਲ ਹਿੰਦੂ ਆਪਣੇ ਵਿਚਾਰ ਪ੍ਰਗਟ ਕਰਦੇ ਹਨ। ਮਨੁੱਖ ਅੰਦਰ ਇਕ

ਬਿੰਦੂ ਹੈ। ਮਨੁੱਖ ਜੋ ਕੁਝ ਹੈ, ਉਸੇ ਤੋਂ ਹੀ ਹੈ। ਜਦੋਂ ਸਰੀਰ ਦੇ ਰਲੇ ਲੋਕ ਤੱਤ ਸੜ ਕੇ ਭਿੰਨ-ਭਿੰਨ ਹੋ ਖਿੰਡ ਜਾਦੇ ਹਨ, ਤਾਂ ਬਿੰਦੂ ਅੱਡ ਹੋ ਜਾਂਦਾ ਹੈ।

ਅੱਗ ਤੇ ਸੂਰਜ-ਕਿਰਨਾਂ ਰੱਬ ਕੋਲ ਪਹੁੰਚਣ ਦਾ ਸਭ ਤੋਂ ਨੇੜਲਾ ਰਾਹ

(ਅਮਰ ਆਤਮਾ ਦੇ ਪਰਮਾਤਮਾ ਕੋਲ) ਪਰਤਣ ਬਾਰੇ ਹਿੰਦੂਆ ਦਾ ਵਿਚਾਰ ਹੈ ਕਿ ਇਹ ਕੰਮ ਕੁਝ ਤਾਂ ਸੂਰਜ ਦੀਆਂ ਕਿਰਨਾਂ ਰਾਹੀਂ ਹੁੰਦਾ ਹੈ, ਆਤਮਾ ਉਨ੍ਹਾ ਨਾਲ ਮਿਲ ਕੇ ਉਪਰ ਚੜ੍ਹ ਜਾਂਦੀ ਹੈ, ਅਤੇ ਕੁਝ ਅੱਗ ਦੀ ਲੋਅ ਰਾਹੀਂ, ਜਿਹੜੀ ਇਸ ਨੂੰ ਚੁੱਕ ਕੇ ਉਪਰ ਲੈ ਜਾਦੀ ਹੈ। ਕਈ ਲੋਕ ਇਹ ਅਰਦਾਸ ਕਰਦੇ ਹੁੰਦੇ ਸਨ ਕਿ ਪਰਮਾਤਮਾ ਉਨ੍ਹਾਂ ਦੇ ਰਸਤੇ ਨੂੰ ਉਨ੍ਹਾ ਲਈ ਸਿੱਧੀ ਲਕੀਰ ਵਾਗ ਬਣਾ ਦੇਵੇ, ਕਿਉਂਕਿ ਇਹੋ ਸਭ ਤੋਂ ਨੇੜੇ ਦਾ ਰਸਤਾ ਹੈ ਅਤੇ ਅਗਨੀ ਜਾ ਕਿਰਨ ਤੋਂ ਛੁਟ ਉੱਪਰ ਵਲ ਹੋਰ ਕੋਈ ਰਸਤਾ ਨਹੀਂ।

ਇਕ ਡੁੱਬੇ ਹੋਏ ਬੰਦੇ ਨਾਲ ਗੁੱਜ਼ੀ-ਤੁਰਕ ਦਾ ਵਿਹਾਰ ਇਸੇ ਵਰਗਾ ਹੈ, ਕਿਉਂਕਿ ਉਹ ਡੁੱਬੇ ਹੋਏ ਵਿਅਕਤੀ ਦੇ ਮੁਰਦੇ ਨੂੰ ਨਦੀ ਦੇ ਕਿਨਾਰੇ ਇਕ ਤਖ਼ਤ ਉਤੇ ਰੱਖਦੇ ਹਨ ਅਤੇ ਉਸ ਦੇ ਪੈਰ ਤੋਂ ਇਕ ਰੱਸੀ ਹੇਠਾ ਲਟਕਾ ਕੇ ਰੱਸੀ ਦੇ ਸਿਰੇ ਨੂੰ ਪਾਣੀ ਵਿਚ ਸੁੱਟ ਦਿੰਦੇ ਹਨ, ਤਾ ਕਿ ਇਸ ਰੱਸੀ ਰਾਹੀਂ ਮਰਨ ਵਾਲੇ ਦੀ ਆਤਮਾ ਕਿਆਮਤ ਸਮੇਂ ਮੁੜ ਕੇ ਉਠਾਏ ਜਾਣ ਵੇਲੇ ਉਪਰ ਚੜ੍ਹ ਜਾਏ।

ਲੋਕ ਦੱਸਦੇ ਹਨ ਕਿ ਬੁੱਧ ਨੇ ਮਰਨ ਵਾਲਿਆਂ ਦੇ ਸਰੀਰਾ ਨੂੰ ਵਗਦੇ ਪਾਣੀ ਵਿਚ ਸੁੱਟ ਦੇਣ ਦੀ ਆਗਿਆ ਦਿੱਤੀ ਸੀ। ਇਸ ਲਈ ਉਸ ਦੇ ਪੈਰੋਕਾਰ ਸ੍ਰਮਣ (ਸਾਧੂ) ਲੋਕ ਆਪਣੇ ਮੁਰਦਿਆ ਨੂੰ ਦਰਿਆਵਾਂ ਵਿਚ ਸੁੱਟ ਦਿੰਦੇ ਹਨ।

ਹਿੰਦੂਆ ਦੀ ਅੰਤਮ-ਕਿਰਿਆ ਬਾਰੇ ਵਿਧੀ

ਹਿੰਦੂਆਂ ਅਨੁਸਾਰ ਮਰਨ ਵਾਲੇ ਦੀ ਦੇਹ ਦੇ ਸੰਬੰਧ ਵਿਚ ਉਸ ਦੇ ਵਾਰਸਾ ਦਾ ਫਰਜ ਹੈ ਕਿ ਉਹ ਉਸ ਨੂੰ ਇਸਨਾਨ ਕਰਾਉਣ, ਉਸ ਤੇ ਸੁਗੰਧੀਆ ਲਗਾਉਣ, ਕਫ਼ਨ ਵਿਚ ਲਪੇਟਣ, ਅਤੇ ਫਿਰ ਚੰਦਨ ਅਤੇ ਹੋਰ ਉਤਨੀ ਲੱਕੜੀ ਨਾਲ ਜਿਤਨੀ ਮਿਲ ਸਕੇ, ਉਸ ਦਾ ਦਾਹ ਕਰ ਦੇਣ। ਉਸ ਦੀਆਂ ਸੜੀਆ ਹੋਈਆ ਹੱਡੀਆਂ ਦਾ ਅੰਸ਼ ਗੰਗਾ ਵਿਚ ਲਿਜਾ ਕੇ ਸੁੱਟਿਆ ਜਾਦਾ ਹੈ, ਤਾ ਕਿ ਗੰਗਾ ਉਨ੍ਹਾਂ ਉਤੋਂ ਹੋ ਕੇ ਵਹੇ, ਉਹ ਸਾਗਰ ਦੀਆ ਸੰਤਾਨਾਂ ਦੀਆਂ ਸੜੀਆਂ ਹੋਈਆ ਹੱਡੀਆਂ ਤੋਂ ਹੋ ਕੇ ਵਗੀ ਸੀ, ਅਤੇ ਇਸ ਤਰ੍ਹਾਂ ਉਨ੍ਹਾ ਨੂੰ ਨਰਕ ਵਿਚੋਂ ਕੱਢ ਕੇ ਸ੍ਵਰਗ ਵਿਚ ਲਿਆਈ ਸੀ। ਸੁਆਹ ਦਾ ਬਾਕੀ ਅੰਸ਼ ਵਗਦੇ ਪਾਣੀ ਦੇ ਕਿਸੇ ਪ੍ਰਵਾਹ ਵਿਚ ਸੁੱਟ ਦਿੱਤਾ ਜਾਂਦਾ ਹੈ। ਜਿਸ ਥਾਂ ਉਤੇ ਦੇਹ ਨੂੰ ਸਾੜਿਆ ਗਿਆ ਹੋਵੇ, ਉਥੇ ਉਹ ਮੀਲ ਦੇ ਨਿਸ਼ਾਨ ਵਾਲੇ ਪੱਥਰ ਵਾਂਗ ਇਕ ਯਾਦਗਾਰੀ ਮੀਨਾਰ ਬਣਾਉਂਦੇ ਹਨ ਅਤੇ ਉਸ ਉਪਰ ਚੂਨੇ ਦੀ ਪੋਤਾਈ ਕਰ ਦਿੱਤੀ ਜਾਦੀ ਹੈ।

ਤਿੰਨ ਸਾਲ ਤੋਂ ਘੱਟ ਉਮਰ ਦੇ ਬੱਚਿਆ ਦੇ ਸਰੀਰ ਨਹੀਂ ਸਾੜੇ ਜਾਂਦੇ।

ਜਿਹੜੇ ਲੋਕ ਮਰ ਚੁੱਕਿਆ ਪ੍ਰਤਿ ਇਨ੍ਹਾਂ ਫ਼ਰਜ਼ਾ ਨੂੰ ਪੂਰਾ ਕਰਦੇ ਹਨ, ਉਹ ਪਿਛੋਂ ਦੋ ਦਿਨਾ ਅੰਦਰ ਇਸਨਾਨ ਕਰਦੇ ਅਤੇ ਆਪਣੇ ਕੱਪੜੇ ਧੋਂਦੇ ਹਨ, ਕਿਉਂਕਿ ਮੁਰਦੇ ਦੀ ਛੋਹ ਨਾਲ ਉਹ ਅਪਵਿੱਤਰ ਹੋ ਜਾਂਦੇ ਹਨ।

ਜਿਨ੍ਹਾਂ ਲੋਕਾਂ ਵਿਚ ਆਪਣੇ ਮ੍ਰਿਤਕਾਂ ਨੂੰ ਸਾੜਨ ਦੀ ਸਮਰੱਥਾ ਨਹੀਂ ਹੁੰਦੀ, ਉਹ ਉਨਾਂ ਨੂੰ ਜਾਂ ਤਾਂ ਖੁਲ੍ਹੇ ਖੇਤ ਵਿਚ, ਜਾਂ ਫਿਰ ਵਗਦੇ ਪਾਣੀ ਵਿਚ ਰੋੜ੍ਹ ਦਿੰਦੇ ਹਨ।

ਖੁਦਕਸ਼ੀ ਦੀਆ ਵਿਧੀਆ

ਹੁਣ ਜਿਉਂਦੇ ਪ੍ਰਾਣੀ ਦੇ ਆਪਣੇ ਸਰੀਰ ਉਤੇ ਅਧਿਕਾਰ ਬਾਰੇ ਸਥਿਤੀ ਇਹ ਹੈ ਕਿ ਹਿੰਦੂ ਕਦੇ ਇਸ ਨੂੰ ਸਾੜਨ ਬਾਰੇ ਨਹੀਂ ਸੋਚਦੇ, ਸਿਵਾਇ ਉਸ ਵਿਧਵਾ ਦੀ ਹਾਲਤ ਵਿਚ, ਜਿਹੜੀ ਆਪਣੇ ਪਤੀ ਦੇ ਨਾਲ ਜਾਣਾ ਪਸੰਦ ਕਰਦੀ ਹੈ, ਜਾਂ ਉਨ੍ਹਾਂ ਦੀ ਹਾਲਤ ਵਿਚ, ਜਿਹੜੇ ਆਪਣੇ ਜੀਵਨ ਤੋਂ ਉਕਤਾ ਗਏ ਹਨ, ਜਿਹੜੇ ਆਪਣੇ ਸਰੀਰ ਦੇ ਕਿਸੇ ਲਾਇਲਾਜ ਰੋਗ ਕਾਰਨ, ਕਿਸੇ ਦੂਰ ਨਾ ਹੋ ਸਕਣ ਵਾਲੇ ਸਰੀਰਕ ਦੋਸ਼ ਕਾਰਨ ਜਾਂ ਬੁਢੇਪੇ ਅਤੇ ਕਮਜ਼ੋਰੀ ਤੋਂ ਦੁਖੀ ਹਨ। ਪਰ ਕੋਈ ਮੰਨਿਆ-ਪ੍ਰਮੰਨਿਆ ਸ਼ਖਸ ਇਸ ਤਰ੍ਹਾ ਨਹੀਂ ਕਰਦਾ। ਸਿਰਫ਼ ਵੈਸ਼ ਅਤੇ ਸ਼ੂਦਰ ਹੀ ਕਰਦੇ ਹਨ, ਖ਼ਾਸ ਤੌਰ ਤੇ ਉਨ੍ਹਾਂ ਮੌਕਿਆ ਉਤੇ, ਜਿਨ੍ਹਾਂ ਨੂੰ ਉਹ ਪੁਨਰ-ਜਨਮ ਵਿਚ, ਜਿਸ ਰੂਪ ਅਤੇ ਅਵਸਥਾ ਵਿਚ ਉਹ ਇਸ ਵੇਲੇ ਪੈਦਾ ਹੋਏ ਹਨ ਅਤੇ ਰਹਿੰਦੇ ਹਨ, ਉਸ ਤੋਂ ਉੱਤਮ ਆਕਾਰ ਅਤੇ ਦਸਾ ਪ੍ਰਾਪਤ ਕਰਨ ਲਈ ਬਹੁਤ ਹੀ ਵਾਜਿਬ ਸਮਝਦੇ ਹਨ। ਇਕ ਖ਼ਾਸ ਰਾਜ-ਨਿਯਮ ਰਾਹੀਂ ਬ੍ਰਾਹਮਣਾਂ ਤੇ ਖੱਤਰੀਆ ਰਾਹੀਂ ਆਪਣੇ ਆਪ ਨੂੰ ਸਾੜਨ ਦੀ ਮਨਾਹੀ ਕੀਤੀ ਗਈ ਹੈ। ਇਸ ਲਈ ਇਨ੍ਹਾ ਵਿਚੋਂ, ਜਿਹੜੇ ਆਪਣੇ ਆਪ ਨੂੰ ਮਾਰਨਾ ਚਾਹੁੰਦੇ ਹਨ, ਤਾ ਉਹ ਗ੍ਰਹਿਣ ਦੇ ਮੌਕੇ ਉਤੇ ਇਹ ਕੰਮ ਕਿਸੇ ਹੋਰ ਢੰਗ ਨਾਲ ਕਰਦੇ ਹਨ। ਜਾ ਤਾ ਉਹ ਗ੍ਰਹਿਣ ਸਮੇਂ ਇਹ ਕੰਮ ਕਰਦੇ ਹਨ, ਜਾ ਉਹ ਕਿਸੇ ਮਨੁੱਖ ਨੂੰ ਕਿਰਾਏ ਤੇ ਲੈ ਲੈਂਦੇ ਹਨ ਤਾ ਕਿ ਉਹ ਉਨ੍ਹਾਂ ਨੂੰ ਗੰਗਾ ਵਿਚ ਡੁਬੋ ਦੇਵੇ ਅਤੇ ਪਾਣੀ ਦੇ ਹੇਠਾ ਉਤਨੀ ਦੇਰ ਤਕ ਫੜੀ ਰੱਖੇ, ਜਦ ਤਕ ਉਹ ਮਰ ਨਾ ਜਾਣ।

ਜਮਨਾ ਅਤੇ ਗੰਗਾ ਦੋ ਦਰਿਆਵਾ ਦੇ ਸੰਗਮ ਤੇ *ਪ੍ਰਯਾਗ*[39] ਨਾਮ ਦਾ ਇਕ ਰੁੱਖ ਹੈ। ਇਹ ਰੁੱਖ ਵੱਟ (ਬੋਹੜ) ਅਖਵਾਉਣ ਵਾਲੀ ਜਾਤੀ ਦਾ ਹੈ। ਇਸ ਤਰ੍ਹਾ ਦੇ ਰੁੱਖ ਦੀ ਇਹ ਖਾਸੀਅਤ ਹੈ ਕਿ ਇਸ ਦੀਆ ਸ਼ਾਖ਼ਾਵਾ ਵਿਚੋਂ ਦੋ ਤਰ੍ਹਾ ਦੀਆਂ ਟਹਿਣੀਆ ਨਿਕਲਦੀਆਂ ਹਨ। ਕੁਝ ਤਾ ਉਪਰ ਵਲ ਜਾਦੀਆਂ ਹਨ, ਜਿਵੇਂ ਹੋਰ ਦਰਖ਼ਤਾਂ ਦੀਆਂ ਹੁੰਦੀਆਂ ਹਨ; ਅਤੇ ਦੂਜੀਆ ਜੜ੍ਹਾ ਵਾਂਗ ਹੇਠਾ ਵਲ ਜਾਦੀਆ ਹਨ, ਪਰ ਉਨ੍ਹਾਂ ਦੇ ਪੱਤੇ ਨਹੀਂ ਹੁੰਦੇ। ਜੇ ਇਸ ਤਰ੍ਹਾਂ ਦੀ ਕੋਈ ਟਹਿਣੀ ਧਰਤੀ ਅੰਦਰ ਚਲੀ ਜਾਂਦੀ ਹੈ, ਤਾਂ ਜਿਸ ਸ਼ਾਖ ਤੋਂ ਇਹ ਉੱਗੀ ਹੁੰਦੀ ਹੈ, ਉਸ ਲਈ ਇਹ ਸਹਾਰਾ ਦੇਣ ਵਾਲੇ ਖੰਭੇ ਵਾਂਗ ਹੋ ਜਾਂਦੀ ਹੈ। ਕੁਦਰਤ ਨੇ ਇਹ ਪ੍ਰਬੰਧ ਜਾਣ-ਬੁੱਝ ਕੇ ਕੀਤਾ ਹੈ ਕਿਉਂਕਿ ਇਸ ਰੁੱਖ ਦੀਆਂ ਸ਼ਾਖ਼ਾਵਾ ਦਾ ਵਿਸਥਾਰ ਬਹੁਤ ਜ਼ਿਆਦਾ ਹੁੰਦਾ ਹੈ (ਅਤੇ ਉਨ੍ਹਾਂ ਲਈ ਸਹਾਰੇ ਦੀ ਲੋੜ ਹੁੰਦੀ ਹੈ।) ਬ੍ਰਾਹਮਣ ਅਤੇ ਖੱਤਰੀ ਇਸ ਉਤੇ ਚੜ੍ਹ ਕੇ ਆਪਣੇ ਆਪ ਨੂੰ ਗੰਗਾ ਵਿਚ ਸੁੱਟ ਕੇ ਖ਼ੁਦਕਸ਼ੀ ਕਰਦੇ ਹਨ...

## ਅਧਿਆਇ 74

# ਵ੍ਰਤ ਅਤੇ ਇਸ ਦੀਆਂ ਕਿਸਮਾਂ

ਵ੍ਰਤ ਰੱਖਣਾ ਹਿੰਦੂਆਂ ਲਈ ਆਪਣੀ ਇੱਛਾ ਉਤੇ ਨਿਰਭਰ ਹੈ ਅਤੇ ਨਿਯਮ ਤੋਂ ਵੱਖਰਾ ਹੈ। ਸਮੇਂ ਦੀ ਇਕ ਨਿਯਤ ਮਿਆਦ ਲਈ ਭੋਜਨ ਨਾ ਕਰਨਾ ਵ੍ਰਤ ਹੈ। ਇਹ ਮਿਆਦ ਅਤੇ ਇਸ ਦੇ ਨਿਭਾਉਣ ਦੀ ਰੀਤ ਅਨੁਸਾਰ ਵੱਖ-ਵੱਖ ਤਰ੍ਹਾਂ ਦਾ ਹੋ ਸਕਦਾ ਹੈ।

ਸਾਧਾਰਣ ਮੱਧਵਰਤੀ ਕਿਰਿਆ, ਜਿਸ ਤੋਂ ਵ੍ਰਤ ਦੀਆ ਸਾਰੀਆਂ ਰੀਤਾਂ ਪੂਰੀਆਂ ਹੋ ਜਾਂਦੀਆਂ ਹਨ, ਇਉਂ ਹੈ: ਮਨੁੱਖ ਉਹ ਦਿਨ ਨਿਯਤ ਕਰ ਲੈਂਦਾ ਹੈ ਜਿਸ ਦਿਨ ਉਹ ਵ੍ਰਤ ਰੱਖੇਗਾ, ਅਤੇ ਦਿਲ ਵਿਚ ਉਸ ਸ਼ਕਤੀ ਦਾ ਨਾਮ ਧਿਆਉਂਦਾ ਹੈ ਜਿਸ ਦੀ ਕਿਰਪਾ ਉਹ ਇਸ ਤੋਂ ਪ੍ਰਾਪਤ ਕਰਦਾ ਹੈ ਅਤੇ ਜਿਸ ਲਈ ਉਹ ਵ੍ਰਤ ਰੱਖੇਗਾ; ਭਾਵੇਂ ਉਹ ਭਗਵਾਨ ਹੋਵੇ, ਜਾਂ ਦੇਵਤਾ ਹੋਵੇ, ਜਾਂ ਕੋਈ ਹੋਰ ਪ੍ਰਾਣੀ ਹੋਵੇ। ਤਾਂ ਉਹ ਅੱਗੇ ਵਧਦਾ ਹੈ, ਵ੍ਰਤ ਦੇ ਦਿਨ ਤੋਂ ਇਕ ਦਿਨ ਪਹਿਲਾਂ ਉਹ ਦੁਪਹਿਰ ਵੇਲੇ ਆਪਣਾ ਭੋਜਨ ਤਿਆਰ ਕਰਦਾ ਅਤੇ ਖਾਂਦਾ ਹੈ, ਆਪਣੇ ਦੰਦਾਂ ਨੂੰ ਰਗੜ ਕੇ ਸਾਫ਼ ਕਰਦਾ ਹੈ ਅਤੇ ਅਗਲੇ ਦਿਨ ਦੇ ਵ੍ਰਤ ਦਾ ਸੰਕਲਪ ਕਰਦਾ ਹੈ। ਉਸ ਵੇਲੇ ਤੋਂ ਉਹ ਭੋਜਨ ਨਹੀਂ ਕਰਦਾ। ਵ੍ਰਤ ਦੇ ਦਿਨ ਉਹ ਫਿਰ ਆਪਣੇ ਦੰਦਾਂ ਨੂੰ ਮਾਜਦਾ ਹੈ, ਇਸ਼ਨਾਨ ਕਰਦਾ ਹੈ ਅਤੇ ਉਸ ਦਿਨ ਦੇ ਜ਼ਰੂਰੀ ਕਰਮਾਂ ਨੂੰ ਪੂਰੇ ਕਰਦਾ ਹੈ। ਉਹ ਆਪਣੇ ਹੱਥ ਵਿਚ ਪਾਣੀ ਲੈ ਕੇ ਚਾਰੇ ਦਿਸ਼ਾਵਾਂ ਅੰਦਰ ਛਿੜਕਦਾ ਹੈ। ਉਹ ਆਪਣੀ ਜੀਭ ਨਾਲ ਦੇਵਤਾ ਦਾ ਨਾਮ ਲੈਂਦਾ ਹੈ, ਜਿਸ ਦੇ ਲਈ ਉਹ ਉਪਵਾਸ ਕਰਦਾ ਹੈ ਅਤੇ ਉਪਵਾਸ ਤੋਂ ਅਗਲੇ ਦਿਨ ਤਕ ਉਸੇ ਅਵਸਥਾ ਵਿਚ ਰਹਿੰਦਾ ਹੈ। ਸੂਰਜ ਚੜ੍ਹਨ ਮਗਰੋਂ, ਜੇ ਉਸ ਦੀ ਮਰਜ਼ੀ ਹੋਵੇ, ਤਾਂ ਉਸੇ ਵੇਲੇ ਵ੍ਰਤ ਖੋਲ੍ਹ ਲਵੇ, ਜਾਂ ਜੇ ਉਹ ਠੀਕ ਸਮਝੇ, ਤਾਂ ਉਹ ਇਸ ਨੂੰ ਦੁਪਹਿਰ ਤਕ ਰੋਕ ਸਕਦਾ ਹੈ।

ਵ੍ਰਤ ਰੱਖਣ ਦੀਆ ਵਿਭਿੰਨ ਵਿਧੀਆਂ

ਇਸ ਕਿਸਮ ਨੂੰ *ਉਪਵਾਸ* ਅਰਥਾਤ ਵ੍ਰਤ ਆਖਦੇ ਹਨ, ਕਿਉਂਕਿ ਇਕ ਦੁਪਹਿਰ ਤੋਂ ਦੂਜੀ ਦੁਪਹਿਰ ਤਕ ਨਾ ਖਾਣਾ ਵ੍ਰਤ ਨਹੀਂ, ਸਗੋਂ *ਇਕਨਕਤ* ਅਖਵਾਉਂਦਾ ਹੈ।

ਦੂਜੀ ਕਿਸਮ, ਜਿਸ ਨੂੰ *ਕ੍ਰਿਛ੍ਰ* (ਕਸ਼ਟਕਾਰੀ ਵ੍ਰਤ) ਆਖਦੇ ਹਨ, ਇਹ ਹੈ: ਮਨੁੱਖ ਕਿਸੇ ਦਿਨ ਦੁਪਹਿਰ ਵੇਲੇ ਅਤੇ ਉਸ ਤੋਂ ਅਗਲੇ ਦਿਨ ਸ਼ਾਮ ਵੇਲੇ ਭੋਜਨ ਕਰਦਾ ਹੈ। ਤੀਜੇ ਦਿਨ

ਸਿਵਾਇ ਉਸ ਚੀਜ਼ ਦੇ ਹੋਰ ਕੁਝ ਨਹੀ ਖਾਦਾ ਜਿਹੜੀ ਉਸ ਨੂੰ ਬਿਨ ਮੰਗੇ ਸੰਜੋਗ ਨਾਲ ਮਿਲ ਜਾਵੇ। ਚੌਥੇ ਦਿਨ ਉਹ ਵ੍ਰਤ ਰੱਖਦਾ ਹੈ।

ਇਕ ਹੋਰ ਕਿਸਮ ਜਿਸ ਨੂੰ *ਪਰਾਕ* (ਪ੍ਰਾਸ਼ਚਿਤ ਰੂਪ ਵਿਚ ਬਾਰ੍ਹਾਂ ਦਿਨ ਦਾ ਵ੍ਰਤ ਰੱਖਣਾ) ਆਖਦੇ ਹਨ, ਇਹ ਹੈ: ਮਨੁੱਖ ਲਗਾਤਾਰ ਤਿੰਨ ਦਿਨ ਦੁਪਹਿਰ ਵੇਲੇ ਭੋਜਨ ਕਰਦਾ ਹੈ। ਫਿਰ ਅਗਲੇ ਲਗਾਤਾਰ ਤਿੰਨ ਦਿਨ ਉਹ ਆਪਣੇ ਭੋਜਨ ਦਾ ਸਮਾਂ ਸ਼ਾਮ ਵੇਲੇ ਕਰ ਦਿੰਦਾ ਹੈ। ਤਦ ਉਹ ਤਿੰਨ ਅਗਲੇ ਲਗਾਤਾਰ ਦਿਨਾ ਵਿਚ ਵ੍ਰਤ ਖੋਲ੍ਹੇ ਬਿਨਾ ਨਿਰਵਿਘਨਤਾ ਪੂਰਵਕ ਫਾਕੇ ਕੱਟਦਾ ਹੈ।

ਇਕ ਹੋਰ ਕਿਸਮ ਜਿਸ ਨੂੰ ਚੰਦ੍ਰਾਇਣ ਆਖਦੇ ਹਨ, ਇਹ ਹੈ ਮਨੁੱਖ ਪੂਰਨਮਾਸੀ ਵਾਲੇ ਦਿਨ ਵ੍ਰਤ ਰੱਖਦਾ ਹੈ। ਅਗਲੇ ਦਿਨ ਉਹ ਇਕ ਬੁਰਕੀ ਖਾਂਦਾ ਹੈ, ਤੀਜੇ ਦਿਨ ਉਹ ਇਸ ਤੋ ਦੁਗਣੀ ਮਾਤਰਾ ਲੈਂਦਾ ਹੈ, ਚੌਥੇ ਦਿਨ ਇਸ ਤੋਂ ਤਿਗੁਣੀ ਆਦਿ-ਆਦਿ, ਇਸ ਤਰ੍ਹਾਂ ਦਾ ਸਿਲਸਿਲਾ ਮੱਸਿਆ ਤਕ ਚੱਲਦਾ ਰਹਿੰਦਾ ਹੈ। ਉਸ ਦਿਨ ਉਹ ਭੋਜਨ ਤੋਂ ਬਿਨਾ ਰਹਿੰਦਾ ਹੈ। ਅਗਲੇ ਦਿਨਾ ਅੰਦਰ ਉਹ ਫਿਰ ਇਕ ਬੁਰਕੀ ਆਪਣੇ ਭੋਜਨ ਵਿਚੋ ਘਟਾਉਂਦਾ ਜਾਦਾ ਹੈ, ਇਥੋ ਤੀਕ ਕਿ ਪੂਰਨਮਾਸ਼ੀ ਵਾਲੇ ਦਿਨ ਫਿਰ ਵ੍ਰਤ ਰੱਖਦਾ ਹੈ।

ਇਕ ਹੋਰ ਕਿਸਮ, ਜਿਸਨੂੰ *ਮਾਸਵਾਸ* ਆਖਦੇ ਹਨ, ਇਸ ਤਰ੍ਹਾਂ ਹੈ ਮਨੁੱਖ ਲਗਾਤਾਰ ਮਹੀਨੇ ਦੇ ਸਾਰੇ ਦਿਨ ਲਗਾਤਾਰ ਫਾਕੇ ਤੋੜੇ ਬਿਨਾ ਵ੍ਰਤ ਰੱਖਦਾ ਹੈ।

ਜੇ ਮਨੁੱਖ ਚੇਤ ਦੇ ਸਾਰੇ ਦਿਨ ਵ੍ਰਤ ਰੱਖਦਾ ਹੈ, ਤਾ ਉਹ ਆਪਣੀ ਔਲਾਦ ਦੀ ਸਤਕੁਲੀਨਤਾ ਦੇ ਨਾਲ ਹੀ ਧਨ ਆਨੰਦ ਪ੍ਰਾਪਤ ਕਰਦਾ ਹੈ। ਜੇ ਉਹ ਸਾਰਾ ਵਿਸਾਖ ਵ੍ਰਤ ਰੱਖਦਾ ਹੈ, ਤਾ ਆਪਣੀ ਜਾਤੀ ਦਾ ਸੁਆਮੀ ਹੋਵੇਗਾ।.. ਜੇ ਉਹ ਜੇਠ ਦਾ ਵ੍ਰਤ ਰੱਖੇਗਾ, ਤਾਂ ਉਹ ਇਸਤ੍ਰੀਆ ਦਾ ਪਿਆਰਾ ਬਣੇਗਾ। ਜੇ ਉਹ ਹਾੜ੍ਹ ਦਾ ਵ੍ਰਤ ਰੱਖਦਾ ਹੈ, ਤਾ ਉਸ ਨੂੰ ਸੰਪਿੱਤੀ ਦਾ ਲਾਭ ਮਿਲਦਾ ਹੈ। ਜੇ ਉਹ ਸਾਵਣ ਦਾ ਵ੍ਰਤ ਰੱਖਦਾ ਹੈ, ਤਾ ਉਸ ਦੀ ਬੁੱਧੀ ਵਿਚ ਵਾਧਾ ਹੁੰਦਾ ਹੈ। ਜੇ ਉਹ ਭਾਦੋਂ ਦਾ ਵ੍ਰਤ ਰੱਖਦਾ ਹੈ, ਤਾ ਅਰੋਗਤਾ, ਵੀਰਤਾ, ਧਨ ਅਤੇ ਪਸ਼ੂ ਪ੍ਰਾਪਤ ਕਰਦਾ ਹੈ। ਜੇ ਉਹ ਅੱਸੂ ਵਿਚ ਵ੍ਰਤ ਰੱਖਦਾ ਹੈ, ਤਾ ਉਹ ਆਪਣੇ ਵੈਰੀਆਂ ਉਤੇ ਸਦਾ ਜਿੱਤ ਪ੍ਰਾਪਤ ਕਰੇਗਾ। ਜੇ ਉਹ ਕੱਤਕ ਦਾ ਵ੍ਰਤ ਰੱਖਦਾ ਹੈ, ਤਾ ਜਨਤਾ ਵਿਚ ਮਾਣ ਪ੍ਰਾਪਤ ਕਰੇਗਾ ਅਤੇ ਉਸ ਦੇ ਮਨੋਰਥ ਪੂਰੇ ਹੋਣਗੇ। ਜੇ ਉਹ ਮੱਘਰ ਦਾ ਵ੍ਰਤ ਰੱਖਦਾ ਹੈ, ਤਾ ਉਸ ਦਾ ਜਨਮ ਬਹੁਤ ਸੋਹਣੇ ਤੇ ਉਪਜਾਊ ਦੇਸ਼ ਵਿਚ ਹੋਵੇਗਾ। ਜੇ ਉਹ ਪੋਹ ਦਾ ਵ੍ਰਤ ਰੱਖਦਾ ਹੈ, ਤਾਂ ਮਹਾਨ ਕੀਰਤੀ ਪ੍ਰਾਪਤ ਕਰਦਾ ਹੈ। ਜੇ ਉਹ ਮਾਘ ਦਾ ਵ੍ਰਤ ਰੱਖਦਾ ਹੈ ਹੈ, ਤਾ ਉਸ ਨੂੰ ਅਣਗਿਣਤ ਸੰਪੱਤੀ ਦਾ ਲਾਭ ਹੁੰਦਾ ਹੈ। ਜੇ ਉਹ ਫੱਗਣ ਦਾ ਵ੍ਰਤ ਰੱਖਦਾ ਹੈ, ਤਾ ਸਭ ਤੋਂ ਪਿਆਰਾ ਬਣੇਗਾ।

ਪਰ ਜਿਹੜਾ ਸਾਲ ਦੇ ਸਾਰੇ ਮਹੀਨਿਆਂ ਵਿਚ ਵ੍ਰਤ ਰੱਖਦਾ ਹੈ, ਅਤੇ ਸਿਰਫ਼ ਬਾਰ੍ਹਾ ਵਾਰੀ ਹੀ ਵ੍ਰਤ ਤੋੜਦਾ ਹੈ, ਉਹ 10,000 ਸਾਲ ਸਵਰਗ ਵਿਚ ਰਹੇਗਾ, ਅਤੇ ਉਥੋਂ ਚੰਗੇ ਕੁਲ ਦੇ ਸ੍ਰੇਸ਼ਠ ਅਤੇ ਸਨਮਾਨਿਤ ਪਰਿਵਾਰ ਦੇ ਇਕ ਪ੍ਰਾਣੀ ਦੇ ਰੂਪ ਵਿਚ ਮੁੜ ਕੇ ਜਨਮ ਲਵੇਗਾ।...

ਅਧਿਆਇ 75

# ਵ੍ਰਤ ਲਈ ਦਿਨ ਨਿਯਤ ਕਰਨਾ

ਪਾਠਕ ਨੂੰ ਸਾਧਾਰਣ ਤੌਰ ਤੇ ਇਹ ਪਤਾ ਹੋਣਾ ਚਾਹੀਦਾ ਹੈ ਕਿ ਹਰ ਇਕ ਮਹੀਨੇ ਚਾਨਣ-ਪੱਖ ਦੇ ਅੱਠਵੇਂ ਅਤੇ ਗਿਆਰ੍ਹਵੇਂ ਦਿਨ ਵ੍ਰਤ ਦੇ ਦਿਨ ਹਨ, ਸਿਵਾਇ ਲੌਂਦ ਮਹੀਨੇ ਦੇ, ਕਿਉਂਕਿ ਇਸ ਨੂੰ ਅਸ਼ੁਭ ਸਮਝਿਆ ਜਾਣ ਕਾਰਨ ਛੱਡ ਦਿੱਤਾ ਜਾਂਦਾ ਹੈ।

ਮਹੀਨੇ ਦੇ ਹਰ ਪਖਵਾੜੇ ਦੇ ਅੱਠਵੇਂ ਤੇ ਬਾਰ੍ਹਵੇਂ ਦਿਨ ਵ੍ਰਤ ਦੇ ਦਿਨ

ਇਕਾਦਸ਼ੀ (ਗਿਆਰ੍ਹਵਾ ਦਿਨ) ਖ਼ਾਸ ਤੌਰ ਤੇ ਵਾਸੁਦੇਵ ਲਈ ਪਵਿੱਤਰ ਹੈ, ਕਿਉਂਕਿ ਮਥਰਾ ਉਤੇ ਕਬਜ਼ਾ ਕਰ ਲੈਣ ਤੇ, ਜਿਸ ਦੇ ਨਿਵਾਸੀ ਪਹਿਲਾ ਹਰੇਕ ਮਹੀਨੇ ਵਿਚ ਇਕ ਦਿਨ ਇੰਦਰ ਦੀ ਪੂਜਾ ਕਰਦੇ ਹੁੰਦੇ ਸਨ, ਉਨ੍ਹਾਂ ਨੂੰ ਇਹ ਪੂਜਾ ਬਦਲ ਕੇ ਇਕਾਦਸ਼ੀ ਵਾਲੇ ਦਿਨ ਅਤੇ ਆਪਣੇ ਨਾਂ ਤੇ ਕਰਨ ਦੀ ਪ੍ਰੇਰਣਾ ਦਿੱਤੀ।... ਇਸ ਲਈ ਉਹ ਇਸ ਦਿਨ ਅੰਤਾ ਦੀ ਪਵਿੱਤਰਤਾ ਦੀ ਅਵਸਥਾ ਵਿਚ ਵ੍ਰਤ ਰੱਖਦੇ ਹਨ ਅਤੇ ਸਾਰੀ ਰਾਤ ਜਾਗਦੇ ਰਹਿੰਦੇ ਹਨ। ਇਸ ਨੂੰ ਉਹ ਜ਼ਰੂਰੀ ਕਰਮ ਸਮਝਦੇ ਹਨ, ਭਾਵੇ ਅਸਲ ਵਿਚ ਇਹ ਜਰੂਰੀ ਨਹੀਂ।...

[ਸਾਰੇ ਸਾਲ ਵਿਚ ਵ੍ਰਤ ਦੇ ਵੱਖੋ-ਵੱਖਰੇ ਦਿਨਾ ਦਾ ਜ਼ਿਕਰ ਕੀਤਾ ਗਿਆ ਹੈ। ਇਨ੍ਹਾ ਵਿਚੋਂ ਕੁਝ ਇਹ ਹਨ:]

ਚੇਤ ਦਾ ਛੇਵਾਂ ਦਿਨ ਸੂਰਜ ਲਈ ਪਵਿੱਤਰ ਵ੍ਰਤ ਦਾ ਦਿਨ ਹੈ।

ਸਾਵਣ ਮਹੀਨੇ ਵਿਚ ਪੂਰਨਮਾਸ਼ੀ ਦਾ ਦਿਨ ਸੋਮਨਾਥ ਦੇ ਨਾਮ ਤੇ ਪਵਿੱਤਰ ਉਪਾਵਾਸ ਦਾ ਦਿਨ ਹੈ।...

ਉਸੇ ਮਹੀਨੇ ਦਾ ਅੱਠਵਾ ਦਿਨ ਭਗੌਤੀ ਦੇ ਨਾਂ ਤੇ ਵ੍ਰਤ ਦਾ ਦਿਨ ਹੈ, ਜਦੋਂ ਚੰਦ ਚੜ੍ਹਦਾ ਹੈ, ਤਾ ਵ੍ਰਤ ਖੋਲ੍ਹਿਆ ਜਾਦਾ ਹੈ।

ਭਾਦੋਂ ਕੱਤਕ ਮਹੀਨੇ ਵਿਚ ਚੰਦ੍ਰਮਾ ਆਪਣੇ ਨਛੱਤਰ ਰੇਵਤੀ ਵਿਚ ਹੋਵੇ, ਤਾ ਇਹ ਵਾਸੁਦੇਵ ਦੇ ਜਾਗਣ ਦੇ ਸਿਲਸਿਲੇ ਵਿਚ ਵ੍ਰਤ ਦਾ ਦਿਨ ਹੁੰਦਾ ਹੈ। ਇਸ ਨੂੰ *ਦੇਵੋਥਿਨੀ* ਅਰਥਾਤ ਦੇਵਤੇ ਦਾ ਉਠਣਾ ਆਖਦੇ ਹਨ। ਕੁਝ ਹੋਰ ਲੋਕ ਇਸ ਦੇ ਨਾਲ ਹੀ ਇਹ ਨਿਯਮ

ਜੋੜਦੇ ਹਨ ਕਿ ਇਹ ਚਾਨਣ-ਪੱਖ ਦਾ ਗਿਆਰ੍ਹਵਾਂ ਦਿਨ ਹੋਣਾ ਚਾਹੀਦਾ ਹੈ। ..

ਪੋਹ ਦੇ ਛੇਵੇਂ ਦਿਨ ਸੂਰਜ ਦੇ ਨਾ ਤੇ ਵ੍ਰਤ ਰੱਖਿਆ ਜਾਂਦਾ ਹੈ।

ਮਾਘ ਦੇ ਤੀਜੇ ਦਿਨ ਮਰਦਾ ਲਈ ਨਹੀਂ: ਸਗੋਂ ਤੀਵੀਆ ਲਈ ਵ੍ਰਤ ਹੁੰਦਾ ਹੈ। ਇਸ ਨੂੰ *ਗੌਰ-ਤਰ* (ਗੌਰੀ-ਤ੍ਰਿਤੀਯਾ?) ਆਖਦੇ ਹਨ ਅਤੇ ਇਹ ਸਾਰਾ ਦਿਨ ਅਤੇ ਸਾਰੀ ਰਾਤ ਰਹਿੰਦਾ ਹੈ। ਅਗਲੇ ਦਿਨ ਸਵੇਰੇ ਉਹ ਆਪਣੇ ਪਤੀਆਂ ਦੇ ਸਭ ਤੋਂ ਨੇੜਲੇ ਰਿਸ਼ਤੇਦਾਰਾ ਨੂੰ ਤੋਹਫ਼ੇ ਦਿੰਦੀਆ ਹਨ।

ਅਧਿਆਇ 76

# ਤਿਉਹਾਰ ਅਤੇ ਮੌਜ-ਮੇਲੇ ਦੇ ਦਿਨ

ਯਾਤਰਾ ਦਾ ਅਰਥ ਹੈ ਕਲਿਆਣਮਈ ਹਾਲਤਾ ਵਿਚ ਸਫਰ ਕਰਨਾ। ਇਸ ਲਈ ਈਦ (ਤਿਉਹਾਰ) ਦਾ ਨਾਂ *ਯਾਤਰਾ* ਰੱਖਿਆ ਗਿਆ ਹੈ। ਬਹੁਤ ਸਾਰੇ ਹਿੰਦੂ ਤਿਉਹਾਰ[40] ਸਿਰਫ਼ ਇਸਤ੍ਰੀਆਂ ਤੇ ਲੜਕੀਆ ਨਾਲ ਹੀ ਸੰਬੰਧਿਤ ਹਨ।

ਚੇਤ ਦੀ ਦੂਜੀ ਤਿਥੀ

ਚੇਤ ਮਹੀਨੇ ਦੀ ਦੂਜੀ ਤਿਥੀ ਕਸ਼ਮੀਰ ਦੇ ਲੋਕਾਂ ਲਈ *ਅਗਦੂਸ* (?) ਨਾਮੀ ਤਿਉਹਾਰ ਹੈ, ਅਤੇ ਇਹ ਉਨ੍ਹਾਂ ਦੇ ਰਾਜਾ ਮੱਤੈ ਦੇ ਤੁਰਕਾ ਉਤੇ ਜਿੱਤ ਪ੍ਰਾਪਤ ਕਰਨ ਕਰਕੇ ਮਨਾਇਆ ਜਾਂਦਾ ਹੈ। ਉਨ੍ਹਾਂ ਦੇ ਬਿਉਰੇ ਅਨੁਸਾਰ ਇਹ ਰਾਜਾ ਸਾਰੇ ਸੰਸਾਰ ਉਤੇ ਰਾਜ ਕਰਦਾ ਸੀ। ਪਰ ਬਿਲਕੁਲ ਇਹੋ ਗੱਲ ਉਹ ਆਪਣੇ ਰਾਜਿਆ ਬਾਰੇ ਅਕਸਰ ਆਖਦੇ ਹੁੰਦੇ ਹਨ। ਪਰ ਉਹ ਲਾਪਰਵਾਹੀ ਕਾਰਨ ਉਸ ਨੂੰ ਇਕ ਅਜਿਹੇ ਸਮੇਂ ਦਾ ਹੁਕਮਰਾਨ ਦੱਸਦੇ ਹਨ, ਜੋ ਸਾਡੇ ਸਮੇਂ ਤੋ ਬਹੁਤ ਜ਼ਿਆਦਾ ਪਹਿਲਾ ਨਹੀਂ ਸੀ। ਇਸ ਤੋਂ ਉਨ੍ਹਾ ਦੇ ਝੂਠ ਦਾ ਪਤਾ ਲੱਗ ਜਾਂਦਾ ਹੈ। ਜ਼ਰੂਰ ਹੀ ਕਿਸੇ ਹਿੰਦੂ ਦਾ (ਇਕ ਵਿਸ਼ਾਲ ਸਾਮਰਾਜ) ਤੇ ਹਕੂਮਤ ਕਰਨਾ ਕੋਈ ਨਾਮੁਮਕਿਨ ਗੱਲ ਨਹੀਂ, ਜਿਵੇਂ ਯੂਨਾਨੀ, ਰੋਮਨ, ਬਾਬੀਲੋਨੀਅਨ ਅਤੇ ਈਰਾਨੀ ਸਮਰਾਟਾਂ ਨੇ ਕੀਤਾ ਪਰ ਉਹ ਸਾਰੇ ਸਮੇਂ, ਜਿਹੜੇ ਸਾਡੇ ਸਮੇਂ ਤੋਂ ਬਹੁਤ ਜ਼ਿਆਦਾ ਪਹਿਲਾ ਨਹੀਂ ਸਨ, ਚੰਗੀ ਤਰ੍ਹਾਂ ਮਾਲੂਮ ਹਨ। (ਇਸ ਲਈ, ਜੇ ਇਸ ਤਰ੍ਹਾਂ ਦੀ ਗੱਲ ਹੋਈ ਹੁੰਦੀ, ਤਾ ਸਾਨੂੰ ਪਤਾ ਹੋਣਾ ਚਾਹੀਦਾ ਸੀ।) ਜਿਸ ਰਾਜੇ ਦਾ ਇਥੇ ਜ਼ਿਕਰ ਹੈ, ਸ਼ਾਇਦ ਉਹ ਸਾਰੇ ਭਾਰਤ ਉਤੇ ਰਾਜ ਕਰਦਾ ਸੀ, ਅਤੇ ਉਨ੍ਹਾਂ ਨੂੰ ਸਿਵਾਇ ਭਾਰਤ ਦੇ ਹੋਰ ਕਿਸੇ ਦੇਸ਼ ਦਾ ਅਤੇ ਸਿਵਾਇ ਆਪਣੇ ਹੋਰ ਦੂਜੀਆਂ ਜਾਤੀਆਂ ਦਾ ਗਿਆਨ ਨਹੀਂ ਸੀ।

ਚੇਤ ਦੀ ਗਿਆਰ੍ਹਵੀਂ ਤਿਥੀ

ਇਸ ਮਹੀਨੇ ਦੀ ਗਿਆਰ੍ਹਵੀਂ ਨੂੰ *ਹਿੰਡੋਲੀਚੇਤ* ਨਾਮੀ ਤਿਉਹਾਰ ਹੁੰਦਾ ਹੈ। ਉਦੋਂ ਉਹ *ਦੇਵਹਰ* (ਦੇਵਗ੍ਰਹਿ) ਜਾਂ ਵਾਸੁਦੇਵ ਦੇ ਮੰਦਰ ਵਿਚ ਇਕੱਠੇ ਹੋ ਕੇ ਉਸ ਦੀ ਮੂਰਤੀ ਨੂੰ ਅੱਗੇ ਅਤੇ ਪਿਛੇ ਉਸੇ ਤਰ੍ਹਾਂ ਝੁਲਾਉਂਦੇ ਹਨ ਜਿਸ ਤਰ੍ਹਾਂ ਬਚਪਨ ਵਿਚ ਉਸ ਨੂੰ ਹਿੰਡੋਲੇ (ਝੂਲੇ) ਵਿਚ ਝੁਲਾਇਆ ਜਾਦਾ ਸੀ। ਇਸੇ ਤਰ੍ਹਾਂ ਉਹ ਸਾਰਾ ਦਿਨ ਆਪਣੇ

ਘਰਾ ਵਿਚ ਕਰਦੇ ਹਨ ਅਤੇ ਆਨੰਦ ਮਨਾਉਂਦੇ ਹਨ।

ਪੂਰਨਮਾਸ਼ੀ

ਚੇਤ ਦੀ ਪੂਰਨਮਾਸ਼ੀ ਨੂੰ ਬਹੰਦ (ਬਸੰਤ) ਦਾ ਤਿਉਹਾਰ ਹੁੰਦਾ ਹੈ। ਇਹ ਇਸਤ੍ਰੀਆਂ ਦਾ ਤਿਉਹਾਰ ਹੈ। ਇਸ ਮੌਕੇ ਉਤੇ ਉਹ ਗਹਿਣੇ ਪਾਉਂਦੀਆਂ ਹਨ ਅਤੇ ਆਪਣੇ ਪਤੀਆਂ ਤੋਂ ਤੋਹਫ਼ੇ ਮੰਗਦੀਆ ਹਨ।

ਚੇਤ ਦੀ ਬਾਈਵੀਂ ਤਿਥੀ

ਚੇਤ ਦੀ ਬਾਈਵੀਂ ਨੂੰ *ਚੇਤਚਸ਼ਤੀ* ਨਾਮੀ ਤਿਉਹਾਰ ਹੈ। ਇਹ ਮੌਜ-ਮੇਲੇ ਦਾ ਦਿਨ ਭਗੌਤੀ ਲਈ ਪਵਿੱਤਰ ਹੈ। ਇਸ ਦਿਨ ਲੋਕ ਇਸ਼ਨਾਨ ਕਰਦੇ ਅਤੇ ਦਾਨ ਦਿੰਦੇ ਹਨ।

ਵਿਸਾਖ ਦੀ ਤੀਜੀ ਤਿਥੀ

ਵਿਸਾਖ ਦੀ ਤੀਜੀ ਤਿਥੀ ਇਸਤ੍ਰੀਆਂ ਦਾ ਤਿਉਹਾਰ ਹੈ। ਇਸ ਨੂੰ *ਗੌਰ-ਤਰ* (*ਗੌਰੀ-ਤ੍ਰਿਤੀਆ*) ਆਖਦੇ ਹਨ, ਅਤੇ ਇਹ ਹਿਮਵੰਤ (ਹਿਮਾਲਾ) ਪਰਬਤ ਦੀ ਪੁੱਤਰੀ, ਮਹਾਦੇਵ ਦੀ ਪਤਨੀ ਗੌਰੀ ਨਾਲ ਜੁੜਿਆ ਹੋਣ ਕਰਕੇ ਪਵਿੱਤਰ ਹੈ। ਇਸਤ੍ਰੀਆ ਇਸ ਦਿਨ ਇਸ਼ਨਾਨ ਕਰਕੇ ਸ਼ਿੰਗਾਰ ਕਰਦੀਆ ਹਨ। ਉਹ ਗੌਰੀ ਦੀ ਮੂਰਤੀ ਦੀ ਪੂਜਾ ਕਰਦੀਆ ਹਨ ਅਤੇ ਉਸ ਦੇ ਸਾਹਮਣੇ ਦੀਵੇ ਬਾਲਦੀਆ ਹਨ ਅਤੇ ਧੁਖਾਉਂਦੀਆ ਹਨ। ਇਸ ਦਿਨ ਭੋਜਨ ਨਹੀਂ ਕਰਦੀਆ ਅਤੇ ਝੂਲਿਆ ਨਾਲ ਖੇਡਦੀਆ ਹਨ। ਦੂਜੇ ਦਿਨ ਉਹ ਦਾਨ ਦਿੰਦੀਆ ਹਨ ਅਤੇ ਭੋਜਨ ਕਰਦੀਆ ਹਨ।

ਵਿਸਾਖ ਦੀ ਦਸਵੀਂ ਨੂੰ ਉਹ ਸਾਰੇ ਬ੍ਰਾਹਮਣ, ਜਿਨ੍ਹਾ ਨੂੰ ਰਾਜਿਆ ਨੇ ਨਿਉਤਾ ਦਿੱਤਾ ਹੈ, ਖੁੱਲ੍ਹੇ ਮੈਦਾਨਾ ਵਿਚ ਜਾਦੇ ਹਨ ਅਤੇ ਉਥੇ ਉਹ ਪੂਰਨਮਾਸ਼ੀ ਤਕ ਪੰਜ ਦਿਨ ਅੱਗ ਬਾਲ ਕੇ ਵੱਡਾ ਯੱਗ ਕਰਦੇ ਹਨ। ਉਹ ਸੋਲ੍ਹਾ ਵੱਖ-ਵੱਖ ਥਾਵਾ ਤੇ ਅੱਡੋ-ਅੱਡ ਸਮੂਹਾਂ ਵਿਚ ਅੱਗ ਬਾਲਦੇ ਹਨ। ਹਰ ਇਕ ਸਮੂਹ ਵਿਚ ਇਕ ਬ੍ਰਾਹਮਣ ਹਵਨ ਦਾ ਪੁਰੋਹਿਤ ਹੁੰਦਾ ਹੈ। ਇਸ ਵਿਚ ਜਿਵੇਂ ਚਾਰ ਵੇਦ ਹਨ, ਉਸੇ ਤਰ੍ਹਾ ਚਾਰ ਹਵਨ ਕਰਨ ਵਾਲੇ ਪੁਰੋਹਿਤ ਹੁੰਦੇ ਹਨ। ਸੋਲ੍ਹਵੀਂ ਤਿਥੀ ਨੂੰ ਉਹ ਘਰ ਪਰਤ ਆਉਂਦੇ ਹਨ।

ਬਸੰਤ ਸਮਰਾਤ੍ਰੀ

ਇਸ ਮਹੀਨੇ ਵਿਚ ਬਸੰਤ ਸਮਰਾਤ੍ਰੀ ਹੁੰਦੀ ਹੈ, ਜਿਸ ਨੂੰ *ਬਸੰਤ* ਆਖਦੇ ਹਨ। ਉਹ ਗਿਣਤੀ ਕਰਕੇ ਉਸ ਦਾ ਨਿਸਚਾ ਕਰਦੇ ਹਨ ਅਤੇ ਪੁਰਬ ਮਨਾਉਂਦੇ ਹਨ। ਇਸ ਸਮੇਂ ਲੋਕ ਬ੍ਰਾਹਮਣਾ ਨੂੰ ਨਿਉਤਾ ਦਿੰਦੇ ਹਨ।

ਪਹਿਲੀ ਜੇਠ

ਜੇਠ ਦੀ ਪਹਿਲੀ ਜਾਂ ਮੱਸਿਆ ਨੂੰ ਉਹ ਇਕ ਪੁਰਬ ਮਨਾਉਂਦੇ ਹਨ ਅਤੇ ਨਵੇਂ ਅਨਾਜ ਪੁੰਨ ਦੇ ਵਿਚਾਰ ਨਾਲ ਪਾਣੀ ਵਿਚ ਸੁੱਟ ਦਿੰਦੇ ਹਨ।

ਪੂਰਨਮਾਸ਼ੀ

ਇਸ ਮਹੀਨੇ ਦੀ ਪੂਰਨਮਾਸ਼ੀ ਇਸਤ੍ਰੀਆ ਦਾ ਤਿਉਹਾਰ ਹੈ। ਇਸ ਨੂੰ ਰੂਪ ਪੰਜਾਂ (?) ਆਖਦੇ ਹਨ।

ਹਾੜ੍ਹ ਮਹੀਨੇ ਦੇ ਸਾਰੇ ਦਿਨ ਦਾਨ-ਪੁੰਨ ਕਰਨ ਵਿਚ ਬਿਤਾਏ ਜਾਂਦੇ ਹਨ। ਇਸ ਨੂੰ

ਹਾੜ੍ਹ

*ਅਹਾਰੀ* ਵੀ ਆਖਦੇ ਹਨ। ਇਸ ਮਹੀਨੇ ਘਰ ਅੰਦਰ ਨਵੇਂ ਭਾਂਡੇ ਲਿਆਏ ਜਾਂਦੇ ਹਨ।

15 ਸਾਵਣ

ਸਾਵਣ ਦੀ ਪੂਰਨਮਾਸ਼ੀ ਨੂੰ ਉਹ ਬ੍ਰਾਹਮਣਾਂ ਨੂੰ ਭੋਜਨ ਖੁਆਉਂਦੇ ਹਨ।

ਅੱਸੂ ਦੀ ਅੱਠਵੀਂ ਤਿਥੀ

ਅੱਸੂ ਦੀ ਅੱਠਵੀਂ ਨੂੰ, ਜਦੋਂ ਚੰਦ੍ਰਮਾ ਆਪਣੇ ਉਨੀਵੇਂ ਨਛੱਤਰ ਮੂਲ ਵਿਚ ਹੁੰਦਾ ਹੈ, ਗੰਨੇ ਦਾ ਚੂਸਣਾ ਸ਼ੁਰੂ ਹੁੰਦਾ ਹੈ। ਇਹ ਤਿਉਹਾਰ ਵਾਸਦੇਵ ਦੀ ਭੈਣ[41] ਮਹਾਨੌਮੀ ਦੇ ਨਾਮ ਤੇ ਹੈ। ਉਸ ਵੇਲੇ ਉਹ ਗੰਨਾ ਅਤੇ ਹੋਰ ਸਾਰੀਆ ਚੀਜਾਂ ਦੇ ਪਹਿਲੇ ਫਲ ਉਸ ਦੀ ਮੂਰਤੀ ਤੇ, ਜਿਸ ਨੂੰ ਭਗੌਤੀ ਆਖਦੇ ਹਨ, ਚੜ੍ਹਾਉਂਦੇ ਹਨ। ਉਹ ਇਸ ਦੇ ਸਾਹਮਣੇ ਬਹੁਤ ਸਾਰਾ ਦਾਨ ਦਿੰਦੇ ਹਨ ਅਤੇ ਬੱਕਰੀ ਦੇ ਬੱਚੇ ਨੂੰ ਮਾਰਦੇ ਹਨ। ਜਿਸ ਕੋਲ ਚੜ੍ਹਾਵੇ ਲਈ ਕੁਝ ਨਹੀਂ ਹੁੰਦਾ, ਉਹ ਮੂਰਤੀ ਦੇ ਸਾਹਮਣੇ ਬਿਨਾਂ ਕਦੀ ਬੈਠਣ ਦੇ, ਖਲੋਤਾ ਰਹਿੰਦਾ ਹੈ, ਅਤੇ ਕਦੀ ਕਦੀ ਜੋ ਵੀ ਉਸ ਨੂੰ ਮਿਲੇ, ਉਸ ਤੇ ਝਪਟ ਕੇ ਉਸ ਨੂੰ ਮਾਰ ਸੁੱਟਦਾ ਹੈ।.....

ਭਾਦੋਂ ਦੀ ਮੱਸਿਆ

ਭਾਦੋਂ ਦੇ ਮਹੀਨੇ ਵਿਚ, ਜਦੋਂ ਚੰਦ੍ਰਮਾ ਦਸਵੇਂ ਨਛੱਤਰ ਮਘਾ ਵਿਚ ਹੁੰਦਾ ਹੈ, ਇਕ ਤਿਉਹਾਰ ਮਨਾਉਂਦੇ ਹਨ, ਜਿਸ ਨੂੰ ਉਹ *ਪਿੱਤਰ-ਪੱਖ*[42] ਅਰਥਾਤ ਪਿੱਤਰਾ ਦਾ ਪਖਵਾੜਾ ਆਖਦੇ ਹਨ; ਕਿਉਂਕਿ ਚੰਦ੍ਰਮਾ ਦੇ ਇਸ ਨਛੱਤਰ ਵਿਚ ਪ੍ਰਵੇਸ ਮੱਸਿਆ ਦੇ ਸਮੇਂ ਦੇ ਨੇੜੇ ਹੁੰਦਾ ਹੈ। ਉਹ ਪਿੱਤਰਾਂ ਦੇ ਨਾ ਤੇ ਪੰਦਰਾਂ ਦਿਨ ਦਾਨ ਵੰਡਦੇ ਹਨ।

ਭਾਦੋਂ ਦੀ ਤੀਜੀ ਤਿਥੀ

ਭਾਦੋਂ ਦੀ ਤੀਜੀ ਤਿਥੀ ਨੂੰ ਇਸਤ੍ਰੀਆਂ ਲਈ ਇਕ *ਹਰਬਾਲੀ* ਦਾ ਤਿਉਹਾਰ ਹੁੰਦਾ ਹੈ। ਉਨ੍ਹਾਂ ਦੀ ਇਹ ਰੀਤ ਹੈ ਕਿ ਕੁਝ ਦਿਨ ਪਹਿਲਾ ਉਹ ਟੋਕਰੀਆ ਵਿਚ ਸਭ ਤਰ੍ਹਾਂ ਦੇ ਬੀਜ ਬੀਜ ਦਿੰਦੀਆਂ ਹਨ, ਅਤੇ ਜਦੋਂ ਉਨ੍ਹਾ ਬੀਜਾ ਦੀਆ ਕੋਪਲਾਂ ਨਿਕਲਦੀਆਂ ਹਨ, ਉਹ ਵਧਣਾ ਸ਼ੁਰੂ ਕਰ ਦਿੰਦੇ ਹਨ, ਤਾਂ ਉਹ ਟੋਕਰੀਆਂ ਨੂੰ ਕੱਢਦੀਆਂ ਹਨ। ਉਹ ਉਨ੍ਹਾ ਉਤੇ ਗੁਲਾਬ ਦੇ ਫੁੱਲ ਤੇ ਸੁਗੰਧੀਆ ਸੁੱਟਦੀਆਂ ਹਨ ਅਤੇ ਸਾਰੀ ਰਾਤ ਇਕ ਦੂਜੇ ਨਾਲ ਖੇਡਦੀਆ ਹਨ। ਦੂਜੇ ਦਿਨ ਉਹ ਸਵੇਰੇ ਉਨ੍ਹਾਂ ਨੂੰ ਤਲਾ ਤੇ ਲੈ ਜਾ ਕੇ ਧੋਂਦੀਆਂ ਹਨ, ਆਪ ਇਸ਼ਨਾਨ ਕਰਦੀਆਂ ਹਨ ਅਤੇ ਦਾਨ ਦਿੰਦੀਆ ਹਨ।

ਭਾਦੋਂ ਦੀ ਛੇਵੀਂ ਤਿਥੀ

ਭਾਦੋਂ ਦੀ ਛੇਵੀਂ ਜਿਸ ਨੂੰ *ਗੈਹਟ* (?) ਆਖਦੇ ਹਨ, ਉਨ੍ਹਾਂ ਲੋਕਾਂ ਨੂੰ ਭੋਜਨ ਕਰਾਇਆ ਜਾਦਾ ਹੈ।

ਭਾਦੋਂ ਦੀ ਅੱਠਵੀ ਤਿਥੀ

ਭਾਦੋਂ ਦੀ ਅੱਠਵੀਂ ਤਿੱਥੀ ਨੂੰ, ਜਦੋਂ ਚੰਦ੍ਰਮਾ ਦੀ ਕਲਾ ਅੱਧੀ ਖਿੜ ਚੁੱਕਦੀ ਹੈ, ਤਾ *ਧ੍ਰੁਵਗ੍ਰਹਿ* ਨਾਮੀ ਉਨ੍ਹਾ ਦਾ ਇਕ ਤਿਉਹਾਰ ਹੁੰਦਾ ਹੈ, ਉਹ ਇਸ਼ਨਾਨ ਕਰਦੇ ਹਨ ਅਤੇ ਚੰਗੀ ਤਰ੍ਹਾ ਉਗਾਏ ਹੋਏ ਅਨਾਜ ਦੀ ਵਰਤੋਂ ਕਰਦੇ ਹਨ ਤਾਂ ਕਿ ਉਨ੍ਹਾ

ਦੀ ਸੰਤਾਨ ਨਰੋਈ ਹੋਵੇ। ਇਸਤ੍ਰੀਆਂ ਜਦੋਂ ਗਰਭਵਤੀਆਂ ਅਤੇ ਸੰਤਾਨ ਦੀ ਕਾਮਨਾ ਕਰਨ ਵਾਲੀਆਂ ਹੁੰਦੀਆਂ ਹਨ, ਤਾਂ ਉਹ ਇਹ ਤਿਉਹਾਰ ਮਨਾਉਂਦੀਆਂ ਹਨ।. .

ਭਾਦੋਂ ਦੀ ਸੋਲ੍ਹਵੀ ਤਿਥੀ

ਜਦੋਂ ਚੰਦ੍ਰਮਾ ਆਪਣੇ ਚੌਥੇ ਨਛੱਤਰ *ਰੋਹਿਣੀ* ਵਿਚ ਹੁੰਦਾ ਹੈ, ਤਾਂ ਉਹ ਇਸ ਸਮੇਂ ਨੂੰ *ਗੂਨਾਲਹੀਦ* (?) ਆਖਦੇ ਹਨ। ਉਹ ਵਾਸੁਦੇਵ ਦੇ ਜਨਮ ਦੇ ਮੌਕੇ ਤੇ ਖੁਸ਼ੀ ਨਾਲ ਤਿੰਨ ਦਿਨ ਤਿਉਹਾਰ ਮਨਾਉਂਦੇ ਹਨ ਅਤੇ ਇਕ ਦੂਜੇ ਨਾਲ ਖੇਡ ਕੇ ਮਜ਼ਾ ਲੈਂਦੇ ਹਨ।. . .

ਪਹਿਲੀ ਕੱਤਕ

ਕੱਤਕ ਦੀ ਪਹਿਲੀ ਜਾ ਮੱਸਿਆ ਦੇ ਦਿਨ ਨੂੰ ਜਦੋਂ ਸੂਰਜ ਤੁਲਾ ਰਾਸੀ ਵਿਚ ਜਾਂਦਾ ਹੈ, ਦੀਵਾਲੀ[43] ਆਖਦੇ ਹਨ। ਉਦੋਂ ਲੋਕ ਇਸ਼ਨਾਨ ਅਤੇ ਸ਼ਿੰਗਾਰ ਕਰਦੇ ਹਨ, ਇਕ ਦੂਜੇ ਨੂੰ ਪਾਨ ਅਤੇ ਸੁਪਾਰੀ ਭੇਟਾ ਕਰਦੇ ਹਨ; ਉਹ ਸਵਾਰ ਹੋ ਕੇ ਦਾਨ ਦੇਣ ਲਈ ਮੰਦਰਾਂ ਵਲ ਜਾਂਦੇ ਹਨ ਅਤੇ ਦੁਪਹਿਰ ਤਕ ਇਕ ਦੂਜੇ ਨਾਲ ਆਨੰਦ ਵਿਭੋਰ ਹੋ ਕੇ ਖੇਡਦੇ ਹਨ। ਰਾਤ ਵੇਲੇ ਉਹ ਹਰ ਇਕ ਥਾ ਤੇ ਕਾਫ਼ੀ ਜ਼ਿਆਦਾ ਗਿਣਤੀ ਵਿਚ ਦੀਵੇ ਬਾਲਦੇ ਹਨ, ਜਿਸ ਤੋਂ ਹਵਾ ਤਕ ਰੌਸ਼ਨਾਈ ਜਾਦੀ ਹੈ। ਇਸ ਤਿਉਹਾਰ ਦਾ ਕਾਰਨ ਇਹ ਹੈ ਕਿ ਵਾਸੁਦੇਵ ਦੀ ਪਤਨੀ ਲੱਛਮੀ ਵਿਰੋਚਨ ਦੇ ਪੁੱਤਰ ਬਲੀ ਨੂੰ, ਜਿਹੜਾ ਸੱਤਵੇਂ ਪਾਤਾਲ ਵਿਚ ਕੈਦ ਹੈ, ਸਾਲ ਵਿਚ ਇਕ ਵਾਰੀ ਬੰਧਨ ਤੋਂ ਆਜ਼ਾਦ ਕਰਦੀ ਹੈ ਅਤੇ ਸੰਸਾਰ ਅੰਦਰ ਜਾਣ ਦੀ ਆਗਿਆ ਦਿੰਦੀ ਹੈ। ਇਸ ਲਈ ਇਸ ਤਿਉਹਾਰ ਨੂੰ *ਬਲੀਰਾਜ* ਅਰਥਾਤ ਬਲੀ ਦੀ ਹਕੂਮਤ ਆਖਦੇ ਹਨ।. . .

ਪੰਦਰਾ ਮੱਘਰ

ਮੱਘਰ ਦੀ ਪੂਰਨਮਾਸ਼ੀ ਵਾਲੇ ਦਿਨ ਇਸਤ੍ਰੀਆ ਦਾ ਇਕ ਹੋਰ ਤਿਉਹਾਰ ਹੁੰਦਾ ਹੈ।

ਪੋਹ ਮਹੀਨੇ ਦੇ ਬਹੁਤੇ ਦਿਨਾ ਵਿਚ ਉਹ *ਪੂਹਵਲ* (?), ਅਰਥਾਤ ਇਕ ਮਿੱਠਾ ਭੋਜਨ, ਜਿਸ ਨੂੰ ਉਹ ਖਾਦੀਆਂ ਹਨ, ਕਾਫ਼ੀ ਜ਼ਿਆਦਾ ਮਾਤਰਾ ਵਿਚ ਤਿਆਰ ਕਰਦੀਆ ਹਨ।

ਪੋਹ ਦੇ ਚਾਨਣੇ ਪੱਖ ਦੇ ਅੱਠਵੇ ਦਿਨ, ਜਿਸ ਨੂੰ *ਅਸ਼ਟਕ* ਆਖਦੇ ਹਲ, ਉਹ ਬ੍ਰਾਹਮਣਾ ਨੂੰ ਇਕੱਠੇ ਕਰਦੇ ਹਨ, ਬਾਸਤ ਅਰਥਾਤ *ਸਰਮਕ* ਜਾ ਪਾਲਕ ਨਾਲ ਤਿਆਰ ਕੀਤਾ ਹੋਇਆ ਭੋਜਨ ਉਨ੍ਹਾ ਨੂੰ ਦਿੰਦੇ ਹਨ ਅਤੇ ਉਨ੍ਹਾ ਦੀ ਸੇਵਾ ਤੇ ਸਤਿਕਾਰ ਕਰਦੇ ਹਨ।

ਹਨੇਰੇ ਪੱਖ ਦੇ ਅੱਠਵੇਂ ਦਿਨ, ਜਿਸ ਨੂੰ *ਸਾਗਾਰਤਮ* ਆਖਦੇ ਹਨ, ਉਹ ਸਲਗਮ ਖਾਂਦੇ ਹਨ।

ਤਿੰਨ ਮਾਘ

ਮਾਘ ਦੀ ਤੀਜੀ ਤਿਥੀ, ਜਿਸ ਨੂੰ *ਮਾਹਤ੍ਰੀਜ* (ਮਾਘ-ਤ੍ਰਿਤੀਯਾ) ਆਖਦੇ ਹਨ, ਇਸਤ੍ਰੀਆ ਦਾ ਤਿਉਹਾਰ ਹੈ ਅਤੇ ਗੌਰੀ ਦੇ ਨਾਂ ਤੇ ਹੈ। ਉਹ ਆਪਣਿਆ ਵਿਚੋ ਸਨਮਾਨਿਤ ਇਸਤ੍ਰੀਆ ਦੇ ਘਰਾ ਵਿਚ ਗੌਰੀ ਦੀ ਮੂਰਤੀ ਦੇ ਸਾਹਮਣੇ ਇਕੱਠੀਆ ਹੁੰਦੀਆਂ ਹਨ; ਉਸ ਦੇ ਅੱਗੇ ਕਈ ਤਰ੍ਹਾ ਦੇ ਬਹੁਮੁੱਲੇ ਕੱਪੜੇ, ਵਧੀਆ ਸੁਗੰਧੀਆ ਅਤੇ ਉੱਤਮ ਭੋਜਨ ਰੱਖਦੀਆ ਹਨ। ਹਰ ਇਕੱਠੇ ਹੋਣ ਦੀ ਥਾਂ 'ਤੇ ਉਹ ਪਾਣੀ ਦੇ ਭਰੇ ਹੋਏ 108 ਲੋਟੇ ਰੱਖਦੀਆਂ ਹਨ, ਅਤੇ ਜਦੋਂ ਪਾਣੀ ਠੰਡਾ ਹੋ ਜਾਦਾ ਹੈ, ਤਾ ਉਹ ਉਸ ਨਾਲ ਉਸ ਰਾਤ ਚਾਰ

ਪਹਿਰਾਂ ਵਿਚ ਚਾਰ ਵਾਰੀ ਇਸ਼ਨਾਨ ਕਰਦੀਆਂ ਹਨ। ਅਗਲੇ ਦਿਨ ਉਹ ਦਾਨ ਦਿੰਦੀਆਂ ਹਨ, ਭੋਜਨ ਵੰਡਦੀਆਂ ਹਨ, ਅਤੇ ਪ੍ਰਾਹੁਣਚਾਰੀ ਕਰਦੀਆਂ ਹਨ। ਇਸਤ੍ਰੀਆਂ ਦਾ ਠੰਡੇ ਪਾਣੀ ਨਾਲ ਇਸ਼ਨਾਨ ਕਰਨਾ, ਇਸ ਮਹੀਨੇ ਦੇ ਸਾਰੇ ਦਿਨਾ ਲਈ ਇਕੋ ਜਿਹਾ ਹੈ। .....

ਪੰਦਰਾਂ ਫੱਗਣ

ਫੱਗਣ ਦੀ ਪੂਰਨਮਾਸ਼ੀ ਇਸਤ੍ਰੀਆ ਦਾ ਤਿਉਹਾਰ ਹੈ, ਜਿਸ ਨੂੰ *ਓਦਾਸ* (?), ਜਾਂ ਢੋਲਾ,[44] (ਅਰਥਾਤ ਡੋਲਾ) ਵੀ ਆਖਦੇ ਹਨ। ਇਸ ਦਿਨ ਉਹ ਉਨ੍ਹਾਂ ਥਾਂਵਾ ਉਤੇ ਅੱਗ ਬਾਲਦੇ ਹਨ ਜਿਹੜੇ ਉਨ੍ਹਾਂ ਥਾਵਾਂ ਤੋਂ ਥੱਲੇ ਹਨ, ਜਿਥੇ ਉਹ ਚਾਮਾਹ ਪੂਰਬ ਸਮੇਂ ਬਾਲਦੇ ਹਨ, ਅਤੇ ਉਹ ਅੱਗ ਨੂੰ ਪਿੰਡ ਤੋਂ ਬਾਹਰ ਸੁੱਟ ਦਿੰਦੇ ਹਨ।

ਸੋਲ੍ਹਾ ਫੱਗਣ

ਅਗਲੀ ਰਾਤ, ਅਰਥਾਤ ਸੋਲ੍ਹਵੀਂ ਦੀ ਰਾਤ ਨੂੰ, ਜਿਸ ਨੂੰ *ਸ਼ਿਵਰਾਤ੍ਰੀ*[45] ਆਖਦੇ ਹਨ, ਉਹ ਸਾਰੀ ਰਾਤ ਮਹਾਦੇਵ ਦੀ ਪੂਜਾ ਕਰਦੇ ਰਹਿੰਦੇ ਹਨ; ਉਹ ਜਗਰਾਤਾ ਕਰਦੇ ਹਨ ਅਤੇ ਸੌਣ ਲਈ ਲੰਮੇ ਨਹੀਂ ਪੈਂਦੇ, ਅਤੇ ਉਸ ਉਤੇ ਧੂਪ ਤੇ ਫੁੱਲ ਚੜ੍ਹਾਉਂਦੇ ਹਨ।

ਫੱਗਣ ਦੀ ਤੇਈਵੀਂ ਨੂੰ, ਜਿਸ ਨੂੰ ਪੂਯੱਤਨ ਆਖਦੇ ਹਨ, ਉਹ ਚੌਲਾ ਨਾਲ ਘਿਉ ਤੇ ਸ਼ੱਕਰ ਮਿਲਾ ਕੇ ਖਾਦੇ ਹਨ।

ਮੁਲਤਾਨ ਵਿਚ ਹਿੰਦੂਆ ਦਾ ਇਕ ਤਿਉਹਾਰ ਹੈ, ਜਿਸ ਨੂੰ *ਸਾਬਪੁਰ-ਯਾਤਰਾ* ਆਖਦੇ ਹਨ, ਉਹ ਉਸ ਨੂੰ ਸੂਰਜ ਦੇ ਸਨਮਾਨ ਵਿਚ ਮਨਾਉਂਦੇ ਹਨ ਅਤੇ ਉਸ ਦੀ ਪੂਜਾ ਕਰਦੇ ਹਨ।

## ਅਧਿਆਇ 77

# ਖ਼ਾਸ ਤਰ੍ਹਾਂ ਦੇ ਪਵਿੱਤਰ ਦਿਨ, ਸ਼ੁਭ-ਅਸ਼ੁਭ ਸਮੇਂ, ਅਤੇ ਪੁੰਨ-ਪ੍ਰਾਪਤੀ ਲਈ ਕਲਿਆਣਕਾਰੀ ਸਮੇਂ

ਵੱਖ-ਵੱਖ ਦਿਨਾ ਦੇ ਸਤਿਕਾਰਤ ਦਰਜੇ, ਉਨ੍ਹਾਂ ਖਾਸ ਗੁਣਾਂ ਅਨੁਸਾਰ ਜਿਨ੍ਹਾਂ ਨਾਲ ਲੋਕ ਉਨ੍ਹਾਂ ਨੂੰ ਜੋੜਦੇ ਹਨ, ਅੱਡੋ-ਅੱਡਰੇ ਹਨ। ਮਿਸਾਲ ਦੇ ਤੌਰ ਤੇ ਉਹ ਐਤਵਾਰ ਨੂੰ ਅਹਿਮੀਅਤ ਦਿੰਦੇ ਹਨ, ਕਿਉਂਕਿ ਇਹ ਸੂਰਜ ਦਾ ਦਿਨ ਹੈ, ਜਿਵੇਂ ਇਸਲਾਮ ਵਿਚ ਸ਼ੁੱਕਰਵਾਰ ਨੂੰ ਅਹਿਮੀਅਤ ਦਿੱਤੀ ਜਾਂਦੀ ਹੈ।

ਮੱਸਿਆ ਅਤੇ ਪੂਰਨਮਾਸੀ ਦੇ ਦਿਨ

ਵੱਖ-ਵੱਖ ਦਿਨਾ ਵਿਚੋਂ *ਮੱਸਿਆ* ਅਤੇ *ਪੂਰਨਮਾਸ਼ੀ*, ਅਰਥਾਤ ਗ੍ਰਹਿ-ਸੰਜੋਗ (ਮੱਸਿਆ) ਅਤੇ ਛੁਟਕਾਰਾ (ਪੂਰਨ ਚੰਦ੍ਰਮਾ) ਦੇ ਦਿਨ ਵੀ ਹਨ; ਕਿਉਂਕਿ ਉਹ ਚੰਦ੍ਰਮਾ ਦੀਆਂ ਕਲਾਂ ਦੀ ਘਾਟ ਅਤੇ ਵਾਧ ਦੀਆਂ ਹੱਦਾਂ ਹਨ। ਹਿੰਦੂਆ ਦਾ ਵਿਸ਼ਵਾਸ ਹੈ ਕਿ ਇਸ ਵਿਚ ਵਾਧ ਤੇ ਘਾਟ ਦੇ ਸਿਲਸਿਲੇ ਵਿਚ, ਬ੍ਰਾਹਮਣ ਲੋਕ ਪੁੰਨ ਦੀ ਪ੍ਰਾਪਤੀ ਲਈ ਲਗਾਤਾਰ ਅੱਗ ਵਿਚ ਹਵਨ ਕਰਦੇ ਰਹਿੰਦੇ ਹਨ। ਉਹ ਦੇਵਤਿਆਂ ਦੇ ਹਿੱਸਿਆਂ ਨੂੰ ਇਕੱਠਾ ਹੋਣ ਦਿੰਦੇ ਹਨ। ਇਹ ਹਿੱਸੇ ਚੰਦ੍ਰਮਾ ਦੀ ਰੌਸ਼ਨੀ ਵਿਚ ਮੱਸਿਆ ਤੋਂ ਪੂਰਨਮਾਸ਼ੀ ਤਕ ਸਾਰੇ ਸਮੇਂ ਅੰਦਰ ਅਗਨੀ ਵਿਚ ਪਾਏ ਹੋਏ ਚੜ੍ਹਾਵੇ (ਸਾਮੱਗ੍ਰੀ) ਹੁੰਦੇ ਹਨ। ਤਦ ਇਨ੍ਹਾ ਹਿੱਸਿਆਂ ਨੂੰ, ਪੂਰਨਮਾਸ਼ੀ ਤੋਂ ਮੱਸਿਆ ਤਕ ਦੇ ਸਮੇਂ ਵਿਚ, ਦੇਵਤਿਆਂ ਵਿਚ ਵੰਡਿਆ ਜਾਣ ਲੱਗਦਾ ਹੈ, ਇਥੋਂ ਤੀਕ ਕਿ ਮੱਸਿਆ ਦੇ ਸਮੇਂ ਉਨ੍ਹਾਂ ਦਾ ਇਸ ਵਿਚੋਂ ਕੁਝ ਵੀ ਬਾਕੀ ਨਹੀਂ ਰਹਿ ਜਾਂਦਾ। ਅਸੀਂ ਪਹਿਲਾਂ ਦੱਸ ਚੁੱਕੇ ਹਾ ਕਿ ਮੱਸਿਆ ਅਤੇ ਪੂਰਨਮਾਸ਼ੀ ਪਿੱਤਰਾਂ ਦੇ ਦਿਨ-ਰਾਤ ਦੀ ਦੁਪਹਿਰ ਅਤੇ ਅੱਧੀ ਰਾਤ ਹਨ। ਇਸ ਲਈ ਇਨ੍ਹਾਂ ਦੋਹਾਂ ਵੇਲਿਆ ਤੇ ਪਿੱਤਰਾਂ ਦੇ ਸਨਮਾਨ ਵਿਚ ਸਦਾ ਨਿਰਵਿਘਨਤਾ-ਪੂਰਵਕ ਦਾਨ ਦਿੱਤਾ ਜਾਂਦਾ ਹੈ।

ਚਾਰ *ਯੁਗਾ* ਦੇ ਆਰੰਭ ਨਾਲ ਜੁੜੇ ਚਾਰ ਦਿਨ

ਚਾਰ ਹੋਰ ਦਿਨ ਖ਼ਾਸ ਆਦਰਯੋਗ ਸਮਝੇ ਜਾਂਦੇ ਹਨ, ਕਿਉਂਕਿ ਹਿੰਦੂਆਂ ਦੇ ਮਤ ਅਨੁਸਾਰ ਵਰਤਮਾਨ ਚਤੁਰਯੁਗ ਦਾ ਇਕ-ਇਕ *ਯੁਗ* ਉਨ੍ਹਾਂ ਦੇ ਨਾਲ ਸ਼ੁਰੂ ਹੋਇਆ ਹੈ, ਜਿਵੇਂ:

ਵਿਸਾਖ ਦੀ ਤੀਜੀ ਤਿਥੀ ਜਿਸ ਨੂੰ *ਖਿਐਰੀਤਾ* (?) ਆਖਿਆ ਜਾਦਾ ਹੈ। ਲੋਕਾ ਦਾ ਵਿਸ਼ਵਾਸ ਹੈ ਕਿ ਇਸ ਦਿਨ *ਕ੍ਰਿਤਯੁਗ* ਦੀ ਸ਼ੁਰੂਆਤ ਹੋਈ ਸੀ।

ਕੱਤਕ ਦੀ ਨੌਵੀਂ ਤਿਥੀ ਨੂੰ ਤ੍ਰੇਤਾ ਦਾ ਆਰੰਭ ਹੋਇਆ ਸੀ।

ਮਾਘ ਦੀ ਪੰਦਰ੍ਹਵੀਂ ਤਿਥੀ ਨੂੰ *ਦੁਆਪਰ* ਯੁਗ ਦੀ ਸ਼ੁਰੂਆਤ ਹੋਈ ਸੀ।

ਅੱਸੂ ਦੀ ਤੇਰ੍ਹਵੀਂ ਤਿਥੀ ਨੂੰ *ਕਲਿਯੁਗ* ਦਾ ਆਰੰਭ ਹੋਇਆ ਸੀ।

ਮੇਰਾ ਵਿਚਾਰ ਹੈ ਕਿ ਇਹ ਚਾਰੇ ਦਿਨ ਪੁਰਬ ਹਨ ਜਿਹੜੇ *ਯੁਗਾ* ਦੇ ਨਾਮ ਤੇ ਪਵਿੱਤਰ ਹਨ ਅਤੇ ਦਾਨ ਦੇਣ ਦੇ ਉੱਦੇਸ਼ ਤੋਂ ਜਾਂ ਕੁਝ ਧਾਰਮਿਕ ਕ੍ਰਿਆਵਾਂ ਅਤੇ ਪੁੰਨ ਦੇ ਕੰਮ ਕਰਨ ਲਈ ਬਣਾਏ ਗਏ ਹਨ। ਮਿਸਾਲ ਦੇ ਤੌਰ ਤੇ ਜਿਵੇਂ ਈਸਾਈਆਂ ਦੇ ਸਾਲ ਅੰਦਰ ਯਾਦਗਾਰੀ ਤਿਉਹਾਰ ਦੇ ਦਿਨ ਹਨ। ਤਾਂ ਵੀ ਅਸੀਂ ਇਸ ਗੱਲੋਂ ਇਨਕਾਰ ਕਰਨਾ ਜ਼ਰੂਰੀ ਸਮਝਦੇ ਹਾ ਕਿ ਇਹ ਚਾਰ *ਯੁਗ* ਅਸਲ ਵਿਚ ਇਥੇ ਲਿਖੇ ਦਿਨਾ ਤੋਂ ਸ਼ੁਰੂ ਹੋ ਸਕਦੇ ਸਨ।

[ਅਲ-ਬਿਰੂਨੀ ਚਾਰ *ਯੁਗਾ* ਦੀ ਸ਼ੁਰੂਆਤ ਦੇ ਸਹੀ-ਸਹੀ ਦਿਨਾਂ ਦੀ ਗਿਣਤੀ ਦੇ ਆਧਾਰ ਨਿਸ਼ਚਿਤ ਕਰਨ ਦੀ ਵਿਧੀ ਬਾਰੇ ਆਲੋਚਨਾ ਕਰਦਾ ਹੈ। ਉਸ ਦਾ ਵਿਚਾਰ ਹੈ ਕਿ 'ਵਿਆਖਿਆ ਦੇ ਮਸਨੂਈ ਢੰਗ ਅਪਨਾਉਣ ਨਾਲ ਇੰਨਾ ਸਹੀ ਨਿਰਧਾਰਣ ਹੋਣਾ ਨਾਮੁਮਕਿਨ ਹੈ।]

ਜਿਹੜੇ ਮੌਕੇ ਪੁੰਨ ਪ੍ਰਾਪਤ ਕਰਨ ਲਈ ਖਾਸ ਤੌਰ ਤੇ ਚੰਗੇ ਹਨ, ਉਨ੍ਹਾ ਨੂੰ ਪੁੰਨ-ਕਾਲ ਆਖਦੇ ਹਨ।

ਪੁੰਨਕਾਲ ਵਾਲੇ ਦਿਨ

ਬੇਸ਼ੱਕ, ਪਿਛਲੇ ਅਧਿਆਵਾ ਵਿਚ ਗਿਣੇ ਹੋਏ ਬਹੁਤੇ ਤਿਉਹਾਰਾ ਦੇ ਦਿਨ ਇਸੇ ਤਰ੍ਹਾ ਦੇ ਦਿਨਾਂ ਵਿਚੋਂ ਹਨ, ਕਿਉਂਕਿ ਉਹ ਦਾਨ-ਪੁੰਨ ਅਤੇ ਭੋਜਨ ਖੁਆਉਣ ਵਿਚ ਗੁਜ਼ਾਰੇ ਜਾਦੇ ਹਨ। ਜੇ ਲੋਕਾ ਨੂੰ ਉਸ ਤੋਂ ਸਵਰਗ ਵਿਚ ਫਲ ਪ੍ਰਾਪਤ ਕਰਨ ਦੀ ਆਸ ਨਾ ਹੋਵੇ, ਤਾਂ ਉਹ ਉਸ ਮੌਜ-ਮੇਲੇ ਤੇ ਖੁਸ਼ੀ ਦੇ ਤਿਉਹਾਰ ਨੂੰ ਪਸੰਦ ਨਾ ਕਰਨ ਜਿਹੜੇ ਇਨ੍ਹਾਂ ਦਿਨਾਂ ਦਾ ਖ਼ਾਸ ਚਿੰਨ੍ਹ ਹਨ।

ਭਾਵੇਂ *ਪੁੰਨਕਾਲ* ਦਾ ਸਰੂਪ ਉਹੀ ਹੈ, ਜਿਵੇਂ ਇਥੇ ਦੱਸਿਆ ਗਿਆ ਹੈ, ਤਾ ਵੀ ਉਨ੍ਹਾਂ ਵਿਚੋਂ ਕੁਝ ਤਾਂ ਸੁਭ ਅਤੇ ਕੁਝ ਅਸ਼ੁਭ ਦਿਨ ਸਮਝੇ ਜਾਂਦੇ ਹਨ।

ਉਹ ਦਿਨ ਸੁਭ ਹਨ, ਜਦੋਂ ਗ੍ਰਹਿ, ਖ਼ਾਸ ਤੌਰ ਤੇ ਸੂਰਜ, ਇਕ ਰਾਸ਼ੀ ਤੋਂ ਦੂਜੀ ਰਾਸ਼ੀ ਵਿਚ ਜਾਦੇ ਹਨ। ਇਨ੍ਹਾਂ ਸਮਿਆਂ ਨੂੰ *ਸੰਗਰਾਂਦ* ਆਖਦੇ ਹਨ। ਉਨ੍ਹਾਂ ਵਿਚੋਂ ਸਭ ਤੋਂ ਸੁਭ ਦਿਨ ਵਿਸੂਵਾਂ ਅਤੇ ਅਯਨਾਂ ਦੇ ਹਨ ਅਤੇ ਇਨ੍ਹਾ ਵਿਚੋਂ ਸਭ ਤੋਂ ਵਧੀਕ ਸੁਭ ਬਸੰਤ ਸਮਰਾਤ੍ਰੀ ਦਾ ਦਿਨ ਹੈ। ਇਸ ਨੂੰ *ਬਿਖੂ* ਅਤੇ *ਸਿਖੂ* (*ਵਿਸ਼ਵ*) ਆਖਦੇ ਹਨ, ਕਿਉਂਕਿ ਦੋ ਧੁਨੀਆ ਸ਼ ਅਤੇ ਖ ਦੀ ਇਕ ਦੂਜੇ ਨਾਲ ਅਦਲਾਬਦਲੀ ਹੋ ਸਕਦੀ ਹੈ, ਅਤੇ ਉਹ ਵਰਣ-ਵਿਪਰਜ ਰਾਹੀਂ ਆਪਣੀ ਥਾਂ ਵੀ ਬਦਲ ਸਕਦੀਆ ਹਨ।

ਪਰ, ਕਿਉਂਕਿ ਕਿਸੇ ਗ੍ਰਹਿ ਨੂੰ ਕਿਸੇ ਨਵੀਂ ਰਾਸ਼ੀ ਅੰਦਰ ਦਾਖ਼ਲ ਹੋਣ ਲਈ ਸਮੇਂ ਦੇ ਇਕ ਪਲ ਤੋਂ ਵੱਧ ਦੀ ਲੋੜ ਨਹੀਂ; ਅਤੇ ਇਸ ਸਮੇਂ ਵਿਚਕਾਰ ਲੋਕਾ ਵਾਸਤੇ ਤੇਲ ਅੱਗ ਦੇ ਨਾਲ *ਸ਼ਾਤ* ਨਾਮੀ ਸਾਮੱਗ੍ਰੀ ਅੱਗ ਵਿਚ ਪਾਉਣੀ ਜ਼ਰੂਰੀ ਹੈ। ਇਸ ਲਈ ਹਿੰਦੂਆਂ ਨੇ ਇਨ੍ਹਾ ਸਮਿਆਂ ਨੂੰ ਬਹੁਤ ਵਿਸਥਾਰ ਦੇ ਦਿੱਤਾ ਹੈ। ਉਹ ਉਸ ਨੂੰ ਉਸੇ ਵੇਲੇ ਤੋਂ *ਸੁਰੂ* ਕਰਾਉਂਦੇ

ਹਨ ਜਦੋਂ ਸੂਰਜ ਦੇ ਗੋਲੇ ਦਾ ਪੂਰਬੀ ਸਿਰਾ ਰਾਸ਼ੀ ਦੇ ਪਹਿਲੇ ਹਿੱਸੇ ਦਾ ਸਪਰਸ਼ ਕਰਦਾ ਹੈ। ਉਹ ਉਸ ਸਮੇਂ ਉਨ੍ਹਾਂ ਦਾ *ਮੱਧ* ਗਿਣਦੇ ਹਨ, ਜਦੋਂ ਸੂਰਜ ਦਾ ਸਿਰਾ ਰਾਸ਼ੀ ਦੇ ਪਹਿਲੇ ਹਿੱਸੇ ਵਿਚ ਪੁੱਜਦਾ ਹੈ, ਜਿਸ ਨੂੰ ਖਗੋਲ-ਵਿਗਿਆਨ ਵਿਚ (ਗ੍ਰਹਿ ਦੇ ਇਕ ਰਾਸ਼ੀ ਤੋਂ ਦੂਜੀ ਰਾਸ਼ੀ ਵਿਚ) ਜਾਣ ਦਾ ਸਮਾਂ ਸਮਝਿਆ ਜਾਦਾ ਹੈ। ਉਹ ਉਸ ਵੇਲੇ ਨੂੰ *ਅਖੀਰ* ਗਿਣਦੇ ਹਨ, ਜਦੋ ਸੂਰਜ ਦੇ ਗੋਲੇ ਦਾ ਪੱਛਮੀ ਸਿਰਾ ਰਾਸ਼ੀ ਦੇ ਪਹਿਲੇ ਹਿੱਸੇ ਨੂੰ ਛੋਂਹਦਾ ਹੈ। ਸੂਰਜ ਦੀ ਅਵਸਥਾ ਵਿਚ ਇਹ ਕ੍ਰਿਆ ਲਗਭਗ ਦੋ ਘੰਟੇ ਤਕ ਰਹਿੰਦੀ ਹੈ।

[*ਸੰਗਰਾਦ* ਦੇ ਪਲ ਦੀ ਗਿਣਤੀ ਕਰਨ ਲਈ ਦੋ ਵੱਖੋ-ਵੱਖਰੀਆ ਵਿਧੀਆਂ ਦੱਸੀਆ ਗਈਆ ਹਨ। ਪੰਨੇ 188-191]

ਇਸ ਮਗਰੋਂ ਸਭ ਤੋਂ ਵਧੀਕ ਸੁਭ ਸਮੇਂ ਸੂਰਜ ਅਤੇ ਚੰਦ ਦੇ ਗ੍ਰਹਿਣਾਂ ਦੇ ਹਨ। ਹਿੰਦੂਆ ਦੇ ਵਿਸਵਾਸ ਅਨੁਸਾਰ, ਉਸ ਵੇਲੇ ਧਰਤੀ ਦੇ ਸਾਰੇ ਪਾਣੀ ਗੰਗਾ-ਜਲ ਵਾਗ ਪਵਿੱਤਰ ਹੋ ਜਾਦੇ ਹਨ। ਉਹ ਇਨ੍ਹਾ ਸਮਿਆ ਦੀ ਪਵਿੱਤਰਤਾ ਦੀ ਮਹੱਤਾ ਵਿਚ ਇੰਨੀ ਵੱਧ ਅਤੀ ਕਰਦੇ ਹਨ ਕਿ ਉਨ੍ਹਾ ਵਿਚੋਂ ਕਈ ਇਸ ਤਰ੍ਹਾ ਦੇ ਮੌਕੇ ਉਤੇ ਮਰਨ ਦੀ ਖਾਹਿਸ਼ ਨਾਲ ਖੁਦਕਸ਼ੀ ਕਰ ਲੈਂਦੇ ਹਨ ਜਿਸ ਨੂੰ ਉਹ ਸਵਰਗੀ ਆਨੰਦ ਦੀ ਪ੍ਰਾਪਤੀ ਦੀ ਆਸ ਕਰਦੇ ਹਨ। ਪਰ ਇਸ ਤਰ੍ਹਾ ਦਾ ਕੰਮ ਸਿਰਫ਼ ਵੈਸ ਜਾ ਸ਼ੂਦਰ ਹੀ ਕਰਦੇ ਹਨ, ਬ੍ਰਾਹਮਣਾ ਜਾ ਖੱਤਰੀਆ ਲਈ ਇਸ ਦੀ ਮਨਾਹੀ ਹੈ। ਉਹ ਖੁਦਕਸੀ ਨਹੀਂ ਕਰਦੇ। [ਵੇਖੋ, ਪੰਨਾ 253.]

ਗ੍ਰਹਿਣਾ ਦੇ ਸਮੇ

ਨਾਲ ਹੀ, ਪੁਰਬ ਦੇ ਸਮੇਂ ਸ਼ੁਭ ਹਨ, ਅਰਥਾਤ ਉਹ ਸਮੇਂ ਜਿਨ੍ਹਾ ਅੰਦਰ ਗ੍ਰਹਿਣ ਲੱਗ ਸਕਦਾ ਹੈ; ਅਤੇ ਜੇ ਅਜਿਹੇ ਸਮੇਂ ਉਤੇ ਗ੍ਰਹਿਣ ਨਾ ਵੀ ਹੋਵੇ, ਤਾਂ ਵੀ ਇਹ ਉਸੇ ਤਰ੍ਹਾ ਹੀ ਸ਼ੁਭ ਸਮਝਿਆ ਜਾਂਦਾ ਹੈ ਜਿਵੇ ਕਿ ਗ੍ਰਹਿਣ ਦਾ ਸਮਾ। ਯੋਗ ਦੇ ਸਮੇਂ ਵੀ ਉਤਨੇ ਹੀ ਸੁਭ ਹਨ, ਜਿੰਨੇ ਗ੍ਰਹਿਣਾ ਦੇ ਸਮੇ। ਅਸੀ ਉਨ੍ਹਾ ਬਾਰੇ ਇਕ ਖ਼ਾਸ ਅਧਿਆਇ ਵਿਚ ਵਿਸਥਾਰ ਪੇਸ ਕੀਤਾ ਹੈ .

ਪੁਰਬ ਤੇ ਯੋਗ

ਜਿਹੜੇ ਸਮੇ ਅਸ਼ੁਭ ਸਮਝੇ ਜਾਦੇ ਹਨ, ਜਿਸ ਨਾਲ ਕਿਸੇ ਵੀ ਪੁੰਨ ਦਾ ਸੰਬੰਧ ਨਹੀਂ ਜੋੜਿਆ ਜਾਂਦਾ, ਉਹ ਮਿਸਾਲ ਦੇ ਤੌਰ ਤੇ ਭੁਚਾਲਾ ਦੇ ਸਮੇ ਹਨ। ਉਦੋਂ ਹਿੰਦੂ ਸ਼ੁਭ ਸ਼ਗਨ ਪ੍ਰਾਪਤ ਕਰਨ ਅਤੇ ਭੈੜੇ ਸ਼ਗਨ ਤੋਂ ਪਿੱਛਾ ਛੁਡਾਉਣ ਲਈ ਆਪਣੇ ਭਾਡਿਆ ਨੂੰ ਧਰਤੀ ਉਤੇ ਪਟਕ ਕੇ ਤੋੜ ਦਿੰਦੇ ਹਨ। ਇਸੇ ਤਰ੍ਹਾਂ *ਸੰਹਿਤਾ* ਪੁਸਤਕ ਵਿਚ ਅਸ਼ੁਭ ਫਲ ਵਾਲੇ ਹੋਰ ਸਮੇਂ ਇਹ ਗਿਣਾਏ ਗਏ ਹਨ ਧਰਤੀ ਦਾ ਧੱਸ ਜਾਣਾ, ਆਕਾਸ਼ ਵਿਚ ਲਾਲੀ ਦਿਸਣੀ, ਬਿਜਲੀ ਡਿਗਣ ਨਾਲ ਧਰਤੀ ਦਾ ਸੜ ਜਾਣਾ, ਪੂਛਲ ਤਾਰਿਆਂ ਦਾ ਦਿਖਾਈ ਦੇਣਾ, ਕੁਦਰਤ ਅਤੇ ਵਿਹਾਰ ਦੇ ਉਲਟ ਘਟਨਾਵਾਂ ਵਾਪਰਨੀਆ, ਪਿੰਡਾ ਵਿਚ ਜੰਗਲੀ ਪਸ਼ੂਆਂ ਦਾ ਆ ਵੜਨਾ, ਬੇਰੁੱਤੀ ਬਾਰਿਸ਼ ਹੋਣਾ, ਰੁੱਖਾ 'ਤੇ ਸਮੇ ਤੋਂ ਪਹਿਲਾ ਪੱਤੇ ਨਿਕਲਣੇ, ਸਾਲ ਦੇ ਛੇਵੇਂ ਹਿੱਸੇ (ਇਕ ਰੁੱਤ) ਦੇ ਲੱਛਣ ਦੂਜੇ (ਦੂਜੀ ਰੁੱਤ) ਵਿਚ ਬਦਲੇ ਹੋਏ ਨਜ਼ਰ ਆਉਣੇ, ਅਤੇ ਇਸੇ ਤਰ੍ਹਾਂ ਦੀਆਂ ਹੋਰ ਗੱਲਾਂ ਅੰਕਿਤ ਹਨ।

ਭੂਚਾਲ ਤੇ ਸਮੇਂ

## ਅਧਿਆਇ 78

# ਕਰਣ

ਅਸੀਂ, *ਤਿਥੀ* ਅਖਵਾਉਣ ਵਾਲੇ ਚੰਦ੍-ਦਿਨਾਂ ਦਾ ਪਹਿਲਾ ਵਰਣਨ ਕਰ ਚੁੱਕੇ ਹਾਂ ਅਤੇ ਇਹ ਦੱਸ ਚੁੱਕੇ ਹਾਂ ਕਿ ਹਰ ਇਕ ਚੰਦ੍-ਦਿਨ ਨਾਗਰਿਕ ਦਿਨ ਤੋਂ ਛੋਟਾ ਹੈ, ਕਿਉਂਕਿ ਚੰਦ੍-ਮਹੀਨੇ ਵਿਚ ਤੀਹ ਚੰਦ੍-ਦਿਨ, ਪਰ ਸਾਵੇ ਉੱਨਤੀ ਤੋ ਕੁਝ ਹੀ ਵੱਧ ਨਾਗਰਿਕ ਦਿਨ ਹੁੰਦੇ ਹਨ।

ਕਰਣ ਦੀ ਵਿਆਖਿਆ

ਕਿਉਂਕਿ ਹਿੰਦੂ ਇਨ੍ਹਾ ਤਿਥੀਆ ਨੂੰ ਅਹੋਰਾਤ੍ਰ ਆਖਦੇ ਹਨ, ਇਸ ਲਈ ਉਹ ਤਿਥੀ ਦੇ ਪਹਿਲੇ ਅੱਧੇ ਹਿੱਸੇ ਨੂੰ ਦਿਨ ਅਤੇ ਮਗਰਲੇ ਅੱਧੇ ਹਿੱਸੇ ਨੂੰ ਰਾਤ ਵੀ ਆਖਦੇ ਹਨ। ਇਨ੍ਹਾ ਅੱਧਿਆਂ ਹਿੱਸਿਆ ਵਿਚ ਹਰੇਕ ਦਾ ਵੱਖ-ਵੱਖ ਨਾ ਹੈ, ਅਤੇ ਉਹ ਸਾਰੇ ਦੇ ਸਾਰੇ (ਅਰਥਾਤ ਚੰਦ੍-ਮਹੀਨੇ ਦੇ ਚੰਦ੍-ਦਿਨਾ ਦੇ ਸਾਰੇ ਅੱਧੇ) *ਕਰਣ* ਅਖਵਾਉਂਦੇ ਹਨ।

[*ਕਰਣ* ਲੱਭਣ ਦੇ ਲਈ ਨਿਯਮ ਦਿੱਤਾ ਗਿਆ ਹੈ। ਪੰਨਾ 195.]

ਭੁਕਤੀ ਦੀ ਵਿਆਖਿਆ

ਸ਼ਬਦ *ਬਹੁਤ* ਦਾ ਮੂਲ ਭਾਰਤੀ ਹੈ। *ਭਾਰਤੀ ਭਾਸ਼ਾਵਾਂ* ਵਿਚ ਇਹ *ਭੁਕਤੀ* ਹੈ, ਅਰਥਾਤ ਗ੍ਰਹਿ ਦੀ ਰੋਜ਼ਾਨਾ ਗਤੀ। ਜੇ ਸਪੱਸ਼ਟ ਗਤੀ ਦਾ ਮਤਲਬ ਹੁੰਦਾ ਹੈ, ਤਾ ਇਸ ਨੂੰ *ਭੁਕਤੀ ਸਫੁਟ* (ਰੋਜਾਨਾ ਸਪੱਸ਼ਟ ਗਤੀ) ਆਖਦੇ ਹਨ। ਜੇ ਵਿਚਕਾਰਲੀ ਗਤੀ ਦੱਸਣੀ ਹੁੰਦੀ ਹੈ, ਤਾ ਇਸ ਨੂੰ *ਭੁਕਤੀ ਮਧਿਅਮ* ਆਖਦੇ ਹਨ, ਅਤੇ ਜੇ *ਬਹੁਤ*, ਜਿਹੜਾ ਬਰਾਬਰ ਕਰ ਦਿੰਦਾ ਹੈ, ਦਾ ਉੱਦੇਸ਼ ਹੋਵੇ, ਤਾਂ ਇਸ ਨੂੰ *ਭੁਕਤੀਅੰਤਰ*, ਅਰਥਾਤ ਦੋ (ਦੈਨਿਕ ਗਤੀਆਂ) *ਭੁਕਤੀਆਂ* ਵਿਚਲਾ ਫ਼ਰਕ ਆਖਦੇ ਹਨ।

ਪਖਵਾੜੇ ਚੰਦ੍-ਦਿਨਾਂ ਦੇ ਨਾ

ਮਹੀਨੇ ਦੇ ਚੰਦ੍-ਦਿਨਾ ਦੇ ਖ਼ਾਸ ਨਾਮ ਹਨ, ਜਿਨ੍ਹਾ ਨੂੰ ਅਸੀਂ ਅੱਗੇ ਦਿੱਤੀ ਸੂਚੀ ਅੰਦਰ ਦਰਸਾਉਂਦੇ ਹਾਂ। ਜੇ ਤੁਹਾਨੂੰ ਪਤਾ ਹੈ ਕਿ ਤੁਸੀਂ ਕਿਹੜੇ ਚੰਦ੍-ਦਿਨ ਵਿਚ ਹੋ, ਤਾਂ ਤੁਸੀਂ ਦਿਨ ਦੀ ਗਿਣਤੀ ਦੇ ਪਾਸੇ ਨਾਲ ਉਸ ਦਾ ਨਾਂ ਅਤੇ ਉਸ ਦੇ ਸਾਹਮਣੇ ਉਹ *ਕਰਣ* ਲੱਭ ਲੈਂਦੇ ਹੋ, ਜਿਸ ਵਿਚ ਤੁਸੀ ਹੋ। ਵਰਤਮਾਨ ਦਿਨ ਦਾ ਕੁਝ ਹਿੱਸਾ ਜੇ ਗੁਜ਼ਰ ਚੁੱਕਿਆ ਹੈ, ਜੇ ਉਹ ਅੱਧੇ ਦਿਨ ਤੋਂ ਘੱਟ ਹੁੰਦਾ ਹੈ, ਤਾਂ *ਕਰਣ* ਦਿਨ ਦਾ ਹੈ, ਜੇ

ਇਸ ਦਾ ਗੁਜ਼ਰਿਆ ਹੋਇਆ ਹਿੱਸਾ ਅੱਧੇ ਦਿਨ ਤੋਂ ਵੱਧ ਹੈ, ਤਾਂ ਇਹ ਰਾਤ ਦਾ ਹੈ। ਸੂਚੀ ਇਸ ਪ੍ਰਕਾਰ ਹੈ -

[ਸੂਚੀ ਦਿੱਤੀ ਗਈ ਹੈ, ਪੰਨਾ 197.]

ਆਪਣੇ ਰਿਵਾਜ ਅਨੁਸਾਰ ਉਹ ਕੁਝ *ਕਰਣਾਂ* ਦੇ ਸੁਆਮੀ ਨਿਯਤ ਕਰ ਲੈਂਦੇ ਹਨ। ਫਿਰ ਉਹ ਨਿਯਮ ਬਣਾ ਦਿੰਦੇ ਹਨ, ਜਿਨ੍ਹਾਂ ਤੋਂ ਇਹ ਪ੍ਰਗਟ ਹੁੰਦਾ ਹੈ ਕਿ ਹਰ ਇਕ ਕਰਣ ਵਿਚ ਕੀ ਕਰਨਾ ਚਾਹੀਦਾ ਹੈ ਅਤੇ ਕੀ ਨਹੀਂ ਕਰਨਾ ਚਾਹੀਦਾ। ਅਤੇ ਇਹ ਨਿਯਮ (ਸ਼ੁਭ-ਅਸ਼ੁਭ ਦਿਨਾਂ ਆਦਿਕ ਬਾਰੇ) ਜੋਤਿਸ਼ ਸੰਬੰਧੀ ਪੂਰਵ-ਚਿੰਨ੍ਹਾਂ ਵਾਂਗ ਹਨ। ਅਸੀਂ ਜੋ ਇਥੇ ਕਰਣਾਂ ਦੀ ਇਕ ਹੋਰ ਸੂਚੀ ਦੇ ਰਹੇ ਹਾਂ, ਉਸ ਤੋਂ ਸਾਡਾ ਮੰਤਵ ਆਪਣੀਆਂ ਪਹਿਲਾਂ ਦੱਸੀਆਂ ਗੱਲਾਂ ਨੂੰ ਪੁਸ਼ਟ ਕਰਨਾ ਅਤੇ ਇਕ ਅਜਿਹੇ ਵਿਸ਼ੇ ਨੂੰ ਦੁਹਰਾਉਣਾ ਹੈ ਜਿਸ ਦੀ ਸਾਨੂੰ ਪੂਰੀ ਜਾਣਕਾਰੀ ਨਹੀਂ। ਇਸ ਤਰ੍ਹਾਂ ਇਸ ਵਿਸ਼ੇ ਦੀ ਸਿਖਲਾਈ ਨੂੰ ਸੌਖਾ ਬਣਾਇਆ ਗਿਆ ਹੈ, ਕਿਉਂਕਿ ਮੁੜ ਕੇ ਦੁਹਰਾਉਣ ਦਾ ਇਹੋ ਲਾਭ ਹੈ।

*ਕਰਣਾਂ ਦੇ ਸੁਆਮੀਆਂ ਅਤੇ ਪੂਰਵ-ਸੰਕੇਤਾਂ ਸਹਿਤ ਸੂਚੀ*

[ਚਾਰ ਸਥਿਰ ਅਤੇ ਸੱਤ ਗਤੀਸ਼ੀਲ *ਕਰਣਾਂ* ਦੇ ਪੂਰਵ-ਸੰਕੇਤਾਂ ਬਾਰੇ ਨਕਸ਼ਾ ਦਿੱਤਾ ਗਿਆ ਹੈ।

ਅਲ-ਬਿਰੂਨੀ ਅਗਾਂਹ ਚੱਲ ਕੇ ਇਹ ਸੰਕੇਤ ਕਰਦਾ ਹੈ ਕਿ ਕਿੰਦੀ ਅਤੇ ਹੋਰ ਅਰਬ ਗ੍ਰੰਥਕਾਰਾਂ ਨੇ *ਕਰਣਾਂ* ਦੇ ਭਾਰਤੀ ਪ੍ਰਬੰਧ ਨੂੰ ਅਪਣਾਇਆ ਹੈ, ਪਰ ਉਨ੍ਹਾਂ ਨੇ ਇਸ ਨੂੰ ਪੂਰੀ ਤਰ੍ਹਾਂ ਨਹੀਂ ਸਮਝਿਆ। ਭਾਵੇਂ ਉਨ੍ਹਾਂ ਨੇ ਕੁਝ ਤਰੀਕਿਆਂ ਨਾਲ ਇਸ ਵਿਚ ਵਾਧਾ ਕੀਤਾ ਹੈ, ਪਰ ਇਹ ਅਜਿਹੀ ਚੀਜ਼ ਬਣ ਗਈ ਹੈ, ਜਿਹੜੀ ਮੂਲ ਰੂਪ ਵਿਚ ਇਸ ਤਰ੍ਹਾਂ ਦੀ ਨਹੀਂ ਸੀ। ਹਿੰਦੂਆਂ ਅਤੇ ਕਿੰਦੀ ਦੋਹਾਂ ਦੀਆਂ ਵਿਧੀਆਂ ਨੂੰ ਵੱਖਰੇ ਤੌਰ ਤੇ ਵਿਚਾਰਨਾ ਚਾਹੀਦਾ ਹੈ। ਪੰਨੇ 198-203.]

# ਅਧਿਆਇ 79

# ਯੋਗ

ਇਹ ਉਹ ਸਮੇਂ ਹਨ ਜਿਨ੍ਹਾ ਨੂੰ ਹਿੰਦੂ ਬਹਤੁ ਹੀ ਅਸ਼ੁਭ ਸਮਝਦੇ ਹਨ ਅਤੇ ਜਿਨ੍ਹਾ ਅੰਦਰ ਉਹ ਕੋਈ ਕੰਮ ਨਹੀਂ ਕਰਦੇ। ਇਹ ਗਿਣਤੀ ਵਿਚ ਬਹੁਤ ਹਨ। ਇਥੇ ਅਸੀਂ ਇਨ੍ਹਾ ਦਾ ਜ਼ਿਕਰ ਕਰਾਗੇ।

ਦੋ *ਯੋਗ* ਅਜਿਹੇ ਹਨ, ਜਿਨ੍ਹਾ ਬਾਰੇ ਸਾਰੇ ਹਿੰਦੂ ਇਕਮਤ ਹਨ। ਇਹ ਦੋਵੇਂ ਇਸ ਪ੍ਰਕਾਰ ਹਨ

1) ਉਹ ਪਲ ਜਦੋਂ ਸੂਰਜ ਅਤੇ ਚੰਦ੍ਰਮਾ ਦੋ ਅਜਿਹੇ ਵ੍ਰਿਤਾ 'ਤੇ ਇਕੱਠੇ ਹੋ ਜਾਦੇ ਹਨ, ਜਿਹੜੇ ਇਕ ਦੂਜੇ ਨੂੰ ਫੜਦੇ ਜਾਪਦੇ ਹਨ, ਅਰਥਾਤ ਵ੍ਰਿਤਾ ਦਾ ਹਰ ਇਕ ਜੋੜਾ, ਜਿਨ੍ਹਾ ਦੇ ਝੁਕਾਉ (ਦੋਹਾ ਅਯਨਾ ਦੇ) ਵੱਖ-ਵੱਖ ਪਾਸਿਆ ਦੇ ਬਰਾਬਰ ਹਨ। ਇਸ ਯੋਗ ਨੂੰ *ਵਿਅਤੀਪਾਤ* ਆਖਦੇ ਹਨ।

2) ਉਹ ਪਲ ਜਦੋ ਸੂਰਜ ਅਤੇ ਚੰਦ੍ਰਮਾ *ਸਮਾਨ* ਵ੍ਰਿਤਾ ਤੇ ਇਕੱਠੇ ਖਲੋਦੇ ਹਨ, ਅਰਥਾਤ ਵ੍ਰਿਤਾ ਦਾ ਹਰੇਕ ਅਜਿਹਾ ਜੋੜਾ, ਜਿਨ੍ਹਾ ਦੇ ਝੁਕਾਉ (ਦੋਹਾ ਅਯਨਾ ਦੇ) ਵੱਖ-ਵੱਖ ਪਾਸਿਆਂ ਦੇ ਬਰਾਬਰ ਹਨ। ਇਸ ਨੂੰ *ਵੈਧ੍ਰਿਤ* ਆਖਦੇ ਹਨ।

[ਪੁਲਿਸ ਅਤੇ *ਕਰਣਤਿਲਕ* ਦੇ ਲੇਖਕ ਦੁਆਰਾ ਦੱਸੇ ਗਏ *ਵਿਅਤੀਪਾਤ* ਅਤੇ *ਵੈਧ੍ਰਿਤ* ਦੀ ਗਿਣਤੀ ਦੇ ਵੱਖੋ-ਵੱਖਰੇ ਢੰਗ ਦਿੱਤੇ ਗਏ ਹਨ। ਅਲ-ਬਿਰੂਨੀ ਉਨ੍ਹਾ ਦੋ ਕਿਤਾਬਾ ਵਲ ਵੀ ਸੰਕੇਤ ਕਰਦਾ ਹੈ ਜਿਹੜੀਆ ਉਸ ਨੇ ਆਪ ਇਸ ਵਿਸੇ ਉਤੇ ਲਿਖੀਆ ਹਨ, ਸਮੇਤ ਉਸ ਕਿਤਾਬ ਦੇ ਜਿਸ ਦਾ ਸਿਰਲੇਖ *ਅਰਬੀ ਖੰਡਖਾਦਿਅਕ* ਹੈ, ਜਿਹੜੀ ਉਸ ਨੇ ਸਿਆਵਬਲ[46] ਨਾਮੀ ਕਸ਼ਮੀਰੀ ਲਈ ਰਚੀ ਸੀ। *ਯੋਗਾਂ* ਦੇ ਨਾ ਅਤੇ ਗੁਣਾ ਦੀ ਸੂਚੀ ਵੀ ਦਿੱਤੀ ਗਈ ਹੈ। ਪੰਨੇ 204-210.]

## ਅਧਿਆਇ 80

# ਹਿੰਦੂਆਂ ਦੇ ਜੋਤਿਸ਼ ਅਤੇ ਇਸ ਸੰਬੰਧੀ ਗਿਣਤੀਆਂ ਦੇ ਮੁੱਢਲੇ ਨਿਯਮ

ਇਨ੍ਹਾ (ਮੁਸਲਿਮ) ਦੇਸ਼ਾ ਵਿਚ ਸਾਡੇ ਵਿਦਵਾਨ ਜੋਤਿਸ ਸੰਬੰਧੀ ਹਿੰਦੂਆ ਦੀਆ ਵਿਧੀਆਂ ਤੋ ਜਾਣੂ ਨਹੀਂ ਅਤੇ ਉਨ੍ਹਾ ਨੂੰ ਇਸ ਵਿਸ਼ੇ ਉਤੇ ਕਿਸੇ ਭਾਰਤੀ ਪੁਸਤਕ ਦੇ ਪੜ੍ਹਨ ਦਾ ਕਦੀ ਮੌਕਾ ਨਹੀਂ ਮਿਲਿਆ। ਸਿੱਟੇ ਵਜੋਂ ਉਹ ਹਿੰਦੂਆ ਦੇ ਜੋਤਿਸ਼ ਨੂੰ ਆਪਣੇ ਜੋਤਿਸ਼ ਵਰਗਾ ਹੀ ਸਮਝਦੇ ਹਨ, ਅਤੇ ਉਹ ਉਨ੍ਹਾਂ ਗੱਲਾ ਨੂੰ ਭਾਰਤੀ ਮੂਲ ਦੀਆ ਦੱਸਦੇ ਹਨ ਜਿਨ੍ਹਾ ਗੱਲਾ ਦਾ ਅਸੀ ਆਪ ਹਿੰਦੂਆ ਵਿਚ ਨਿਸ਼ਾਨ ਤਕ ਨਹੀਂ ਦੇਖਿਆ। ਕਿਉਂਕਿ ਆਪਣੀ ਇਸ ਪੁਸਤਕ ਦੇ ਪੂਰਵਲੇ ਹਿੱਸੇ ਵਿਚ ਅਸੀਂ ਹਰ ਚੀਜ਼ ਬਾਰੇ ਕੁਝ ਨਾ ਕੁਝ ਲਿਖ ਦਿੱਤਾ ਹੈ, ਇਸ ਲਈ ਅਸੀਂ ਉਨ੍ਹਾ ਦੇ ਜੋਤਿਸ਼ ਬਾਰੇ ਵੀ ਉਤਨਾ ਹੀ ਲਿਖਾਗੇ, ਜਿਸ ਤੋਂ ਪਾਠਕ ਉਨ੍ਹਾ ਨਾਲ ਇਸ ਤਰ੍ਹਾ ਦੇ ਸਵਾਲਾ ਬਾਰੇ ਵਿਚਾਰ ਕਰਨ ਦੇ ਯੋਗ ਹੋ ਜਾਣ। ਜੇ ਅਸੀਂ ਇਸ ਦਾ ਸੰਪੂਰਨ ਵੇਰਵਾ ਦੇਣ ਲੱਗੀਏ, ਤਾ ਇਹ ਕੰਮ ਸਾਨੂੰ ਬਹੁਤ ਚਿਰ ਤਕ ਅਟਕਾਈ ਰੱਖੇਗਾ, ਭਾਵੇਂ ਅਸੀਂ ਸਾਰੇ ਵਿਸਥਾਰ ਨੂੰ ਛੱਡ ਕੇ ਸਿਰਫ਼ ਮੋਟੇ-ਮੋਟੇ ਸਿੱਧਾਤਾ ਦਾ ਵਰਣਨ ਕਰਨ ਤਕ ਹੀ ਆਪਣੇ ਆਪ ਨੂੰ ਮਹਿਦੂਦ ਰੱਖੀਏ।

ਭਾਰਤੀ ਜੋਤਿਸ ਬਾਰੇ ਮੁਸਲਮਾਨਾ ਦੀ ਅਗਿਆਨਤਾ

ਪਹਿਲਾ, ਪਾਠਕਾਂ ਨੂੰ ਪਤਾ ਹੋਣਾ ਚਾਹੀਦਾ ਹੈ ਕਿ ਇਹ ਲੋਕ ਅਕਸਰ ਪੂਰਵ-ਚਿੰਨ੍ਹਾ ਵਿਚ ਨਿਰੋਲ ਪੰਛੀਆ ਦੀ ਉਡਾਰੀ ਤੋਂ ਅਤੇ ਚਿਹਰਾਸ਼ਨਾਸੀ ਤੋਂ ਸ਼ਗਨ ਲੈਣ ਵਰਗੇ ਸਾਧਨਾਂ ਦਾ ਵੀ ਸਹਾਰਾ ਲੈਂਦੇ ਹਨ ਅਤੇ ਉਹ ਚੰਦ੍ਰਮਾ ਹੇਠਲੇ ਸੰਸਾਰ ਦੇ ਵਿਹਾਰਾ ਦੇ ਸਿਲਸਿਲੇ ਵਿਚ ਤਾਰਿਆ ਤੇ ਵਾਤਾਵਰਣ ਵਿਚ ਹੋਣ ਵਾਲੀਆ ਉਨ੍ਹਾ ਘਟਨਾਵਾ ਤੋਂ ਅਨੁਚਿਤ ਸਿੱਧਾਂਤ ਬਣਾਉਂਦੇ ਹਨ, ਜਿਹੜੀਆ ਸਮੇਂ-ਸਮੇਂ ਹੁੰਦੀਆ ਰਹਿੰਦੀਆ ਹਨ।

ਇਸ ਬਾਰੇ ਸਾਡੇ ਤੇ ਹਿੰਦੂਆ ਵਿਚਕਾਰ ਕੋਈ ਭੇਦ ਨਹੀਂ ਕਿ ਗ੍ਰਹਿਆ ਦੀ ਸੰਖਿਆ ਸੱਤ ਹੈ। ਇਹ ਉਨ੍ਹਾ ਨੂੰ *ਗ੍ਰਹਿ* ਆਖਦੇ ਹਨ। ਉਨ੍ਹਾ ਵਿਚੋਂ ਕੁਝ ਸਦਾ ਸੁਭ ਹਨ, ਅਰਥਾਤ ਬ੍ਰਹਸਪਤੀ, ਸ਼ੁੱਕ੍ਰ ਅਤੇ ਚੰਦ੍ਰਮਾ। ਇਹ ਤਿੰਨੋਂ *ਸੌਮਯਗ੍ਰਹ* ਅਖਵਾਉਂਦੇ ਹਨ। ਹੋਰ ਤਿੰਨ ਗ੍ਰਹਿ

ਸਦਾ ਹੀ ਅਸੁਭ ਹਨ ਅਰਥਾਤ ਸ਼ਨੀ, ਮੰਗਲ ਅਤੇ ਸੂਰਜ, ਜਿਨ੍ਹਾਂ ਨੂੰ *ਕ੍ਰੂਰਗ੍ਰਹਿ* ਆਖਿਆ ਜਾਂਦਾ ਹੈ। ਕ੍ਰੂਰ ਗ੍ਰਹਿਆਂ ਵਿਚ ਉਹ ਰਾਹੂ ਨੂੰ ਵੀ ਗਿਣ ਲੈਂਦੇ ਹਨ, ਭਾਵੇਂ ਅਸਲ ਵਿਚ ਇਹ ਤਾਰਾ ਨਹੀਂ। ਇਕ ਗ੍ਰਹਿ ਅਜਿਹਾ ਹੈ ਜਿਸ ਦਾ ਸੁਭਾ ਬਦਲ ਜਾਣ ਵਾਲਾ ਹੈ ਅਤੇ ਇਹ ਗ੍ਰਹਿ ਦੇ ਸੁਭਾ ਉਤੇ ਨਿਰਭਰ ਹੈ, ਜਿਸ ਨਾਲ ਉਹ ਜੁੜਿਆ ਹੋਇਆ ਹੈ; ਭਾਵੇਂ ਇਹ ਸੁਭ ਹੋਵੇ ਜਾਂ ਅਸੁਭ। ਇਹ ਬੁਧ ਹੈ, ਪਰ ਅੱਡ ਹੋਣ ਤੇ ਇਹ ਸੁਭ ਹੈ।

[ਅੱਗੇ ਪੇਸ਼ ਕੀਤੀ ਸੂਚੀ ਵਿਚ ਸੱਤ ਗ੍ਰਹਿਆ ਦੇ ਨਾਵਾ, ਮਨੁੱਖੀ ਪ੍ਰਾਣੀਆ ਦੇ ਲਿੰਗ ਅਤੇ ਚਰਿੱਤ੍ਰ ਬਾਰੇ ਉਨ੍ਹਾਂ ਤੋਂ ਮਿਲਣ ਵਾਲੀਆਂ ਵੱਖੋ-ਵੱਖਰੀਆ ਸੂਚਨਾਵਾ, ਉਨ੍ਹਾ ਦੁਆਰਾ ਸੰਕੇਤ ਕੀਤੀਆ ਗਈਆ ਕੁਦਰਤੀ ਸ਼ਕਤੀਆ ਅਤੇ ਮੌਸਮ ਆਦਿ ਅਤੇ ਕੁਝ ਵਿਆ-ਖਿਆਤਮਕ ਟਿੱਪਣੀਆ ਦਿੱਤੀਆ ਗਈਆ ਹਨ। ਹਰ ਰਾਸੀ-ਮੰਡਲੀ ਚਿੰਨ੍ਹ ਦੇ ਖਾਸ-ਖਾਸ ਗੁਣਾਂ ਨੂੰ ਇਕ ਸੂਚੀ ਰਾਹੀਂ ਦਰਸਾਇਆ ਗਿਆ ਹੈ, ਪੰਨੇ 213-219.]

ਜੋਤਿਸ਼ ਦੇ ਕੁਝ ਤਕਨੀਕੀ ਸ਼ਬਦਾ ਦੀ ਵਿਆਖਿਆ

ਭਾਰਤੀ ਭਾਸ਼ਾ ਵਿਚ ਗ੍ਰਹਿ ਦੀ *ਉੱਚਤਾ* ਜਾ *ਉਚਾਈ ਉੱਚਸਥ* ਅਤੇ ਇਸ ਦਾ ਵਿਸੇਸ ਅੰਸ਼ *ਪਰਮ-ਉੱਚਸਥ* ਅਖਵਾਉਂਦਾ ਹੈ। ਗ੍ਰਹਿ ਦਾ ਸਭ ਤੋ ਹੇਠਲਾ ਜਾ ਨੀਵਾ ਥਾ *ਨੀਚੱਸਥ* ਅਤੇ ਇਸ ਦਾ ਵਿਸੇਸ਼ ਅੰਸ਼ *ਪਰਮ-ਨੀਚੱਸਥ* ਅਖਵਾਉਂਦਾ ਹੈ। *ਮੂਲਤ੍ਰਿਕੋਣ* ਇਕ ਪ੍ਰਬਲ ਪ੍ਰਭਾਵ ਹੈ, ਜਿਹੜਾ ਕਿਸੇ ਗ੍ਰਹਿ ਨਾਲ ਸੰਬੰਧਿਤ ਕੀਤਾ ਜਾਦਾ ਹੈ, ਜਦੋ ਉਹ ਆਪਣੇ ਦੋ ਘਰਾਂ ਵਿਚੋਂ ਇਕ ਵਿਚ *ਆਨੰਦ* ਵਿਚ ਹੁੰਦਾ ਹੈ।

ਜਿਵੇਂ ਸਾਡੇ ਵਿਚ ਰਿਵਾਜ ਹੈ, ਉਹ *ਤ੍ਰਿਕੋਣ ਨਜਰ* ਦਾ ਸੰਬੰਧ ਤੱਤਾ ਅਤੇ ਮੁੱਢਲੇ ਸੁਭਾਵਾ ਨਾਲ ਨਹੀਂ ਜੋੜਦੇ, ਪਰ ਜਿਵੇਂ ਸੂਚੀ ਅੰਦਰ ਵੱਖ-ਵੱਖ ਦੱਸਿਆ ਗਿਆ ਹੈ, ਉਹ ਉਨ੍ਹਾ ਦਾ ਸੰਬੰਧ ਅਕਸਰ ਦਿਸ਼ਾਮੰਡਲ ਦੀਆ ਦਿਸਾਵਾਂ ਨਾਲ ਜੋੜਦੇ ਹਨ।

ਉਹ *ਘੁੰਮਦੀ ਹੋਈ* ਰਾਸ਼ੀ ਨੂੰ *ਚਰਰਾਸ਼ੀ*, ਅਰਥਾਤ ਚੱਲਦੀ ਹੋਈ, *ਖਲੋਤੀ* ਨੂੰ *ਸਥਿਰ-ਰਾਸ਼ੀ*, ਅਰਥਾਤ ਰੁਕੀ ਹੋਈ, ਅਤੇ *ਦੋਹਰੇ ਸਰੀਰ ਵਾਲੀ* ਨੂੰ *ਦ੍ਵਿਸੂਭਾਵ*, ਅਰਥਾਤ ਦੋਵੇਂ ਇਕੱਠੀਆਂ ਆਖਦੇ ਹਨ।

ਜਿਵੇਂ ਅਸੀਂ ਰਾਸ਼ੀਆ ਦੀ ਸੂਚੀ ਦਿੱਤੀ ਹੈ, ਇਸੇ ਤਰ੍ਹਾਂ ਅੱਗੇ ਅਸੀਂ ਭਵਨਾਂ (ਖਾਨਿਆਂ) ਦੀ ਇਕ ਸੂਚੀ ਦੇ ਰਹੇ ਹਾਂ, ਜਿਸ ਵਿਚ ਉਨ੍ਹਾ ਵਿਚੋਂ ਹਰ ਇਕ ਦੇ ਗੁਣ ਦੱਸੇ ਗਏ ਹਨ। ਉਨ੍ਹਾਂ ਵਿਚੋਂ ਅੱਧੇ ਜਿਹੜੇ ਧਰਤੀ ਤੋਂ ਉਪਰ ਹਨ, ਉਨ੍ਹਾਂ ਨੂੰ *ਛਤਰ* ਅਰਥਾਤ ਛਤਰੀਆ ਆਖਦੇ ਹਨ ਅਤੇ ਧਰਤੀ ਤੋਂ ਹੇਠਲੇ ਅੱਧਿਆ ਨੂੰ ਉਹ *ਨਾਉ*, ਅਰਥਾਤ ਜਹਾਜ਼ ਆਖਦੇ ਹਨ। ਨਾਲ ਹੀ ਉਹ ਉਨ੍ਹਾਂ ਅੱਧਿਆ ਨੂੰ ਜਿਹੜੇ ਉਪਰ ਵਲ ਚੜ੍ਹਦੇ ਹੋਏ ਆਕਾਸ਼ ਦੇ ਵਿਚਕਾਰ ਜਾਦੇ ਹਨ, ਅਤੇ ਦੂਜੇ ਅੱਧਿਆਂ ਨੂੰ ਜਿਹੜੇ ਹੇਠਾਂ ਉਤਰਦੇ ਹੋਏ ਪ੍ਰਿਥਵੀ ਦੀ ਚੂਲ ਤਕ ਜਾਂਦੇ ਹਨ, *ਧਨੁ* ਅਰਥਾਤ ਧਨੁਸ਼ ਆਖਦੇ ਹਨ। ਚੂਲਾਂ ਨੂੰ ਉਹ *ਕੇਂਦਰ*, ਅਗਲੇ ਭਵਨਾ ਨੂੰ *ਪਣਫਰ*, ਅਤੇ *ਨਿਵੇਂ ਹੋਏ* ਭਵਨਾਂ ਨੂੰ *ਆਪੋਕਲਿਮ* ਆਖਦੇ ਹਨ।

[ਸੂਚੀ ਦਿੱਤੀ ਗਈ ਹੈ। ਪੰਨੇ 221-222.]

ਹੁਣ ਤਕ ਜਿਨ੍ਹਾਂ ਵੇਰਵਿਆਂ ਦਾ ਜ਼ਿਕਰ ਹੋਇਆ ਹੈ, ਉਹ ਅਸਲ ਵਿਚ ਹਿੰਦੂਆਂ ਦੇ ਜੋਤਿਸ਼ ਦੀਆ ਪ੍ਰਧਾਨ ਗੱਲਾ ਹਨ? ਅਰਥਾਤ ਗ੍ਰਹਿ ਰਾਸ਼ੀਆਂ ਅਤੇ ਭਵਨ। ਇਨ੍ਹਾਂ ਵਿਚੋਂ ਹਰ

ਇਕ ਦਾ ਕੀ ਅਰਥ ਹੈ ਅਤੇ ਉਸ ਤੋਂ ਕੀ ਸ਼ਗਨ ਨਿਕਲਦਾ ਹੈ, ਜਿਹੜਾ ਇਹ ਪਤਾ ਲਾਉਣਾ ਜਾਣਦਾ ਹੈ, ਉਹ ਇਕ ਪੂਰਨ ਯੋਗਤਾ ਦੀ ਅਤੇ ਇਸ ਵਿੱਦਿਆ ਵਿਚ ਨਿਪੁੰਨ ਹੋਣ ਦੀ ਉਪਾਧੀ ਦਾ ਹੱਕਦਾਰ ਹੈ।

[ਫਿਰ ਅਲ-ਬਿਰੂਨੀ ਲਘੂ ਹਿੱਸਿਆਂ ਵਿਚ ਰਾਸ਼ੀਆਂ ਦੇ ਚਿੰਨ੍ਹਾ ਦੀ ਵੰਡ, ਗ੍ਰਹਿਆਂ ਦੀ ਦੋਸਤੀ ਤੇ ਦੁਸ਼ਮਣੀ ਬਾਰੇ ਭਾਰਤੀ ਜੋਤਸ਼ੀਆਂ ਦੇ ਵਿਚਾਰ, ਹਰ ਗ੍ਰਹਿ ਦੀਆ ਚਾਰ ਸ਼ਕਤੀਆ, ਵੱਖ-ਵੱਖ ਗ੍ਰਹਿਆਂ ਵਲੋਂ ਪ੍ਰਾਪਤ ਜੀਵਨ ਦੇ ਸਾਲਾ, ਅਤੇ ਇਨ੍ਹਾ ਸਾਲਾ ਦੀਆਂ ਤਿੰਨ ਕਿਸਮਾ ਆਦਿ ਦਾ ਵਰਣਨ ਕਰਦਾ ਹੈ, ਪੰਨੇ 222-231.]

ਹਿੰਦੂ ਜੋਤਿਸ਼ੀਆਂ ਦੀਆ ਖਾਸ ਪੜਤਾਲੀ ਵਿਧੀਆ

ਪਿਛਲੇ ਪੰਨਿਆ ਵਿਚ ਕੀਤੇ ਗਏ ਵਰਣਨ ਤੋਂ ਪਾਠਕ ਨੂੰ ਇਹ ਪਤਾ ਲੱਗਦਾ ਹੈ ਕਿ ਹਿੰਦੂ ਮਨੁੱਖੀ ਜੀਵਨ ਦੀ ਮਿਆਦ ਦਾ ਹਿਸਾਬ ਕਿਵੇਂ ਲਾਉਂਦੇ ਹਨ। ਉਸ ਨੂੰ ਗ੍ਰਹਿਆ ਦੇ ਉਨ੍ਹਾ ਸਥਾਨਾ ਤੋਂ ਇਸ ਦਾ ਪਤਾ ਲੱਗਦਾ ਹੈ ਜਿਹੜੇ ਉਨ੍ਹਾਂ ਨੇ ਸ਼ੁਰੂ-ਸ਼ੁਰੂ ਵਿਚ (ਅਰਥਾਤ ਜਨਮ ਦੇ ਛਿਣ ਸਮੇਂ) ਘੇਰੇ ਹੋਏ ਹੁੰਦੇ ਹਨ ਅਤੇ ਜ਼ਿੰਦਗੀ ਦੇ ਹਰ ਛਿਣ ਵਿਚ ਵੱਖੋ-ਵੱਖਰੇ ਗ੍ਰਹਿਆ ਦੇ ਸਾਲ ਕਿਵੇਂ ਵੰਡੇ ਹੋਏ ਹੁੰਦੇ ਹਨ। ਇਨ੍ਹਾ ਦੇ ਨਾਲ ਹਿੰਦੂ ਜੋਤਿਸ਼ੀ ਕੁਝ ਜਨਮ-ਪੱਤਰੀਆ ਦੀਆ ਜੋਤਿਸ਼ੀ-ਵਿਧੀਆ ਵੀ ਜੋੜ ਲੈਂਦੇ ਹਨ, ਜਿਨ੍ਹਾ ਨੂੰ ਹੋਰ ਕੌਮਾ ਗੌਲਦੀਆ ਨਹੀਂ।

ਧੂਮਕੇਤੂਆਂ ਬਾਰੇ

ਮੈਂ ਪਾਠਕ ਨੂੰ ਇਹ ਦੱਸਣ ਲਈ ਇਨ੍ਹਾ ਗੱਲਾਂ ਦਾ ਜ਼ਿਕਰ ਕੀਤਾ ਹੈ ਕਿ ਸਾਡੇ ਲੋਕਾ ਦੀਆਂ ਖਗੋਲ ਵਿਗਿਆਨਿਕ ਵਿਧੀਆਂ ਅਤੇ ਹਿੰਦੂਆ ਦੀਆ ਵਿਧੀਆ ਵਿਚਕਾਰ ਕਿੰਨਾ ਫ਼ਰਕ ਹੈ। ਆਕਾਸ਼ੀ ਅਤੇ ਬ੍ਰਹਿਮੰਡੀ ਪ੍ਰਪੰਚ ਬਾਰੇ ਉਨ੍ਹਾਂ ਦੇ ਸਿੱਧਾਤ ਅਤੇ ਵਿਧੀਆ ਬਹੁਤ ਲੰਮੀਆ ਹਨ ਅਤੇ ਨਾਲ ਹੀ ਬਹੁਤ ਸੂਖਮ ਹਨ। ਅਸੀਂ ਕਿਉਂਕਿ ਉਨ੍ਹਾਂ ਦੀਆਂ ਜਨਮ-ਪੱਤਰੀਆ ਦੇ ਜੋਤਿਸ਼, ਜੀਵਨ-ਕਾਲ ਦੀ ਮਿਆਦ ਨਿਰਧਾਰਿਤ ਕਰਨ ਦੇ ਸਿੱਧਾਂਤ ਤਕ ਹੀ ਆਪਣੇ ਆਪ ਨੂੰ ਮਹਿਦੂਦ ਰੱਖਿਆ ਹੈ, ਇਸ ਲਈ ਅਸੀਂ ਵਿਗਿਆਨ ਦੀ ਇਸ ਸ਼ਾਖਾ ਵਿਚ ਆਪਣੇ ਆਪ ਨੂੰ ਧੂਮਕੇਤੂਆਂ ਦੀਆਂ ਕਿਸਮਾ ਤਕ ਹੀ ਸੀਮਿਤ ਰੱਖਿਆ ਹੈ, ਅਤੇ ਉਨ੍ਹਾਂ (ਹਿੰਦੂਆ) ਵਿਚੋਂ ਸਿਰਫ਼ ਉਨ੍ਹਾਂ ਦੇ ਬਿਆਨਾਂ ਅਨੁਸਾਰ ਹੀ ਵੇਰਵਾ ਪੇਸ਼ ਕੀਤਾ ਹੈ, ਜਿਹੜੇ ਇਸ ਵਿਸ਼ੇ ਨੂੰ ਚੰਗੀ ਤਰ੍ਹਾਂ ਸਮਝਦੇ ਹਨ। ਧੂਮਕੇਤੂ ਦੇ ਦ੍ਰਿਸ਼ਟਾਂਤ ਨੂੰ ਹੀ ਮਗਰੋਂ ਹੋਰ ਹਟਵੇਂ ਵਿਸ਼ਿਆ ਤਕ ਵਿਸਤਾਰਿਆ ਜਾਵੇਗਾ।

ਧੂਮਕੇਤੂ ਦੇ ਸਿਰ ਨੂੰ ਰਾਹੂ ਅਤੇ ਪੂਛ ਨੂੰ ਕੇਤੂ ਕਿਹਾ ਜਾਂਦਾ ਹੈ। ਪੂਛ ਦੀ ਗੱਲ ਹਿੰਦੂ ਅਕਸਰ ਘੱਟ ਹੀ ਕਰਦੇ ਹਨ, ਉਹ ਸਿਰਫ਼ ਸਿਰ ਦੀ ਵਰਤੋਂ ਕਰਦੇ ਹਨ। ਆਮ ਤੌਰ ਤੇ ਆਕਾਸ਼ ਵਿਚ ਦਿਸਣ ਵਾਲੇ ਸਾਰੇ ਧੂਮਕੇਤੂਆਂ ਨੂੰ ਕੇਤੂ ਆਖਿਆ ਜਾਂਦਾ ਹੈ।

[ਵਰਾਹਮਿਹਰ ਦੀ *ਸੰਹਿਤਾ* ਵਿਚੋਂ ਧੂਮਕੇਤੂਆਂ ਦੀਆ ਵੱਖੋ-ਵੱਖਰੀਆਂ ਕਿਸਮਾਂ, ਅਤੇ ਉਨ੍ਹਾ ਦੀਆਂ ਪੇਸ਼ੀਨਗੋਈਆ, ਆਦਿ ਬਾਰੇ ਟੂਕਾਂ ਦਿੱਤੀਆ ਗਈਆ ਹਨ। ਇਕ ਸੂਚੀ ਦਿੱਤੀ ਗਈ ਹੈ, ਜਿਸ ਵਿਚ ਧੂਮਕੇਤੂ ਤਾਰਿਆ ਦੇ ਨਾਮ, ਹਰੇਕ ਵਿਚ ਸਿਤਾਰਿਆ ਦੀ ਗਿਣਤੀ, ਉਹ ਦਿਸ਼ਾਵਾਂ ਜਿਧਰੋਂ ਉਹ ਦਿਖਾਈ ਦਿੰਦੇ ਹਨ, ਉਨ੍ਹਾ ਦੀਆ ਭਵਿੱਖ-ਬਾਣੀਆ ਵੀ ਅੰਕਿਤ

ਕੀਤੀਆਂ ਗਈਆਂ ਹਨ।

ਇਕ ਨੇਕਨੀਅਤ ਵਿਦਵਾਨ, ਅਲ-ਬਿਰੂਨੀ ਇਸ ਗੱਲ ਵਲ ਧਿਆਨ ਦਿੰਦਾ ਹੈ ਕਿ ਉਸ ਨੂੰ ਸੁਪ੍ਰਾਪਤ ਖਰੜਾ ਨੁਕਸਦਾਰ ਹੈ ਅਤੇ ਇਸੇ ਲਈ ਕੁਝ ਕਾਲਮਾ ਵਿਚ ਥੋੜ੍ਹੇ ਕੁ ਇੰਦਰਾਜਾਂ ਦੀ ਥਾ ਖ਼ਾਲੀ ਛੱਡਣੀ ਪਈ ਹੈ। ਪੰਨੇ 234-238.]

ਵਰਾਹਮਿਹਰ ਦੀ *ਸੰਹਿਤਾ* ਵਿਚੋਂ ਹੋਰ ਟੂਕਾਂ

ਗ੍ਰੰਥਕਾਰ (ਵਰਾਹਮਿਹਰ) ਨੇ ਧੂਮਕੇਤੂਆਂ ਨੂੰ ਤਿੰਨ ਸ੍ਰੇਣੀਆ ਵਿਚ ਵੰਡਿਆ ਸੀ: ਉੱਚੇ ਧੂਮਕੇਤੂ ਤਾਰਿਆ ਦੇ ਨੇੜੇ, ਹੇਠਲੇ ਪੂਛਲਤਾਰੇ ਧਰਤੀ ਦੇ ਨੇੜੇ, *ਮੱਧਿਅਮ* ਧੂਮਕੇਤੂ ਹਵਾ ਵਿਚ, ਅਤੇ ਉਹ ਉਨ੍ਹਾ ਦੀ *ਉੱਚੀ* ਤੇ *ਮੱਧਿਅਮ* ਸ੍ਰੇਣੀਆਂ ਵਿਚ ਹਰ ਇਕ ਦਾ, ਜਿਵੇਂ ਸਾਡੀ ਸੂਚੀ ਵਿਚ ਦਿੱਤਾ ਗਿਆ ਹੈ, ਵੱਖ-ਵੱਖ ਜ਼ਿਕਰ ਕਰਦਾ ਹੈ।

ਯਹੂਦੀਆਂ ਦੀ ਪੂਛਲਤਾਰੇ ਬਾਰੇ ਉਹੋ ਰਾਇ ਹੈ ਜਿਹੜੀ ਕਿ ਸਾਡੀ ਕਾਬੇ ਦੇ ਪੱਥਰ ਬਾਰੇ ਹੈ (ਅਰਥਾਤ ਉਹ ਸਾਰੇ ਆਕਾਸ਼ ਤੋਂ ਡਿਗੇ ਹੋਏ ਪੱਥਰ ਹਨ)। ਵਰਾਹਮਿਹਰ ਦੀ ਉਸੇ ਪੁਸਤਕ ਅਨੁਸਾਰ, ਇਹ ਧੂਮਕੇਤੂ ਜਾ ਪੂਛਲਤਾਰੇ ਇਸ ਕਿਸਮ ਦੇ ਪ੍ਰਾਣੀ ਹਨ ਜਿਹੜੇ ਆਪਣੇ ਪੁੰਨਾਂ ਕਰਕੇ ਸਵਰਗ ਵਿਚ ਪਹੁੰਚ ਗਏ ਹਨ, ਜਿਨ੍ਹਾ ਦੀ ਸਵਰਗ ਵਿਚ ਰਹਿਣ ਦੀ ਮਿਆਦ ਖ਼ਤਮ ਹੋ ਚੁੱਕੀ ਹੈ ਅਤੇ ਜਿਹੜੇ ਦੁਬਾਰਾ ਪ੍ਰਿਥਵੀ ਉਤੇ ਉਤਰ ਰਹੇ ਹਨ।

[ਉਪਰੋਕਤ ਅਨੁਸਾਰ ਇਕ ਸੂਚੀ ਵਿਚ ਇਨ੍ਹਾ ਧੂਮਕੇਤੂਆ ਦੀਆ ਤਿੰਨ ਕਿਸਮਾ ਬਾਰੇ, ਹੂਬਹੂ ਉਹੀ ਸੂਚਨਾ ਦਿੱਤੀ ਗਈ ਹੈ। ਪੰਨੇ 241-244.]

ਧੂਮਕੇਤੂਆਂ ਅਤੇ ਉਨ੍ਹਾਂ ਦੇ ਪੂਰਵ-ਚਿੰਨ੍ਹਾ ਬਾਰੇ ਹਿੰਦੂਆ ਦਾ ਇਹੋ ਸਿੱਧਾਤ ਹੈ।

ਮੌਸਮ-ਵਿਗਿਆਨ ਬਾਰੇ

ਜਿਸ ਤਰ੍ਹਾ ਪ੍ਰਾਚੀਨ ਯੂਨਾਨੀਆ ਦੇ ਭੌਤਿਕ ਵਿਗਿਆਨ ਦੇ ਪੰਡਿਤ ਆਪਣੇ ਆਪ ਨੂੰ ਧੂਮਕੇਤੂਆ ਅਤੇ ਆਕਾਸ਼ ਦੇ ਦੂਜੇ ਅਨੋਖੇ ਚਮਤਕਾਰਾਂ ਦੇ ਸਰੂਪ ਦੀਆ ਸ਼ੁੱਧ ਵਿਗਿਆਨਿਕ ਸੋਧਾਂ ਵਿਚ ਲੱਗੇ ਰਹਿੰਦੇ ਸਨ, ਉਸ ਤਰ੍ਹਾ ਦੇ ਬਹੁਤ ਥੋੜ੍ਹੇ ਹਿੰਦੂ ਹਨ ਜਿਹੜੇ ਆਪਣੇ ਆਪ ਨੂੰ ਇਸ ਖੋਜ ਵਿਚ ਲਗਾਉਂਦੇ ਹਨ, ਕਿਉਂਕਿ ਇਨ੍ਹਾ ਗੱਲਾ ਵਿਚ ਵੀ ਉਹ ਆਪਣੇ ਆਪ ਨੂੰ ਆਪਣੇ ਧਰਮ-ਪੰਡਿਤਾਂ ਦੇ ਸਿੱਧਾਂਤਾਂ ਤੋਂ ਵੱਖ ਰੱਖਣ ਵਿਚ ਅਯੋਗ ਹਨ।.....

ਮਿਸਾਲ ਦੇ ਤੌਰ ਤੇ ਉਹ ਆਕਾਸ਼ ਦੇ ਪ੍ਰਪੰਚ ਬਾਰੇ ਆਖਦੇ ਹਨ ਕਿ ਬਿਜਲੀ ਦੀ ਕੜਕ *ਐਰਾਵਤ* ਦੀ, ਰਾਜਾ ਇੰਦਰ ਦੀ ਸਵਾਰੀ ਦੇ ਹਾਥੀ ਦੀ ਗਰਜ ਹੈ, ਜਦੋਂ ਉਹ ਮਾਨਸਰੋਵਰ ਤੋਂ ਪਾਣੀ ਪੀ ਕੇ ਮਸਤੀ ਵਿਚ ਆਉਂਦਾ ਹੈ, ਤਾਂ ਕਠੋਰ ਆਵਾਜ਼ ਨਾਲ ਗਰਜਦਾ ਹੈ।

ਇੰਦਰਧਨੁਸ਼ (ਕੁਜ਼ਾਹ ਦੀ ਕਮਾਨ) ਇੰਦਰ ਦੀ ਕਮਾਨ ਹੈ, ਜਿਵੇਂ ਸਾਡੇ ਆਮ ਲੋਕੀਂ ਇਸ ਨੂੰ ਰੁਸਤਮ ਦੀ ਕਮਾਨ ਸਮਝਦੇ ਹਨ।

ਸਿੱਟਾ

ਅਸੀਂ ਸਮਝਦੇ ਹਾ ਕਿ ਅਸੀਂ ਜੋ ਕੁਝ (ਇਸ ਪੁਸਤਕ ਵਿਚ) ਵਰਣਨ ਕਰ ਦਿੱਤਾ ਹੈ, ਉਹ ਉਸ ਸ਼ਖ਼ਸ ਲਈ ਕਾਫ਼ੀ ਹੋਵੇਗਾ ਜਿਹੜਾ ਹਿੰਦੂਆਂ ਨਾਲ ਉਨ੍ਹਾ ਦੀ ਆਪਣੀ ਅਸਲ ਸਥਿਤੀ ਦੀ ਜਾਣਕਾਰੀ ਦੇ ਆਧਾਰ ਉਤੇ ਗੱਲਬਾਤ ਕਰਨਾ

ਚਾਹੁੰਦਾ ਹੈ। ਇਸ ਲਈ ਅਸੀਂ ਇਸ ਕਿਤਾਬ ਨੂੰ ਮੁਕਾਉਂਦੇ ਹਾ ਜੋ ਆਪਣੀ ਵਿਸ਼ਾਲਤਾ ਅਤੇ ਵਿਸਥਾਰ ਕਰਕੇ ਪਾਠਕਾਂ ਨੂੰ ਉਕਤਾ ਦੇਵੇਗੀ। ਅਸੀਂ ਪਰਮਾਤਮਾ ਅੱਗੇ ਬੇਨਤੀ ਕਰਦੇ ਹਾ ਕਿ ਉਹ ਸਾਡੇ ਲਿਖੇ ਗਏ ਹਰ ਉਸ ਕਥਨ ਲਈ ਸਾਨੂੰ ਖਿਮਾ ਕਰੇ, ਜਿਸ ਵਿਚ ਸਚਾਈ ਨਹੀਂ। ਜਿਹੜੀ ਗੱਲ ਤੋਂ ਪਰਮਾਤਮਾ ਪ੍ਰਸੰਨ ਹੁੰਦਾ ਹੈ, ਉਸ ਉਤੇ ਦ੍ਰਿੜ੍ਹ ਰਹਿਣ ਲਈ ਅਸੀ ਉਸ ਤੋਂ ਸਹਾਇਤਾ ਮੰਗਦੇ ਹਾ। ਅਸੀਂ ਉਸ ਅੱਗੇ ਅਰਜ਼ੋਈ ਕਰਦੇ ਹਾ ਕਿ ਜਿਹੜੀ ਗੱਲ ਝੂਠੀ ਹੈ, ਉਸ ਦੇ ਸਰੂਪ ਦੀ ਜਾਣਕਾਰੀ ਲਈ ਸਾਨੂੰ ਉਹ ਰਾਹ ਸੁਝਾਵੇ ਤਾਕਿ ਅਸੀਂ ਝੂਠ ਤੋਂ ਬਚੇ ਰਹੀਏ। ਭਲਾਈ ਉਸ ਤੋਂ ਹੀ ਪ੍ਰਾਪਤ ਹੁੰਦੀ ਹੈ ਅਤੇ ਉਹ ਆਪਣੇ ਸੇਵਕਾ ਉਤੇ ਕ੍ਰਿਪਾਲੂ ਰਹਿੰਦਾ ਹੈ। ਪਰਮਾਤਮਾ ਧੰਨ ਹੈ, ਜਿਹੜਾ ਦੋਹਾ ਲੋਕਾ ਦਾ ਸੁਆਮੀ ਹੈ, ਅਤੇ ਪੈਗੰਬਰ ਮੁਹੰਮਦ ਅਤੇ ਉਸ ਦੇ ਬੰਸ ਸਭ ਤੇ ਉਸ ਦੀ ਰਹਿਮਤ ਹੋਵੇ।

# ਚੋਣਵੇਂ ਹਵਾਲਾ-ਲੇਖ*

1. ਐਡਵਰਡ ਸੀ. ਜ਼ਖਾਓ, ਦ *ਕ੍ਰੋਨੋਲੋਜੀ ਆਫ਼ ਏਨਸ਼ਿਐਂਟ ਨੈਸਨਜ਼*, ਲੰਡਨ, 1879, ਭੂਮਿਕਾ, ਪੰਨੇ 5-14.
2. ਐਡਵਰਡ ਸੀ ਜ਼ਖਾਓ, *ਅਲ-ਬਿਰੂਨੀ'ਜ਼ ਇੰਡੀਆ*, ਲੰਡਨ, 1888 (ਦਿੱਲੀ ਨਵਾਂ ਸੰਸਕਰਣ 1964), ਭੂਮਿਕਾ, ਪੰਨੇ 7 ਤੋਂ 50. (ਜ਼ਖਾਓ ਦੁਆਰਾ ਲਿਖੀਆ ਇਹ ਦੋਵੇਂ ਭੂਮਿਕਾਵਾਂ ਵਿਚ, ਜਿਸ ਵਿਦਵਾਨ ਨੇ ਅਲ-ਬਿਰੂਨੀ ਦਾ ਵਧੇਰੇ ਮੋਕਲੇ ਅੰਗਰੇਜ਼ੀ-ਭਾਸ਼ੀ ਸੰਸਾਰ ਨਾਲ ਪਰਿਚੈ ਕਰਵਾਇਆ, ਅਲ-ਬਿਰੂਨੀ ਦੀ ਜ਼ਿੰਦਗੀ ਅਤੇ ਉਸ ਦੀ ਰਚਨਾ ਦੀ ਅਹਿਮੀਅਤ ਦਾ ਬੜਾ ਭਰਪੂਰ ਵੇਰਵਾ ਮੌਜੂਦ ਹੈ।)
3. *ਅਲ-ਬਿਰੂਨੀ ਕੋਮੈਮੋਰੇਸ਼ਨ ਵੌਲਿਉਮ*, ਈਰਾਨ ਸੋਸਾਇਟੀ, ਕਲਕੱਤਾ, 1951.
4. *ਇੰਡੋ-ਇਰਾਨਿਕਾ*, ਜਿਲਦ 5, ਨੰਬਰ 4,1952, 'ਅਲ-ਬਿਰੂਨੀ ਮਿਲਿੱਨਰੀ ਸੈਲੀ-ਬ੍ਰੇਸ਼ਨਜ਼'।

4ਏ ਹਕੀਮ ਮੁਹੰਮਦ ਸੱਯਦ, ਸੰਪਾ, *ਅਲ-ਬਿਰੂਨੀ ਕੋਮੈਮੋਰੇਸ਼ਨ ਵੌਲਿਉਮ*, ਕਰਾਚੀ, 1979.
(ਇਨ੍ਹਾ ਅੰਕਾਂ ਵਿਚ ਅਲ-ਬਿਰੂਨੀ ਦੇ ਜੀਵਨ ਅਤੇ ਰਚਨਾ ਬਾਰੇ ਕੁਝ ਬਹੁਤ ਚੰਗੇ ਲੇਖ ਮੌਜੂਦ ਹਨ, ਜਿਨ੍ਹਾ ਦੀ ਸੂਚੀ ਇਥੇ ਵੱਖਰੇ ਤੌਰ ਤੇ ਨਹੀਂ ਦਿੱਤੀ ਗਈ।)

5. ਕੇ.ਏ. ਨਿਜ਼ਾਮੀ, ਸੰਪਾ., *ਪੌਲਿਟਿਕਸ ਐਂਡ ਸੋਸਾਇਟੀ ਡਿਊਰਿੰਗ ਦ ਅਰਲੀ ਮੈਡੀਵਲ ਪੀਰੀਅਡ* (ਪ੍ਰੋਫ਼ੈਸਰ ਐਮ. ਹਬੀਬੀ ਦੀਆਂ ਸੰਕਲਿਤ ਕਿਰਤਾਂ), 'ਅਬੂ ਰੈਹਨ ਅਲਬਿਰੂਨੀ ਔਨ ਦ ਨੈਸ਼ਨਲ ਕਾਰੈਕਟਰ ਆਫ਼ ਦ ਹਿੰਦੂਜ਼', ਪੰਨੇ 25-32; *ਉਹੀ ਪੁਸਤਕ*, 'ਹਿੰਦੂ ਸੋਸਾਇਟੀ ਇਨ ਦ ਅਰਲੀ ਮਿਡਲ ਏਜਿਜ਼', ਪੰਨੇ 137-57; *ਉਹੀ ਪੁਸਤਕ*, 'ਇੰਡੀਅਨ ਕਲਚਰ ਐਂਡ ਸੋਸ਼ਲ ਲਾਈਫ਼ ਐਟ ਦ *ਟਾਈਮ ਆਫ਼ ਦ ਟਰਕਿਸ਼ ਇਨਵੇਯਨਜ਼*', ਪੰਨੇ 152-228.

---

* ਇਥੇ ਸੂਚੀਬੱਧ ਕੀਤੇ ਗਏ ਲੇਖ ਅਲ-ਬਿਰੂਨੀ ਦੇ ਜੀਵਨ ਅਤੇ ਭਾਰਤ ਬਾਰੇ ਉਸ ਦੀ ਰਚਨਾ ਦੇ ਕੁਝ ਪੱਖਾਂ ਨਾਲ ਸੰਬੰਧਿਤ ਲੇਖਾਂ ਵਿਚੋਂ ਹਨ। ਅਲ-ਬਿਰੂਨੀ ਬਾਰੇ ਲੇਖਾਂ ਦੀ ਸੰਪੂਰਨ ਸੂਚੀ ਲਈ ਜੇ ਡੀ ਪੀਅਰਸਨ, *ਇੰਡੈਕਸ ਇਸਲਾਮਿਕਸ* 1906-1955, ਕੈਂਬਰਿਜ, 1958, ਪੰਨੇ 146-48 ਅਤੇ ਇਸ ਦੇ ਮਗਰਲੇ ਅੰਕ ਦੇਖੋ। ਉਪਰੋਕਤ ਕ੍ਰਮ ਨੰਬਰ 7, 23 ਅਤੇ 24 ਵੀ ਦੇਖੋ।

(ਪ੍ਰੋਫ਼ੈਸਰ ਹਬੀਬ ਦੇ ਇਹ ਲੇਖ 1930-31 ਅਤੇ 1940 ਵਿਚ ਲਿਖੇ ਗਏ ਸਨ, ਅਤੇ ਇਸ ਜਿਲਦ ਵਿਚ ਦੁਬਾਰਾ ਪੇਸ਼ ਕੀਤੇ ਗਏ ਹਨ। ਇਨ੍ਹਾਂ ਵਿਚ ਅਲ-ਬਿਰੂਨੀ ਦੀਆਂ ਟਿੱਪਣੀਆਂ ਬਾਰੇ ਕੁਝ ਬੜੀ ਕਾਟਵੀਂ ਸਮਾਲੋਚਨਾ ਪ੍ਰਸਤੁਤ ਕੀਤੀ ਗਈ ਹੈ, ਅਤੇ ਪਾਠ ਦਾ ਸੰਖੇਪੀਕ੍ਰਿਤ ਰੂਪ ਪੇਸ਼ ਕੀਤਾ ਗਿਆ ਹੈ।)

6. ਐਲਿਅੱਟ ਅਤੇ ਡਾਉਸਨ, *ਹਿਸਟਰੀ ਆਫ਼ ਇੰਡੀਆ ਐਜ਼ ਟੋਲਡ ਬਾਈ ਇਟਸ ਓਅਨ ਹਿਸਟੋਰੀਅਨਜ਼*, ਜਿਲਦ ਦੂਜੀ, ਅਲੀਗੜ੍ਹ ਦੂਜਾ ਸੰਸਕਰਣ, 1952, ਐਮ. ਹਬੀਬ ਦੀ ਭੂਮਿਕਾ ਪੰਨੇ 1 ਤੋਂ 8 ਅਤੇ ਟਿੱਪਣੀਆਂ ਸਹਿਤ।
7. *ਐਨਸਾਈਕਲੋਪੀਡੀਆ ਆਫ਼ ਇਸਲਾਮ*, ਡੀ. ਜੇ. ਬੱਾਇਲਟ ਦਾ 'ਅਲ-ਬਿਰੂਨੀ' ਸਿਰਲੇਖ ਵਾਲਾ ਲੇਖ, ਨਵਾ ਸੰਸਕਰਣ, ਲੰਡਨ; 1960, 1, 1236-38.
8. ਸੀ. ਸੀ. ਜਿਲੈਸਪੀ, *ਸੰਪਾ.*, *ਡਿਕਸ਼ਨਰੀ ਆਫ਼ ਸਾਇੰਟਿਫ਼ਿਕ ਬਾਇਓਗ੍ਰਾਫ਼ੀ*, ਈ. ਐਸ. ਕੈਨੇਡੀ ਦਾ 'ਅਲ-ਬਿਰੂਨੀ' ਸਿਰਲੇਖ ਵਾਲਾ ਲੇਖ, ਨਿਊਯਾਰਕ, 1970, 11, 147-58.
9. ਐਜ਼ਲੀ ਟੀ. ਐਂਬਰੀ, *ਅਲਬਿਰੂਨੀ'ਜ਼ ਇੰਡੀਆ*, (ਸੰਖਿਪਤ ਸੰਸਕਰਣ), ਨਿਊਯਾਰਕ, 1971, ਭੂਮਿਕਾ, ਪੰਨੇ 5-19. (ਪੰਨਾ 11, ਟਿੱਪਣੀ 2 ਵੀ ਦੇਖੋ)।
10. ਆਰ. ਸੀ. ਮਜੁਮਦਾਰ, ਏ ਪੈਸੇਜ ਇਨ ਅਲਬਿਰੂਨੀ'ਜ਼ ਇੰਡੀਆ—ਏ ਨੰਦ ਈਰਾ?', ਜੇ. ਬੀ. ਓ. ਆਰ. ਐਸ., 9, 1923, ਪੰਨੇ 417-18.
11. ਅਬਦੁੱਲਾਹ ਯੂਸਫ਼ ਅਲੀ, *ਅਲਬਿਰੂਨੀ'ਜ਼ ਇੰਡੀਆ*, *ਆਈ. ਸੀ.*, 1, 1927, ਪੰਨੇ 31-35; *ਉਹੀ ਰਚਨਾ*, *ਨੰ.* 2, ਪੰਨੇ 223-30; *ਉਹੀ ਰਚਨਾ*, ਨੰਬਰ 3 ਪੰਨੇ 473-87.
12. ਜ਼ੈੱਡ ਅਹਮਦ, *ਅਲ-ਬਿਰੂਨੀ*, *ਆਈ. ਸੀ* 5, 1931, ਪੰਨੇ 343-51, *ਉਹੀ ਰਚਨਾ*, 6, 1932, ਪੰਨੇ 363-69.
13. ਐਫ਼ ਕੇਰੇਨਕੋ, *ਅਬੂ'ਰ ਰਹਮਾਨ ਅਲ-ਬਿਰੂਨੀ*, *ਆਈ. ਸੀ.* 6, 1932, ਪੰਨੇ 528-34.
14. ਐਸ. ਐਚ. ਬਰਨੀ, 'ਅਲ-ਬਿਰੂਨੀ'ਜ਼ ਸਾਇੰਟਿਫਿਕ ਐਚੀਵਮੈਂਟਸ,' *ਉਹੀ ਰਚਨਾ*, 1952-53, ਪੰਨੇ 37-48.
15. ਏ. ਐਚ. ਦਾਨੀ, 'ਅਲ-ਬਿਰੂਨੀ ਔਨ ਸੰਸਕ੍ਰਿਤ ਲਿਟ੍ਰੇਚਰ,' *ਜੇ.ਪੀ.ਐੱਚ.ਐਸ.*, 1, 1953, ਪੰਨੇ 301-17.
16. ਐੱਸ. ਏ. ਅਲੀ, 'ਅਲ-ਬਿਰੂਨੀ, ਦ ਸਕੱਾਲਰ ਐਂਡ ਦ ਰਾਈਟਰ,' *ਪ੍ਰੋਗਜ਼. ਜਿਲਦ. ਪਾਕਿਸਤਾਨ ਹਿਸਟੋਰੀਕਲ ਕਾਨਫ਼ਰੈਂਸ*, 1953, ਪੰਨੇ 243-52.
17. ਐਮ. ਐਲ. ਰਾਇ ਚੌਧਰੀ, 'ਅਬੂ ਰੈਹਨ ਅਲ-ਬਿਰੂਨੀ ਐਂਡ ਹਿਜ਼ ਇੰਡੀਅਨ ਸਟੱਡੀਜ਼', *ਆਈ. ਆਈ.*, ਜਿਲਦ 7, 1954, ਪੰਨੇ 9-22.
18. ਬੀ. ਸੀ. ਲਾਅ, 'ਅਲ-ਬਿਰੂਨੀ'ਜ਼ ਨੌਲਿਜ ਆਫ਼ ਇੰਡੀਅਨ,' *ਆਈ. ਆਈ.*, ਜਿਲਦ 7, 1954, ਪੰਨੇ 1-26.

19. ਐੱਮ. ਯਾਸੀਨ, 'ਅਲ-ਬਿਰੂਨੀ ਇਨ ਇੰਡੀਆ', *ਆਈ. ਸੀ.*, 49, 1975, ਪੰਨੇ 207-13.
20. ਐੱਮ ਐੱਸ ਖ਼ਾਨ, *ਅਲ-ਬਿਰੂਨੀ ਔਨ ਇੰਡੀਅਨ ਮੈਟਾਫ਼ਿਜ਼ਿਕਸ', ਉਹੀ ਰਚਨਾ*, 55, 1981, ਪੰਨੇ 161-68.
21. ਗੋਨਿੰਦਰ ਕੌਰ, 'ਅਲ-ਬਿਰੂਨੀ: ਐਨ ਅਰਲੀ ਸਟੂਡੈਂਟ ਆਫ਼ ਕੰਪੈਰੇਟਿਵ ਰਿਲਿਜਨਜ਼', *ਉਹੀ ਰਚਨਾ*, 56, 1982, ਪੰਨੇ 149-63.
22. ਐੱਮ ਐੱਸ. ਖ਼ਾਨ, 'ਅਲ-ਬਿਰੂਨੀ ਐਂਡ ਦ ਪੋਲਿਟੀਕਲ ਹਿਸਟਰੀ ਆਫ਼ ਇੰਡੀਆ,' *ਓਰੀਅਨਜ਼*, ਈ ਜੇ ਬ੍ਰਿਲ, ਲੀਡਨ, ਜਿਲਦ 25-26, ਪੰਨੇ 86-115.
23. ਮਕਬੂਲ ਅਹਮਦ, ਤੇ ਹੋਰ, 'ਅਲ-ਬਿਰੂਨੀ, 'ਐਨ ਇੰਟਰੋਡੱਕਸ਼ਨ ਟੂ ਹਿਜ਼ ਲਾਈਫ਼ ਐਂਡ ਰਾਈਟਿੰਗਜ਼', ਨਵੀਂ ਦਿੱਲੀ ਵਿਚ ਅਲ-ਬਿਰੂਨੀ ਉਤੇ ਹੋਏ ਇਕ ਸਿੰਪੋਜ਼ੀਅਮ ਵਿਚ ਖੋਜ-ਪੱਤਰ ਪੇਸ਼ ਕੀਤਾ ਗਿਆ, 1971.
24. ਐੱਮ. ਗਿਆਸੁੱਦੀਨ, ਅਪ੍ਰਕਾਸ਼ਿਤ ਪੀ-ਐੱਚ ਡੀ. ਖੋਜ-ਪ੍ਰਬੰਧ (1968), 'ਏ ਕ੍ਰਿਟੀਕਲ ਐਨੈਲੇਸਿਜ਼ ਆਫ਼ ਦ ਰਾਈਟਿੰਗਜ ਆਫ਼ ਅਲ-ਬਿਰੂਨੀ ਪਰਟੇਨਿੰਗ ਟੂ ਇੰਡੀਆ', ਮੌਲਾਨਾ ਆਜ਼ਾਦ ਲਾਇਬ੍ਰੇਰੀ, ਅਲੀਗੜ੍ਹ ਯੂਨੀਵਰਸਿਟੀ, ਅਲੀਗੜ੍ਹ।

# ਟਿੱਪਣੀਆਂ

1. ਅਬੂ-ਸਹਲ ਅਬਦੁਲ ਮੁਨਇਮਬਿਨ ਅਲੀ ਬਿਨ ਨੂਹ ਅਤ-ਤਿਫ਼ਲੀਸੀ (ਪੰਨਾ 4)।[1] ਇਹ ਕੁਝ-ਕੁਝ ਹੈਰਾਨੀ ਵਾਲੀ ਗੱਲ ਹੈ ਕਿ ਅਲ-ਬਿਰੂਨੀ ਇਸ ਪ੍ਰਤੱਖ ਤੌਰ ਤੇ ਅਹਿਮ ਸ਼ਖਸੀਅਤ ਬਾਰੇ, ਜਿਸ ਦੇ ਸੁਝਾਉ ਉਤੇ ਅਤੇ ਜਿਸ ਦੀ ਖ਼ੁਸ਼ੀ ਲਈ ਉਸ ਨੇ ਭਾਰਤ ਉਤੇ ਆਪਣੀ ਮਹਾਨ ਰਚਨਾ ਤਿਆਰ ਕੀਤੀ ਸੀ, ਕੋਈ ਵੀ ਜੀਵਨੀਪਰਕ ਬਿਉਰਾ ਨਹੀ ਦਿੰਦਾ। ਆਦਰਯੋਗ ਅਗੇਤਰ ਉਸਤਾਦ (ਮਾਲਕ) ਦੇ ਆਧਾਰ ਉਤੇ, ਜੋ ਆਮ ਤੌਰ ਤੇ ਉੱਚ ਨਗਰ ਅਫ਼ਸਰਾ, ਨਾ ਕਿ ਜਰਨੈਲਾ, ਦੇ ਨਾਂਵਾਂ ਨਾਲ ਜੋੜਿਆ ਜਾਂਦਾ ਸੀ, ਜ਼ਖਾਓ ਇਹ ਸੁਝਾਉ ਦਿੰਦਾ ਹੈ ਕਿ ਉਹ ਸੁਲਤਾਨ ਮਹਿਮੂਦ ਦੇ ਦਰਬਾਰ ਵਿਚ ਇਕ ਉੱਚ ਨਗਰ ਅਧਿਕਾਰੀ ਸੀ, ਅਤੇ ਸ਼ਾਇਦ ਈਰਾਨੀ ਮੂਲ ਤੋਂ ਸੀ।

2. *ਮੁਤਜ਼ਿਲਾ* ਸੰਪ੍ਰਦਾ (ਪੰਨਾ 4)। ਇਸਲਾਮ ਵਿਚ ਮੁੱਢਲੀਆ ਧਾਰਮਿਕ-ਦਾਰਸ਼ਨਿਕ ਲਹਿਰਾ ਵਿਚੋਂ ਇਕ ਲਹਿਰ। ਤੱਰਕਵਾਦ ਦੇ ਇਸ ਸਕੂਲ ਦਾ ਮੋਢੀ ਵਸੀਲ ਇਬਨ ਅਤਾ (ਡੀ 748) ਸੀ।

*ਮੁਤਜ਼ਿਲਾ ਸੰਪ੍ਰਦਾ ਵਾਲਿਆਂ* ਨੇ ਹੋਣੀ ਦੇ ਮੁਕਾਬਲੇ ਉਤੇ ਸੁਛੰਦ-ਇੱਛਾ ਦਾ ਨਿਯਮ ਰੱਖਿਆ ਅਤੇ ਦ੍ਰਿੜ੍ਹਤਾ ਸਹਿਤ ਦਾਅਵਾ ਕੀਤਾ ਕਿ ਰੱਬ ਦੀਆ ਦੈਵੀ ਸ਼ਕਤੀਆਂ ਜਾ ਖਾਸੀਅਤਾ ਨੂੰ ਰੱਬ ਨਾਲ ਸਹਿਹੋਂਦਸ਼ੀਲ ਨਹੀ ਸਮਝਣਾ ਚਾਹੀਦਾ, ਕਿਉਂਕਿ ਇਹ ਰੱਬ ਦੀ ਏਕਤਾ ਦੇ ਸੰਕਲਪ ਨੂੰ ਖ਼ਤਮ ਕਰ ਦੇਣਗੀਆਂ। ਉਹ ਕੁਰਾਨ ਦੀ 'ਸਿਰਜਣਾ' ਦੇ ਸਿੱਧਾਤ ਵਿਚ ਵੀ ਯਕੀਨ ਰੱਖਦੇ ਸਨ। ਅਲ-ਮਾਮੂਨ (813-33) ਦੀ *ਖ਼ਿਲਾਫ਼ਤ* ਦੌਰਾਨ ਇਹ ਲਹਿਰ ਜ਼ੋਰ ਫੜਦੀ ਹੋਈ ਇਕ ਅਹਿਮ ਲਹਿਰ ਹੋ ਨਿੱਬੜੀ।

ਇਸ ਦੇ ਸਿੱਧਾਂਤਾਂ ਉਤੇ ਯੂਨਾਨੀ ਦਰਸ਼ਨ ਦਾ ਅਸਰ ਸੀ, ਅਤੇ ਕਈ ਤਿੱਖੇ ਵਿਵਾਦਾ ਨੇ ਜਨਮ ਲਿਆ ਅਤੇ ਕਾਫ਼ੀ ਸਾਰਾ ਵਿਵਾਦਮਕ ਸਾਹਿਤ ਪੈਦਾ ਕੀਤਾ। ਅਲ-ਬਿਰੂਨੀ ਚਾਹੁੰਦਾ ਸੀ ਕਿ ਭਾਰਤ ਬਾਰੇ ਉਸ ਦੀ ਕਿਤਾਬ ਕਿਸੇ ਵੀ ਅਜਿਹੇ ਵਿਵਾਦੀ ਪੱਖਪਾਤ ਤੋਂ ਆਜ਼ਾਦ ਰਹੇ।

3. ਅਬੂ-ਅਲ-ਅੱਬਾਸ ਈਰਾਨ-ਸ਼ਹਿਰੀ (ਪੰਨਾ 5) ਧਰਮਾਂ ਦੇ ਇਤਿਹਾਸ ਬਾਰੇ ਇਕ

---

1. ਬ੍ਰੈਕਟਾ ਵਿਚ ਪੰਨਿਆ ਦੇ ਅੰਕਾ ਬਾਰੇ ਇਹ ਅਤੇ ਅਗਾਹ ਆਉਣ ਵਾਲੇ ਹਵਾਲੇ ਮੌਜੂਦਾ ਸੰਖਿਪਤ ਸੰਸਕਰਣ ਦੇ ਪੰਨਿਆ ਵਲ ਸੰਕੇਤ ਕਰਦੇ ਹਨ।

ਵਿਆਪਕ ਰਚਨਾ ਦਾ ਲੇਖਕ, ਜਿਸ ਵਿਚ ਹਿੰਦੂ ਧਰਮ ਅਤੇ ਬੁੱਧ ਧਰਮ ਬਾਰੇ ਕੁਝ ਵੇਰਵਾ ਸ਼ਾਮਲ ਹੈ। ਇਹ ਉਨ੍ਹਾਂ ਨਾਯਾਬ ਮਿਸਾਲਾਂ ਵਿਚੋਂ ਇਕ ਹੈ ਜਿਸ ਵਿਚ ਅਲ-ਬਿਰੂਨੀ ਭਾਰਤੀ ਸੰਸਕ੍ਰਿਤੀ ਬਾਰੇ ਕਿਸੇ ਪੂਰਵਲੇ ਮੁਸਲਮਾਨ ਲੇਖਕ ਦੀ ਕਿਤਾਬ ਵਲ ਹਾਂਪੱਖੀ ਸੰਕੇਤ ਕਰਦਾ ਹੈ। ਨਹੀਂ ਤਾ ਭਾਰਤੀ ਸਮਾਜ ਅਤੇ ਧਰਮ ਬਾਰੇ ਅਲ-ਬਿਰੂਨੀ ਦਾ ਅਧਿਐਨ ਲਗਭਗ ਸਾਰੇ ਦਾ ਸਾਰਾ ਹੀ ਦੇਸੀ ਸੋਮਿਆਂ ਜਾਂ ਨਿਜੀ ਸੂਚਨਾ ਅਤੇ ਨਿਰੀਖਣ ਉਤੇ ਆਧਾਰਿਤ ਹੈ।

ਕੁਝ ਮੁੱਢਲੇ ਅਰਬ ਭੂਗੋਲ-ਵਿਗਿਆਨੀਆ ਦੇ ਲਈ ਈਰਾਨਸ਼ਹਿਰ ਸਸਾਨੀਆਂ ਦੀ ਬਾਦਸ਼ਾਹਤ ਦੇ ਸਮੁੱਚੇ ਖੇਤਰ ਦਾ ਸੰਕੇਤਕ ਸੀ, ਪਰ ਇਥੇ ਇਹ ਇਕ ਛੋਟੇ ਇਲਾਕੇ ਜਾਂ ਨਗਰ ਵਲ ਸੰਕੇਤ ਕਰਦਾ ਹੈ।

4. ਜ਼ਰਕਾਨ (ਪੰਨਾ 5)। ਅਲ-ਬਿਰੂਨੀ ਉਸ ਬਾਰੇ ਕੋਈ ਵੇਰਵਾ ਨਹੀ ਦਿੰਦਾ ਸਿਵਾਇ ਇਸ ਦੇ ਕਿ ਉਹ ਬੁੱਧ ਧਰਮ ਬਾਰੇ ਇਕ ਖੋਜ-ਨਿਬੰਧ ਦਾ ਲੇਖਕ ਸੀ ਜਿਸ ਨੂੰ ਈਰਾਨਸ਼ਹਿਰੀ (ਉਪਰ ਨੰਬਰ 3) ਨੇ ਆਪਣੀ ਕਿਤਾਬ ਵਿਚ ਸ਼ਾਮਲ ਕਰ ਲਿਆ ਸੀ। ਅਲ-ਬਿਰੂਨੀ ਜ਼ਰਕਾਨ ਦੁਆਰਾ ਦਿਤੇ ਵੇਰਵੇ ਬਾਰੇ ਕੋਈ ਬਹੁਤ ਉੱਚੀ ਰਾਇ ਨਹੀਂ ਰੱਖਦਾ, ਪਰ ਜ਼ਖਾਓ ਸੁਝਾਉ ਦਿੰਦਾ ਹੈ ਕਿ ਅਲ-ਬਿਰੂਨੀ ਬੁੱਧ ਧਰਮ ਬਾਰੇ ਜਿੰਨੀ ਕੁ ਵੀ ਸੰਖੇਪ ਸੂਚਨਾ ਦਿੰਦਾ ਹੈ, ਉਹ ਜ਼ਰਕਾਨ ਦੀ ਕਿਤਾਬ ਉਤੇ ਆਧਾਰਿਤ ਹੈ।

5. *ਸਾਂਖ* (ਪੰਨਾ 6) (ਦਲੀਲਬਾਜ਼ੀ)। ਇਹ ਨਿਜੰਧਰੀ ਕਲਪ ਰਿਸ਼ੀ ਦੁਆਰਾ ਸਥਾਪਿਤ ਵਿਚਾਰ-ਸੰਪ੍ਰਦਾ ਦਾ ਨਾਮ ਹੈ। ਇਹ ਕੱਟੜ ਦ੍ਵੰਦਵਾਦ (ਪਦਾਰਥ ਅਤੇ ਰੂਹ ਵਿਚਕਾਰ) ਅਤੇ ਬੁਨਿਆਦੀ ਨਾਸਤਿਕਤਾਵਾਦ ਦੀਆਂ ਵਿਸੇਸਤਾਵਾ ਦਾ ਧਾਰਨੀ ਹੈ। *ਸਾਂਖ* ਸੰਪ੍ਰਦਾ ਦੇ ਦਾਰਸ਼ਨਿਕਾ ਦੇ ਵਿਚਾਰਾ ਬਾਰੇ ਅਲ-ਬਿਰੂਨੀ ਦੇ ਵਰਣਨ ਲਈ ਪੰਨੇ 24-25 ਦੇਖੋ।

ਅਲ-ਬਿਰੂਨੀ *ਸਾਂਖ* ਨੂੰ ਕਪਿਲ ਦੁਆਰਾ ਲਿਖੀ ਹੋਈ ਇਕ ਕਿਤਾਬ ਦੱਸਦਾ ਹੈ (ਪੰਨਾ 60)। ਉਸ ਨੇ ਇਸ ਕਿਤਾਬ ਦਾ ਅਰਬੀ ਭਾਸ਼ਾ ਵਿਚ ਤਰਜਮਾ ਕੀਤਾ ਹੈ ਅਤੇ ਧਰਮ ਤੇ ਦਰਸਨ ਦੇ ਮਸਲਿਆ ਬਾਰੇ ਇਸ ਵਿਚੋਂ ਕਾਫ਼ੀ ਜ਼ਿਆਦਾ ਟੂਕਾਂ ਦਿੱਤੀਆ ਹਨ। ਇਸ ਦੀ ਸ਼ਨਾਖਤ ਬਾਰੇ ਚਰਚਾ ਕਰਦਿਆ ਹੋਇਆਂ ਜ਼ਖਾਓ ਤਥਾਕਥਿਤ *ਸਾਂਖ-ਪ੍ਰਵਚਨ* (ਕਪਿਲ ਦੇ ਸਾਂਖ ਸੂਤਰ), ਅਤੇ ਦੋ ਹੋਰ ਕਿਰਤਾਂ—ਈਸ਼ਵਰ ਕ੍ਰਿਸ਼ਨ ਦੁਆਰਾ ਰਚਿਤ *ਸਾਂਖ-ਕਾਰਿਕਾ* (ਸ਼ਾਇਦ ਚੌਥੀ ਸਦੀ ਏ.ਡੀ. ਦੀ ਹੈ) ਅਤੇ ਗੌੜਪਦ ਦੇ *ਭਾਸ਼* ਵਲ ਧਿਆਨ ਖਿੱਚਦਾ ਹੈ (ਹੇਠਾਂ 17 ਏ ਟਿੱਪਣੀ ਦੇਖੋ)। ਉਹ ਲਿਖਦਾ ਹੈ ਕਿ ਭਾਵੇਂ ਇਨ੍ਹਾਂ ਕਿਰਤਾਂ ਵਿਚ ਸਮਾਨਤਾਵਾਂ ਹਨ, ਪਰ ਇਹ ਇਕੋ ਜਿਹੀਆਂ ਨਹੀਂ।

ਇਹ ਗੱਲ ਵੀ ਜੋੜਨੀ ਬਣਦੀ ਹੈ ਕਿ *ਸਾਂਖ* ਸੰਪ੍ਰਦਾ ਦਾ ਸਭ ਤੋਂ ਮੁੱਢਲਾ ਦਸਤਾਵੇਜ਼ ਪਹਿਲੀ ਜਾ ਦੂਜੀ ਸਦੀ ਏ.ਡੀ. ਵਿਚ ਵਾਰਸ਼ੱਗਨਯ ਦੁਆਰਾ ਰਚਿਤ *ਸ਼ਸ਼ਟੀਤੰਤ੍ਰ* ਹੈ। ਸਾਂਖ ਸੰਪ੍ਰਦਾ ਦੋ ਵਾਰ ਜਨਮੇ ਅਤੇ ਇਕ ਵਾਰ ਜਨਮੇ ਦੋਹਾਂ ਕਿਸਮਾ ਦੇ ਪ੍ਰਾਣੀਆ ਲਈ ਮੁਕਤੀ ਦਾ ਰਾਹ ਪੇਸ਼ ਕਰਦੀ ਹੈ, ਜਦ ਕਿ *ਪੂਰਵ-ਮੀਮਾਂਸਾ* ਅਤੇ ਵੇਦਾਂਤ ਇਸ ਨੂੰ ਸਿਰਫ਼ ਦੋ ਵਾਰ ਜਨਮਿਆਂ ਲਈ ਹੀ ਮਹਿਦੂਦ ਕਰਦੇ ਹਨ।

6. ਪਤੰਜਲੀ (ਪਤੰਜਲ?) (ਪੰਨਾ 6)। ਜ਼ਖਾਓ ਟਿੱਪਣੀ ਦਿੰਦਾ ਹੈ ਕਿ ਅਰਬੀ ਪਾਠ ਵਿਚ ਅਕਸਰ *ਕਿਤਾਬ-ਇ-ਬਾਤੰਜਲ* ਲਿਖਿਆ ਮਿਲਦਾ ਹੈ (ਅਰਬੀ ਵਿਚ *ਪੱਪੇ* ਦੇ ਲਈ ਕੋਈ

ਅੱਖਰ ਨਹੀਂ, ਜਿਸ ਵਾਸਤੇ ਬੱਬਾ ਅੱਖਰ ਵਰਤਿਆ ਗਿਆ ਹੈ), ਜਿਸ ਦਾ ਅਨੁਵਾਦ 'ਪਤੰਜਲੀ (ਲੇਖਕ) ਦੀ ਕਿਤਾਬ' ਜਾਂ 'ਪੁਸਤਕ ਜਿਸ ਨੂੰ ਪਤੰਜਲੀ ਜਾਂ ਪਤੰਜਲ ਕਿਹਾ ਜਾਂਦਾ ਹੈ' ਹੋ ਸਕਦਾ ਹੈ। ਸਿਰਫ਼ ਇਕ ਥਾਂ ਉਤੇ ਅਲ-ਬਿਰੂਨੀ *ਸਾਹਿਬ-ਇ-ਕਿਤਾਬ-ਇ-ਬਾਤੰਜਲ*, ਜਾਂ ਪਤੰਜਲੀ ਦੀ ਕਿਤਾਬ ਦਾ ਲੇਖਕ ਲਿਖਦਾ ਹੈ, ਜਿਥੇ ਬਾਤੰਜਲ ਦਾ ਅਰਥ ਕਿਤਾਬ ਦਾ ਸਿਰਲੇਖ ਹੈ, ਲੇਖਕ ਦਾ ਨਾਮ ਨਹੀਂ। ਤਾ ਵੀ ਦੋ ਹੋਰ ਥਾਵਾਂ ਉਤੇ ਬਾਤੰਜਲ ਨਾਮ ਵਲ ਸੰਕੇਤ ਕਰਦਾ ਹੈ (ਪੰਨਾ 41)। ਇਸ ਲਈ ਜ਼ਖਾਓ ਇਹ ਸੁਝਾਉ ਦਿੰਦਾ ਹੈ ਕਿ ਲੇਖਕ ਦਾ ਨਾਮ ਸ਼ਾਇਦ ਕਿਤਾਬ ਦੇ ਸਿਰਲੇਖ ਵਲ ਇਸ਼ਾਰਾ ਕਰਨ ਲਈ ਵੀ ਵਰਤਿਆ ਗਿਆ ਸੀ। ਉੱਚਾਰਣ ਬਾਰੇ ਜ਼ਖਾਓ ਇਸ਼ਾਰਾ ਕਰਦਾ ਹੈ ਕਿ ਅਰਬੀ ਪਾਠ ਵਿਚ ਇਹ ਲੰਮੇ *ਆ* ਨਾਲ ਲਿਖਿਆ ਹੋਇਆ ਹੈ, ਪਰ ਇਸ ਨੁਕਤੇ ਉਤੇ ਲਿਪੀਅੰਤਰਣ ਵਿਚ ਇਕਸਾਰਤਾ ਨਹੀਂ। ਇਸ ਲਈ ਉਸ ਨੇ ਇਸ ਨੂੰ ਪਤੰਜਲੀ ਲਿਖਿਆ ਹੈ, ਜਿਵੇਂ ਕਿ ਅਕਸਰ ਸੰਸ਼ਕ੍ਰਿਤ ਵਿਚ ਲਿਖਿਆ ਜਾਂਦਾ ਹੈ।

ਉਪਰ ਦੱਸੇ *ਸਾਂਖ* ਵਾਗ, ਇਹ ਅਲ-ਬਿਰੂਨੀ ਦੁਆਰਾ ਅਰਬੀ ਵਿਚ ਤਰਜਮਾਈਆ ਗਈਆ ਕਿਤਾਬਾ ਵਿਚੋਂ ਇਕ ਹੈ, ਅਤੇ ਧਰਮ ਤੇ ਦਰਸ਼ਨ ਦੇ ਮਸਲਿਆ ਉਤੇ ਬਾਰ-ਬਾਰ ਇਸ ਵਿਚੋਂ ਟੂਕਾ ਦਿੱਤੀਆਂ ਗਈਆ ਹਨ (ਪੰਨਾ 67)।

ਪਤੰਜਲੀ *ਯੁਗਸੂਤਰ* ਦਾ ਲੇਖਕ ਸੀ, ਜੋ ਚੌਥੀ ਸਦੀ ਏ ਡੀ. ਵਿਚ ਰਚੀ ਦੱਸੀ ਜਾਦੀ ਹੈ। ਪਰ, ਜ਼ਖਾਓ ਇਸਾਰਾ ਕਰਦਾ ਹੈ ਕਿ ਅਲ-ਬਿਰੂਨੀ ਦਾ ਪਤੰਜਲੀ "ਯੋਗਸੂਤਰ ਵਾਲੇ ਪਤੰਜਲੀ" ਤੋਂ ਬਿਲਕੁਲ ਹੀ ਵੱਖਰਾ ਹੈ।

7. ਪੁਸਤਕ *ਗੀਤਾ, ਭਾਰਤ* (ਮਹਾਭਾਰਤ) ਪੁਸਤਕ ਦਾ ਇਕ ਹਿੱਸਾ (ਪੰਨਾ 14)। ਉਪਰ ਦੱਸੀਆ ਗਈਆਂ ਦੋ ਕਿਤਾਬਾ ਵਾਂਗ, ਅਲ-ਬਿਰੂਨੀ ਧਰਮ ਅਤੇ ਦਰਸ਼ਨ ਦੇ ਮਸਲਿਆਂ ਉਤੇ ਇਸ ਕਿਤਾਬ ਵਿਚੋਂ ਵੀ ਕਾਫ਼ੀ ਜ਼ਿਆਦਾ ਟੂਕਾਂ ਦਿੰਦਾ ਹੈ। ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਉਹ ਇਸ ਨੂੰ *ਭਾਰਤ* ਦਾ ਇਕ ਹਿੱਸਾ ਮੰਨਦਾ ਹੈ, ਅਤੇ *ਮਹਾਭਾਰਤ* ਸਿਰਲੇਖ ਦਾ ਜ਼ਿਕਰ ਨਹੀਂ ਕਰਦਾ।

ਜ਼ਖਾਓ ਅਲ-ਬਿਰੂਨੀ ਦੁਆਰਾ ਵਰਤੇ ਗਏ ਪਾਠ ਅਤੇ ਮੌਜੂਦਾ *ਭਗਵਦ ਗੀਤਾ* ਵਿਚਲੇ ਵਖਰੇਵਿਆਂ ਵਲ ਧਿਆਨ ਖਿੱਚਦਾ ਹੈ। ਉਸ ਦਾ ਵਿਚਾਰ ਹੈ ਕਿ ਅਲ-ਬਿਰੂਨੀ ਦੁਆਰਾ ਪ੍ਰਯੋਗ ਵਿਚ ਲਿਆਂਦੇ ਗਏ ਪਾਠ ਦਾ ਖਰੜਾ 'ਵਧੇਰੇ ਪ੍ਰਾਚੀਨ' ਅਤੇ ਭਰਵਾ ਹੈ, ਅਤੇ ਹੈਰਾਨੀ ਪ੍ਰਗਟ ਕਰਦਾ ਹੈ ਕਿ ਉਸ ਖਰੜੇ ਦਾ ਕੋਈ ਵੀ ਨਾਮੋ-ਨਿਸ਼ਾਨ ਬਾਕੀ ਨਹੀਂ ਬਚਿਆ। (ਅਲ-ਬਿਰੂਨੀ ਦੁਆਰਾ ਵਰਤੇ ਗਏ ਮੂਲ ਸੰਸਕ੍ਰਿਤ ਪਾਠਾ ਦੇ ਸਵਾਲ ਬਾਰੇ ਹੇਠਾਂ ਟਿੱਪਣੀ ਨੰਬਰ 12 ਦਾ ਆਖ਼ਰੀ ਪੈਰਾ ਦੇਖੋ।

ਜ਼ਖਾਓ ਇਹ ਵੀ ਸੁਝਾਉ ਦਿੰਦਾ ਹੈ ਕਿ ਅਲ-ਬਿਰੂਨੀ ਸ਼ਾਇਦ ਟੀਕੇ ਦੀ ਵਰਤੋਂ ਕਰ ਰਿਹਾ ਸੀ, *ਗੀਤਾ* ਦੇ ਮੂਲ ਪਾਠ ਦੀ ਨਹੀਂ।

8. *ਜਬਰੀਆ* ਸੰਪ੍ਰਦਾ (ਪੰਨਾ 15)। *ਜਬਰ* (ਧਿੰਗੋਜ਼ੋਰੀ) ਲਫ਼ਜ਼ ਤੋਂ ਵਿਉਤਪੱਤ ਹੈ, ਇਸ ਵਿਚਾਰ-ਸੰਪ੍ਰਦਾ ਦੇ ਪੈਰੋਕਾਰਾਂ ਨੇ ਸਰਬਸ਼ਕਤੀਮਾਨਤਾ ਉਤੇ ਜ਼ੋਰ ਦਿੱਤਾ ਅਤੇ ਸੁਛੰਦ-ਇੱਛਾ ਦੇ ਮੁਤਜ਼ਿਲੀ ਸਿੱਧਾਂਤ ਦਾ ਵਿਰੋਧ ਕੀਤਾ।

9. ਅਬੂ-ਫ਼ਤੇਹ ਬੁਸਤੀ (ਪੰਨਾ 18)। ਸੁਲਤਾਨ ਮਹਮੂਦ ਅਤੇ ਮਸੂਦ ਦੇ ਦਰਬਾਰ ਵਿਚ ਇਕ ਪ੍ਰਸਿੱਧ ਕਵੀ ਸੀ। ਉਸ ਦਾ ਪਿੱਛਾ ਬਸਤ (ਅਫ਼ਗਾਨਿਸਤਾਨ) ਦਾ ਸੀ, ਅਤੇ ਪਹਿਲਾਂ ਸਮਾਨੀਆਂ ਦੇ ਅਧੀਨ ਵੀ ਸੇਵਾ ਕਰ ਚੁੱਕਾ ਸੀ। ਉਸ ਦੀ ਮੌਤ 1039 ਵਿਚ ਹੋਈ।

10. ਬੁੱਧੋਦਨ ਅਤੇ ਸ਼੍ਰਮਣੀ (ਪੰਨਾ 20)। ਜ਼ਖਾਓ ਦਾ ਇਹ ਸੁਝਾਓ ਕਿ ਬੁੱਧੋਦਨ ਲਫ਼ਜ਼ ਸੁੱਧੋਦਨ ਦਾ ਗ਼ਲਤ ਪਠਨ ਹੈ, ਬਹੁਤਾ ਮੰਨਣਯੋਗ ਨਹੀਂ ਕਿਉਂਕਿ ਇਹ ਜਿਸ ਸੰਦਰਭ ਵਿਚ ਆਇਆ ਹੈ, ਉਥੇ ਇਹ ਠੀਕ ਤੌਰ ਤੇ ਨਹੀਂ ਜੁੜਦਾ। ਉਸ ਦਾ ਹੋਰ ਸੁਝਾਉ, ਕਿ ਈਰਾਨਸ਼ਹਿਰੀ ਦੀ ਕਿਰਤ ਵਿਚ (ਉਪਰ ਟਿੱਪਣੀ ਨੰਬਰ 3 ਦੇਖੋ) ਜੋ ਕਿ ਇਸ ਨੁਕਤੇ ਉਤੇ ਅਲ-ਬਿਰੂਨੀ ਦਾ ਮੂਲ ਸੋਮਾ ਹੈ, ਸ਼ਾਇਦ ਸੁੱਧੋਦਨ ਲਫ਼ਜ਼ ਹੈ, ਬੁੱਧੋਦਨ ਨਹੀਂ (ਅਰਬੀ ਲਿਖਤ ਵਿਚ ਇਹ ਦੋਵੇਂ ਇਕੋ ਜਿਹੇ ਲੱਗਦੇ ਹਨ), ਅਤੇ ਇਹ ਕਿ ਸੁੱਧੋਦਨ ਸੌਧੋਦਨੀ ਯਾਨੀ ਕਿ ਸੁੱਧੋਦਨ ਦਾ ਪੁੱਤਰ, ਜਾਂ ਬੁੱਧ ਹੀ ਹੋਵੇਗਾ, ਜ਼ਿਆਦਾ ਮੰਨਣਯੋਗ ਹੈ। ਅਸਲ ਵਿਚ ਇਕ ਹੋਰ ਥਾਂ ਉਤੇ (ਪੰਨਾ 127) ਆਪ ਇਹ ਲਿਖਦਾ ਹੈ—ਬੁੱਧੋਦਨ, ਸੁੱਧੋਦਨ ਦਾ ਪੁੱਤਰ'। ਜ਼ਖਾਓ ਸ਼ਾਇਦ ਇਸ ਸਪੱਸ਼ਟ ਸੰਕੇਤ ਨੂੰ ਦੇਖਣੋਂ ਉੱਕ ਗਿਆ ਪ੍ਰਤੀਤ ਹੁੰਦਾ ਹੈ।

*ਸ਼੍ਰਮਣੀ* ਲਫ਼ਜ਼ ਅਰਬੀ ਵਿਚ ਬੋਧੀਆਂ ਲਈ ਵਰਤਿਆ ਜਾਂਦਾ ਹੈ। ਇਹ ਸੰਸਕ੍ਰਿਤ ਦੇ ਪਾਕ੍ਰਿਤ ਰੂਪ *ਸ਼੍ਰਮਣ* ਤੋਂ ਲਿਆ ਗਿਆ ਹੈ। ਅਲ-ਬਿਰੂਨੀ ਉਨ੍ਹਾਂ ਨੂੰ *ਮੁਹੰਮਿਰ* (ਪੰਨਾ 189) ਅਰਥਾਤ ਲਾਲ ਕੱਪੜੀਏ ਵੀ ਆਖਦਾ ਹੈ, ਜੋ ਬੋਧੀਆਂ ਦੇ ਲਾਲ ਰੰਗੇ ਚੋਗਿਆਂ ਵਲ ਸਪੱਸ਼ਟ ਸੰਕੇਤ ਕਰਦਾ ਹੈ।

11. ਵਿਸ਼ਨੂੰ-ਪੁਰਾਣ (ਪੰਨਾ 31)। ਇਹ ਪੁਰਾਣਾਂ ਵਿਚੋਂ ਇਕ ਦਾ ਨਾਮ ਹੈ (ਹੇਠਾ 16 ਏ ਨੰਬਰ ਟਿੱਪਣੀ ਦੇਖੋ)। ਇਹ ਛੇ ਹਿੱਸਿਆਂ ਵਿਚ ਵੰਡਿਆ ਹੋਇਆ ਹੈ, ਜਿਨ੍ਹਾਂ ਵਿਚੋਂ ਪੰਜ ਬ੍ਰਹਿਮੰਡੀ ਮਸਲਿਆਂ ਨਾਲ ਸੰਬੰਧਿਤ ਹਨ। ਛੇਵੀਂ ਪੁਸਤਕ ਜੋ ਇਹ ਰਚਨਾ ਦਾ ਕੇਂਦਰੀ ਭਾਗ ਹੈ, ਜੋਬਨਵੰਤ ਕ੍ਰਿਸ਼ਨ ਦੀਆਂ ਲੀਲ੍ਹਾਵਾਂ ਅਤੇ ਕਾਰਨਾਮਿਆਂ ਦਾ ਵੇਰਵਾ ਪੇਸ਼ ਕਰਦਾ ਹੈ ਜਿਸ ਨੂੰ ਇਹ ਵਿਸ਼ਨੂੰ ਦਾ ਅਵਤਾਰ ਮੰਨਦਾ ਹੈ।

12. *ਵਿਸ਼ਨੂੰ-ਧਰਮ* (ਪੰਨਾ 39)। ਅਲ-ਬਿਰੂਨੀ ਇਸ ਰਚਨਾ ਦਾ ਜ਼ਿਕਰ ਹਿੰਦੂਆ ਦੇ ਧਾਰਮਿਕ ਸਾਹਿਤ ਵਾਲੇ ਅਧਿਆਇ (ਅਧਿਆਇ 12) ਵਿਚ ਕਰਦਾ ਹੈ, ਅਤੇ ਵਿਆਖਿਆ ਕਰਦਾ ਹੈ ਕਿ ਇਸ ਦਾ ਅਰਥ 'ਰੱਬ ਦਾ ਧਰਮ ਹੈ ਜੋ ਇਸ ਮਾਮਲੇ ਵਿਚ ਨਾਰਾਇਣ ਨੂੰ ਸਮਝਿਆ ਗਿਆ ਹੈ।'

ਜ਼ਖਾਓ ਇਸ ਕਿਰਤ ਦੀ ਸ਼ਨਾਖ਼ਤ ਕਰਨ ਵਿਚ ਸਫ਼ਲ ਨਹੀਂ ਹੋ ਸਕਿਆ, ਅਤੇ ਉਹ ਲਿਖਦਾ ਹੈ ਕਿ 'ਇਹ ਇਕ ਕਿਸਮ ਦਾ *ਪੁਰਾਣ* ਹੈ, ਉਨ੍ਹਾਂ ਨਿਜੰਧਰੀ ਕਥਾਵਾਂ ਅਤੇ ਸੰਕਲਪਨਾਵਾਂ ਨਾਲ ਭਰਪੂਰ ਹੈ ਜਿਹੜੀਆਂ ਪੌਰਾਣਿਕ ਸਾਹਿਤ ਦੀ ਖ਼ਾਸੀਅਤ ਹੁੰਦੀਆਂ ਹਨ,' ਪਰ ਇਹ ਇਸ਼ਾਰਾ ਵੀ ਕਰਦਾ ਹੈ ਕਿ ਅਲ-ਬਿਰੂਨੀ ਨੇ ਇਸ ਨੂੰ ਆਪਣੀ ਪੁਰਾਣਾ ਵਾਲੀ ਸੂਚੀ ਵਿਚ ਸ਼ਾਮਲ ਨਹੀਂ ਕੀਤਾ (ਪੰਨਾ 67)। ਉਹ ਲਿਖਦਾ ਹੈ ਕਿ ਸ਼ਾਇਦ *ਇਹ ਵਿਸ਼ਨੂੰ-ਧਰਮ* ਵਿਚੋਂ ਲਈਆਂ ਗਈਆ ਹਨ। ਉਹ ਇਹ ਗੱਲ ਵੀ ਜੋੜਦਾ ਹੈ ਕਿ ਇਹ ਕਿਰਤ ਉਹੋ *ਵਿਸ਼ਨੂੰ-ਧਰਮੋਤਰ-ਪੁਰਾਣ* ਹੀ ਹੈ, 'ਜਿਸ ਵਿਚ ਬ੍ਰਹਮਗੁਪਤ ਦਾ *ਬ੍ਰਹਮਸਿੱਧਾਂਤ* ਵੀ ਸ਼ਾਮਲ ਦੱਸਿਆ ਜਾਂਦਾ ਹੈ।' ਅਲ-ਬਿਰੂਨੀ ਕੋਲ ਇਸ ਕਿਤਾਬ ਦੀ ਇਕ ਪ੍ਰਤੀ ਮੌਜੂਦ ਸੀ, ਅਤੇ

ਜ਼ਖਾਓ ਸੁਝਾਉ ਦਿੰਦਾ ਹੈ ਕਿ 'ਉਸ (ਅਲ-ਬਿਰੂਨੀ) ਕੋਲ ਸ਼ਾਇਦ ਇਹ ਇਕ ਵਡੇਰੀ ਰਚਨਾ ਦੇ ਹਿੱਸੇ ਵਜੋਂ ਮੌਜੂਦ ਸੀ।'

ਅਲ-ਬਿਰੂਨੀ ਦੁਆਰਾ ਵਰਤੇ ਗਏ ਸੰਸਕ੍ਰਿਤ ਪਾਠਾਂ ਦੀ ਪ੍ਰਮਾਣਿਕਤਾ ਦੀ ਆਮ ਸਮੱਸਿਆ ਉਤੇ ਬਹਿਸ ਲਈ, ਅਤੇ ਉਸ ਦੁਆਰਾ ਵਰਤੀਆ ਗਈਆਂ ਕੁਝ ਹਵਾਲਾ-ਪੁਸਤਕਾਂ ਦੀ ਸ਼ਨਾਖ਼ਤ ਲਈ ਦੇਖੋ ਡਾ. ਜੇ. ਗੌਡਾ ਦਾ ਲੇਖ 'ਰਿਮਾਰਕਸ ਔਨ ਅਲ-ਬਿਰੂਨੀ'ਜ਼ ਕੋਟੇਸਨਜ਼ ਫ੍ਰੋਮ ਸੰਸਕ੍ਰਿਤ ਟੈਕਸਟਸ,' *ਏ ਸੀ ਵੀ*, ਪੰਨੇ 11-18. ਡਾ. ਗੌਡਾ ਲਿਖਦਾ ਹੈ ਕਿ ਇਨ੍ਹਾ ਟੂਕਾਂ ਦੇ ਸਹੀ ਹੋਣ ਦੀ ਅਜਿਹੇ ਪਾਠਾਂ ਦੀਆ ਹੋਰ ਪ੍ਰਤੀਆ ਲੱਭਣ ਅਤੇ ਪੌਰਾਣਿਕ ਪਰੰਪਰਾਵਾਂ ਦੀ ਬਿਹਤਰ ਸਮਝ ਕਰਕੇ ਆਮ ਤੌਰ ਤੇ ਪੁਸ਼ਟੀ ਹੋ ਚੁੱਕੀ ਹੈ। ਇਸ ਖਾਸ ਕਿਰਤ ਦੀ ਸ਼ਨਾਖਤ ਬਾਰੇ ਜ਼ਖਾਓ ਦੇ ਅਨੁਮਾਨ ਦੀ ਹੋਰਨਾਂ ਲੇਖਕਾ ਵਲੋਂ ਵੀ ਪੁਸਟੀ ਹੋ ਗਈ ਹੈ।

13. ਚਾਰ ਜਾਤੀਆ ਅਤੇ *ਅੰਤਯਜ* (ਪੰਨੇ 49-50)। ਜਾਤੀ ਦਰਜੇਵਾਰਤਾ ਵਾਲਾ ਇਹ ਭਾਗ ਅਤੇ ਵੱਖੋ-ਵੱਖਰੀਆ ਜਾਤੀਆ ਦੁਆਰਾ ਪਾਲੀਆ ਜਾਂਦੀਆਂ ਰੀਤਾ ਤੇ ਰਿਵਾਜਾਂ ਨਾਲ ਸੰਬੰਧਿਤ ਭਾਗ (ਅਧਿਆਇ 9, 63, ਅਤੇ 64) ਕਈ ਤਰ੍ਹਾਂ ਨਾਲ ਅਲ-ਬਿਰੂਨੀ ਦੁਆਰਾ ਪੇਸ਼ ਕੀਤੇ ਵੇਰਵੇ ਦਾ ਅਤਿਅੰਤ ਅਹਿਮ ਹਿੱਸਾ ਹੈ। ਮੁੱਢਲੇ ਮੱਧਕਾਲੀਨ ਭਾਰਤ ਵਿਚ ਪ੍ਰਚਲਿਤ ਜਾਤੀ-ਪ੍ਰਬੰਧ ਦਾ ਇੰਨਾ ਵਿਸਤ੍ਰਿਤ ਅਤੇ ਅੱਖੀਂ ਡਿੱਠਾ ਵੇਰਵਾ ਕਿਸੇ ਹੋਰ ਗ਼ੈਰ-ਭਾਰਤੀ ਸੋਮੇ ਤੋਂ ਨਹੀਂ ਮਿਲਦਾ।

ਬੀ. ਪੀ. ਮਜੂਮਦਾਰ (*ਸੋਸ਼ਿਓ-ਇਕੋਨੌਮਿਕ ਹਿਸਟਰੀ ਆਫ਼ ਨਾਰਦਰਨ ਇੰਡੀਆ*, (1030-1194) ਏ ਡੀ), 1960, ਪੰਨਾ 79) ਟਿੱਪਣੀ ਦਿੰਦਾ ਹੈ ਕਿ ਅਲ-ਬਿਰੂਨੀ ਉਹੋ ਸਥਿਤੀ ਬਿਆਨ ਕਰ ਰਿਹਾ ਹੋਵੇਗਾ ਜਿਵੇਂ ਕਿ ਪ੍ਰਾਚੀਨ ਧਰਮ-ਗ੍ਰੰਥਾਂ ਵਿਚ ਦਿੱਤੀ ਗਈ ਹੈ ਅਤੇ ਨਾ ਕਿ ਉਹ ਸਥਿਤੀ ਜੋ ਉਸ ਸਮੇਂ ਦੇ ਹਿੰਦੂ ਸਮਾਜ ਵਿਚ ਵਿਆਪਕ ਸੀ। ਉਹ ਇਹ ਗੱਲ ਵੀ ਜੋੜਦਾ ਹੈ ਕਿ ਗਿਆਰ੍ਹਵੀਂ ਸਦੀ ਦੇ ਸ਼ੁਰੂ ਵਿਚ ਜਾਤੀਆ ਦੀ ਕਾਫ਼ੀ ਬਹੁਉਤਪਤੀ ਸੀ ਅਤੇ ਕਈ ਰਲਵੀਆਂ-ਮਿਲਵੀਆਂ ਜਾਤਾਂ ਵੀ ਸਨ।

ਵਾਕਈ, ਅਲ-ਬਿਰੂਨੀ ਦਾ ਵੇਰਵਾ ਵਾਸਤਵਿਕ ਸਥਿਤੀ ਦੀਆਂ ਵੀ ਕੁਝ ਝਲਕੀਆ ਦਿਖਾਉਂਦਾ ਹੈ। ਮਿਸਾਲ ਦੇ ਤੌਰ ਤੇ, 'ਮਗਰਲੀਆ ਦੋ ਜਾਤੀਆ (ਵੈਸ਼ ਤੇ ਸ਼ੂਦਰ) ਬਾਰੇ ਉਹ ਲਿਖਦਾ ਹੈ ਕਿ ਭਾਵੇਂ ਉਹ ਇਕ ਦੂਜੇ ਤੋਂ ਇੰਨੇ ਜ਼ਿਆਦਾ ਅੱਡਰੇ ਸਨ, ਪਰ ਉਹ ਉਨ੍ਹਾ ਹੀ ਨਗਰਾਂ ਅਤੇ ਪਿੰਡਾਂ ਵਿਚ ਇਕੱਠੇ ਰਹਿੰਦੇ ਸਨ, ਉਨ੍ਹਾਂ ਹੀ ਘਰ੍ਹਾ ਤੇ ਰਿਹਾਇਸ਼ਗਾਹਾ ਵਿਚ ਆਪਸ ਵਿਚ ਘੁਲਦੇ-ਮਿਲਦੇ ਸਨ।' ਇਸ ਨੂੰ ਵੀ ਕਿਸੇ ਹੱਦ ਤਕ ਅੰਤਰਜਾਤੀ ਵਿਆਹਾਂ ਦੇ ਸੰਕੇਤਕ ਦੇ ਤੌਰ ਤੇ ਲਿਆ ਜਾ ਸਕਦਾ ਹੈ। *ਅੰਤਯਜਾਂ* ਬਾਰੇ, ਪ੍ਰੋਫੈਸਰ ਮਜੂਮਦਾਰ ਲਿਖਦਾ ਹੈ ਕਿ ਜਿਸ ਵੇਲੇ ਮੁੱਢਲੀਆ *ਸਿਮ੍ਰਿਤੀਆਂ* ਰਚੀਆਂ ਗਈਆ ਸਨ, ਉਦੋਂ ਅਛੂਤਾਂ ਨੂੰ *ਅੰਤਯਜ* ਕਿਹਾ ਜਾਂਦਾ ਸੀ, ਅਤੇ ਅੱਗੇ ਕਹਿੰਦਾ ਹੈ ਕਿ ਉਨ੍ਹਾਂ ਦੀਆਂ ਉਪਵੰਡਾਂ ਦੀ ਗਿਣਤੀ ਘਟਦੀ-ਵਧਦੀ ਸੀ, ਕੁਝ ਸੋਮੇ 7 ਅਤੇ ਹੋਰ ਸੋਮੇ 12 ਵੀ ਦੱਸਦੇ ਹਨ। ਅਲ-ਬਿਰੂਨੀ ਉਨ੍ਹਾ ਦਾ ਜ਼ਿਕਰ 'ਸ਼ੂਦਰਾ ਤੋਂ ਮਗਰੋਂ ਕਰਦਾ ਹੈ ਅਤੇ ਅਗਾਂਹ ਕਹਿੰਦਾ ਹੈ ਕਿ ਇਨ੍ਹਾ ਦਾ ਸ਼ੁਮਾਰ ਕਿਸੇ ਵੀ ਜਾਤੀ ਵਿਚ ਨਹੀਂ ਹੁੰਦਾ ਸੀ, ਸਗੋਂ ਸਿਰਫ਼ ਕਿਸੇ ਦਸਤਕਾਰੀ ਜਾ ਪੇਸ਼ੇ ਦੇ ਮੈਂਬਰ ਹੋਣ

ਦੇ ਨਾਤੇ ਹੀ ਇਨ੍ਹਾ ਦੀ ਹੋਂਦ ਸੀ।' ਉਹ ਇਨ੍ਹਾਂ ਨੂੰ ਕੁੰਦੀਕਾਰ, ਮੋਚੀ, ਮਦਾਰੀ, ਟੋਕਰੀ ਅਤੇ ਢਾਲ ਬਣਾਉਣ ਵਾਲਾ, ਮਲਾਹ, ਮਛੇਰਾ, ਜੰਗਲੀ ਜਾਨਵਰਾ ਤੇ ਪੰਛੀਆ ਦਾ ਸ਼ਿਕਾਰੀ ਅਤੇ ਜੁਲਾਹਾ ਆਦਿ ਦੇ ਤੌਰ ਤੇ ਸੂਚੀਬੱਧ ਕਰਦਾ ਹੈ।' ਪ੍ਰੋਫੈਸਰ ਮਜੁਮਦਾਰ ਇਨ੍ਹਾਂ ਦੀ ਰਾਜਕ, ਚਰਮਕਾਰ, ਨਟ ਜਾਂ ਸੈਲੁਸ਼ਿਕ, ਬੁਰੁਦ, ਨਾਵਿਕ, ਕੈਵਰਤ, ਭੀਲ ਤੇ ਕੁਵਿੰਡਕ ਦੇ ਤੌਰ ਤੇ ਸ਼ਨਾਖਤ ਕਰਦਾ ਹੈ, ਅਤੇ ਅਗਾਹ ਕਹਿੰਦਾ ਹੈ ਕਿ ਮੁੱਢਲੇ *ਸਿਮ੍ਰਿਤੀ* ਸਾਹਿਤ ਵਿਚ ਇਨ੍ਹਾਂ ਨੂੰ ਚੰਡਾਲ ਜਾਂ ਅੰਤਯਜ ਸਮਝਿਆ ਜਾਂਦਾ ਸੀ, ਪਰ ਮਨੂੰ ਇਨ੍ਹਾ ਨੂੰ ਸੂਦਰ ਮੰਨਦਾ ਸੀ।

14. ਕਰਮਤੀ (ਪੰਨਾ 57)। ਇਹ ਇਕ ਸੁਗਠਿਤ ਅਤਿਵਾਦੀ ਸੰਪ੍ਰਦਾ ਸੀ ਜੋ ਪਹਿਲਾਂ ਪਹਿਲ ਇਸਮਾਇਲੀ ਲਹਿਰ ਨਾਲ ਜੁੜੀ ਹੋਈ ਜਾਪਦੀ ਸੀ, ਪਰ ਜਿਸ ਦਾ ਮੂਲ ਅਜੇ ਤਕ ਅਸਪੱਸ਼ਟ ਹੈ। ਇਸ ਨੇ ਕੁਝ ਧਾਰਮਿਕ ਸਿੱਧਾਂਤਾਂ ਦੀ ਗੂੜ੍ਹ ਵਿਆਖਿਆ ਉਤੇ ਜੋਰ ਦਿੱਤਾ ਅਤੇ ਇਹ ਕੁਝ ਸਾਮਵਾਦੀ ਝੁਕਾਵਾ ਦਾ ਵਸਫ਼ ਵੀ ਰੱਖਦੀ ਸੀ। ਇਸ ਦੇ ਪੈਰੋਕਾਰਾ ਨੇ, ਜਿਨ੍ਹਾਂ ਨੂੰ ਕੁਝ ਆਧੁਨਿਕ ਲੇਖਕਾਂ ਨੇ 'ਇਸਲਾਮ ਦੇ ਬੋਲਸ਼ੇਵਿਕ' ਆਖਿਆ ਸੀ, ਧਾਰਮਿਕ ਸਹਿਨਸ਼ੀਲਤਾ ਉਤੇ ਜ਼ੋਰ ਦਿੱਤਾ, ਕਰਮਚਾਰੀਆਂ ਅਤੇ ਦਸਤਕਾਰਾ ਨੂੰ ਸੰਘਾਂ ਦੇ ਰੂਪ ਵਿਚ ਸੰਗਠਿਤ ਕੀਤਾ ਅਤੇ ਜਾਇਦਾਦ ਤੇ ਪਤਨੀਆ ਦੀ ਭਾਈਵਾਲੀ ਦੀ ਗੱਲ ਕੀਤੀ।

ਇਕ ਈਰਾਨੀ ਕਿਸਾਨ ਹਮਦਾਨ ਕਰਮਤ ਇਸ ਸੰਪ੍ਰਦਾ ਦਾ ਬਾਨੀ ਸੀ ਅਤੇ ਇਸ ਦੇ ਪੈਰੋਕਾਰਾ ਨੂੰ ਕਰਮਤੀਆ ਦੇ ਤੌਰ ਤੇ ਜਾਣਿਆ ਜਾਣ ਲੱਗ ਪਿਆ ਸੀ। ਇਨ੍ਹਾ ਨੇ 899 ਵਿਚ ਈਰਾਨੀ ਖਾੜੀ ਦੇ ਪੱਛਮੀ ਕਿਨਾਰੇ ਉਤੇ ਇਕ ਰਿਆਸਤ ਕਾਇਮ ਕੀਤੀ ਜਿਹੜੀ ਅੱਬਾਸੀ ਦੇ ਖ਼ਲੀਫ਼ੇ ਲਈ ਲਗਾਤਾਰ ਸਿਰਦਰਦੀ ਦਾ ਬਾਇਸ ਬਣੀ ਰਹੀ। 930 ਵਿਚ ਉਨ੍ਹਾ ਨੇ ਹਮਲਾ ਕਰ ਦਿੱਤਾ ਅਤੇ ਮੱਕਾ ਦੇ ਪਵਿੱਤਰ ਸ਼ਹਿਰ ਉਤੇ ਕਬਜਾ ਕਰ ਲਿਆ ਅਤੇ ਕਾਲੇ ਪੱਥਰ ਨੂੰ ਚੁੱਕ ਕੇ ਲੈ ਗਏ ਜਿਹੜਾ ਵੀਹ ਸਾਲਾ ਮਗਰੋਂ ਫ਼ਾਤਿਮੀ ਖਲੀਫ਼ਾ ਮਨਸੂਰ (946-52) ਦੇ ਹੁਕਮ ਨਾਲ ਵਾਪਸ ਮੋੜਿਆ ਗਿਆ।

ਮਗਰੋਂ ਉਨ੍ਹਾ ਨੇ ਉਪਰਲੇ ਸਿੰਧ ਦੇ ਵਡੇਰੇ ਹਿੱਸੇ ਉਤੇ ਆਪਣਾ ਰਾਜ ਕਾਇਮ ਕਰ ਲਿਆ। ਸੁਲਤਾਨ ਮਹਮੂਦ ਨੇ, (ਜਿਸ ਵਲ ਅਲ-ਬਿਰੂਨੀ ਇਥੇ ਸੰਕੇਤ ਕਰ ਰਿਹਾ ਹੈ) ਉਨ੍ਹਾ ਨੂੰ ਹਰਾਇਆ ਅਤੇ ਦਬਾਇਆ, ਪਰ ਉਸ ਦੀ ਮੌਤ ਮਗਰੋਂ ਉਨ੍ਹਾਂ ਨੇ ਮੁੜ ਪਹਿਲੀ ਹਾਲਤ ਬਹਾਲ ਕਰ ਲਈ, ਅਤੇ 1175 ਵਿਚ ਇਕ ਵਾਰ ਫਿਰ ਸੁਲਤਾਨ ਮੁਇਜ਼ੁੱਦੀਨ ਮੁਹੰਮਦ ਗ਼ੌਰੀ (1173-1206) ਨੂੰ ਉਨ੍ਹਾਂ ਨੂੰ ਦਬਾਉਣਾ ਪਿਆ।

15. ਵਰਾਹਮਿਹਿਰ (ਪੰਨਾ 58)। ਛੇਵੀਂ ਸਦੀ ਏ ਡੀ ਦਾ ਪ੍ਰਸਿੱਧ ਭਾਰਤੀ ਖਗੋਲ-ਵਿਗਿਆਨੀ, ਅਤੇ ਪ੍ਰਸਿੱਧ ਪੁਸਤਕਾਂ *ਪੰਚਸਿੱਧਾਂਤਿਕਾ* ਅਤੇ *ਬ੍ਰਿਹਤ ਸੰਹਿਤਾ* ਦਾ ਲੇਖਕ; ਇਨ੍ਹਾ ਦੋਹਾਂ ਕਿਤਾਬਾਂ ਵਲ ਅਲ-ਬਿਰੂਨੀ ਨੇ ਬਾਰ-ਬਾਰ ਸੰਕੇਤ ਕੀਤਾ ਹੈ। ਮਗਰਲੀ ਕਿਤਾਬ ਜੋਤਿਸ਼ ਬਾਰੇ ਹੈ, ਪਰ ਭਵਨਨਿਰਮਾਣ-ਕਲਾ, ਮੂਰਤਕਾਰੀ, ਬਾਗ਼ਬਾਨੀ, ਰਤਿ-ਸ਼ਾਸਤ੍ਰ ਆਦਿ ਅਨੇਕਾ ਹੋਰ ਵਿਸ਼ਿਆ ਬਾਰੇ ਇਸ ਵਿਚ ਜਾਣਕਾਰੀ ਮੌਜੂਦ ਹੈ। ਐੱਚ. ਕਰਨ ਨੇ ਇਸ ਦਾ *ਬਿਬਲਿਉਥਿਕਾ ਇੰਡੀਕਾ* ਲੜੀ (1864, 1865) ਵਿਚ ਸੰਪਾਦਨ ਕੀਤਾ ਹੈ ਅਤੇ *ਜਰਨਲ ਆਫ਼ ਰਾਇਲ ਏਸ਼ੀਆਟਿਕ ਸੋਸਾਇਟੀ*, ਲੰਡਨ ਨਵੀਂ ਲੜੀ, ਜਿਲਦਾਂ 4-7 ਵਿਚ ਇਸ ਦਾ ਅੰਗਰੇਜ਼ੀ ਵਿਚ ਅਨੁਵਾਦ ਵੀ ਕੀਤਾ ਹੈ।

16. ਵਸੁਕਰ, ਕਸ਼ਮੀਰ-ਨਿਵਾਸੀ, ਜਿਸ ਨੇ ਵੇਦ ਨੂੰ ਲਿਖਤੀ ਜਾਮਾ ਪਹਿਨਾਇਆ (ਪੰਨਾ 63)। ਦਸਵੀਂ ਤੇ ਗਿਆਰ੍ਹਵੀਂ ਸਦੀ ਵਿਚ ਵੇਦ ਦੇ ਲਿਖਤੀ ਰੂਪ ਗ੍ਰਹਿਣ ਕਰਨ ਬਾਰੇ ਇਹ ਸੰਕੇਤ ਬੜਾ ਮਹੱਤਵਪੂਰਨ ਹੈ। ਇਹ ਬੜੇ ਹੀ ਅਫ਼ਸੋਸ ਦੀ ਗੱਲ ਹੈ ਕਿ ਇਸ ਰਚਨਾ ਦੀ ਕੋਈ ਵੀ ਪ੍ਰਤੀ ਬਚ ਨਹੀਂ ਸਕੀ।

16ਏ. ਪੁਰਾਣ (ਪੰਨਾ 65)। *ਪੁਰਾਣ* ਸ਼ਬਦ ਦਾ ਅਰਥ ਹੈ ਪ੍ਰਾਚੀਨ। ਸਾਹਿਤ ਦੀ ਇਕ ਸ਼੍ਰੇਣੀ ਹੋਣ ਦੇ ਨਾਤੇ ਇਹ ਪ੍ਰਾਚੀਨ ਧਾਰਮਿਕ ਕਵਿਤਾਵਾਂ ਹਨ, ਅਤੇ ਨਿਜੰਧਰੀ ਕਥਾਵਾਂ ਅਤੇ ਧਾਰਮਿਕ ਹਦਾਇਤਾਂ ਦਾ ਪੁਲੰਦਾ ਵੀ ਹਨ। ਵਸਤੂ-ਸਾਮੱਗ੍ਰੀ ਦੇ ਪੱਖੋਂ ਇਹ ਮੂਲ ਰੂਪ ਵਿਚ ਉਤਪਤੀਆਂ ਦੀ ਕਿਤਾਬ ਸਨ, ਜਿਹਾ ਕਿ ਇਨ੍ਹਾਂ ਦੇ ਪੰਜ ਖਾਸ ਲੱਛਣਾਂ ਤੋਂ ਸਪੱਸ਼ਟ ਹੋ ਜਾਦਾ ਹੈ, ਅਰਥਾਤ ਸਿਰਜਣਾ, ਪੁਨਰ-ਸਿਰਜਣਾ, ਦੇਵਤਿਆਂ ਤੇ ਰਿਸ਼ੀਆਂ ਦੀਆ ਬੰਸਾਵਲੀਆ, ਚਾਰ ਪ੍ਰਧਾਨ *ਯੁਗ*, ਅਤੇ ਬਾਦਸ਼ਾਹਾ ਦੀ ਬੰਸਾਵਲੀ। ਆਪਣੇ ਮੌਜੂਦਾ ਰੂਪ ਵਿਚ ਇਹ ਪਾਠ, ਏ.ਐਲ. ਬਾਸ਼ਮ ਅਨੁਸਾਰ (*ਦ ਵੰਡਰ ਦੈਟ ਵਾਜ਼ ਇੰਡੀਆ*, ਪੇਪਰਬੈਕ ਸੰਸਕਰਣ, 1967, ਪੰਨਾ 301) ਗੁਪਤਾ ਕਾਲ (319-550 ਏ.ਡੀ) ਤੋਂ ਪਰ੍ਹਾ ਨਹੀਂ ਜਾਂਦੇ, ਪਰ ਇਨ੍ਹਾਂ ਦੀ ਨਿਜੰਧਰੀ ਸਾਮੱਗ੍ਰੀ ਕਾਫ਼ੀ ਪੁਰਾਣੀ ਹੈ।

ਅਲ-ਬਿਰੂਨੀ ਅਠਾਰਾ ਪੁਰਾਣਾਂ ਦੇ ਨਾਵਾਂ ਦੀ ਸੂਚੀ ਦਿੰਦਾ ਹੈ ਜਿਵੇਂ ਕਿ ਉਸ ਨੇ ਸੁਣੇ ਤੇ ਲਿਖੇ ਸਨ, ਅਤੇ ਅਠਾਰਾਂ ਪੁਰਾਣਾਂ ਦੇ ਨਾਂਵਾ ਦੀ ਹੀ ਇਕ ਵੱਖਰੀ ਹੋਰ ਸੂਚੀ ਪੇਸ਼ ਕਰਦਾ ਹੈ, ਜੋ ਉਸ ਨੂੰ *ਵਿਸ਼ਨੂੰ-ਪੁਰਾਣ* ਵਿਚੋਂ ਪੜ੍ਹ ਕੇ ਸੁਣਾਏ ਗਏ ਸਨ। ਉਹ ਅਗਾਹ ਆਖਦਾ ਹੈ ਕਿ ਇਨ੍ਹਾ ਵਿਚੋਂ ਸਿਰਫ਼ ਮਤ੍ਸਯ, ਆਦਿੱਤ ਅਤੇ ਵਾਯੂ-ਪੁਰਾਣ ਦੇ ਕੁਝ ਹਿੱਸੇ ਹੀ ਉਸ ਨੇ ਦੇਖੇ ਹਨ।

17. *ਸਮ੍ਰਿਤੀ* (ਪੰਨਾ 65)। *ਸਿਮ੍ਰਿਤੀ* (ਯਾਦਦਾਸ਼ਤ, ਜਾਂ ਪਰੰਪਰਾ) ਧਾਰਮਿਕ ਸਾਹਿਤ ਦੀ ਇਕ ਸ਼੍ਰੇਣੀ ਹੈ ਜਿਸ ਵਿਚ ਨਿਯਮ-ਪੁਸਤਕਾਂ ਸ਼ਾਮਲ ਹਨ। ਇਨ੍ਹਾ ਵਿਚੋਂ ਸਭ ਤੋਂ ਵਧੇਰੇ ਪ੍ਰਸਿੱਧ *ਮਨੂ-ਸਿਮ੍ਰਿਤੀ* (ਮਨੂ ਦੀ ਨਿਯਮ-ਪੁਸਤਕ) ਹੈ, ਜਿਹੜੀ ਦੂਜੀ ਤੋਂ ਤੀਜੀ ਸਦੀ ਏ.ਡੀ ਵਿਚ ਆਪਣੇ ਅੰਤਿਮ ਰੂਪ ਵਿਚ ਰਚੀ ਗਈ। ਤਾਂ ਵੀ, ਅਲ-ਬਿਰੂਨੀ ਇਥੇ *ਸਿਮ੍ਰਿਤੀ* ਦਾ ਇਕ ਖ਼ਾਸ ਕਿਤਾਬ ਦੇ ਤੌਰ ਤੇ ਜ਼ਿਕਰ ਕਰਦਾ ਹੈ, ਜਿਸ ਵਿਚ 'ਰੱਬੀ ਹੁਕਮ ਅਤੇ ਵਰਜਨਾਵਾ ਹਨ।'

ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਅਲ-ਬਿਰੂਨੀ ਦੁਆਰਾ ਦਿੱਤੀ ਗਈ *ਸਿਮ੍ਰਿਤੀ* ਪੁਸਤਕਾਂ ਦੀ ਸੂਚੀ ਇਕ ਪੱਖ ਤੋਂ ਬਹੁਤ ਮਹੱਤਵਪੂਰਨ ਹੈ। ਇਸ ਵਿਚ ਕੁਝ ਲਘੂ *ਸਿਮ੍ਰਿਤੀਆਂ* ਦੇ ਨਾਮ ਵੀ ਹਨ, ਜਿਵੇਂ ਅਤ੍ਰੀ, ਹਰਿਤ ਅਤੇ ਦਕਸ਼। ਇਸ ਨਾਲ ਸਾਨੂੰ ਇਨ੍ਹਾਂ ਦੇ ਰਚੇ ਜਾਣ ਦੇ ਸਮੇਂ ਦੀ ਹੇਠਲੀ ਕਾਲ-ਸੀਮਾ ਨੂੰ ਨਿਰਧਾਰਿਤ ਕਰਨ ਵਿਚ ਮਦਦ ਮਿਲ ਸਕਦੀ ਹੈ। ਉਹ ਲਿਖਿਤ ਅਤੇ ਸੰਖ (ਨੰਬਰ 14 ਤੇ 15, ਪੰਨਾ 67) ਨੂੰ ਦੋ ਵੱਖਰੀਆਂ ਕਿਤਾਬਾਂ ਦੇ ਤੌਰ ਤੇ ਸੂਚੀਬੱਧ ਕਰਦਾ ਹੈ, ਪਰ ਇਹ ਇਕ ਹਨ—*ਸੰਖ-ਲਿਖਿਤਾ*।

17ਏ. ਗੌੜ ਸੰਨਿਆਸੀ (ਪੰਨਾ 65)। ਅਲ-ਬਿਰੂਨੀ ਖ਼ਾਸ ਤੌਰ ਤੇ ਮਹਾਨ ਸ਼ੰਕਰਾਚਾਰੀਆ ਦੇ ਅਧਿਆਪਕ ਗੌੜਪਦ ਦੇ ਨਾਮ ਦਾ ਜ਼ਿਕਰ ਨਹੀਂ ਕਰਦਾ, ਪਰ ਜ਼ਖਾਓ ਸੁਝਾਉ ਦਿੰਦਾ ਹੈ ਕਿ ਇਥੇ ਵਰਣਿਤ ਗੌੜ ਸੰਨਿਆਸੀ ਨੂੰ ਗੌੜਪਦ ਨਾਲ ਸਮਰੂਪ ਸਮਝਿਆ ਜਾ ਸਕਦਾ ਹੈ।

ਅਲ-ਬਿਰੂਨੀ ਵਲੋਂ ਸ਼ੰਕਰਾਚਾਰੀਆ ਵਲ ਕਿਸੇ ਕਿਸਮ ਦੇ ਵੀ ਸੰਕੇਤ ਦੀ ਅਣਹੋਂਦ ਹੈਰਾਨ ਕਰਨ ਵਾਲੀ ਹੈ।

18. ਕਪਿਲ ਦੁਆਰਾ ਰਚਿਤ *ਨਿਆਂਭਾਸ* (ਪੰਨਾ 66)। ਜ਼ਖਾਓ ਲਿਖਦਾ ਹੈ ਕਿ ਉਹ ਅਰਬੀ ਪਾਠ ਵਿਚ ਇਸ ਸ਼ਬਦ ਦੇ ਲਿਪੀਅੰਤਰਣ ਬਾਰੇ ਪੂਰੀ ਤਰ੍ਹਾਂ ਨਿਸਚੇਵਾਨ ਨਹੀਂ, ਜਿਥੇ ਇਹ *ਨੇਭਾਸ਼* ਵਰਗਾ ਦਿਸਦਾ ਹੈ। ਉਹ ਇਹ ਵੀ ਲਿਖਦਾ ਹੈ ਕਿ ਪੁਸਤਕ ਵਿਚਲੀ ਵਸਤੂ-ਸਾਮੱਗ੍ਰੀ ਦਾ ਗੌਤਮ ਦੇ *ਨਿਆਇਦਰਸ਼ਨ* ਨਾਲ ਕੋਈ ਸੰਬੰਧ ਨਹੀਂ ਜੁੜਦਾ, ਪਰ ਇਹ ਜੇਮਿਨੀ ਦੇ *ਮੀਮਾਂਸਾ* ਦਰਸ਼ਨ ਨਾਲ ਮੇਲ ਖਾਂਦੀ ਹੈ ਜਿਸ ਦੇ ਨਾਮ ਦਾ ਜ਼ਿਕਰ ਥੋੜ੍ਹਾ ਕੁ ਮਗਰੋਂ ਕੀਤਾ ਗਿਆ ਹੈ।

*ਨਿਆਇ* ਹਿੰਦੂ ਦਰਸਨ ਦੇ ਛੇ ਪਰੰਪਰਾਗਤ ਸਕੂਲਾਂ ਵਿਚੋਂ ਇਕ ਹੈ, ਜਿਸ ਦਾ ਮੁੱਖ ਦਸਤਾਵੇਜ਼ ਅਕਸ਼ਪਦ ਗੌਤਮ (ਚੌਥੀ ਸਦੀ ਏ.ਡੀ) ਦਾ ਲਿਖਿਆ *ਨਿਆਇਸੂਤਰ* ਹੈ। ਇਸ ਉਤੇ ਸੋਲ੍ਹਵੀਂ ਸਦੀ ਦੇ ਇਕ ਹੋਰ ਵਿਦਵਾਨ ਵਲੋਂ ਟੀਕਾ ਤਿਆਰ ਕੀਤਾ ਗਿਆ ਸੀ ਅਤੇ ਇਸ ਟੀਕੇ ਨੂੰ *ਨਿਆਇਭਾਸ਼* ਆਖਦੇ ਹਨ। ਇਸ ਭਾਸ਼ ਦੇ ਲੇਖਕ ਦਾ ਕੋਈ ਥਹੁ ਪਤਾ ਨਹੀਂ, ਪਰ ਅਲ-ਬਿਰੂਨੀ ਇਥੇ ਦੱਸਦਾ ਹੈ ਕਿ ਇਹ ਕਪਿਲ ਦਾ ਲਿਖਿਆ ਹੋਇਆ ਹੈ।

19. *ਮੀਮਾਂਸਾ* (ਪੰਨਾ 66) (ਛਾਣਬੀਣ)। ਜੇਮਿਨੀ ਰਿਸ਼ੀ ਦੁਆਰਾ ਸਥਾਪਿਤ ਇਕ ਵਿਚਾਰ-ਪ੍ਰਣਾਲੀ। ਇਸ ਦਾ ਮੂਲ ਮਕਸਦ ਵੇਦ ਦੀ ਵਿਆਖਿਆ ਕਰਨਾ ਸੀ ਜਿਸ ਨੂੰ ਆਦਿਕਾਲੀਨ ਅਤੇ ਅਲੌਕਿਕ ਸਮਝਿਆ ਜਾਂਦਾ ਹੈ। ਵੇਦਾਂ ਵਿਚੋਂ ਵਿਉੱਤਪਤ *ਮੀਮਾਂਸਾ* ਦਰਸ਼ਨ ਦੇ ਦੋ ਸਕੂਲ ਹਨ। ਇਕ ਨੂੰ *ਪੂਰਵ ਮੀਮਾਂਸਾ* ਦੇ ਨਾਮ ਨਾਲ ਜਾਣਿਆ ਜਾਂਦਾ ਹੈ ਜਿਹੜਾ ਵੇਦਿਕ ਰੀਤੀ-ਅਧਿਆਤਮਕ ਪੱਖ ਉਤੇ ਧਿਆਨ ਕੇਂਦਰਿਤ ਕਰਦਾ ਹੈ।

ਇਥੇ ਅਲ-ਬਿਰੂਨੀ ਪਹਿਲੇ ਵਲ ਸੰਕੇਤ ਕਰ ਰਿਹਾ ਹੈ। ਜੇਮਿਨੀ ਦੁਆਰਾ ਰਚਿਤ *ਪੂਰਵ ਮੀਮਾਂਸਾ ਸੂਤਰ* ਚੌਥੀ ਪੰਜਵੀਂ ਸਦੀ ਏ.ਡੀ. ਦੀ ਰਚਨਾ ਹੈ।

20. *ਲੋਕਾਯਤ* ਪੁਸਤਕ (ਪੰਨਾ 66)। ਜ਼ਖਾਓ ਲਿਖਦਾ ਹੈ ਕਿ ਵਿਚਾਰ ਦਾ ਲੋਕਾਇਤ ਸਕੂਲ *ਬ੍ਰਹਸਪਤਸੂਤਰ* ਦੇ ਲੇਖਕ ਬ੍ਰਿਹਸਪਤੀ ਦੁਆਰਾ ਸਥਾਪਿਤ ਕੀਤਾ ਗਿਆ ਸੀ। ਇਸ ਦੇ ਪੈਰੋਕਾਰ ਪਦਾਰਥਵਾਦੀ ਚਿੰਤਕ ਸਨ ਜਿਹੜੇ ਪਦਾਰਥਕ ਸਰੀਰ ਅਤੇ ਇਸ ਦੀਆਂ ਲੋੜਾਂ ਤੋਂ ਕਿਸੇ ਵੀ ਸ੍ਵੈ ਜਾਂ ਹੋਂਦ ਨੂੰ ਨਹੀਂ ਮੰਨਦੇ ਸਨ। ਉਨ੍ਹਾਂ ਦਾ ਵਿਸ਼ਵਾਸ ਸੀ ਕਿ ਸਿਰਫ਼ ਪ੍ਰਤੱਖਣ ਹੀ ਸਬੂਤ ਜਾਂ ਗਿਆਨ ਦਾ ਸੋਮਾ ਹੈ। ਅਲ-ਬਿਰੂਨੀ, ਜਿਹੜਾ ਇਸ ਸ਼ਬਦ ਨੂੰ ਕਿਸੇ ਕਿਤਾਬ ਦੇ ਨਾਮ ਵਜੋਂ ਵਰਤ ਰਿਹਾ ਹੈ, ਇਸ ਸਕੂਲ ਦੇ ਕਿਸੇ ਲੇਖਕ ਦੀ ਕੋਈ ਕਿਤਾਬ ਵਲ ਸੰਕੇਤ ਕਰ ਰਿਹਾ ਪ੍ਰਤੀਤ ਹੁੰਦਾ ਹੈ।

20ਏ. *ਅਗੱਸਤਮਤ* ਪੁਸਤਕ (ਪੰਨਾ 66)। ਦੋ ਕਿਤਾਬਾਂ ਹਨ ਜਿਨ੍ਹਾਂ ਦੇ ਸਿਰਲੇਖਾਂ ਦੇ ਮੁੱਢ ਵਿਚ ਅਗੱਸਤ ਅਗੇਤਰ ਲੱਗਾ ਹੋਇਆ ਹੈ। ਪਹਿਲੀ ਅਗੱਸਤ-ਸੁਤਵੇਸ਼ਨਾ-ਸੰਵਦਾ ਭਗਤੀ ਸਕੂਲ ਦੀ ਰਾਮਾਈ ਸੰਪ੍ਰਦਾ ਨਾਲ ਜੁੜੀ ਕਿਰਤ ਹੈ ਜਿਹੜੀ ਛੇਵੀਂ ਅਤੇ ਦਸਵੀਂ ਸਦੀ ਦੇ ਸਮੇਂ ਨਾਲ ਜੁੜੀ ਹੋਈ ਹੈ। ਦੂਜੀ ਪੁਸਤਕ *ਅਗੱਸਤਸੂਤਰ* ਹੈ ਜਿਹੜੀ *ਦੇਵੀ ਭਗਵਤ* ਸਹਿਤ ਸ਼ਾਕਤ ਸਕੂਲ ਦੀ ਸੰਪ੍ਰਦਾ ਦਾ ਮੁੱਖ ਦਸਤਾਵੇਜ਼ ਹੈ ਜਿਹੜੀ ਸ਼੍ਰੋਮਣੀ ਦੇਵੀ-ਮਾਤਾ ਦੇਵੀ ਪ੍ਰਤਿ ਪੂਰਨ ਸ਼ਰਧਾ ਰਾਹੀਂ ਮੁਕਤੀ ਭਾਲਦੀ ਹੈ। ਇਸ ਸੰਪ੍ਰਦਾ ਨੂੰ ਮੁੱਢਲੇ ਮੱਧਕਾਲੀਨ ਸਮਿਆਂ

ਦੇ ਮਗਰਲੇ ਅੱਧ ਨਾਲ ਜੋੜਿਆ ਜਾ ਸਕਦਾ ਹੈ। ਇਥੇ ਇਹ ਸਪੱਸ਼ਟ ਨਹੀਂ ਕਿ ਅਲ-ਬਿਰੂਨੀ ਇਨ੍ਹਾਂ ਦੋ ਕਿਤਾਬਾ ਵਲ ਸੰਕੇਤ ਕਰ ਰਿਹਾ ਹੈ ਜਾਂ ਕਿਸੇ ਹੋਰ ਕਿਤਾਬ ਵਲ।

21. ਪਾਣਿਨੀ (ਪੰਨਾ 69)। ਚੌਥੀ ਸਦੀ ਈਸਾ ਪੂਰਵ ਦੇ ਪ੍ਰਸਿੱਧ ਭਾਰਤੀ ਵਿਆਕਰਣਕਾਰ ਅਤੇ ਮਹਾਨ ਸੰਸਕ੍ਰਿਤ ਵਿਆਕਰਣ *ਅਸ਼ਟਾਧਯਾਯੀ* (ਅੱਠ ਅਧਿਆਇ) ਦੇ ਲੇਖਕ ਦਾ ਨਾਮ।

22. ਅਬੁਲ ਅਸਵਦ ਅਦੁਏਲੀ (ਪੰਨਾ 70)। ਸਾਹਿਤਿਕ ਪਰੰਪਰਾ ਅਨੁਸਾਰ ਅਰਬੀ ਵਿਆਕਰਣ ਦਾ ਮੋਢੀ। ਉਸ ਦੀ ਮੌਤ 681 ਵਿਚ ਹੋਈ।

23. *ਸਿੰਧਹਿੰਦ* (ਪੰਨਾ 77)। ਅਲ-ਬਿਰੂਨੀ ਲਿਖਦਾ ਹੈ ਕਿ ਹਿੰਦੁਸਤਾਨੀ ਲੋਕ ਖਗੋਲ-ਵਿਗਿਆਨ ਦੀ ਹਰ ਪ੍ਰਮਾਣਿਕ ਕਿਰਤ ਨੂੰ ਸਿੱਧਾਤ ਆਖਦੇ ਹਨ। ਅਜਿਹੀ ਇਕ ਕਿਰਤ ਬ੍ਰਹਮਗੁਪਤ ਦੇ *ਬ੍ਰਹਮ-ਸਿੱਧਾਂਤ* (ਟਿੱਪਣੀ ਨੰਬਰ) 25 ਹੇਠਾਂ ਹੈ) ਦਾ ਅਰਬੀ ਵਿਚ ਅਨੁਵਾਦ ਫ਼ਜ਼ਾਰੀ ਨੇ ਖਲੀਫ਼ਾ ਮਨਸੂਰ (754-75) ਦੇ ਹੁਕਮ ਨਾਲ ਕੀਤਾ ਸੀ ਅਤੇ ਇਸ ਨੂੰ *ਸਿੰਦਹਿੰਦ* ਆਖਿਆ ਗਿਆ ਸੀ। ਇਹ ਪ੍ਰਾਚੀਨਤਮ ਕਿਰਤ ਸੀ ਜਿਸ ਨੇ ਭਾਰਤੀ ਖਗੋਲ-ਵਿਗਿਆਨ ਨਾਲ ਅਰਬੀ ਲੋਕਾ ਦੀ ਜਾਣਪਛਾਣ ਕਰਵਾਈ।

24. ਪੌਲਿਸ ਅਤੇ ਪੁਲਿਸ (ਪੰਨਾ 77)। ਅਲ-ਬਿਰੂਨੀ ਇਹ ਦੋ ਨਾਮ ਦੋ ਵੱਖੋ-ਵਖਰੇ ਬੰਦਿਆ ਲਈ ਇਸਤੇਮਾਲ ਕਰਦਾ ਹੈ। ਪਹਿਲਾ ਇਕ ਯੂਨਾਨੀ ਸੀ, ਅਤੇ ਖਗੋਲ-ਵਿਗਿਆਨ ਉਤੇ ਇਕ ਕਿਤਾਬ *ਪੌਲਿਸ਼ ਸਿੱਧਾਂਤ* ਦਾ ਲੇਖਕ ਸੀ। ਉਸ ਦੀ ਸਨਾਖਤ ਅਲੈਗਜ਼ੈਂਡ੍ਰੀਆ ਦੇ ਕਲਾਸਕੀ ਖਗੋਲ-ਵਿਗਿਆਨੀ ਪਾਲ ਨਾਲ ਮੇਲੀ ਗਈ ਹੈ। ਦੂਜਾ ਉਸ ਦੀ ਕਿਤਾਬ ਦਾ ਵਿਆਖਿਆਤਾ ਸੀ।

25. ਬ੍ਰਹਮਗੁਪਤ (ਪੰਨਾ 77)। ਇਕ ਪ੍ਰਸਿੱਧ ਭਾਰਤੀ ਖਗੋਲ-ਵਿਗਿਆਨੀ ਅਤੇ ਗਣਿਤ-ਸ਼ਾਸਤ੍ਰੀ, ਜਿਹੜਾ ਸੱਤਵੀ ਸਦੀ ਏ.ਡੀ ਵਿਚ ਵਿਗਸਿਆ। ਖਗੋਲ-ਵਿਗਿਆਨ ਉਤੇ ਉਸ ਦੀ ਕਾਫ਼ੀ ਜਾਣੀ-ਪਛਾਣੀ ਕਿਤਾਬ *ਬ੍ਰਹਮਸਿੱਧਾਂਤ* ਨੂੰ ਆਂਸਿਕ ਤੌਰ ਤੇ ਅਲ-ਬਿਰੂਨੀ ਨੇ ਅਰਬੀ ਵਿਚ ਤਰਜਮਾਇਆ ਸੀ (ਪੰਨਾ 70) ਅਤੇ ਜਿਸਨੇ ਇਸ ਕਿਤਾਬ ਦੀ ਵਸਤੂ-ਸਾਮੱਗ੍ਰੀ ਦਾ ਬਿਉਰਾ ਵੀ ਦਿੱਤਾ ਸੀ। ਉਹ ਬ੍ਰਹਮਗੁਪਤ ਦੀ ਇਕ ਹੋਰ ਕਿਰਤ ਵਲ ਇਸ਼ਾਰਾ ਕਰਦਾ ਹੈ ਜਿਸ ਨੂੰ *ਖੰਡਖਾਦਿਅਕ* ਆਖਦੇ ਸਨ, ਜਿਹੜੀ ਅਰਬੀ ਲੋਕਾਂ ਵਿਚ *ਅਲ-ਅਰਕੰਦ* ਦੇ ਤੌਰ ਤੇ ਜਾਣੀ ਜਾਦੀ ਸੀ (ਪੰਨਾ 204)। ਇਸ ਬਾਰੇ ਇਕ ਟੀਕਾ ਵੀ ਸੀ ਜਿਸ ਨੂੰ *ਖੰਡਖਾਦਿਅਕ ਤਿੱਪ* ਆਖਿਆ ਜਾਂਦਾ ਸੀ, ਜਿਸ ਨੂੰ ਅਲ-ਬਿਰੂਨੀ ਨੇ ਬਲਭਦ੍ਰ ਦਾ ਕੰਮ ਸਮਝਿਆ ਸੀ। ਇਹ ਗੱਲ ਵੀ ਧਿਆਨ ਦੇਣ ਵਾਲੀ ਹੈ ਕਿ ਅਲ-ਬਿਰੂਨੀ ਇਕ ਕਿਤਾਬ ਵਲ ਸੰਕੇਤ ਕਰਦਾ ਹੈ, ਜਿਹੜੀ ਉਸ ਨੇ ਇਕ ਕਸ਼ਮੀਰੀ ਸਵਯਬਲ (?) ਲਈ ਲਿਖੀ ਸੀ, ਜਿਸ ਦਾ ਸਿਰਲੇਖ ਉਹ *ਅਰਬੀ ਖੰਡਖਾਦਿਅਕ* ਦਿੰਦਾ ਹੈ (ਪੰਨਾ 282)।

ਅਲ-ਬਿਰੂਨੀ 'ਗਿਆਨ ਦੀ ਵਿਸ਼ਾਲਤਾ ਅਤੇ ਬੁੱਧੀ ਦੇ ਤਿੱਖੇਪਨ' ਕਰਕੇ ਬ੍ਰਹਮਗੁਪਤ ਦੀ ਤਾਰੀਫ਼ ਕਰਦਾ ਹੈ, ਅਤੇ ਉਸ ਨੂੰ 'ਹਿੰਦੂ ਖਗੋਲ-ਵਿਗਿਆਨੀਆ ਵਿਚੋਂ ਅਤਿਅੰਤ ਮਾਣਯੋਗ' ਆਖਦਾ ਹੈ ਅਨਪੜ੍ਹ ਪੁਜਾਰੀਆਂ ਨੂੰ ਪਤਿਆਉਣ ਲਈ ਕੁਝ ਉਨ੍ਹਾਂ ਵਿਗਿਆਨਿਕ ਸਚਾਈਆ ਨਾਲ ਸਮਝੌਤਾ ਕਰਨ ਕਰਕੇ, ਜਿਨ੍ਹਾਂ ਬਾਰੇ ਉਹ ਕਾਇਲ ਸੀ, ਉਹ ਉਸ ਦੀ ਆਲੋਚਨਾ ਵੀ

ਕਰਦਾ ਹੈ। ਅਲ-ਬਿਰੂਨੀ ਅਗਾਂਹ ਕਹਿੰਦਾ ਹੈ ਕਿ ਬ੍ਰਹਮਗੁਪਤ ਨੂੰ ਅਜਿਹਾ ਸ਼ਾਇਦ ਇਸ ਲਈ ਕਰਨਾ ਪਿਆ ਕਿਉਂਕਿ ਕੋਈ ਸਖਤ ਮਜਬੂਰੀ ਸੀ ਅਤੇ ਉਹ ਸੁਕਰਾਤ ਵਾਲੀ ਹੋਣੀ ਤੋਂ ਬਚਣਾ ਚਾਹੁੰਦਾ ਸੀ। (ਪੰਨਾ 230)। ਇਕ ਹੋਰ ਸਿਰਕੱਢ ਖਗੋਲ-ਵਿਗਿਆਨੀ ਆਰੀਆਭੱਟ ਦੇ ਖਿਲਾਫ਼ ਗੁਸਤਾਖ਼ ਲਫ਼ਜ਼ਾਂ ਦੀ ਵਰਤੋਂ ਕਰਨ ਲਈ ਵੀ ਉਹ ਉਸ ਦੀ ਨਿਖੇਧੀ ਕਰਦਾ ਹੈ। (ਪੰਨਾ 186)।

26. ਆਰਯਭੱਟ (ਪੰਨਾ 79)। ਪੰਜਵੀਂ ਸਦੀ ਏ.ਡੀ. ਦਾ ਪ੍ਰਸਿੱਧ ਭਾਰਤੀ ਖਗੋਲ-ਵਿਗਿਆਨੀ। ਹਿਸਾਬ ਨੂੰ ਇਕ ਵਿਲੱਖਣ ਵਿਸ਼ੇ ਦੇ ਤੌਰ ਤੇ ਚਰਚਾ ਦਾ ਮਜ਼ਮੂਨ ਬਣਾਉਣ ਵਾਲਾ ਉਹ ਪਹਿਲਾ ਸ਼ਖਸ ਸੀ; ਇਸ ਖੇਤਰ ਵਿਚ ਉਸ ਦੀ ਅਤਿ ਮਾਅਨੀਖੇਜ ਦੇਣ ਦਸ਼ਮਲਵ ਸਥਾਨ-ਮੁੱਲ ਪ੍ਰਬੰਧ ਉਤੇ ਆਧਾਰਿਤ ਚਿੰਨ੍ਹਅੰਕਣ ਪ੍ਰਬੰਧ ਹੈ। ਉਸ ਦੀ ਕਾਫ਼ੀ ਜਾਣੀ-ਪਛਾਣੀ ਰਚਨਾ *ਆਰੀਆਭੱਟੀਆ* 499 ਏ.ਡੀ. ਵਿਚ ਲਿਖੀ ਗਈ ਸੀ। ਐੱਚ. ਕਰਨ ਨੇ ਵਿਆਖਿਆ ਸਹਿਤ ਇਸ ਦਾ ਸੰਪਾਦਨ ਕੀਤਾ ਹੈ (ਲੀਡਨ, 1974) ਅਤੇ ਜਿਆਦਾ ਹੁਣ ਦੇਂ ਸਮੇਂ ਵਿਚ ਪੰਡਿਤ ਬਲਦੇਵ ਮਿਸ਼ਰਾ ਨੇ ਸੰਸਕ੍ਰਿਤ ਅਤੇ ਹਿੰਦੀ ਵਿਚ ਵਿਆਖਿਆ ਸਹਿਤ ਸੰਪਾਦਨ ਕੀਤਾ ਹੈ (ਬਿਹਾਰ ਰਿਸਰਚ ਸੋਸਾਇਟੀ, ਪਟਨਾ ਦੁਆਰਾ 1966 ਵਿਚ ਪ੍ਰਕਾਸ਼ਿਤ)। ਅਲ-ਬਿਰੂਨੀ ਲਿਖਦਾ ਹੈ ਕਿ ਉਸ ਨੇ ਉਸ ਦੀ ਕੋਈ ਵੀ ਰਚਨਾ ਨਹੀਂ ਦੇਖੀ, ਪਰ ਬ੍ਰਹਮ-ਗੁਪਤ ਦੁਆਰਾ ਦਿੱਤੀਆਂ ਗਈਆ ਟੂਕਾਂ ਦੇ ਜ਼ਰੀਏ ਉਹ ਉਸ ਤੋਂ ਵਾਕਿਫ਼ ਸੀ।

ਆਰੀਆਭੱਟ ਦਾ ਵਿਚਾਰ ਸੀ ਕਿ ਧਰਤੀ ਇਕ ਗੋਲਾ ਹੈ ਅਤੇ ਇਹ ਆਪਣੇ ਧੁਰੇ ਉਤੇ ਘੁੰਮਦੀ ਹੈ। ਉਸ ਨੇ ਗ੍ਰਹਿਣਾਂ ਦੀ ਪਰੰਪਰਾਗਤ ਵਿਆਖਿਆ ਦੀ ਆਲੋਚਨਾ ਕੀਤੀ, ਅਤੇ ਇਹ ਸਮਝਾਇਆ ਕਿ 'ਚੰਦ੍ਰ-ਗ੍ਰਹਿਣ ਚੰਦ ਦਾ ਧਰਤੀ ਦੇ ਪਰਛਾਵੇਂ ਉਹਲੇ ਹੋਣ, ਅਤੇ ਸੂਰਜ-ਗ੍ਰਹਿਣ ਚੰਦ ਦੇ ਸੂਰਜ ਨੂੰ ਸਾਡੇ ਤੋਂ ਲੁਕੋਣ ਅਤੇ ਕੱਜਣ ਕਰਕੇ ਲੱਗਦਾ ਹੈ' (ਪੰਨਾ 228)। ਇਨ੍ਹਾਂ ਵਿਚਾਰਾ ਕਰਕੇ ਬ੍ਰਹਮਗੁਪਤ ਨੇ ਉਸ ਦੀ ਤਿੱਖੀ ਆਲੋਚਨਾ ਕੀਤੀ (ਪੰਨੇ 186, 229)।

ਇਹ ਗੱਲ ਧਿਆਨ ਦੇਣ ਵਾਲੀ ਹੈ ਕਿ ਅਲ-ਬਿਰੂਨੀ ਆਰੀਆਭੱਟ ਨਾਮ ਵਾਲੇ ਦੋ ਵੱਖਰੇ ਵਿਅਕਤੀਆਂ ਵਲ ਇਸ਼ਾਰਾ ਕਰਦਾ ਹੈ। ਉਹ ਉਨ੍ਹਾ ਦਾ 'ਵੱਡਾ ਆਰੀਆਭੱਟ; ਅਤੇ 'ਕੁਸੁਮਪੁਰ ਦਾ ਆਰੀਆਭੱਟ' ਦੇ ਤੌਰ ਤੇ ਵਰਣਨ ਕਰਦਾ ਹੈ ਜਿਹੜਾ ਵੱਡੇ ਆਰੀਆਭੱਟ ਦੀ ਵਿਚਾਰ-ਪ੍ਰਣਾਲੀ ਨਾਲ ਹੀ ਜੁੜਿਆ ਸੀ (ਪੰਨੇ 126,184)। ਦੂਜਾ ਆਰੀਆਭੱਟ ਨਤਫ਼ (?) ਨਾਮੀ ਇਕ ਕਿਤਾਬ ਦਾ ਲੇਖਕ ਸੀ ਅਤੇ ਇਕ ਹੋਰ ਕਿਤਾਬ ਦਾ ਰਚੇਤਾ ਵੀ ਸੀ ਜਿਸ ਦਾ ਟੀਕਾ ਬਲਭਦ੍ਰ ਨੇ ਤਿਆਰ ਕੀਤਾ ਸੀ।

27. ਚਰਕ (ਪੰਨਾ 81)। ਚਰਕ *ਸੰਹਿਤਾ* ਦਾ ਇਹ ਲੇਖਕ ਕੁਸ਼ਾਨ ਹੁਕਮਰਾਨ ਕਨਿਸ਼ਕ (ਪਹਿਲੀ ਸਦੀ ਏ.ਡੀ.) ਦਾ ਦਰਬਾਰੀ ਵੈਦ ਸੀ। ਚਰਕ ਦੀ ਰਚਨਾ ਨੂੰ ਪ੍ਰਾਚੀਨ ਭਾਰਤੀ ਔਸ਼ਧੀ-ਵਿਗਿਆਨ ਦੀਆਂ ਬੁਨਿਆਦੀ ਪੁਸਤਕਾ ਵਿਚੋਂ ਇਕ ਸਮਝਿਆ ਜਾਂਦਾ ਹੈ। ਅਲ-ਬਿਰੂਨੀ ਇਸ ਰਚਨਾ ਦੇ ਅਰਬੀ ਭਾਸ਼ਾ ਵਿਚ ਹੋਏ ਤਰਜਮੇ ਵਲ ਸੰਕੇਤ ਕਰਦਾ ਅਤੇ ਉਸ ਵਿਚੋਂ ਟੂਕਾਂ ਦਿੰਦਾ ਹੈ ਜਿਹੜਾ ਬਰਮਕੀ ਪਰਿਵਾਰ ਦੇ ਇਕ ਸ਼ਹਿਜ਼ਾਦੇ ਲਈ ਕੀਤਾ ਗਿਆ ਸੀ (ਪੰਨਾ 81).

28. ਬਰਮਕ ਬੰਸ (ਪੰਨਾ 81)। ਖ਼ਲੀਫ਼ਾ ਮਨਸੂਰ ਦੇ ਤਾਕਤਵਰ ਅਤੇ ਅਸਰ-ਰਸੂਖ਼ ਵਾਲੇ ਵਜ਼ੀਰ ਖ਼ਾਲਿਦ ਇਬਨ ਬਰਕ ਦੇ ਜਾਂਨਸ਼ੀਨ। ਖ਼ਾਲਿਦ ਬਲਖ਼ ਵਿਚ ਇਕ ਬੋਧੀ ਮਠ ਦੇ ਮੁੱਖ ਪੁਜਾਰੀ (*ਬਰਮਕ*) ਦਾ ਪੁੱਤਰ ਸੀ। *ਬਰਮਕੀ* ਜਾਂ ਬਰਮਕ ਬੰਸ ਵਾਲੇ ਅਖਵਾਉਂਦੇ ਜਾਂਨਸ਼ੀਨਾਂ ਦਾ ਮਨਸੂਰ ਅਤੇ ਮਹਦੀ (775-85) ਦੀ ਖ਼ਿਲਾਫ਼ਤ ਦੌਰਾਨ ਕਾਫ਼ੀ ਦਬਦਬਾ ਸੀ, ਪਰ ਹਾਰੂਨ ਰਸ਼ੀਦ (786-809) ਦੀ ਖ਼ਿਲਾਫ਼ਤ ਵਿਚ ਇਨ੍ਹਾਂ ਦਾ ਬੜਾ ਹਿੰਸਾਮਈ ਹਸ਼ਰ ਹੋਇਆ। ਬਰਮਕ ਬੰਸੀਏ ਗਿਆਨ ਦੇ ਮਹਾਨ ਸਰਪ੍ਰੱਸਤ ਸਨ, ਅਤੇ ਉਨ੍ਹਾ ਦੀ ਚੜ੍ਹਤ ਦੇ ਕਾਲ ਵਿਚ ਅੱਬਾਸੀ ਦਰਬਾਰ ਵਿਚ ਈਰਾਨੀ ਅਤੇ ਭਾਰਤੀ ਸਾਂਸਕ੍ਰਿਤਿਕ ਪ੍ਰਭਾਵ ਬੜੀ ਤੇਜ਼ੀ ਨਾਲ ਵਧੇ ਸਨ।

29. *ਕਲੀਲਾ ਅਤੇ ਦਿਮਨਾ* (ਪੰਨਾ 82)। ਇਕ ਸੰਸਕ੍ਰਿਤ ਰਚਨਾ ਦੇ ਪੂਰਬਲੇ ਫ਼ਾਰਸੀ ਅਨੁਵਾਦ ਤੋਂ ਕੀਤਾ ਗਿਆ ਅਰਬੀ ਭਾਸ਼ਾ ਵਿਚ ਤਰਜਮਾ। ਮੂਲ ਸੰਸਕ੍ਰਿਤ ਦੀ ਕਿਰਤ ਅਤੇ ਉਸ ਦਾ ਫ਼ਾਰਸੀ ਵਿਚ ਅਨੁਵਾਦ ਦੋਵੇਂ ਹੀ ਹੁਣ ਗੁਆਚ ਚੁੱਕੇ ਹਨ, ਅਤੇ ਇਬਨ ਮੁਕੱਫ਼ਾ (ਡੀ 757) ਦੁਆਰਾ ਤਿਆਰ ਕੀਤਾ ਗਿਆ ਅਰਬੀ ਰੂਪਾਂਤਰ ਹੀ ਵੱਖੋ ਵੱਖਰੀਆ ਭਾਸਾਵਾ ਵਿਚ ਕੀਤੇ ਗਏ ਹੋਰਨਾ ਤਰਜਮਿਆ ਦਾ ਆਧਾਰ ਹੈ। ਇਸ ਰਚਨਾ ਵਿਚ ਉਪਦੇਸ਼ਾਤਮਕ ਕਹਾਣੀਆਂ ਸ਼ਾਮਲ ਹਨ ਜਿਨ੍ਹਾਂ ਦਾ ਮਕਸਦ ਸ਼ਹਿਜ਼ਾਦਿਆਂ ਨੂੰ ਨੈਤਿਕਤਾ ਅਤੇ ਰਾਜਪ੍ਰਬੰਧ ਦੇ ਮੁਆਮਲੇ ਵਿਚ ਸਿੱਖਿਆ ਪ੍ਰਦਾਨ ਕਰਨਾ ਹੈ।

ਗੁਆਚ ਚੁੱਕੇ ਸੰਸਕ੍ਰਿਤ ਮੂਲ ਦੀ ਕੁਝ ਸਾਮੱਗ੍ਰੀ ਫੈਲਵੇਂ ਰੂਪ ਵਿਚ *ਪੰਚਤੰਤਰ* ਵਿਚ ਸੁਲੱਭ ਹੈ।

30. ਅਬਦੁੱਲਾ ਬਿਨ ਮੁਕੱਫ਼ਾ (ਪੰਨਾ 82)। ਇਸਲਾਮ ਵਿਚ ਆਇਆ ਜ਼ਰਤੁਸ਼ਤੀ ਨਵਧਰਮੀ। ਉਸ ਦੇ ਸ਼ੱਕੀ ਕੱਟੜਪੁਣੇ ਦੇ ਬਦਲੇ ਉਸ ਨੂੰ ਸੀ. 757 ਵਿਚ ਅੱਗ ਵਿਚ ਸਾੜ ਕੇ ਮਾਰ ਦਿੱਤਾ ਗਿਆ ਸੀ।

30ਏ. ਉਦੁਨਪੁਰ ਪੂਰਵਦੇਸ਼ ਹੈ (ਪੰਨਾ 81)। ਉਦੁਨਪੁਰ ਨੂੰ ਮੁੱਢਲੇ ਮੱਧਕਾਲੀਨ ਬਿਹਾਰ (600-1200) ਵਿਚ ਚਾਰ ਮੁੱਖ-ਮੁੱਖ ਯੂਨੀਵਰਸਿਟੀਆਂ ਵਿਚੋਂ ਇਕ (ਯੂਨੀਵਰਸਿਟੀ) ਉਦੰਤਵਿਹਾਰ ਨਾਲ ਜੋੜਿਆ ਜਾ ਸਕਦਾ ਹੈ। ਇਸ ਦੀ ਸਥਾਪਨਾ 725 ਦੇ ਕਰੀਬ ਹੋਈ ਸੀ ਅਤੇ ਇਹ ਆਧੁਨਿਕ ਬਿਹਾਰ ਸ਼ਰੀਫ਼ ਨਗਰ (ਨਾਲੰਦਾ ਜ਼ਿਲ੍ਹਾ) ਦੇ ਬਾਹਰਵਾਰ ਚੱਟਾਨੀ ਪਹਾੜੀ ਉਤੇ ਸਥਿਤ ਸੀ, ਦੇਖੋ ਯੋਗੇਂਦ੍ਰ ਮਿਸ਼ਰਾ, 'ਦ ਉਦੰਤਪੁਰੀ ਵਿਹਾਰ,' ਜਰਨਲ ਆਫ਼ ਮਾਮਾ ਕ੍ਰਿਸ਼ਨਾ ਮਿਸ਼ਨ ਦੇ ਸਾਲਾਨਾ ਅੰਕ ਵਿਚ, ਪਟਨਾ 1984, ਪੰਨੇ 93-114. ਇਸ ਨੂੰ ਪ੍ਰਾਚੀਨ, ਜ਼ਿਆਦਾ ਪ੍ਰਸਿੱਧ, ਨੇੜੇ ਹੀ ਸਥਿਤ ਨਾਲੰਦਾ ਵਿਹਾਰ ਨਾਲੋਂ ਨਿਖੇੜਨਾ ਪਏਗਾ।

31. ਕਨੌਜ ਅਤੇ ਬਾਰੀ (ਪੰਨਾ 103)। ਇਹ ਪ੍ਰਸਿੱਧ ਰਾਜਧਾਨੀ ਰਹਿ ਚੁੱਕੇ ਕਨੌਜ ਨਗਰ ਦੇ ਪਤਨ ਅਤੇ ਤਬਾਹੀ ਅਤੇ ਗੰਗਾ ਦੇ ਪੂਰਬੀ ਕੰਢੇ ਉਤੇ ਸਥਿਤ ਬਾਰੀ ਨਾਂ ਦੇ ਸਥਾਨ ਉਤੇ ਰਾਜਧਾਨੀ ਦੇ ਤਬਾਦਲੇ ਦੇ ਬਾਰੇ ਮੁੱਲਵਾਨ ਸੂਚਨਾ ਹੈ। ਮਹਮੂਦ ਦੇ ਕਨੌਜ ਨੂੰ ਜਿੱਤਣ ਦੇ ਮੌਕੇ ਉਤੇ (1018) ਇਸ ਤਬਾਦਲੇ ਨੇ ਅਮਲੀ ਸੂਰਤ ਅਖ਼ਤਿਆਰ ਕੀਤੀ।

ਆਰ. ਐੱਸ. ਤ੍ਰਿਪਾਠੀ (*ਹਿਸਟਰੀ ਆਫ਼ ਕਨੌਜ,* 1964 ਸੰਸਕਰਣ, ਪੰਨੇ 285, 287) ਨੇ ਇਸ ਸੂਚਨਾ ਉਤੇ ਗੌਰ ਤਾ ਕੀਤਾ ਹੈ, ਪਰ ਇਸ ਬਾਰੇ ਕੋਈ ਵੀ ਟਿੱਪਣੀ ਨਹੀਂ ਦਿੱਤੀ।

ਪ੍ਰੋਫੈਸਰ ਵਾਈ. ਮਿਸ਼ਰਾ (ਦ *ਹਿੰਦੂ ਸ਼ਾਹੀਜ਼ ਆਫ ਅਫ਼ਗਾਨਿਸਤਾਨ ਐਂਡ ਦ ਪੰਜਾਬ, ਏ.ਡੀ.* 865-1026, ਪਟਨਾ, 1972, ਪੰਨਾ 197 ਅਤੇ ਟਿੱਪਣੀ) ਸੁਝਾਉ ਦਿੰਦਾ ਹੈ ਕਿ ਬਾਰੀ (ਜਿਸ ਨੂੰ ਉਹ *ਵਾਰੀ* ਪੜ੍ਹਦਾ ਹੈ) *ਸੰਕੰਧਵਰੀ* (ਕੈਂਪ ਦਾ ਮਾਲਕ) ਪ੍ਰਤਿਹਾਰ ਰਾਜੇ ਦਾ ਸਿਰਫ਼ ਇਕ ਕੈਂਪ ਸੀ, ਅਤੇ ਮਹਮੂਦ ਦੁਆਰਾ ਇਸ ਨੂੰ ਤਹਿਸ-ਨਹਿਸ ਕਰਨ ਮਗਰੋਂ ਇਸ ਦਾ ਕੁਝ ਵੀ ਬਾਕੀ ਨਹੀਂ ਬਚਿਆ। ਤਾਂ ਵੀ, ਇਥੇ ਇਹ ਦੱਸ ਦੇਣਾ ਜ਼ਰੂਰੀ ਹੈ ਕਿ ਅਲਬਿਰੂਨੀ ਇਸ ਹਮਲੇ ਦੇ ਲਗਭਗ 12 ਸਾਲ ਮਗਰੋਂ ਲਿਖਦਿਆਂ ਹੋਇਆਂ ਬਾਰੀ ਲਈ 'ਸ਼ਹਿਰ' ਅਤੇ 'ਨਗਰ' ਲਫ਼ਜ਼ ਵਰਤਦਾ ਹੈ।

32. *ਫਰਸਖ਼* (ਪੰਨਾ 103)। ਫ਼ਾਸਲੇ ਦਾ ਇਕ ਮਾਪ, ਜੋ ਚਾਰ ਮੀਲਾਂ ਦੇ ਬਰਾਬਰ ਹੁੰਦਾ ਹੈ।

33. ਯਾਕੂਬ ਅਤੇ ਫ਼ਜ਼ਾਰੀ (ਪੰਨਾ 148)। ਯਾਕੂਬ ਇਬਨ ਤਾਰਿਕ ਅਤੇ ਮੁਹੰਮਦ ਇਬਨ ਇਬਰਾਹੀਮ ਫ਼ਜ਼ਾਰੀ ਮੁਸਲਿਮ ਜਗਤ ਵਿਚ ਭਾਰਤੀ ਖਗੋਲ-ਵਿਗਿਆਨਿਕ ਕਿਰਤਾਂ ਦਾ ਪਰਿਚੈ ਕਰਾਉਣ ਵਾਲੇ ਮੋਢੀ ਸਨ। ਇਨ੍ਹਾਂ ਵਿਚੋਂ ਪਹਿਲਾ ਅੱਠਵੀਂ ਸਦੀ ਏ.ਡੀ. ਦੇ ਦੂਜੇ ਅੱਧ ਵਿਚ ਹੋਇਆ ਸੀ, ਅਤੇ ਖਗੋਲ-ਵਿਗਿਆਨ ਅਤੇ ਗਣਿਤੀ ਜੁਗਰਾਫ਼ੀਏ ਉਤੇ ਇਕ ਕਿਤਾਬ ਦਾ ਲੇਖਕ ਸੀ ਜਿਸ ਵਿਚੋਂ ਅਲ-ਬਿਰੂਨੀ ਟੂਕਾਂ ਦਿੰਦਾ ਹੈ ਅਤੇ ਭਾਰਤੀ ਖਗੋਲ-ਵਿਗਿਆਨ ਦੇ ਕੁਝ ਸੰਕਲਪਾਂ ਦੀ ਗ਼ਲਤ ਸਮਝ ਅਤੇ ਕੁਝ ਸੰਸਕ੍ਰਿਤ ਸ਼ਬਦਾਂ ਦੀ ਗ਼ਲਤ ਪੇਸ਼ਕਾਰੀ ਕਾਰਨ ਉਸ ਦੀ ਨੁਕਤਾਚੀਨੀ ਵੀ ਕਰਦਾ ਹੈ। ਦੂਜਾ *ਬ੍ਰਹਮਸਿੱਧਾਂਤ* (ਉਪਰ 25 ਨੰਬਰ ਟਿੱਪਣੀ) ਦਾ ਅਨੁਵਾਦਕ ਸੀ ਅਤੇ ਜ਼ਖਾਓ ਸੁਝਾਉ ਦਿੰਦਾ ਹੈ ਕਿ ਉਸ ਨੇ ਬ੍ਰਹਮਗੁਪਤ ਦੀ ਦੂਜੀ ਕਿਰਤ *ਖੰਡਖਾਦਿਅਕ* ਦਾ ਅਨੁਵਾਦ ਵੀ ਕੀਤਾ ਸੀ, ਜਿਸ ਨੂੰ ਅਰਬੀ ਲੋਕਾਂ ਵਿਚ *ਅਰਕੰਦ* ਕਰਕੇ ਜਾਣਿਆ ਜਾਂਦਾ ਸੀ।

34. ਰਾਮ ਅਤੇ ਰਾਮਾਇਣ (ਪੰਨਾ 151)। ਸੀ. ਬਲਕ ('ਅਲ-ਬਿਰੂਨੀ ਐਂਡ ਦ ਰਾਮ-ਕਥਾ,' *ਏ ਸੀ ਵੀ,* ਪੰਨੇ 77-83) ਦੱਸਦਾ ਹੈ ਕਿ ਭਾਵੇਂ ਅਲ-ਬਿਰੂਨੀ ਨੇ ਭਾਰਤੀ ਧਾਰਮਿਕ ਸਾਹਿਤ ਵਾਲੇ ਅਧਿਆਇ (ਅਧਿਆਇ 12) ਵਿਚ ਰਾਮਾਇਣ ਦਾ ਜ਼ਿਕਰ ਨਹੀਂ ਕੀਤਾ, 'ਰਾਮ ਅਤੇ ਰਾਮਾਇਣ ਦੀ ਕਥਾਂ ਵਲ ਉਸ ਦੇ ਕਈ ਸੰਕੇਤਾਂ (ਪੰਨੇ 57, 59, 110-111, 150-152, 188) ਤੋਂ ਇਹ ਸਪੱਸ਼ਟ ਹੋ ਜਾਂਦਾ ਹੈ ਕਿ ਉਹ ਮਹਾਨ ਮਹਾਕਾਵਿ ਵਿਚਲੀ ਵਸਤੂ-ਸਾਮੱਗ੍ਰੀ ਤੋਂ ਚੰਗੀ ਤਰ੍ਹਾਂ ਵਾਕਿਫ਼ ਸੀ।

35. ਮੁਹੰਮਦ ਬਿਨ ਜ਼ਕਰਿਯਾ ਰਾਜ਼ੀ (ਪੰਨਾ 156)। ਅਬੂ ਬਕਰ ਮੁਹੰਮਦ ਇਬਨ ਜ਼ਕਰੀਆ ਰਾਜ਼ੀ (ਅੰਗਰੇਜ਼ੀਕ੍ਰਿਤ ਰੂਪ ਰੇਜ਼ਿਜ਼) 865-925) ਬਗਦਾਦ ਵਿਖੇ ਹਸਪਤਾਲ ਵਿਚ ਮੁੱਖ ਚਿਕਿਤਸਕ ਸੀ, ਅਤੇ ਔਸ਼ਧੀ ਬਾਰੇ ਕਈ ਕਿਤਾਬਾਂ ਦਾ ਲੇਖਕ ਸੀ— ਇਨ੍ਹਾਂ ਵਿਚੋਂ *ਹਾਵੀ* (ਸਰਬਾਂਗੀ ਪੁਸਤਕ) ਸਭ ਤੋਂ ਜ਼ਿਆਦਾ ਪ੍ਰਸਿੱਧ ਸੀ।

36. ਬ੍ਰਾਹਮਣ ਰਾਜਾ ਸਾਮੰਦ.... ਭੀਮਪਾਲ (ਪੰਨਾ 206)। ਜ਼ਖਾਓ ਇਸ ਅਧਿਆਇ (49) ਦੇ ਦੋ ਹਿੱਸਿਆਂ ਦੇ ਸਰੂਪ ਅਤੇ ਵਸਤੂ-ਸਾਮੱਗ੍ਰੀ ਵਿਚਲੀ ਵੱਖਰਤਾ ਬਾਰੇ ਟਿੱਪਣੀ ਦਿੰਦਾ ਹੈ ਅਤੇ ਇਹ ਰਾਇ ਪੇਸ਼ ਕਰਦਾ ਹੈ ਕਿ ਯੁਗਾਂ ਨਾਲ ਸੰਬੰਧਿਤ ਮੁੱਢਲਾ ਹਿੱਸਾ *ਵਿਸ਼ਨੂੰ-ਧਰਮ* (ਦੇਖੋ, ਉਪਰ ਟਿੱਪਣੀ 12) ਵਿਚੋਂ ਲਿਆ ਗਿਆ ਹੈ। ਮਗਰਲੇ ਹਿੱਸੇ ਬਾਰੇ, ਜਿਸ ਵਿਚ ਇਕ

ਇਤਿਹਾਸਿਕ ਹੈਸੀਅਤ (ਕਾਬੁਲ ਦੇ ਸ਼ਾਹਾਂ ਦਾ ਰਾਜਬੰਸ) ਬਾਰੇ ਸੂਚਨਾ ਦਰਜ ਹੈ, ਅਲ-ਬਿਰੂਨੀ ਕਿਸੇ ਲਿਖਤੀ ਸੋਮੇ ਦਾ ਜ਼ਿਕਰ ਨਹੀਂ ਕਰਦਾ। ਇਹ ਗੱਲ ਅਲ-ਬਿਰੂਨੀ ਨਾਲ ਢੁੱਕਦੀ ਨਹੀਂ; ਜੇ ਉਸ ਨੇ ਕਿਸੇ ਕਿਤਾਬ ਨੂੰ ਵਾਚਿਆ ਹੁੰਦਾ, ਤਾਂ ਉਹ ਉਸ ਦਾ ਨਾਮ ਦੱਸਦਾ। ਇਸ ਲਈ ਇਉਂ ਪ੍ਰਤੀਤ ਹੁੰਦਾ ਹੈ ਕਿ ਇਹ ਹਿੱਸਾ ਮੌਖਿਕ ਸੂਚਨਾ ਉਤੇ ਆਧਾਰਿਤ ਹੈ ਅਤੇ ਇਸ ਨੂੰ 'ਉਸਦੇ ਵੇਲੇ ਦੇ ਭਾਰਤ ਦੇ ਉੱਤਰ-ਪੱਛਮ ਵਿਚਲੇ ਪੜ੍ਹੇ-ਲਿਖੇ ਹਿੰਦੂਆਂ ਵਿਚ ਹੁੰਦੀ ਚੁੰਝ-ਚਰਚਾ ਹੀ ਸਮਝਿਆ ਜਾਣਾ ਚਾਹੀਦਾ ਹੈ।' ਅਜਿਹੀ ਇਤਿਹਾਸਿਕ ਪਰੰਪਰਾ ਦੇ ਭਰੋਸੇਯੋਗ ਨਾ ਹੋਣ ਬਾਰੇ ਅਲ-ਬਿਰੂਨੀ ਅਕਸਰ ਲਿਖਦਾ ਹੈ, ਅਤੇ ਇਸ ਵਿਸ਼ੇ ਬਾਰੇ ਉਹ ਖ਼ਾਸ ਤੌਰ ਤੇ ਮੰਨਦਾ ਹੈ ਕਿ ਉਸ ਦੁਆਰਾ ਦਿੱਤੀ ਗਈ ਇਤਿਹਾਸਿਕ ਕਾਲ-ਕ੍ਰਮ-ਸੂਚੀ ਪੂਰੀ ਤਰ੍ਹਾਂ ਭਰੋਸੇਯੋਗ ਨਹੀਂ। ਜ਼ਖਾਓ ਇਹ ਟਿੱਪਣੀ ਦੇ ਕੇ ਗੱਲ ਮੁਕਾਉਂਦਾ ਹੈ ਕਿ ਇਸ ਅਧਿਆਇ ਨਾਲ ਜਿਹੜੀ ਵੀ ਨਿਖੇਧੀ ਜਾਂ ਤਾਰੀਫ਼ ਜੁੜਨੀ ਸੀ, ਉਹ ਅਲ-ਬਿਰੂਨੀ ਦੇ ਇਤਲਾਹੀਆ ਦੇ ਨਾਲ ਜੋੜਨੀ ਚਾਹੀਦੀ ਸੀ।

ਹਿੰਦੂ ਸ਼ਾਹੀ ਰਾਜਬੰਸਾ ਦੇ ਹੁਣਵੇਂ ਸਰਬਾਗੀ ਅਧਿਐਨ ਲਈ, ਦੇਖੋ ਪ੍ਰੋਫ਼ੈਸਰ ਯੋਗੇਂਦ੍ਰ ਮਿਸ਼ਰਾ, *ਦ ਹਿੰਦੂ ਸ਼ਾਹੀਂਜ਼ ਆਫ਼ ਅਫ਼ਗਾਨਿਸਤਾਨ ਐਂਡ ਦ ਪੰਜਾਬ ਏ.ਡੀ.* 865-1026, ਪਟਨਾ, 1972. ਪ੍ਰੋਫੈਸਰ ਮਿਸ਼ਰਾ ਹੁਕਮਰਾਨਾਂ ਦੀ ਇਥੇ ਦਿੱਤੀ ਗਈ ਸੂਚੀ ਨੂੰ ਦਰੁੱਸਤ ਮੰਨਦਾ ਹੈ, ਪਰ ਇਸ ਗੱਲ ਵਲ ਧਿਆਨ ਦਿਵਾਉਂਦਾ ਹੈ ਕਿ ਸ਼ਾਹੀ ਰਾਜੇ ਖੱਤਰੀ ਸਨ, ਨਾ ਕਿ ਬ੍ਰਾਹਮਣ ਜਿਵੇਂ ਕਿ ਅਲ-ਬਿਰੂਨੀ ਨੇ ਦੱਸਿਆ ਸੀ।

37. ਇਕ ਘੋੜੀ ਨੂੰ ਆਜ਼ਾਦਾਨਾ ਢੰਗ ਨਾਲ ਵਿਚਰਨ ਲਈ ਛੱਡ ਦਿਤਾ ਜਾਂਦਾ ਹੈ ..(ਪੰਨਾ 243)। ਇਸ ਨੁਕਤੇ ਉਤੇ ਪ੍ਰਮਾਣਿਕ ਸੋਮਿਆਂ ਅਨੁਸਾਰ ਇਸ ਮਕਸਦ ਲਈ ਘੋੜੇ ਨੂੰ ਇਸਤੇਮਾਲ ਕੀਤਾ ਗਿਆ, ਪਰ ਅਲ-ਬਿਰੂਨੀ ਇਕ ਘੋੜੀ ਵਲ ਸੰਕੇਤ ਕਰਦਾ ਹੈ।

38. (ਪੰਨਾ 263)। ਇਹ ਇਕ ਦਿਲਚਸਪ ਸੂਚਨਾ ਹੈ। ਜਾਨਸ਼ੀਨੀ ਦੇ ਕਾਨੂੰਨ ਵਿਚ ਉਨ੍ਹਾਂ ਲਈ ਕੋਈ ਵਿਵਸਥਾ ਨੂੰ ਨਿਆਸੰਗਤ ਬਣਾਉਣ ਲਈ ਅਜਿਹੇ ਬੰਦਿਆ ਦੀ ਗਿਣਤੀ ਲਾਜ਼ਮੀ ਤੌਰ ਤੇ ਕਾਫ਼ੀ ਜ਼ਿਆਦਾ ਹੋਵੇਗੀ।

39. *ਪ੍ਰਯਾਗ* ਨਾਮ ਦਾ ਇਕ ਮਹਾਨ ਦਰਖਤ ਹੈ.. (ਪੰਨਾ 267)। ਇਥੇ ਮਤਲਬ ਇਹ ਪ੍ਰਤੀਤ ਹੁੰਦਾ ਹੈ ਕਿ ਪ੍ਰਯਾਗ ਵਿਖੇ ਗੰਗਾ ਅਤੇ ਜਮਨਾ ਦੇ ਸੰਗਮ ਵਾਲੀ ਥਾਂ ਉਤੇ *ਵਟ* ਜਿਣਸ ਦਾ ਇਕ ਦਰਖ਼ਤ ਸੀ ਜਿਸ ਨੂੰ *ਪ੍ਰਯਾਗ* ਦਰਖਤ ਜਾਂ ਪ੍ਰਯਾਗ ਵਿਖੇ ਦਰਖ਼ਤ ਕਰਕੇ ਜਾਣਿਆ ਜਾਂਦਾ ਸੀ।

40. ਹਿੰਦੂ ਤਿਉਹਾਰ (ਪੰਨਾ 272)। ਜ਼ਖਾਓ ਭਾਰਤੀ ਤਿਉਹਾਰਾਂ ਨਾਲ ਸੰਬੰਧਿਤ ਇਸ ਹਿੱਸੇ ਦੀ ਤੁਲਨਾ ਐੱਚ. ਐੱਚ. ਵਿਲਸਨ ਦੀ ਪੁਸਤਕ *ਐੱਸੇਜ਼ ਐਂਡ ਲੈਕਚਰਜ਼* ਜਿਲਦ ਦੂਜੀ ਵਿਚਲੇ ਲੇਖ '*ਦ ਰਿਲਿਜਿਅਸ ਫੈਸਟੀਵਲਜ਼ ਆਫ਼ ਦ ਹਿੰਦੂਜ਼*' ਨਾਲ ਕਰਨ ਦਾ ਸੁਝਾਉ ਦਿੰਦਾ ਹੈ ਅਤੇ ਇਹ ਇਸ਼ਾਰਾ ਕਰਦਾ ਹੈ ਕਿ ਇਹ ਅਧਿਆਇ ਅਬੂ ਸਈਦ ਅਬਦੁਲ ਹੇਅ ਗਰਦੇਜ਼ੀ ਦੀ ਕਿਰਤ (ਬੋਦਲੀਅਨ ਹੱਥਲਿਖਤ ਕਾਪੀ) ਵਿਚ ਫ਼ਾਰਸੀ ਵਿਚ ਤਰਜਮਾਇਆ ਗਿਆ ਸੀ।

ਇਥੇ ਇਹ ਗੱਲ ਦੱਸਣ ਵਾਲੀ ਹੈ ਕਿ ਗਰਦੇਜ਼ੀ ਸੁਲਤਾਨ *ਜ਼ੈਨੁਲ ਮਿੱਲਤ* ਅਬਦੁਰ

ਰਸ਼ੀਦ ਬਿਨ ਸੁਲਤਾਨ ਮਹਮੂਦ (1049-52) ਦਾ ਸਮਕਾਲੀ ਸੀ, ਜਿਸ ਨੂੰ ਉਸ ਨੇ ਆਪਣੀ ਕਿਤਾਬ *ਜ਼ੈਨੁਲ ਅਖ਼ਬਰ* ਸਮਰਪਿਤ ਕੀਤੀ ਸੀ। ਇਸ ਕਿਤਾਬ ਵਿਚ ਈਰਾਨ ਦੇ ਪ੍ਰਾਚੀਨ ਬਾਦਸ਼ਾਹਾਂ, ਮੁੱਢਲੇ ਇਸਲਾਮੀ ਇਤਿਹਾਸ, ਕਾਲਕ੍ਰਮਿਕ ਯੁਗਾ ਅਤੇ ਮੁਸਲਮਾਨਾਂ, ਯਹੂਦੀਆ ਜ਼ਰਤੁਸ਼ਤੀਆ ਅਤੇ ਹਿੰਦੂਆਂ ਦੇ ਤਿਉਹਾਰਾਂ ਦਾ ਵੇਰਵਾ ਦਰਜ ਹੈ। ਆਖਰੀ-ਵਰਣਿਤ ਹਿੱਸਾ, ਜਿਵੇਂ ਜ਼ਖਾਓ ਧਿਆਨ ਦਿਵਾਉਂਦਾ ਹੈ, ਅਲ-ਬਿਰੂਨੀ ਦੇ ਇਸ ਅਧਿਆਇ ਦਾ ਤਰਜਮਾ ਹੈ। ਖੁਰਾਸਾਨ ਇਲਾਕੇ ਦੇ ਇਤਿਹਾਸ ਲਈ *ਜ਼ੈਨੁਲ ਅਖ਼ਬਰ* ਦੀ ਅਹਿਮੀਅਤ ਬਾਰੇ ਟਿੱਪਣੀ ਕਰਦਿਆਂ ਹੋਇਆ ਬਾਰਤਹੋਲਡ ਇਹ ਵੀ ਲਿਖਦਾ ਹੈ ਕਿ ਭਾਰਤ ਨਾਲ ਸੰਬੰਧਿਤ ਹਿੱਸਾ 'ਨਿਰਾਪੁਰਾ ਅਰਬੀ ਸੋਮਿਆਂ ਉਤੇ ਆਧਾਰਿਤ ਹੈ, ਅਤੇ ਕਈ ਮਾਮਲਿਆ ਵਿਚ ਅਨੁਵਾਦ ਵੀ ਠੀਕ ਨਹੀਂ।

ਬੋਦਲੀਅਨ *ਹੱਥਲਿਖਤ* ਕਾਪੀ ਕੈਂਬਰਿਜ ਦੀ *ਹੱਥਲਿਖਤ* ਕਾਪੀ ਦਾ ਉਤਾਰਾ ਹੈ।

41. ਮਹਾਦੇਵ ਦੀ ਭੈਣ ਮਹਾਨੌਮੀ (ਪੰਨਾ 274)। ਮਹਾਨੌਮੀ ਦੇਵੀ ਦਾ ਦਰਜਾ ਭਗੌਤੀ ਦੇ ਬਰਾਬਰ ਮੰਨਿਆ ਜਾਦਾ ਹੈ ਜਿਸ ਦਾ ਤਿਉਹਾਰ ਅੱਠ ਅੱਸੂ ਨੂੰ ਮਨਾਇਆ ਜਾਦਾ ਹੈ, ਪਰ ਉਸ ਨੂੰ ਗ਼ਲਤੀ ਨਾਲ ਮਹਾਦੇਵ ਦੀ ਜੀਵਨ-ਸਾਥਣ ਦੀ ਥਾ ਭੈਣ ਦੱਸਿਆ ਗਿਆ ਹੈ। ਇਹ ਤਿਉਹਾਰ ਅਜੋਕੇ ਸਮਿਆ ਦੇ ਦੁਰਗਾ-ਪੂਜਾ ਦੇ ਤਿਉਹਾਰ ਨਾਲ ਸਪੱਸਟ ਤੌਰ ਤੇ ਮੇਲ ਖਾਦਾ ਹੈ। ਇਕ ਬੱਕਰੀ ਦੀ ਬਲੀ ਦਾ ਜ਼ਿਕਰ ਵੀ ਕੀਤਾ ਗਿਆ ਹੈ।

42-45. (ਪੰਨਾ 274-275)। ਕੁਝ ਰਸਮਾ ਦੇ ਕਾਲ-ਖੰਡ ਬਾਰੇ ਪਾਠਕਾ ਦੇ ਮਨ ਵਿਚ ਕੁਝ ਸ਼ੰਕੇ ਪੈਦਾ ਹੋ ਸਕਦੇ ਹਨ, ਜਿਵੇਂ ਕਿ *ਪਿਤਰੀਪੱਖ*, ਅਤੇ *ਦੀਵਾਲੀ* ਤੇ *ਸ਼ਿਵਰਾਤ੍ਰੀ* ਵਰਗੇ ਕੁਝ ਤਿਉਹਾਰਾਂ ਦੀਆਂ ਤਿਥੀਆਂ ਆਦਿ। ਸਾਰੇ ਵੇਰਵੇ ਦੀ ਚੰਗੇਰੀ ਸਮਝ ਅਤੇ ਸ਼ਲਾਘਾ ਲਈ ਬੀ.ਪੀ. ਮਜੁਮਦਾਰ ਦੀ ਕਿਤਾਬ ਦ *ਸੋਸ਼ਿਓ-ਇਕੋਨੌਮਿਕ ਹਿਸਟਰੀ ਆਫ਼ ਨਾਰਦਰਨ ਇੰਡੀਆ* (1030-1194 ਏ.ਡੀ.), ਪੰਨੇ 274-315, ਦੇਖੀ ਜਾ ਸਕਦੀ ਹੈ ਜਿਥੇ ਹਿੰਦੂ ਸਾਰ-ਸੰਗ੍ਰਹਿਆਂ ਸਹਿਤ ਵੇਰਵਾ ਦਿੱਦਾ ਗਿਆ ਹੈ। ਪ੍ਰੋਫ਼ੈਸਰ ਮਜ਼ੁਮਦਾਰ ਸਹੀ ਤੌਰ ਤੇ ਇਨ੍ਹਾਂ ਨੁਕਤਿਆਂ ਵਲ ਧਿਆਨ ਦਿਵਾਉਂਦਾ ਹੈ ਕਿ ਕੁਝ ਤਿਉਹਾਰਾਂ ਦੇ ਮਨਾਉਣ ਦੀਆਂ ਤਿਥੀਆਂ ਅਤੇ ਵਿਧੀਆਂ ਦੇ ਮੁਆਮਲੇ ਵਿਚ ਕੁਝ ਵਖਰੇਵੇਂ ਹਨ, ਕਿ ਕੁਝ ਤਿਉਹਾਰਾਂ ਦੀ ਕੁਝ ਦੇਵਤਿਆਂ ਤੇ ਦੇਵੀਆਂ ਨਾਲ ਜੋੜਬੰਦੀ ਵਿਚ ਵੀ ਤਬਦੀਲੀਆਂ ਆਈਆਂ ਹਨ, ਕਿ ਅਲ-ਬਿਰੂਨੀ ਕੁਝ ਅਜਿਹੀਆਂ ਰੀਤਾਂ ਦਾ ਜ਼ਿਕਰ ਕਰਦਾ ਹੈ ਜਿਹੜੀਆ ਭਾਰਤੀ ਸਾਰ-ਸੰਗ੍ਰਹਿਕਾਰਾਂ ਦੇ ਗਿਆਨ ਤੋਂ ਬਾਹਰ ਹਨ, ਕਿ ਕੁਝ ਉਦੋਂ ਮਨਾਏ ਜਾਦੇ ਤਿਉਹਾਰ ਹੁਣ ਖ਼ਤਮ ਹੋ ਚੁੱਕੇ ਹਨ, ਅਤੇ ਇਹ ਕਿ ਕੁਝ ਅਜੋਕੇ ਅਹਿਮ ਤਿਉਹਾਰ, ਜਿਵੇਂ ਕਿ ਛੱਠ, ਬਾਰ੍ਹਵੀਂ ਸਦੀ ਤਕ ਉੱਤਰੀ ਭਾਰਤੀਆਂ ਨੂੰ ਗਿਆਤ ਨਹੀਂ ਸਨ।

ਇਸ ਸੰਬੰਧ ਵਿਚ ਹਿੰਦੂਆਂ ਦੇ ਕਲੰਡਰ ਬਾਰੇ ਹੇਠਲੇ ਨੁਕਤੇ ਵੀ ਜ਼ਿਹਨ ਵਿਚ ਰੱਖਣੇ ਚਾਹੀਦੇ ਹਨ:

(ੳ) *ਪਿੱਤਰੀਪੱਖ (ਪੰਨਾ* 274)। ਸਾਲ ਵਿਚ ਇਕ ਮਹੀਨੇ ਦੇ ਗਿਣਨ ਦੀਆ ਦੋ ਵਿਧੀਆਂ ਹਨ। (i) ਨਵੇਂ ਚੰਦ ਤੋਂ *ਮੱਸਿਆ* ਤਕ ਨੂੰ *ਆਮੰਤ* ਆਖਦੇ ਹਨ, ਅਤੇ (ii) ਪੂਰਨਮਾਸ਼ੀ ਤੋਂ ਪੂਰਨਮਾਸ਼ੀ ਤਕ ਨੂੰ *ਪੂਰਨਿਮਾਂਤ* ਆਖਦੇ ਹਨ। *ਸ਼ੁਕਲ ਪੱਖ* ਦਾ ਕਾਲ ਜਾਂ

ਮਹੀਨੇ ਦਾ ਰੌਸ਼ਨ ਅੱਧ ਦੋਹਾ ਵਿਧੀਆਂ ਲਈ ਸਾਝੇ ਹੋ ਸਕਦੇ ਹਨ। ਅਲ-ਬਿਰੂਨੀ ਦੇ ਵਰਣਨ ਅਨੁਸਾਰ ਇਹ ਤਿਉਹਾਰ ਉਦੋਂ ਸ਼ੁਰੂ ਹੁੰਦਾ ਹੈ, 'ਜਦੋਂ ਚੰਦ੍ਰਮਾ ਦਸਵੇਂ ਮਘਾ ਵਿਚ ਹੁੰਦਾ ਹੈ' ਅਤੇ ਅਗਾਂਹ ਚੱਲ ਕੇ ਇਹ ਵੀ ਕਹਿੰਦਾ ਹੈ ਕਿ 'ਚੰਦ੍ਰਮਾ ਦਾ ਇਸ ਨਛੱਤਰ ਵਿਚ ਪ੍ਰਵੇਸ਼ ਨਵੇਂ ਚੰਦ ਦੇ ਸਮੇਂ ਦੇ ਨਜ਼ਦੀਕ ਹੀ ਹੁੰਦਾ ਹੈ'। ਮਹੀਨੇ ਗਿਣਨ ਦੀ *ਪੂਰਨਿਮਾਂਤ* ਵਿਧੀ ਦੇ ਅੰਤਰਗਤ *ਭਾਦੋਂ*, ਜਿਸ ਵਿਚ ਅਲ-ਬਿਰੂਨੀ ਅਨੁਸਾਰ ਅੱਸੂ ਵੀ ਸ਼ਾਮਲ ਹੈ, ਵਿਚ ਇਹ ਤਿਉਹਾਰ ਮਨਾਇਆ ਜਾਂਦਾ ਹੈ।

(ਅ) *ਦੀਵਾਲੀ* (ਪੰਨਾ 275)। ਅਲ-ਬਿਰੂਨੀ ਇਸ ਨੂੰ 'ਪਹਿਲੀ ਕੱਤਕ ਜਾ ਨਵੇਂ ਚੰਦ ਵਾਲੇ ਦਿਨ ਮਨਾਈ ਜਾਂਦੀ ਦੱਸਦਾ ਹੈ, ਜਦੋਂ ਸੂਰਜ ਤੁਲਾ ਰਾਸ਼ੀ ਵਿਚ ਪ੍ਰਵੇਸ਼ ਕਰਦਾ ਹੈ'। ਐੱਲ. ਡੀ ਪਿੱਲੇ ਅਨੁਸਾਰ (*ਇੰਡੀਅਨ ਇਫੇਮਰਿਸ*, ਜਿਲਦ 1, ਮਦਰਾਸ, 1922, ਪੰਨਾ 31) ਚੰਦ੍ਰਮਾਸ ਜਾ ਸੰਯੁਤ ਮਹੀਨੇ ਨੂੰ ਤੀਹ *ਤਿਥੀਆਂ* ਜਾਂ ਉਤਨੀ ਹੀ ਔਸਤ ਲੰਬਾਈ ਦੇ ਚੰਦ੍-ਦਿਨਾ ਵਿਚ ਵੰਡਿਆ ਜਾਦਾ ਹੈ। ਪਹਿਲੀਆਂ ਪੰਦਰਾਂ ਤਿਥੀਆਂ ਨੂੰ, ਜਿਹੜੀਆਂ ਮਹੀਨੇ ਦੇ ਰੌਸ਼ਨ ਅੱਧ ਨਾਲ ਮੇਲ ਖਾਦੀਆਂ ਹਨ, *ਸ਼ੁਕਲ ਪੱਖ* ਕਿਹਾ ਜਾਂਦਾ ਹੈ, ਅਤੇ ਦੂਜੀਆਂ ਪੰਦਰਾ ਤਿਥੀਆਂ ਨੂੰ *ਕ੍ਰਿਸਨ ਪੱਖ* ਕਿਹਾ ਜਾਂਦਾ ਹੈ। ਅੰਤਲੀ ਜਾ ਤੀਹਵੀ ਤਿਥ, ਨਵੇਂ ਚੰਦ ਵਾਲੀ ਜਾ *ਮੱਸਿਆ* ਹੁੰਦੀ ਹੈ (ਇਸ ਤੇ ਬਲ ਦਿੱਤਾ ਗਿਆ ਹੈ), ਅਤੇ ਕਦੇ-ਕਦੇ ਇਸ ਨੂੰ ਉਸ ਮਹੀਨੇ ਦੇ ਨਾਮ ਨਾਲ ਯਾਦ ਕੀਤਾ ਜਾਦਾ ਹੈ ਜਿਸ ਨੂੰ ਇਹ ਮੁਕਾਉਂਦੀ ਹੈ, ਅਤੇ ਕਦੇ-ਕਦਾਈਂ ਅਗਲੇ ਮਹੀਨੇ ਦੇ ਨਾਮ ਨਾਲ ਜੋੜ ਦਿੱਤੀ ਜਾਦੀ ਹੈ। ਇਸ ਤੋਂ ਛੁਟ, ਇਹ ਗੱਲ ਵੀ ਨਾਲ ਜੋੜੀ ਜਾ ਸਕਦੀ ਹੈ ਕਿ ਨਵਾ ਚੰਦ ਜਾ ਮੱਸਿਆ ਵਕਤ ਦਾ ਇਕ ਖ਼ਾਸ ਛਿਣ ਹੈ, ਨਾ ਕਿ ਖ਼ਾਸ ਦਿਨ ਜਾਂ ਤਾਰੀਖ਼ ਹੈ। ਤਕਨੀਕੀ ਅਰਥਾਂ ਵਿਚ ਨਵਾਂ ਚੰਦ ਦਿਸਹੱਦੇ ਉਤੇ ਇਸ ਦੀ ਦ੍ਰਿਸ਼ਟਾਮਾਨਤਾ ਵਲ ਸੰਕੇਤ ਨਹੀਂ ਕਰਦਾ।

(ੲ) *ਢੋਲਾ* (ਅਰਥਾਤ ਡੋਲਾ) ਅਤੇ *ਸ਼ਿਵਰਾਤ੍ਰੀ* (ਪੰਨਾ 276)। *ਡੋਲਾ* ਤਿਉਹਾਰ ਅਜੋਕੇ ਸਮਿਆਂ ਦਾ ਹੋਲੀ ਦਾ ਤਿਉਹਾਰ ਹੈ, ਜਿਵੇਂ ਕਿ ਇਸ ਦੀ ਤਾਰੀਖ਼ (15 *ਫੱਗਣ*) ਅਤੇ ਇਸ ਨੂੰ ਮਨਾਉਣ ਦੀ ਵਿਧੀ ਦੁਆਰਾ ਸੰਕੇਤ ਪ੍ਰਾਪਤ ਹੁੰਦਾ ਹੈ।

(ਸ) ਸ਼ਿਵਰਾਤ੍ਰੀ (ਪੰਨਾ 276) 'ਅਗਲੀ ਰਾਤ ਨੂੰ ਯਾਨੀ ਕਿ 16 *ਫੱਗਣ* ਨੂੰ ਆਉਂਦੀ ਦੱਸੀ ਗਈ ਹੈ। ਜਿਵੇਂ ਕਿ ਸਾਨੂੰ ਪਤਾ ਹੈ, *ਮਹਾਂਸਿਵਰਾਤ੍ਰੀ* ਇਕੋ ਹੀ ਹੈ, ਜਿਹੜੀ ਇਕ ਸਾਲਾਨਾ ਤਿਉਹਾਰ ਹੈ ਜੋ ਹੋਲੀ ਜਾਂ ਡੋਲੇ ਤੋਂ ਸੋਲ੍ਹਾਂ ਦਿਨ ਪਹਿਲਾਂ ਮਨਾਇਆ ਜਾਂਦਾ ਹੈ, ਅਤੇ, ਪੰਚਾਂਗਾਂ ਦੇ ਹਿਸਾਬ ਨਾਲ ਹਰ ਮਹੀਨੇ ਦੀ ਤੇਰ੍ਹਵੀ ਨੂੰ ਇਕ *ਸ਼ਿਵਰਾਤ੍ਰੀ* ਹੁੰਦੀ ਹੈ। ਅਲ-ਬਿਰੂਨੀ ਇਥੇ *ਮਹਾਂਸ਼ਿਵਰਾਤ੍ਰੀ* ਦਾ ਨਹੀਂ, ਸਗੋਂ ਸ਼ਿਵਰਾਤ੍ਰੀ ਦਾ ਜ਼ਿਕਰ ਕਰ ਰਿਹਾ ਹੈ, ਜਿਹੜੀ ਹਰ ਮਹੀਨੇ ਮਗਰੋਂ ਆਉਣ ਵਾਲੀ ਇਕ *ਸ਼ਿਵਰਾਤ੍ਰੀ* ਵੀ ਹੋ ਸਕਦੀ ਹੈ। ਤਾਂ ਵੀ, ਤਾਰੀਖਾਂ (ਤੇਰ੍ਹਵੀਂ ਤੇ ਸੋਲ੍ਹਵੀਂ) ਦੀ ਗ਼ਲਤੀ ਉਵੇਂ ਹੀ ਕਾਇਮ ਰਹਿੰਦੀ ਹੈ, ਅਤੇ ਇਹ ਉਤਾਰੇ ਦੀ ਵਜਹ ਕਰਕੇ ਵੀ ਹੋ ਸਕਦੀ ਹੈ।

ਇਕ ਹੋਰ ਛੋਟੀ ਜਿਹੀ ਗ਼ਲਤੀ ਵਲ ਵੀ ਧਿਆਨ ਦਿੱਤਾ ਜਾ ਸਕਦਾ ਹੈ। ਤਿਉਹਾਰਾਂ ਦਾ ਵਰਣਨ ਮਹੀਨਿਆਂ ਦੇ ਆਮ-ਕ੍ਰਮ ਅਨੁਸਾਰ ਕੀਤਾ ਗਿਆ ਹੈ। ਅਲ-ਬਿਰੂਨੀ ਇਹ ਸਪੱਸ਼ਟ ਨਹੀਂ ਕਰਦਾ ਕਿ ਮਹੀਨਿਆਂ ਦੀ ਸੂਚੀ ਕ੍ਰਮ-ਵਿਵਸਥਾ ਅਨੁਸਾਰ ਬਣਾਈ ਗਈ ਹੈ,

ਪਰ ਉਨ੍ਹਾਂ ਵਿਚੋਂ ਇਕ ਨੂੰ ਛੱਡ ਕੇ ਜਿਸ ਨੂੰ ਕ੍ਰਮ-ਅਨੁਸਾਰ ਸੂਚੀਬੱਧ ਨਹੀਂ ਕੀਤਾ ਗਿਆ--*ਸੌਣ* ਤੋਂ ਮਗਰੋਂ *ਭਾਦੋਂ* ਆਉਂਦਾ ਹੈ, *ਅੱਸੂ* ਨਹੀਂ।

46. ਸਿਆਵਬਲ (?) (ਪੰਨਾ 282)। ਜ਼ਖਾਓ ਆਪਣੀਆਂ ਟਿੱਪਣੀਆਂ ਵਿਚ ਸੁਝਾਉ ਦਿੰਦਾ ਹੈ ਕਿ ਸਯਵਬਲ (ਅਰਬੀ ਪਾਠ ਵਿਚ ਸਿਯਵਪਾਲ ਨਾਮ ਹੈ) ਇਕ ਕਸ਼ਮੀਰੀ ਹਿੰਦੂ ਜਾਪਦਾ ਹੈ ਜਿਸ ਨੂੰ ਇਸਲਾਮ ਵਿਚ ਦਾਖ਼ਲ ਕੀਤਾ ਗਿਆ। ਇਹ ਗੱਲ ਠੀਕ ਹੋਵੇ ਜਾਂ ਨਾ ਹੋਵੇ, ਧਿਆਨ ਦੇਣ ਵਾਲਾ ਅਹਿਮ ਨੁਕਤਾ ਇਹ ਹੈ ਕਿ ਘੱਟੋ ਘੱਟ ਪੱਛਮ ਦੇ ਸਰਹੱਦੀ ਇਲਾਕਿਆਂ ਵਿਚ ਕੁਝ ਭਾਰਤੀ ਮੌਜੂਦ ਸਨ ਜਿਹੜੇ ਅਰਬੀ ਭਾਸ਼ਾ ਵਿਚ ਕਿਤਾਬਾਂ ਪੜ੍ਹ ਸਕਦੇ ਸਨ, ਅਤੇ ਉਨ੍ਹਾਂ ਦੁਆਰਾ ਉਨ੍ਹਾ ਨੇ ਕੁਝ ਸੂਚਨਾ ਇਕੱਤਰ ਕਰਨ ਦੀ ਕੋਸ਼ਿਸ਼ ਕੀਤੀ।

ਇਕ ਹੋਰ ਥਾ ਉਤੇ ਅਲ-ਬਿਰੂਨੀ ਨੇ ਹਿੰਦੂਆਂ ਲਈ *ਯੂਸਲਿਡ* ਅਤੇ *ਆਲਮਾਜੈਸਟ* ਨਾਮਕ ਦੋ ਕਿਤਾਬਾਂ ਦਾ ਤਰਜਮਾ ਕਰਨ ਵਿਚ, ਅਤੇ ਆਸਤਰਲੇਬ ਬਣਾਉਣ ਬਾਰੇ ਇਕ ਨਿਬੰਧ ਲਿਖਵਾਉਣ ਵਿਚ ਆਪਣੇ ਮਸਰੂਫ਼ ਹੋਣ ਵਲ ਇਸ਼ਾਰਾ ਕੀਤਾ ਹੈ (ਪੰਨਾ 71)। ਇਹ ਸੰਕੇਤ ਬੜੇ ਅਹਿਮ ਹਨ, ਕਿਉਂਕਿ ਇਹ ਅਲ-ਬਿਰੂਨੀ ਦੇ ਭਾਰਤੀ ਪਾਠਕਾਂ ਦੇ ਲਗਭਗ ਅਣਗੌਲੇ ਸਵਾਲ ਉਤੇ ਅਸਰਅੰਦਾਜ਼ ਹੁੰਦੇ ਹਨ।

